## ਇਸੇ ਕਲਮ ਤੋਂ :

1. ਗੁਰੂ ਨਾਨਕ ਦਾ ਕੁਦਰਤ ਸਿਧਾਂਤ
2. ਭਾਰਤ ਦੇ ਪੁਰਾਤਨ ਧਰਮ
3. ਰਾਬਿੰਦਰ ਨਾਥ ਟੈਗੋਰ
4. ਗੁਰਮਤਿ ਵਿਚ ਕਾਲ ਅਤੇ ਅਕਾਲ
5. ਗੌਤਮ ਤੋਂ ਤਾਸਕੀ ਤੱਕ
6. ਆਰਟ ਤੋਂ ਬੰਦਗੀ ਤੱਕ
7. ਪੱਥਰ ਤੋਂ ਰੰਗ ਤੱਕ
8. ਜੋਨ ਤੋਂ ਮਲਾਲਾ ਤੱਕ
9. ਸਵੇਰ ਤੋਂ ਸ਼ਾਮ ਤੱਕ
10. ਤੱਥ ਤੋਂ ਮਿੱਥ ਤੱਕ
11. ਈਰਾਨ ਤੇ ਈਰਾਨੀ
12. ਜਪੁ ਨੀਸਾਣ (ਸੰਪਾਦਨ)
13. ਮਿਲਿੰਦ-ਪ੍ਰਸ਼ਨ (ਸੰਪਾਦਨ)
14. ਤਸਨੀਫ਼ਾਤ-ਇ-ਗੋਯਾ (ਸੰਪਾਦਨ)
15. ਮੁਨਾਜਾਤ-ਇ-ਬਾਮਦਾਦੀ (ਸੰਪਾਦਨ)
16. ਭਾਈ ਰੂਪ ਚੰਦ (ਸੰਪਾਦਨ)
17. ਮੇਰੀਆਂ ਮਨ ਪਸੰਦ ਕਿਤਾਬਾਂ (ਅਨੁਵਾਦ)
18. ਪੰਜਾਬ : ਔਰੰਗਜ਼ੇਬ ਤੋਂ ਮਾਊਂਟਬੈਟਨ ਤੱਕ (ਅਨੁਵਾਦ)
19. ਪਾਰਾਸ਼ਰ-ਪ੍ਰਸ਼ਨ (ਅਨੁਵਾਦ)
20. ਖ਼ੁਮਾਰ ਦੀ ਸ਼ਾਇਰੀ (ਲਿਪੀਅੰਤਰਣ)
21. ਰਾਜਸਥਾਨੀ ਕਥਾ-ਸਾਗਰ (ਇੱਕੀ ਕਹਾਣੀਆਂ)
22. ਚਾਹਨਾਮਾ (ਅਨੁਵਾਦ)
23. ਸ੍ਰੀਮਦ ਭਗਵਦ ਗੀਤਾ

ਵਡੇਰਿਆਂ ਦੀ ਸਾਖੀ (ਭਾਗ-7)

# ਮਹਾਂਭਾਰਤ ਤੋਂ ਵਿਸ਼ਵਯੁੱਧ ਤੱਕ

ਹਰਪਾਲ ਸਿੰਘ ਪੰਨੂ



ਲਾਹੌਰ ਬੁੱਕ ਸ਼ਾਪ
ਲੁਧਿਆਣਾ

**Mahabhart Ton Vishv Yudh Tak**
by
**Harpal Singh Pannu,**

Mob. No. 94642-51454,
Email : harpalsinghpannu@gmail.com
Website : harpalsinghpannu.com



**ਪਹਿਲੀ ਵਾਰ** : 2022

**ISBN :** 978-93-91419-33-2

**ਮੁੱਲ** : 350/-

**ਪ੍ਰਕਾਸ਼ਕ** : ਲਾਹੌਰ ਬੁੱਕ ਸ਼ਾਪ
2, ਲਾਜਪਤ ਰਾਏ ਮਾਰਕੀਟ, ਨੇੜੇ ਸੁਸਾਇਟੀ ਸਿਨੇਮਾ (ਪਲਾਜ਼ਾ),
ਲੁਧਿਆਣਾ -141008, Ph. 0161-2740738
e-mail : info@lahorepublishers.com
lahorebookshop40@rediffmail.com
Website :- www.lahorepublishers.com
Printed in India

**ਛਾਪਕ** : ਆਰ. ਕੇ. ਆਫਸੈੱਟ, ਦਿੱਲੀ।

ਉਮਰੋਂ ਛੋਟੇ, ਹੁਨਰੋਂ ਵੱਡੇ
ਆਪਣੇ ਭਰਾ ਕਹਾਣੀਕਾਰ
ਸੁਖਜੀਤ
ਨੂੰ

# ਤਤਕਰਾ

# *ਮੁੱਖਬੰਧ*

ਪ੍ਰੋਫੈਸਰ ਹਰਪਾਲ ਸਿੰਘ ਪੰਨੂ ਵੱਲੋਂ 'ਪੁਸਤਕ ਲੜੀ- ਵਡੇਰਿਆਂ ਦੀ ਸਾਖੀ' ਦੇ ਅੰਤਰਗਤ ਛੇ ਪੁਸਤਕਾਂ ਪ੍ਰਕਾਸ਼ਤ ਹੋ ਚੁਕੀਆਂ ਹਨ। ਕਰਤਾ ਦੇ ਆਪਣੇ ਵਿਅੰਗ ਕਥਨ ਅਨੁਸਾਰ 'ਗ੍ਰੈਜੁਏਸ਼ਨ ਵੇਲੇ ਲਿਖਣਾ ਸ਼ੁਰੂ ਕਰਦਿਆਂ ਕਵਿਤਾ ਰਚੀ ਪਰ ਛੇਤੀ ਹੀ ਪਤਾ ਲੱਗ ਗਿਆ ਕਿ ਮੈਂ ਕਵੀ ਨਹੀਂ ਹਾਂ। ਕਈਆਂ ਨੂੰ ਇਹ ਗੱਲ ਸਾਰੀ ਉਮਰ ਪਤਾ ਨਹੀਂ ਲਗਦੀ।' ਕਲਮ ਰੁਕ ਗਈ। ਅਗਲੇ ਢਾਈ ਦਹਾਕੇ ਲਿਖਣਾ ਛੱਡ ਕੇ ਪੜ੍ਹਨ ਦਾ ਕੰਮ ਕੀਤਾ। ਧਰਮ, ਸਾਹਿਤ, ਦਰਸ਼ਨ, ਵਿਗਿਆਨ ਅਤੇ ਕਲਾ ਦੇ ਖੇਤਰ ਵਿੱਚੋਂ ਕਿਸੇ ਨਾਮਵਰ ਸ਼ਖ਼ਸ ਦਾ ਨਾਂ ਲਵੋਂ, ਡਾ. ਪੰਨੂ ਮੂੰਹ ਜੁਬਾਨੀ ਉਸ ਦੇ ਵਾਕ ਸੁਣਾਉਣ ਲਗਦੇ ਹਨ। ਨਿਠ ਕੇ ਕੀਤੇ ਅਧਿਐਨ ਉੱਪਰ ਹੋਈ ਕਿਸੇ ਅਗੰਮੀ ਬਖ਼ਸ਼ਿਸ਼ ਨੇ ਉਨ੍ਹਾਂ ਦੀ ਲਿਖਤ ਅੰਦਰ ਡੂੰਘਾ ਬਿਬੇਕ ਅਤੇ ਮਿਠਾਸ ਭਰ ਦਿੱਤੀ ਹੈ। ਬਕੌਲ ਅਹਿਮਦ ਫ਼ਰਾਜ਼:

*ਸੁਨਾ ਹੈ ਬੋਲੇਂ ਤੋ ਬਾਤੋਂ ਸੇ ਫ਼ੂਲ ਝੜਤੇ ਹੈਂ।*
*ਯੇ ਬਾਤ ਹੈ ਤੋ ਚਲੋ ਬਾਤ ਕਰਕੇ ਦੇਖਤੇ ਹੈਂ॥*
*ਕਹਾਨੀਆਂ ਹੀ ਸਹੀ, ਸਭ ਮੁਗ਼ਾਲਤੇ ਹੀ ਸਹੀ,*
*ਅਗਰ ਵੋ ਖ਼੍ਵਾਬ ਹੈਂ, ਤਾਮੀਰ ਕਰਕੇ ਦੇਖਤੇ ਹੈਂ॥*

'ਵਡੇਰਿਆਂ ਦੀ ਸਾਖੀ' ਦਾ ਸਿਲਸਿਲਾ 2008 ਵਿੱਚ 'ਗੌਤਮ ਤੋਂ ਤਾਸਕੀ ਤੱਕ' ਨਾਲ ਸ਼ੁਰੂ ਹੋਇਆ, ਜਿਸ ਪਿੱਛੋਂ 'ਆਰਟ ਤੋਂ ਬੰਦਗੀ ਤੱਕ', 'ਪੱਥਰ ਤੋਂ ਰੰਗ ਤੱਕ', 'ਜੋਨ ਤੋਂ ਮਲਾਲਾ ਤੱਕ', 'ਸਵੇਰ ਤੋਂ ਸ਼ਾਮ ਤੱਕ' ਅਤੇ ਇਸ ਲੜੀ ਦੀ ਛੇਵੀਂ ਕੜੀ ਵਜੋਂ 'ਤੱਥ ਤੋਂ ਮਿੱਥ ਤੱਕ' ਪ੍ਰਕਾਸ਼ਤ ਹੋ ਚੁਕੀ ਹੈ। ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ ਵੱਲੋਂ 'ਗੌਤਮ ਤੋਂ ਤਾਸਕੀ ਤੱਕ' ਦੇ ਪੰਜ ਸੰਸਕਰਣ ਅਤੇ ਲਾਹੌਰ ਬੁਕ ਸ਼ਾਪ ਵੱਲੋਂ ਦੋ ਸੰਸਕਰਣ ਛਪ ਚੁਕੇ ਹਨ। ਬਾਕੀ ਪੁਸਤਕਾਂ ਦੇ ਵੀ ਕਈ ਕਈ ਸੰਸਕਰਣ ਛਪ ਚੁਕੇ ਹਨ। ਪਾਠਕਾਂ ਤੋਂ ਇਲਾਵਾ ਹੋਰ ਅਹਿਮ ਸੰਸਥਾਵਾਂ ਵੱਲੋਂ ਮਾਣ ਸਨਮਾਨ ਮਿਲੇ। ਇਹ ਪੁਸਕਤਾਂ ਹਿੰਦੀ ਅਨੁਵਾਦ ਹੋ ਚੁਕੀਆਂ ਹਨ ਅਤੇ ਪਹਿਲੀ ਪੁਸਤਕ ਸਪਤਰਿਸ਼ੀ ਪ੍ਰਕਾਸ਼ਨ, ਚੰਡੀਗੜ੍ਹ ਵੱਲੋਂ ਪ੍ਰਕਾਸ਼ਿਤ ਹੋਈ ਹੈ।

ਇਹ ਪੁਸਤਕ ਲੜੀ ਪਾਠਕਾਂ ਨੂੰ ਪੰਤਾਲੀ ਸ਼ਖ਼ਸੀਅਤਾਂ ਦੇ ਰੂ-ਬ-ਰੂ ਕਰਵਾਉਂਦੀ ਹੈ। ਗੌਤਮ ਬੁੱਧ, ਕਨਫਿਊਸ਼ਿਅਸ, ਨਾਗਸੈਨ, ਮਨਸੂਰ, ਰਾਇ ਬੁਲਾਰ ਖਾਨ ਸਾਹਿਬ, ਭਾਈ



ਮਰਦਾਨਾ ਜੀ, ਬਾਬਾ ਬੰਦਾ ਸਿੰਘ ਬਹਾਦਰ, ਮਹਾਰਾਜਾ ਰਣਜੀਤ ਸਿੰਘ, ਰਾਸਪੁਤਿਨ, ਤਾਸਕੀ, ਬਾਬਾ ਫਰੀਦ, ਮੌਲਾਨਾ ਰੂਮੀ, ਹਾਫ਼ਿਜ਼ ਸ਼ੀਰਾਜ਼ੀ, ਫਰਾਂਜ਼ ਕਾਫ਼ਕਾ, ਮਿਲੇਨਾ, ਰਬਿੰਦਰਨਾਥ ਟੈਗੋਰ, ਭਾਈ ਲਕਸ਼ਵੀਰ ਸਿੰਘ, ਹਰਦੇਵ ਸਿੰਘ ਆਰਟਿਸਟ, ਬੇਬੇ ਜੀ, ਸਤਨਾਮ ਸਿੰਘ ਖ਼ੁਮਾਰ, ਗੁਰਬਚਨ ਸਿੰਘ ਰਿਆਲ, ਸੰਤ ਜਰਨੈਲ ਸਿੰਘ, ਸੰਤੋਖ ਸਿੰਘ ਧੀਰ, ਪ੍ਰੋਫੈਸਰ ਗੁਲਵੰਤ ਸਿੰਘ, ਮੇਰਾ ਦੋਸਤ ਈਰਾਨ, ਸ੍. ਕਪੂਰ ਸਿੰਘ, ਲਾਲੀ, ਮਾਈਕਲਏਂਜਲੋ, ਵਾਨ ਗਾਗ, ਦੋਰਾ, ਈਦੀ, ਜੋਨ ਆਫ਼ ਆਰਕ, ਅੰਮ੍ਰਿਤਾ ਸ਼ੇਰਗਿਲ, ਗੋਲਡਾ ਮੀਰ, ਸਿਮੋਨ 'ਦ ਬੋਵੁਅਰ, ਐਜ਼ਰਾ ਨਫੀਸੀ, ਮੁਖਤਾਰਾਂ ਬੀਬੀ, ਮਲਾਲਾ, ਵਿਟੋਰੀਓ ਅਲਫ਼ਾਈਰੀ, ਮਲਿਕਾ ਵਿਕਟੋਰੀਆ ਦਾ ਨੌਕਰ ਅਬਦੁਲ, ਕਾਰਲ ਮਾਰਕਸ, ਆਈਨਸਟੀਨ, ਇਨਸਾਫ ਦਾ ਮਹਿਲ(ਇਤਿਹਾਸਕ ਵਾਕਿਆ), ਲੰਕਾ ਦਾ ਚੀਤਾ ਪ੍ਰਭਾਕਰਨ ਅਤੇ ਸੁਖ-ਆਰਟ ਦਾ ਆਰਟਿਸਟ ਸੁਖਪ੍ਰੀਤ ਸਿੰਘ। ਇਨ੍ਹਾਂ ਸਾਖੀਆਂ ਦੇ ਨਾਇਕਾਂ ਨਾਲ ਇਨ੍ਹਾਂ ਦੀਆਂ ਨੇੜਲੀਆਂ ਲਗਭਗ ਸੌ ਹੋਰ ਸ਼ਖ਼ਸੀਅਤਾਂ ਵੱਲ ਸਹਿਜੇ ਹੀ ਪੰਛੀ ਝਾਤ ਪੈ ਜਾਂਦੀ ਹੈ।

'ਵਡੇਰਿਆਂ ਦੀ ਸਾਖੀ' ਉੱਪਰ ਨਜ਼ਰ ਮਾਰਿਆਂ ਇਸ ਦਾ ਵਿਸ਼ਾਲ ਕੈਨਵਸ ਦਿਸਦਾ ਹੈ। ਬੁੱਧ ਧਰਮ, ਸੂਫ਼ੀ ਫ਼ਕੀਰ, ਗੁਰਮੁਖ, ਸ਼ਹੀਦ, ਦਾਰਸ਼ਨਿਕ, ਵਿਗਿਆਨੀ, ਇਨਕਲਾਬੀ, ਕਲਾਕਾਰ, ਸਾਹਿਤਕਾਰ ਅਤੇ ਸਿਆਸੀ ਘੋਲ ਦੇ ਹਥਿਆਰਬੰਦ ਨਾਇਕ ਇਸ ਵਿੱਚੋਂ ਵੇਖਣ ਨੂੰ ਮਿਲਦੇ ਹਨ। ਇੱਕ ਇੱਕ ਸ਼ਖ਼ਸੀਅਤ ਉੱਪਰ ਲੇਖ ਲਿਖਣ ਲਈ ਦਰਜਨਾਂ ਮੂਲ ਸ੍ਰੋਤਾਂ ਦਾ ਨਿੱਠ ਕੇ ਕੀਤਾ ਅਧਿਐਨ ਰਚਨਾ ਨੂੰ ਨਿੱਗਰ ਆਧਾਰ ਦਿੰਦਾ ਹੈ। ਹਾਲਾਂਕਿ ਲੇਖਕ ਨੇ ਸਪਸ਼ਟ ਕਰ ਦਿੱਤਾ ਹੈ, 'ਤੱਥਮੂਲਕ ਸਮੱਗਰੀ ਦੀ ਥਾਂ ਅਸੀਂ ਭਾਵਨਾ ਉਪਰ ਕਲਮ ਕੇਂਦਰਿਤ ਕੀਤੀ ਹੈ। ਭਾਵਨਾ ਦਾ ਦਰਜਾ ਉੱਤਮ ਹੈ ਤੇ ਸਮੱਗਰੀ ਦਾ ਦੋਮ। ਸਾਹਮਣੇ ਅੱਵਲ ਭੋਜਨ ਪਿਆ ਹੋਵੇ ਤਾਂ ਦੋਮ ਵੱਲ ਦੇਖਣ ਦੀ ਕੀ ਲੋੜ।'

ਇਤਿਹਾਸ, ਹਾਸ਼ੀਆ ਗ੍ਰਸਤ ਸੱਭਿਆਚਾਰਾਂ ਨੂੰ ਹੋਰ ਘਸਾਉਂਦਾ ਹੈ। ਛੋਟੇ-ਛੋਟੇ ਕਬੀਲਿਆਂ ਦਾ ਵੀ ਆਪਣਾ ਪੂਰਾ ਸੂਰਾ ਸੰਸਾਰ ਹੁੰਦਾ ਹੈ। ਨਵੀਂ ਇਤਿਹਾਸਕਾਰੀ ਨੇ ਇਨ੍ਹਾਂ ਨੂੰ ਦੱਸਿਆ ਕਿ ਤੁਸੀਂ ਵਿਸ਼ਵ ਦੀਆਂ ਮਹਾਨਤਮ ਸੱਭਿਆਤਾਵਾਂ ਦੇ ਸਾਹਮਣੇ ਹਾਲੇ ਜੰਮੇ ਵੀ ਨਹੀਂ। ਇਸ ਤਰ੍ਹਾਂ ਇਤਿਹਾਸਕਾਰੀ ਪਹੁੰਚ ਅਤੇ ਵਿਸ਼ਵੀਕਰਨ ਇਕ ਦੂਜੇ ਦੇ ਸਹਾਇਕ ਹੋ ਜਾਂਦੇ ਹਨ। ਪਦਾਰਥਵਾਦੀਆਂ (ਪੂੰਜੀਵਾਦੀ ਤੇ ਸਮਾਜਵਾਦੀ) ਦੇ ਨਾਲ ਨਾਲ ਸਾਮੀ ਵਿਸ਼ਵਾਸ (ਯਹੂਦੀਅਤ, ਮਸੀਹੀਅਤ ਅਤੇ ਇਸਲਾਮ) ਨੂੰ ਵੀ ਇਹ ਪਹੁੰਚ ਰਾਸ ਆਉਂਦੀ ਹੈ। ਇਨ੍ਹਾਂ ਵਿੱਚੋਂ ਹਰੇਕ ਨੂੰ ਵਿਸ਼ਵ ਇਤਿਹਾਸ ਦੇ ਵਿਕਾਸ ਦਾ ਧੁਰਾ ਆਪਣਾ ਫਲਸਫਾ ਅਤੇ ਆਪਣਾ ਵਿਸ਼ਵਾਸ ਹੀ ਜਾਪਦੇ ਹਨ।

ਡਾ. ਗੁਰਭਗਤ ਸਿੰਘ ਦੇ ਕਥਨ ਅਨੁਸਾਰ ਗੁਰਮਤਿ ਵਿਸ਼ਵ ਨੂੰ ਬਹੁ-ਧਰੁਵੀ ਹਕੀਕਤ ਮੰਨਦੀ ਹੈ। ਇਸ ਵਿਚਾਰ ਨੂੰ ਸਾਹਿਤ ਵਿੱਚ ਕਿਵੇਂ ਉਤਾਰਿਆ ਜਾਵੇ ?

ਇਸ ਸਵਾਲ ਦਾ ਜਵਾਬ ਸਾਖੀ ਸਾਹਿਤ ਹੈ। ਸੌ ਸਾਲ ਪਹਿਲਾਂ ਭਾਈ ਵੀਰ ਸਿੰਘ ਅਤੇ ਪ੍ਰੋਫ਼ੈਸਰ ਪੂਰਨ ਸਿੰਘ ਵੱਲੋਂ ਰਚਿਆ ਸਾਖੀ ਸਾਹਿਤ ਅੱਜ ਵੀ ਪ੍ਰਸੰਗਕ ਹੈ ਜਿਨ੍ਹਾਂ ਦੇ ਛਪ ਚੁਕੇ ਕਈ ਦਰਜਨ ਸੰਸਕਰਨ ਪਾਠਕਾਂ ਤੋਂ ਮਿਲੀ ਪ੍ਰਵਾਨਗੀ ਦਾ ਸਬੂਤ ਹਨ। ਇੱਕ ਵਿਧਾ ਵਜੋਂ ਇਤਿਹਾਸਕਾਰੀ ਨੇ ਆਪਣੇ-ਆਪ ਨੂੰ ਸਾਹਿਤ ਨਾਲੋਂ ਬਿਲਕੁਲ ਨਿਖੇੜ ਲਿਆ ਹੈ। ਤੱਥ, ਤਰਕ ਅਤੇ ਮਨੁੱਖੀ ਹੱਦਾਂ ਇਸ ਦਾ ਮੁੱਖ ਲੱਛਣ ਬਣ ਚੁਕੇ ਹਨ ਜਦ ਕਿ ਭਾਈ ਵੀਰ ਸਿੰਘ ਅਤੇ ਪ੍ਰੋਫ਼ੈਸਰ ਪੂਰਨ ਸਿੰਘ ਨੇ ਚਮਤਕਾਰ ਅਤੇ ਸਾਖੀ ਸਾਹਿਤ ਦੇ ਰੂਪ ਵਿੱਚ ਅਜਿਹੇ ਨਮੂਨੇ ਪੇਸ਼ ਕੀਤੇ ਹਨ, ਜੋ ਇਤਿਹਾਸਕਾਰੀ ਦੀਆਂ ਹੱਦਾਂ ਤੋਂ ਮੁਕਤ ਹਨ। ਚਮਤਕਾਰ ਸਾਹਿਤ ਅੰਦਰ ਅਲੰਕਾਰਕ ਵਾਰਤਕ ਨੂੰ ਦਰਜਨਾਂ ਕਵਿਤਾਵਾਂ ਰਾਹੀਂ ਕੋਮਲ ਹੁਨਰੀ ਛੋਹ ਦਿੱਤੀ ਗਈ ਹੈ।

ਸੁਰਜੀਤ ਹਾਂਸ ਅਨੁਸਾਰ ਵਿਸ਼ਵ ਸਾਹਿਤ ਵਿੱਚ 'ਸਾਖੀ' ਨਿਵੇਕਲਾ ਸਾਹਿਤ ਰੂਪ ਹੈ। ਮੌਖਿਕ ਅਤੇ ਲਿਖਿਤ, ਕਾਵਿਕ ਅਤੇ ਵਾਰਤਕ ਦੋਹਾਂ ਰੂਪਾਂ ਵਿੱਚ ਸਾਖੀ ਲੋਕ ਮਨ ਦੇ ਬਹੁਤ ਨੇੜੇ ਹੈ। ਭਗਤ ਧ੍ਰੂ ਅਤੇ ਪ੍ਰਹਿਲਾਦ ਦੀਆਂ ਸਾਖੀਆਂ ਇਸ ਸਾਹਿਤ ਰੂਪ ਦੀ ਪੌਰਾਣਕਤਾ ਦਾ ਅਤੇ 'ਜਨਮਸਾਖੀਆਂ' ਇਸ ਦੀ ਅਮੀਰੀ ਤੇ ਪ੍ਰਵਾਨਗੀ ਦਾ ਪ੍ਰਮਾਣ ਹਨ। ਹਥਲੀ ਪੁਸਤਕ ਲੜੀ ਦੇ ਰੂਪ ਵਿੱਚ ਸਾਖੀ ਸਾਹਿਤ ਨੇ ਇੱਕੀਵੀਂ ਸਦੀ ਅੰਦਰ ਨਾ ਸਿਰਫ਼ ਦਸਤਕ ਦਿੱਤੀ ਹੈ, ਸਗੋਂ ਵਿਸ਼ੇ ਅਤੇ ਖੇਤਰ ਪੱਖੋਂ ਇਸ ਨੇ ਨਵੇਂ ਮੁਕਾਮ ਛੋਹੇ ਹਨ। ਪੰਨੂ ਨੇ 'ਸਾਖੀ' ਦੇ ਪੁਨੀਤ ਸਾਹਿਤ ਭਾਵ ਜਨਮਸਾਖੀ ਅਤੇ ਦੁਨਿਆਵੀ ਸਾਖੀ ਵਿੱਚ ਨਿਖੇੜਾ ਰੱਖਿਆ ਹੈ। ਪੁਨੀਤ ਸਾਖੀਆਂ ਦੀ ਚਰਚਾ ਕਰਦਿਆਂ ਆਖਦੇ ਹਨ, "ਵੱਡਿਆਂ ਦੇ ਬੋਲਾਂ ਨੂੰ ਮੈਂ ਆਪਣੇ ਬੋਲਾਂ ਨਾਲ ਜੂਠੇ ਨਹੀਂ ਹੋਣ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸੁਣਾਈਆਂ ਸਾਖੀਆਂ ਅੰਦਰ ਜਿਹੜਾ ਖ਼ੂਬਸੂਰਤ ਹਿੱਸਾ ਹੈ, ਉਹ ਦਰਵੇਸ਼ ਸਾਖੀਕਾਰਾਂ ਦੇ ਬੋਲ ਹਨ। ਜਿੱਥੇ ਕਿਤੇ ਮੇਰਾ ਆਪਣਾ ਇੱਕ ਵਾਕ ਵੀ ਇਨ੍ਹਾਂ ਸਾਖੀਆਂ ਵਿੱਚ ਸ਼ਾਮਲ ਹੋ ਜਾਂਦਾ ਹੈ, ਤੁਹਾਨੂੰ ਪਤਾ ਲੱਗ ਜਾਇਗਾ, ਕਿਉਂਕਿ ਮੇਰਾ ਵਾਕ ਫਿੱਕਾ ਤੇ ਬੇਰਸ ਹੋਵੇਗਾ। "

ਪੰਨੂ ਦੀ ਪਹਿਲੀ ਪੁਸਤਕ ਗੌਤਮ ਬੁੱਧ ਤੋਂ ਸ਼ੁਰੂ ਹੋ ਕੇ ਤਾਸਕੀ 'ਤੇ ਖ਼ਤਮ ਹੁੰਦੀ ਹੈ। ਦੋਵਾਂ ਨੂੰ ਰੱਬ ਵਿੱਚ ਕੋਈ ਰੁਚੀ ਨਹੀਂ। ਦੋਵਾਂ ਦਾ ਸਰੋਕਾਰ ਦੁਖ ਨਾਲ ਹੈ, ਭਾਵੇਂ ਕਿ ਇਸ ਪ੍ਰਤੀ ਪਹੁੰਚ ਵੱਖੋ ਵੱਖ ਹੈ। ਗੌਤਮ ਬੁੱਧ ਲਈ ਪੂਰਾ ਸੰਸਾਰ ਦੁਖਮਈ ਹੈ ਜਦਕਿ ਕਾਫ਼ਕਾ ਆਖਦੈ, 'ਇਹ ਨਾ ਕਹੋ ਮੈਂ ਦੁਖ ਵਿਚ ਗ੍ਰਸਤ ਹਾਂ। ਸੁਖੀ ਵੀ ਨਹੀਂ, ਦੁਖ ਸੁਖ ਤੋਂ ਮੁਕਤ ਵੀ ਨਹੀਂ।' ਇਨ੍ਹਾਂ ਫਿਲਾਸਫ਼ਰ ਸ਼ਖ਼ਸੀਅਤਾਂ ਵਿਚਾਲੇ ਰੱਬੀ ਰਾਹ 'ਤੇ ਤੁਰਨ ਵਾਲੀਆਂ ਸ਼ਖ਼ਸੀਅਤਾਂ ਮੁੰਦਰੀ ਵਿੱਚ ਨਗ ਵਾਂਗ ਜੜੀਆਂ ਹੋਈਆਂ ਹਨ। ਬਾਬਾ ਫਰੀਦ, ਜਿਸ ਉਪਰ ਵਧੀਕ ਮਿਹਰਬਾਨ ਹੁੰਦੇ, ਉਸ ਨੂੰ ਅਸੀਸ ਦਿਆ ਕਰਦੇ "ਰੱਬ ਤੇਰੇ ਦਿਲ ਵਿਚ ਦਰਦ ਪੈਦਾ ਕਰੇ। " ਹਾਫਿਜ਼ ਸ਼ਿਰਾਜ਼ੀ ਦੇ ਕਥਨ ਵਿੱਚੋਂ ਲੋਕਾਈ ਦੇ ਦੁਖ ਨਾਲ ਸੂਫ਼ੀ ਫ਼ਕੀਰਾਂ ਦੇ ਨਾਤੇ ਦੀ ਸਮਝ ਪੈਂਦੀ ਹੈ:



*ਬੌਣੇ ਬਾਦਸ਼ਾਹ, ਮਾਸੂਮ ਲੋਕਾਂ ਨੂੰ ਜੰਦਰਿਆਂ ਅੰਦਰ*
*ਬੰਦ ਕਰਕੇ ਜਦੋਂ ਸੌਂ ਜਾਂਦੇ ਹਨ*
*ਅਸੀਂ ਫਕੀਰ ਸਾਰੀ ਸਾਰੀ ਰਾਤ*
*ਚਾਬੀਆਂ ਵੰਡਦੇ ਫਿਰਦੇ ਹਾਂ।*

ਰੂਮੀ ਲਈ ਅੰਦਰਲਾ ਨਰਕ ਮਨੁੱਖ ਲਈ ਸਭ ਤੋਂ ਵੱਡਾ ਦੁਖ ਹੈ, ਜਿਸ ਦਾ ਇਲਾਜ ਰੱਬੀ ਬੰਦਗੀ ਹੈ। ਸ਼ਬਦ ਹਨ:

*ਦੋਜਖ ਦੇ ਭਾਂਬੜ ਰੱਬ ਦੇ ਕਦਮ ਹੇਠ ਬੁਝ ਜਾਂਦੇ ਹਨ।*
*ਤੇਰੇ ਅੰਦਰਲਾ ਗੁੱਸਾ, ਨਫ਼ਰਤ ਤੇ ਈਰਖਾ*
*ਨਰਕ ਦਾ ਨਿੱਕਾ ਜਿਹਾ ਹਿੱਸਾ ਹਨ।*
*ਬੰਦਗੀ ਕਰੇਂਗਾ ਤਾਂ ਤੇਰੇ ਸੀਨੇ ਅੰਦਰਲਾ ਨਰਕ ਬੁਝ ਜਾਏਗਾ।*

ਦੁਖ ਨਾਲ ਜੂਝਣ ਵਾਲੇ ਇਨ੍ਹਾਂ ਯੋਧਿਆਂ ਦਾ ਜਸ਼ਨ ਵੇਖ ਕੇ ਪਾਠਕ ਦੇ ਮਨ ਅੰਦਰ ਜਪੁਜੀ ਸਾਹਿਬ ਦੇ ਸੁਣਿਐ ਵਾਲੀਆਂ ਚਾਰੇ ਪੌੜੀਆਂ ਦਾ ਵਿਸਮਾਦ ਉੱਸਰ ਜਾਂਦੈ, ਜਿਸ ਵਿੱਚ ਸਿਧ ਬੁਧ ਤੋਂ ਲੈ ਕੇ ਸੇਖ ਪੀਰ ਤੱਕ ਸਭ ਮੰਨਿਆਂ ਪ੍ਰਮੰਨਿਆਂ ਦੇ ਜ਼ਿਕਰ ਵਿੱਚ ਸ੍ਰੀ ਗੁਰੂ ਸਾਹਿਬ ਭਗਤਾਂ ਦੇ ਸਦਾ ਵਿਗਾਸ ਦੀ ਦੱਸ ਪਾਉਂਦੇ ਹਨ।

ਗੁਰੂ ਸਾਹਿਬਾਨ ਤੋਂ ਪਹਿਲਾਂ ਸੂਫ਼ੀ ਪਰੰਪਰਾ ਅੰਦਰ ਸਰਬ-ਸਾਂਝੀਵਾਲਤਾ ਦੀਆਂ ਸੁੱਚੀਆਂ ਸੰਭਾਵਨਾਵਾਂ ਦੇ ਦਰਸ਼ਨ ਹੁੰਦੇ ਹਨ। 'ਯੂਨਾਨੀ ਮਿਸਤਰੀ ਰੂਮੀ ਦੇ ਘਰ ਦੀ ਚਿਣਾਈ ਕਰ ਰਿਹਾ ਸੀ। ਇਕ ਮਜ਼ਦੂਰ ਨੇ ਮਿਸਤਰੀ ਨੂੰ ਕਿਹਾ- ਤੂੰ ਸਭ ਤੋਂ ਵਧੀਆ ਧਰਮ, ਇਸਲਾਮ ਕਿਉਂ ਨਹੀਂ ਧਾਰਨ ਕਰਦਾ ? ਮਿਸਤਰੀ ਨੇ ਕਿਹਾ- ਪੰਜਾਹ ਸਾਲਾਂ ਤੋਂ ਮੈਂ ਈਸਾਈ ਹਾਂ ਤੇ ਮੈਨੂੰ ਯੱਸੂ ਪਿਆਰਾ ਲਗਦਾ ਹੈ ਇਸ ਕਰਕੇ ਇਸਲਾਮ ਬਾਬਤ ਕਦੀ ਸੋਚਿਆ ਨਹੀਂ। ਮੁਹੰਮਦ ਨੂੰ ਪਿਆਰ ਕੀਤਾ ਜਾਂ ਯੱਸੂ ਨੂੰ, ਇਸ ਵਿਚ ਕੀ ਫਰਕ ?' ਰੂਮੀ ਨੇ ਮਿਸਤਰੀ ਨੂੰ ਸ਼ਾਬਾਸ਼ ਦਿਤੀ, ਕਿਹਾ - ਪਿਆਰ ਦਾ ਨਾਮ ਧਰਮ ਹੈ।

ਪੱਛਮੀ ਸੰਸਾਰ ਅੰਦਰ ਸੂਫ਼ੀ ਫ਼ਕੀਰਾਂ ਉੱਪਰ ਵਧੀਕ ਕੰਮ ਹੋ ਰਿਹਾ ਹੈ। ਉਹ ਜਾਣਦੇ ਹਨ ਕਿ ਮਸੀਹੀਅਤ ਅਤੇ ਇਸਲਾਮ ਦੇ ਟਕਰਾਅ ਨੂੰ ਸੂਫ਼ੀਆਂ ਰਾਹੀਂ ਹੀ ਟਾਲਿਆ ਜਾ ਸਕਦਾ ਹੈ। ਸਿੱਖੀ ਦੀ ਸਾਰੇ ਸਾਮੀ ਧਰਮਾਂ ਨਾਲ ਸਾਂਝ ਬਰਾਸਤਾ ਸੂਫ਼ੀ ਫ਼ਕੀਰ ਸ਼ੇਖ਼ ਫ਼ਰੀਦ ਹੁੰਦੀ ਹੈ। ਮਨਸੂਰ ਨੂੰ ਯਾਦ ਕਰਦਿਆਂ ਲੇਖਕ ਪ੍ਰਮੁੱਖ ਸਿੱਖ ਸ਼ਾਇਰ ਭਾਈ ਨੰਦ ਲਾਲ ਦਾ ਸ਼ਿਅਰ ਦਰਜ ਕਰਦਾ ਹੈ:

ਮਨਸੂਰ ਦਾ ਨਾਮ ਲਿਆ ਹੈ ਤਾਂ ਰੱਸਾ ਆਪਣੇ ਮੋਢੇ ਉੱਪਰ ਰੱਖੀਂ।
ਜਲਾਦ ਬਹਾਨਾ ਕਰ ਸਕਦਾ ਹੈ ਕਿ ਰੱਸਾ ਲਿਆਣਾ ਭੁੱਲ ਆਇਆ ਹੈ।
ਮਨਸੂਰ ਦਾ ਜ਼ਿਕਰ ਕਰਨ ਤੋਂ ਪਹਿਲਾਂ ਰੱਸੇ ਦਾ ਫਿਕਰ ਕਰੀਂ।

ਭਾਈ ਮਰਦਾਨਾ ਜੀ ਦੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧ ਨੂੰ ਪਰਗਟ ਕਰਦਾ ਵੇਈਂ ਪ੍ਰਵੇਸ਼ ਸਾਖੀ ਦਾ ਦ੍ਰਿਸ਼ ਵੇਖੋ– ਬਸਤਰਾਂ ਨਜ਼ਦੀਕ ਨੀਵੀਂ ਪਾਈ ਬੈਠੇ ਮਰਦਾਨਾ ਜੀ ਨੂੰ ਨਗਰ ਵਾਸੀਆਂ ਨੇ ਕਿਹਾ– ਸਬਰ ਕਰੋ ਭਾਈ ਜੀ। ਘਰ ਚੱਲੋ। ਭਾਈ ਜੀ ਬੋਲੇ– ਬਾਬੇ ਕਹਿਆ ਇਥੈ ਬੈਠ। ਮੈਂ ਆਇਆ। ਕਿਉਂ ਜਾਵਾਂ ਇੱਥੋਂ ? ਬਸਤਰਾਂ ਪਾਸ ਬਿਠਾ ਕੇ ਗਏ ਹਨ ਖ਼ੁਦ। ਆਉਣਗੇ ਮਹਾਰਾਜ। ਤੁਸੀਂ ਚੱਲੋ। ਤਿੰਨ ਦਿਨ ਬਾਬਾ ਜੀ ਦੇ ਆਉਣ ਤੱਕ ਉਹ ਵੇਈਂ ਨਦੀ ਦੇ ਕਿਨਾਰੇ ਭਰੋਸੇ ਨਾਲ ਬੈਠੇ ਰਹੇ।

ਪਿਆਰੇ ਦੇ ਨੂਰ ਨੂੰ ਚਿਤਰਨ ਤੋਂ ਅਸਮਰੱਥਾ ਜਾਹਿਰ ਕਰਦਿਆਂ ਸਾਖੀਕਾਰ ਉਨ੍ਹਾਂ ਨੈਣਾਂ ਨੂੰ ਚਿਤਰਨ ਦੀ ਕੋਸ਼ਿਸ਼ ਕਰਦਾ ਹੈ ਜਿਨ੍ਹਾਂ ਨੇ ਪਿਆਰੇ ਦੇ ਦੀਦਾਰ ਕੀਤੇ ਹਨ। ਰਾਏ ਬੁਲਾਰ ਖਾਨ ਅਤੇ ਭਾਈ ਮਰਦਾਨਾ ਜੀ ਕੋਲ ਉਹ ਸੁਭਾਗੇ ਨੈਣ ਹਨ। ਸ੍ਰੀ ਗੁਰੂ ਨਾਨਕ ਦੇਵ ਵਿੱਚ ਅਟੁੱਟ ਵਿਸ਼ਵਾਸ ਇਨ੍ਹਾਂ ਦੇ ਦੀਨ ਇਸਲਾਮ ਵਿੱਚ ਵਿਘਨ ਨਹੀਂ ਸਗੋਂ ਸਚੇ ਦੀਨੀ ਹੋਣ ਦਾ ਪ੍ਰਮਾਣ ਬਣਦਾ ਹੈ। ਪਾਠਕ ਦੀਆਂ ਅੱਖਾਂ ਅੰਦਰ ਭਾਈ ਮਰਦਾਨੇ ਅਤੇ ਰਾਏ ਬੁਲਾਰ ਸਾਹਿਬ ਦੀ ਦ੍ਰਿਸ਼ਟੀ ਨੂੰ ਟਿਕਾਉਣਾ ਲੇਖਕ ਦੀ ਵੱਡੀ ਪ੍ਰਾਪਤੀ ਹੈ।

ਗੁਰਬਾਣੀ ਵਿਆਖਿਆ ਦੀਆਂ ਦੋ ਸਭ ਤੋਂ ਪੁਰਾਣੀਆਂ ਜੁਗਤਾਂ ਅਖੰਡ ਕੀਰਤਨ ਅਤੇ ਸਾਖੀ ਰਹੀਆਂ ਹਨ। ਅਖੰਡ ਕੀਰਤਨ ਗੁਰਬਾਣੀ ਦੀ ਗੁਰਬਾਣੀ ਰਾਹੀਂ ਸਹਿਜ ਵਿਆਖਿਆ ਹੈ ਜਦਕਿ ਸਾਖੀ ਗੁਰੂ ਜੀਵਨ ਦੇ ਅਮਲ ਰਾਹੀਂ ਗੁਰਬਾਣੀ ਦੀ ਵਿਆਖਿਆ ਕਰਦੀ ਹੈ। ਕੁੱਰਮ ਦਰਿਆ ਕੰਢੇ ਭਾਈ ਮਰਦਾਨਾ ਜੀ ਦੇ ਸਚਖੰਡ ਪਿਆਨੇ ਮੌਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਸੀਸ ਮੰਗਣ ਲਈ ਆਖਿਆ। ਭਾਈ ਮਰਦਾਨਾ ਜੀ ਨੇ ਕਿਹਾ– ਬਾਬਾ ਤੂੰ ਖੁਦਾਇ ਦਾ ਡੂੰਮ। ਮੈਂ ਤੇਰਾ ਡੂੰਮ। ਤੈਂ ਖੁਦਾਇ ਦੇਖਿਆ। ਤੈਂ ਖੁਦਾਇ ਪਾਇਆ। ਤੇਰਾ ਕਿਹਾ ਖੁਦਾਈ ਮੰਨਦੀ ਹੈ। ਮੈਂ ਤੈਨੂੰ ਦੇਖਿਆ। ਮੈਂ ਤੈਨੂੰ ਪਾਇਆ। ਅਰ ਮੇਰਾ ਕਹਿਆ ਤੂੰ ਮੰਨਦਾ ਹੈਂ। ਤੁਧ ਆਗੈ ਅਸਾਂ ਦੀ ਬੇਨਤੀ ਹੈ ਅੱਜ ਇੱਕ। ਅਸਾਂ ਨੂੰ ਬਿਛੋੜਨਾ ਨਾਹੀਂ ਆਪਣੇ ਨਾਲਹੁੰ। ਨਾ ਏਥੈ। ਨਾ ਉਥੈ। ਇਹ ਸਾਖੀ ਪੜਦਿਆਂ ਹੀ 'ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ' ਦੇ ਅਰਥ ਮੂਰਤੀਮਾਨ ਹੋਣ ਲਗਦੇ ਹਨ। ਪੰਨੂ ਲਿਖਦੇ ਹਨ– ਭਾਈ ਮਰਦਾਨੇ ਦੀ ਬੇਨਤੀ ਕਬੂਲ ਹੋਈ। ਉਹ ਵਿਛੁੜੇ ਨਹੀਂ। ਕੀਰਤਨ ਬਣ ਕੇ ਗੁਰੂ ਗ੍ਰੰਥ ਅਤੇ ਗੁਰੂ ਪੰਥ ਵਿੱਚ ਸਥਾਪਤ ਹੋ ਗਏ ਹਨ।

ਜਰਮਨ ਯਹੂਦੀ ਪਰਿਵਾਰ ਵਿੱਚ ਪੈਦਾ ਹੋਏ ਫ਼ਰਾਂਜ਼ ਕਾਫ਼ਕਾ ਨੂੰ ਕੁਦਰਤ ਨੇ ਲੰਮੀ ਉਮਰ ਭਾਵ ਸਾਹਿਤ ਸਿਰਜਨਾ ਲਈ ਬਣਦਾ ਪੂਰਾ ਸਮਾਂ ਨਹੀਂ ਦਿੱਤਾ। ਕਿਤਾਬਾਂ ਬਾਰੇ ਕਾਫ਼ਕਾ ਕਿਹਾ ਕਰਦਾ– ਮੇਰੇ ਕਿਲ੍ਹੇ ਦੇ ਦਰਵਾਜੇ ਮੈਥੋਂ ਨਹੀਂ ਖੁੱਲ੍ਹੇ, ਕਿਤਾਬਾਂ ਉਨ੍ਹਾਂ ਦੀਆਂ ਚਾਬੀਆਂ ਹਨ। ਬਹੁਤੀ ਰਚਨਾ ਉਸ ਦੀ ਮੌਤ ਪਿੱਛੋਂ ਪ੍ਰਕਾਸ਼ਿਤ ਹੋਈ ਜਿਸ ਨੇ



ਵੀਹਵੀਂ ਇੱਕੀਵੀਂ ਸਦੀ ਦੇ ਸਾਹਿਤ, ਆਲੋਚਨਾ, ਕਲਾ ਅਤੇ ਫਲਸਫੇ ਨੂੰ ਪ੍ਰਭਾਵਿਤ ਕੀਤਾ। ਕਾਫ਼ਕਾ ਅਤੇ ਦੋਰਾ ਦੇ ਆਪਸੀ ਸੰਬੰਧਾਂ ਵਿੱਚੋਂ ਪੰਨੂ ਨੇ ਅਦਬੀ ਰਿਸ਼ਤਿਆਂ ਨੂੰ ਵਧੇਰੇ ਤਵੱਜੋ ਦਿੱਤੀ ਹੈ। ਕਾਫ਼ਕਾ ਦੀ ਮਨੋਚਿਤਵਨੀ ਨੂੰ ਪਰੰਪਰਾਵਾਂ ਦੀ ਪਵਿੱਤਰਤਾ ਅਤੇ ਗੰਭੀਰਤਾ ਨੂੰ ਉਭਾਰਨ ਲਈ ਵਰਤਦਿਆਂ ਲਿਖਦੇ ਹਨ– ਕਾਫ਼ਕਾ ਨੇ ਹਿਬਰੂ ਸਿੱਖਣ ਦਾ ਕਈ ਵਾਰ ਯਤਨ ਕੀਤਾ ਪਰ ਸਫਲ ਨਾ ਹੋਇਆ। ਦੋਰਾ ਇਹ ਬੋਲੀ ਇਉਂ ਬੋਲਦੀ ਜਿਵੇਂ ਉਸ ਦੀ ਮਾਤ ਭਾਸ਼ਾ ਹੋਵੇ। ਪ੍ਰਵਚਨ ਸੁਣਾਉਂਦੀ, ਸਾਖੀਆਂ ਸੁਣਾਉਂਦੀ ਇਉਂ ਲੱਗਦੀ ਜਿਵੇਂ ਕੋਈ ਏਸ਼ੀਅਨ ਸਾਧੂ ਤਪੋਬਣ ਵਿਚ ਹਜਾਰ ਸਾਲ ਪੁਰਾਣੇ ਯੁੱਗ ਵਿਚ ਲੈ ਗਿਆ ਹੋਵੇ।

ਰੂਹਾਨੀਅਤ ਦੇ ਫਾਰਸੀ ਸ਼ਾਇਰ ਭਾਈ ਲਕਸ਼ਵੀਰ ਸਿੰਘ ਦੀ ਸਹਿਜ ਬੋਲ-ਚਾਲ ਅਧਿਆਤਮ ਚਿੰਤਨ ਤੋਂ ਘੱਟ ਨਹੀਂ ਹੈ। ਆਖਦੇ ਹਨ– ਜਦੋਂ ਨੀਂਦ ਖੁੱਲ੍ਹੀ, ਮਹਾਰਾਜ ਨੂੰ ਯਾਦ ਕੀਤਾ। ਬੀਤੇ ਸਮੇਂ ਦਾ, ਭੂਤਕਲ ਦਾ ਸਿਮਰਨ ਵੀ ਹੁੰਦੈ। ਕੌਣ ਬਚ ਸਕਦੈ ਇਸ ਤੋਂ ? ਤੁਸੀਂ ਮੈਨੂੰ ਦਸੋ ਪ੍ਰੋਫੈਸਰ ਸਾਹਿਬਾਨ ਕਿ ਭੂਤ ਕਿਸ ਨੂੰ ਨਹੀਂ ਚੰਬੜਿਆ ਹੋਇਆ ? ਇਸ ਤੋਂ ਛੁਟਕਾਰਾ ਕੇਵਲ ਬਾਬਾ ਜੀ ਦਾ ਨਾਮ ਦਿਵਾ ਸਕਦਾ ਹੈ।

ਇੱਥੇ ਤੱਕ ਹੀ ਨਹੀਂ ਉਹ ਮਜਹਬੀ ਵਲਗਣਾਂ ਨੂੰ ਤੋੜਦਾ ਤੁਰਿਆ ਜਾਂਦੈ। ਇਸ ਸ਼ਖ਼ਸ ਨੇ ਸੰਤਾਲੀ ਵਿੱਚ ਕਤਲ ਹੋਏ ਮੁਸਲਮਾਨ ਦੋਸਤ ਦੇ ਪਰਿਵਾਰ ਦੀਆਂ ਛੇ ਕੁੜੀਆਂ ਆਪ ਲਾਹੌਰ ਪਹੁੰਚਾਈਆਂ ਅਤੇ ਛੱਬੀ ਵਰ੍ਹੇ ਹਰ ਈਦ 'ਤੇ ਉਸ ਦੀ ਥਾਂ ਈਦਗਾਹ ਵਿੱਚ ਨਮਾਜ਼ ਅਦਾ ਕੀਤੀ।

ਸਥੂਲ ਜੀਵਨ ਦਾ ਪ੍ਰਵਾਹ ਸੂਖ਼ਮਤਾ ਤੋਂ ਪ੍ਰੇਰਤ ਹੁੰਦਾ ਹੈ। ਪਲ ਭਰ ਦਾ ਸੁਫ਼ਨਾ, ਜਾਗਣ ਪਿੱਛੋਂ ਦੀ ਸਾਰੀ ਜਿੰਦਗੀ ਨੂੰ ਤਬਦੀਲ ਕਰ ਸਕਦਾ ਹੈ। ਗੁਰਬਾਣੀ ਦਸਦੀ ਹੈ ਕਿ ਸੂਖ਼ਮ ਨਿਰੰਕਾਰ (ਸਾਚੇ) ਤੋਂ ਸਥੂਲਤਾ ਵੱਲ ਤੁਰਦਿਆਂ ਸਭ ਤੋਂ ਪਹਿਲਾਂ ਪਉਣ(ਪਵਨਾ) ਪਰਗਟ ਹੋਈ, ਫਿਰ ਜਲ ਅਤੇ ਸਥੂਲ ਸੰਸਾਰ। ਸੂਖ਼ਮ ਪਉਣ ਸਥੂਲ ਸਮੁੰਦਰ ਨੂੰ ਬੱਦਲਾਂ ਦੇ ਰੂਪ ਵਿੱਚ ਆਪਣੇ ਪਿੱਛੇ ਲੈ ਤੁਰਦੀ ਹੈ। ਲਿਓ ਟਾਲਸਟਾਏ ਦਾ ਨਾਵਲ ਰਿਜ਼ੁਰਕਸ਼ਨ ਪਾਠਕ ਨੂੰ ਜਿੰਦਗੀ ਦੇ ਅਬੁਝ ਗੋਰਖ਼ ਧੰਦੇ ਵਿੱਚੋਂ ਲੰਘਾਉਂਦਿਆਂ ਆਪਣੇ ਨਾਇਕ ਦੇ ਹੱਥਾਂ ਵਿੱਚ ਬਾਈਬਲ ਫ਼ੜਾਉਂਦਾ ਹੈ ਤਾਂ ਸਹਿਜੇ ਹੀ ਬਾਈਬਲ ਪਾਠਕ ਦੇ ਹੱਥਾਂ ਵਿੱਚ ਪਹੁੰਚ ਜਾਂਦੀ ਹੈ।

ਪੰਜਾਬ ਵਿੱਚ ਅੰਗ੍ਰੇਜ਼ਾਂ ਦੇ ਆਉਣ ਤੋਂ ਪਹਿਲਾਂ ਪੁਸਤਕਾਂ ਨਹੀਂ ਗ੍ਰੰਥ ਰਚੇ ਜਾਂਦੇ ਸਨ। ਮੰਗਲਾਚਰਨ ਤੋਂ ਲੈ ਕੇ ਆਖਰੀ ਸ਼ੁਕਰਾਨੇ ਤੱਕ ਇਨ੍ਹਾਂ ਗ੍ਰੰਥਾਂ ਦਾ ਸਰੋਕਾਰ ਪਰਮਾਰਥਕ ਹੁੰਦਾ ਸੀ। ਪੁਸਤਕਾਂ ਆਈਆਂ ਤਾਂ ਮੰਗਲ ਅਤੇ ਪਰਮਾਰਥ ਗਾਇਬ ਹੋਣ ਲੱਗੇ। ਪੱਛਮ ਅੰਦਰ ਹੋਏ ਫ਼ੈਸਲੇ, 'ਹੁਣ ਲਿਖਤ ਦਾ ਕੇਂਦਰ ਰੱਬ ਜਾਂ ਰੱਬ ਦੇ ਨੁਮਾਇੰਦੇ ਨਹੀਂ, ਸਗੋਂ ਇੱਕ ਸਾਧਾਰਨ ਮਨੁੱਖ ਹੋਵੇਗਾ' ਦਾ ਅਸਰ ਪੰਜਾਬ ਵਿੱਚ ਵੀ ਹੋਇਆ।

ਇਸ ਪੱਖੋਂ 'ਵਡੇਰਿਆਂ ਦੀ ਸਾਖੀ' ਇਕ ਤਰ੍ਹਾਂ ਨਾਲ ਘਰ ਵਾਪਸੀ ਜਿਹਾ ਅਮਲ ਜਾਪਦੀ ਹੈ।

ਪੰਨੂ ਕੋਈ ਚਿੰਤਨ ਧੜਾ ਨਹੀਂ ਉਸਾਰਦੇ, ਉਹ ਚਿੰਤਨ ਉਤਸਵ ਰਚਾਉਂਦੇ ਹਨ। ਪਾਠਕ ਇਸ ਉਤਸਵ ਵਿੱਚ ਮੇਲੀ ਬਣਦੈ, ਵੰਨ-ਸੁਵੰਨੇ ਰੰਗਾਂ ਨੂੰ ਮਾਣਦਿਆਂ ਦੂਜਿਆਂ ਦੇ ਖੰਡਨ-ਮੰਡਨ ਦੀ ਥਾਂ ਆਪੇ ਦੀ ਸਹਿਜ ਘਾੜਤ ਵੱਲ ਤੁਰਦਾ ਹੈ। ਉਸ ਦੇ ਸਾਹਮਣੇ ਵਿਸ਼ਵ ਪੱਧਰ ਦੀਆਂ ਸਤਿਕਾਰਤ ਅਤੇ ਦਾਨਿਸ਼ਮੰਦ ਸ਼ਖ਼ਸੀਅਤਾਂ ਦੇ ਬਿੰਬ ਆਪਣੇ ਮੌਲਕ ਸਰੂਪ ਵਿੱਚ ਉੱਘੜ ਆਉਂਦੇ ਹਨ। ਪਾਠਕ ਸਹਿਜ ਮਨ ਰਾਹੀਂ ਇਨ੍ਹਾਂ ਵਿੱਚੋਂ ਮਨ ਭਾਉਂਦੇ ਨਾਇਕ-ਨਾਇਕਤਵ ਅਤੇ ਚਿੰਤਕ-ਚਿੰਤਨ ਚੁਣਦਾ ਹੈ।

ਗੌਤਮ ਬੁੱਧ ਮਨੁੱਖੀ ਸੱਭਿਅਤਾ ਵਿੱਚ ਅਜਿਹਾ ਹਸਤਾਖਰ ਹੈ, ਜਿਸ ਨੂੰ ਅਣਗੌਲਿਆ ਨਹੀਂ ਜਾ ਸਕਦਾ। ਆਦਿ ਕਾਲ ਤੋਂ ਅਧਿਕਾਰ ਅਤੇ ਸੱਤਾ ਲਈ ਤਾਕਤ ਨੂੰ ਨਿਰਣਾਇਕ ਮੰਨਿਆ ਜਾਂਦਾ ਰਿਹਾ। ਕਿਸੇ ਸ਼ਾਸਕ ਨੇ ਮਨੁੱਖਤਾ ਨੂੰ ਜਿੰਨਾ ਵੱਧ ਜ਼ਲੀਲ ਕੀਤਾ, ਇਤਿਹਾਸ ਨੇ ਉੱਨਾ ਹੀ ਉਸ ਨੂੰ ਮਹਾਨ ਨਾਇਕ ਬਣਾ ਕੇ ਪੇਸ਼ ਕੀਤਾ ਪਰ ਗੌਤਮ ਸਿਧਾਰਥ ਨੇ ਨਵੇਂ ਪੈਮਾਨੇ ਸਿਰਜੇ। ਦੇਵਦੱਤ ਵੱਲੋਂ ਤੀਰ ਮਾਰ ਕੇ ਡੇਗੇ ਹੰਸ ਨੂੰ ਸਿਧਾਰਥ ਨੇ ਬਚਾਇਆ। ਦੇਵਦੱਤ ਨੇ ਹੰਸ 'ਤੇ ਆਪਣਾ ਹੱਕ ਜਤਾਇਆ ਅਤੇ ਮਾਮਲਾ ਮਹਾਰਾਜ ਸੁਧੋਧਨ (ਸਿਧਾਰਥ ਦੇ ਪਿਤਾ) ਪਾਸ ਪਹੁੰਚਿਆ। ਪਿਤਾ ਦੇ ਪੁੱਛਣ 'ਤੇ ਸਿਧਾਰਥ ਨੇ ਆਖਿਆ-ਜਿਸ ਨੇ ਮਾਰਿਆ ਹੋਵੇ, ਜੀਵ ਉਸ ਦਾ ਨਹੀਂ ਹੁੰਦਾ ਮਹਾਰਾਜ। ਉਸ ਦਾ ਹੁੰਦਾ ਹੈ, ਜਿਸ ਨੇ ਬਚਾਇਆ ਹੋਵੇ। ਮੈਂ ਹੰਸ ਨੂੰ ਬਚਾ ਲਿਆ ਹੈ, ਇਸ ਕਰਕੇ ਇਹ ਮੇਰਾ ਹੈ।

ਮਾਲੁੰਕਯਪੁੱਤ ਨਾਮੀ ਵਿਦਵਾਨ ਬੁੱਧ ਦੇ ਡੇਰੇ ਵਿੱਚ ਆਇਆ ਅਤੇ ਸਵਾਲ ਕੀਤਾ, 'ਹੇ ਸਾਕਯਮੁਨੀ, ਤੁਸੀਂ ਪਾਰਬ੍ਰਹਮ ਬਾਰੇ ਕੁਝ ਨਹੀਂ ਦੱਸਿਆ। ਸੰਸਾਰ ਅਮਰ ਹੈ ਕਿ ਨਾਸ਼ਵਾਨ, ਸੀਮਤ ਹੈ ਕਿ ਅਨੰਤ ? ਬੁੱਧ ਨੇ ਕਿਹਾ- ਵਿਚਾਰਾਂ ਦੀ ਇੱਕ ਲੜੀ ਛੱਡ ਕੇ ਦੂਜੀ ਫੜ ਲੈਣੀ, ਇੱਕ ਪਰੰਪਰਾ ਤਿਆਗ ਕੇ ਦੂਜੀ ਵਿੱਚ ਚਲੇ ਜਾਣਾ, ਇਹ ਧਰਮ ਨਹੀਂ ਮਾਲੁੰਕਯਪੁੱਤ। ਤੂੰ ਇੱਕ ਦਰਸ਼ਨ ਸ਼ਾਸਤਰ ਸਿੱਖੇਂ ਜਾਂ ਕੋਈ ਦੂਜਾ ਜਾਂ ਕੁਝ ਵੀ ਨਾ ਸਿੱਖੇਂ, ਤਦ ਵੀ ਜਨਮ, ਬੁਢਾਪਾ, ਮੌਤ, ਦੁੱਖ, ਵਿਰਲਾਪ, ਸੰਤਾਪ ਤੇ ਉਦਾਸੀ ਕਾਇਮ ਰਹੇਗੀ। ਸ਼ਬਦ ਅਤੇ ਸੰਕਲਪਾਂ ਦੀ ਵਚਿੱਤਰ ਦਾਰਸ਼ਨਿਕਤਾ ਦਾ ਮੈਂ ਸਹਾਰਾ ਨਹੀਂ ਲਿਆ ਕਿਉਂਕਿ ਦੁਖ ਦੂਰ ਕਰਨ ਲਈ ਇਹ ਸਹਾਈ ਨਹੀਂ ਹੁੰਦੇ।

ਸੁਭੱਦਰ ਨਾਂ ਦੇ ਬ੍ਰਾਹਮਣ ਸ਼ਰਧਾਲੂ ਨੇ ਵੀ ਕੁਝ ਅਜਿਹੇ ਹੀ ਸਵਾਲ ਕੀਤੇ ਤਾਂ ਜਵਾਬ ਵਿੱਚ ਗੌਤਮ ਨੇ ਆਖਿਆ- ਮੇਰਾ ਸਰੋਕਾਰ ਦੁਖ ਨਾਲ ਹੈ, ਉਸੇ ਦਾ ਸ਼ਿਕਾਰ ਕਰਨਾ ਚਾਹਿਆ। ਹੋਰ ਕੋਈ ਇੱਛਾ ਬਾਕੀ ਨਹੀਂ। ਦਾਰਸ਼ਨਿਕ ਕਰਦੇ ਰਹਿਣਗੇ ਇਹ ਗੱਲਾਂ। ਤੁਹਾਨੂੰ ਸਮੁੰਦਰ ਵੱਡਾ ਲਗਦਾ ਹੈ। ਮੈਨੂੰ ਲਗਦਾ ਹੈ ਕਿ ਪਸ਼ੂ ਪੰਛੀਆਂ ਅਤੇ ਮਨੁੱਖਾਂ ਨੇ ਅਜ ਤੱਕ ਜਿੰਨੇ ਹੰਝੂ ਵਹਾਏ ਉਹ ਸਮੁੰਦਰ ਤੋਂ ਵਧੀਕ ਹਨ। ਮੁਹੰਮਦ



ਇਕਬਾਲ ਦੀ 'ਨਾਨਕ' ਨਜ਼ਮ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਤੋਂ ਪਹਿਲਾਂ ਭਾਰਤ ਦੀ ਧਰਤੀ 'ਤੇ ਮਹਾਤਮਾ ਬੁੱਧ ਨੂੰ ਰਹਿਮਤ ਦੀ ਪਹਿਲੀ ਬਾਰਿਸ਼ ਵਜੋਂ ਪੇਸ਼ ਕੀਤਾ ਗਿਆ ਹੈ, ਜਿਨ੍ਹਾਂ ਤੋਂ ਪਹਿਲਾਂ ਹਿੰਦ ਅੰਦਰ ਸਿਰਫ਼ ਖ਼ਿਆਲੀ ਫ਼ਲਸਫ਼ੇ ਦੇ ਨਾਜ਼ ਦੀ ਹੋਂਦ ਵੱਲ ਇਸ਼ਾਰਾ ਕੀਤਾ ਹੈ। ਵੈਦਿਕ ਧਰਮ ਦਾ ਜਿੰਨਾ ਜ਼ੋਰ ਦਰਸ਼ਨ ਉੱਪਰ ਹੈ, ਬੁੱਧ ਧਰਮ ਨੇ ਉੱਨਾ ਜ਼ੋਰ ਵਿਹਾਰ ਉੱਪਰ ਦਿੱਤਾ। ਗੁਰਮਤਿ ਰਾਹੀਂ ਦਰਸ਼ਨ ਅਤੇ ਵਿਹਾਰ ਦਾ ਬੇਮਿਸਾਲ ਸੰਜੋਗ ਪਰਗਟ ਹੋਇਆ ਹੈ।

ਸਿਕੰਦਰ ਨੇ ਯੂਨਾਨ ਤੋਂ ਪੰਜਾਬ ਤੱਕ ਸੰਸਾਰ ਦੀ ਸਭ ਤੋਂ ਵੱਡੀ ਸਲਤਨਤ ਕਾਇਮ ਕੀਤੀ। ਉਸ ਦੇ ਵਾਰਸਾਂ ਵਿੱਚੋਂ ਮਿਲਿੰਦ (ਮੀਨਾਂਦ੍ਰ) ਨਾਲ ਬੁੱਧ ਧਰਮ ਦੇ ਮਹਾਨ ਵਿਦਵਾਨ ਨਾਗਸੈਨ ਦਾ ਪੰਜਾਬ ਦੀ ਧਰਤੀ 'ਤੇ ਹੋਇਆ ਸੰਵਾਦ 'ਮਿਲਿੰਦ ਪ੍ਰਸ਼ਨ' ਵਜੋਂ ਮਸ਼ਹੂਰ ਹੈ। ਪੰਨੂ ਨੂੰ ਅਫ਼ਸੋਸ ਹੈ ਕਿ ਪੰਜਾਬ ਅੰਦਰ ਰਚੇ ਗਏ ਸਨਾਤਨੀ ਵੈਦਿਕ ਸਾਹਿਤ ਵਾਂਗ ਅੱਜ ਦਾ ਪੰਜਾਬ ਇਸ ਵੱਡੀ ਕਿਰਤ ਤੋਂ ਵੀ ਅਣਜਾਣ ਹੈ। ਜਾਤਿ-ਪਾਤਿ, ਅਮੀਰ-ਗਰੀਬ ਆਦਿ ਵਿਤਕਰਿਆਂ ਨੂੰ ਮੇਟਦੀ ਇਹ ਗੋਸ਼ਟੀ ਧਰਮ, ਦਰਸ਼ਨ ਅਤੇ ਰਾਜਨੀਤੀ ਨੂੰ ਬੁੱਧ ਪਰਿਪੇਖ ਤੋਂ ਪਰਿਭਾਸ਼ਤ ਕਰਦੀ ਹੈ। ਇਸ ਗ੍ਰੰਥ ਦੇ ਸਾਰ ਵਜੋਂ ਪੰਨੂ ਲਿਖਦੇ ਹਨ- ਵੱਡੇ ਤੋਂ ਵੱਡਾ ਵਿਦਵਾਨ ਜਦੋਂ ਜਾਹਲ ਤੋਂ ਜਾਹਲ ਅਖੌਤੀ ਸ਼ੂਦਰ ਤੋਂ ਸਿੱਖਿਆ ਲੈਣ ਲਈ ਤਿਆਰ ਹੋ ਜਾਵੇ, ਉਦੋਂ ਉਹ ਧਰਮੀ ਹੋ ਜਾਂਦਾ ਹੈ। ਇੱਕ ਪਾਸੇ ਰਾਜਾ ਮਿਲਿੰਦ ਤੇ ਵਿਦਵਾਨ ਨਾਗਸੈਨ ਹਨ ਅਤੇ ਦੂਜੇ ਪਾਸੇ ਮਹਾਰਾਜਾ ਰਣਜੀਤ ਸਿੰਘ ਤੇ ਅਕਾਲੀ ਫੂਲਾ ਸਿੰਘ। ਜਦ ਖ਼ਾਲਸਾ ਪੰਥ ਪੰਜਾਬ ਦੀ ਆਜ਼ਾਦੀ ਲਈ ਜੂਝ ਰਿਹਾ ਸੀ ਤਦ ਉਸ ਦੇ ਜੌਹਰ ਨੂੰ ਪੂਰੇ ਸੰਸਾਰ ਨੇ ਮੰਨਿਆ। ਸਰਕਾਰ ਖ਼ਾਲਸਾ ਦੀ ਸਥਾਪਤੀ ਪਿੱਛੋਂ ਸ਼ਸਤਰ ਅਜਿਹੇ ਜ਼ਬਤ ਵਿੱਚ ਰਹੇ ਕਿ ਚੋਰਾਂ ਡਾਕੂਆਂ ਨੂੰ ਵੀ ਮੌਤ ਦੀ ਸਜ਼ਾ ਨਹੀਂ ਸੁਣਾਈ ਗਈ।

ਕਾਫ਼ਕਾ, ਸਾਰਤ੍ਰ ਅਤੇ ਸਿਮੋਨ ਵੀਹਵੀਂ ਸਦੀ ਦੇ ਚਰਚਿਤ ਫ਼ਿਲਾਸਫ਼ਰਾਂ ਵਿੱਚੋਂ ਹਨ ਜਿਨ੍ਹਾਂ ਬਾਰੇ ਆਮ ਪੰਜਾਬੀ ਪਾਠਕ ਨੇ ਹਾਲੇ ਜਾਣਨਾ ਹੈ। ਫਿਲਿਪ ਡਬਲਯੂ ਰੋਜਮੈਨ ਦੇ 'ਸਟੋਰੀ ਟੂ ਸਿਸਟਮ' ਨੇਮ ਅਨੁਸਾਰ, 'ਫਲਸਫਾ ਸਮਝਣ ਲਈ ਕਹਾਣੀ ਪਹਿਲਾ ਪੜਾਅ ਹੈ। ਪ੍ਰਾਚੀਨ ਯੂਨਾਨ ਅੰਦਰ ਪਰੰਪਰਾ ਹੋਮਰ ਦੁਆਲੇ ਉੱਸਰੀ, ਯਹੂਦੀਅਤ ਤੋਰੇਤ ਦੁਆਲੇ, ਮਸੀਹੀਅਤ ਬਾਈਬਲ ਦੁਆਲੇ; ਇਸਲਾਮ ਕੁਰਾਨ ਦੁਆਲੇ। ਹੋਮਰ ਸਾਨੂੰ ਯੂਲੀਸਿਸ ਦੀ ਕਹਾਣੀ ਸੁਣਾਉਂਦਾ ਹੈ, ਪੁਰਾਣਾ ਅਹਿਦਨਾਮਾ ਇਜ਼ਰਾਇਲ ਦੇ ਲੋਕਾਂ ਦੀ ਕਹਾਣੀ ਸੁਣਾਉਂਦਾ ਹੈ ਅਤੇ ਨਵਾਂ ਅਹਿਦਨਾਮਾ ਈਸਾ ਮਸੀਹ ਦੇ ਜੀਵਨ ਦੇ ਚਾਰ ਬਿਰਤਾਂਤ ਪੇਸ਼ ਕਰਦਾ ਹੈ।' ਹਥਲੀ ਪੁਸਤਕ ਲੜੀ ਪੰਜਾਬੀ ਪਾਠਕਾਂ ਦੀ ਵਿਸ਼ਵ ਚਿੰਤਕਾਂ ਅਤੇ ਵਿਗਿਆਨੀਆਂ ਨਾਲ ਕਹਾਣੀਆਂ ਰਾਹੀਂ ਜਾਣ ਪਛਾਣ ਕਰਵਾਉਂਦੀ ਹੈ।

ਪੱਛਮੀ ਸੰਸਾਰ ਲਈ ਬਾਹਰੀ ਗਿਆਨ ਜਿੰਨਾ ਅਹਿਮ ਹੈ, ਪੂਰਬ ਲਈ ਉੱਨੀ ਹੀ

ਆਪੇ ਦੀ ਘਾੜਤ। ਪਦਾਰਥਕ ਸੁਤੰਤਰਤਾ ਦੇ ਮਹਾਨ ਯੋਧੇ ਕਿਵੇਂ ਨਿਜ-ਐਬਾਂ ਦੇ ਅਧੀਨ ਹੋਣ ਕਰਕੇ ਆਪੇ ਅਤੇ ਸਮਾਜ ਤੋਂ ਚੋਰ ਬਣਦੇ ਹਨ, ਬਿਨਾਂ ਆਖੇ ਲਿਖਤ ਵਿੱਚੋਂ ਇਹ ਹਕੀਕਤ ਪਰਗਟ ਹੋ ਜਾਂਦੀ ਹੈ। ਮਹਾਨ ਵਿਦਵਾਨ ਦੇ ਨਿਜੀ ਜੀਵਨ ਦੇ ਕੱਚੇ-ਪੱਖ ਨੂੰ ਸੁਆਦ ਲਈ ਫੋਲਣਾ ਚੰਗਾ ਨਹੀਂ ਪਰ ਵਿਚਾਰ ਤੇ ਸੋਧ ਲਈ ਇਹ ਜਰੂਰੀ ਵੀ ਹੈ। ਵਿਅਕਤੀ ਭਾਵੇਂ ਮਹਾਨ ਹੋਵੇ ਜਾਂ ਸਾਧਾਰਨ, ਨਾਜਾਇਜ਼ ਸੰਬੰਧ ਅਤੇ ਨਾਜਾਇਜ਼ ਔਲਾਦ ਵਿੱਚੋਂ ਪੈਦਾ ਹੋਣ ਵਾਲੇ ਸ਼ੋਸ਼ਣ ਅਤੇ ਸੰਤਾਪ ਦੇ ਖ਼ਿਲਾਫ਼ ਆਵਾਜ਼ ਉੱਠਣੀ ਚਾਹੀਦੀ ਹੈ। ਛੁੱਟੜ ਔਰਤਾਂ ਅਤੇ ਜਿਉਂਦੇ ਮਾਪਿਆਂ ਦੇ ਯਤੀਮ ਬੱਚੇ ਕਿਸ ਗੁਨਾਹ ਦੀ ਸਜ਼ਾ ਭੁਗਤਦੇ ਹਨ? ਬੇਪਨਾਹ ਮੁਹੱਬਤ ਬਦਲੇ ਮਾਰਕਸ ਅਤੇ ਆਈਨਸਟੀਨ ਦੀਆਂ ਪਤਨੀਆਂ ਨੂੰ ਮਿਲੀ ਬੇਵਫ਼ਾਈ, ਗਰੀਬੀ, ਰੋਗ ਅਤੇ ਤ੍ਰਿਸਕਾਰ ਕਿਵੇਂ ਜਾਇਜ਼ ਹੈ? ਆਈਨਸਟੀਨ ਦੀ ਗਰੀਬ ਔਰਤ ਦੀ ਮੌਤ ਪਿੱਛੋਂ ਉਸ ਦੇ ਬਿਸਤਰੇ ਹੇਠੋਂ ਆਈਨਸਟੀਨ ਦੇ ਸਬੱਬੀਂ ਉਸ ਹੱਥ ਆਏ ਪੈਸੇ (ਜਿਨ੍ਹਾਂ ਦੀ ਅਸਲ ਵਿੱਚ ਉਹੀ ਹੱਕਦਾਰ ਸੀ), ਪੂਰੇ ਮਿਲਣੇ, ਸੁੱਚੇ ਰਿਸ਼ਤਿਆਂ ਦੀ ਪਦਾਰਥਕ ਭੁੱਖ ਦੇ ਮੂੰਹ 'ਤੇ ਮਾਰੀ ਚਪੇੜ ਵਾਂਗ ਜਾਪਦੇ ਹਨ। ਕਾਮੁਕ ਸੰਬੰਧਾਂ ਵਿੱਚ ਸੰਜਮ ਸਿਰਫ਼ ਵਹਿਮ ਨਹੀਂ ਹੈ, ਸਗੋਂ ਇਹ ਮਨੁੱਖੀ ਸਮਾਜ ਦੀ ਕੇਂਦਰੀ ਚੂਲ ਹੈ ਜਿਸ ਬਿਨਾਂ ਪਾਪ ਅਤੇ ਦੁਰਾਚਾਰ ਫੈਲ ਜਾਂਦਾ ਹੈ। ਆਪੇ ਸਾਹਵੇਂ ਗੁਨਾਹਗਾਰ ਹੋਇਆ ਮਨੁੱਖ ਸਮਾਜ ਦੇ ਸਨਮੁਖ ਕਿਵੇਂ ਹੋ ਸਕਦਾ ਹੈ? ਸੱਭਿਆਚਾਰ ਨੂੰ ਮੁਖ਼ਾਤਬ ਹੋਣ ਲਈ ਉਸ ਦੇ ਨਾਇਕਾਂ ਨੂੰ ਹੀ ਮੁਖ਼ਾਤਬ ਹੋਣਾ ਪੈਣਾ ਹੈ।

ਪੂਰਬੀ ਸੰਸਾਰ ਅੰਦਰ ਵੀ ਵਿਭਚਾਰ ਦੇ ਕਰੂਪ ਚਿਹਰੇ ਪਏ ਹੋਏ ਹਨ। ਇਸ ਦੇ ਖ਼ਿਲਾਫ਼ ਮੌਤ ਦੇ ਦਰਾਂ ਤੱਕ ਜਾ ਕੇ ਮੁਕਾਬਲਾ ਕਰਨ ਵਾਲੀਆਂ ਬੀਬੀਆਂ ਨੂੰ ਇਹ ਲਿਖਤ ਨਾਇਕ ਬਣਾਉਂਦੀ ਹੈ। ਔਰਤ-ਆਜਾਦੀ ਲਹਿਰ ਦੀ ਸੰਸਥਾਪਕ ਸਿਮੋਨ ਦੇ ਸੁਫ਼ਨਿਆਂ ਵਿੱਚ ਬੇਚੈਨੀ ਤੇ ਵਿਹਾਰ ਵਿੱਚ ਭਟਕਣ ਦਿੱਸ ਪੈਂਦੀ ਹੈ। ਏਸ਼ੀਆ ਵਿੱਚ ਇਸ ਭਟਕਣ ਨੂੰ ਬੇਪਤੀ ਕਿਹਾ ਜਾਂਦਾ ਹੈ। ਮੁਖ਼ਤਾਰਾਂ ਬੀਬੀ ਜਬਰਨ ਬੇਪਤੀ ਪਿੱਛੋਂ ਜ਼ਾਲਮਾਂ ਨਾਲ ਘੋਲ ਕਰਦਿਆਂ ਜਿਸ ਵਿੱਦਿਆ ਨੂੰ ਔਰਤ ਦਾ ਆਸਰਾ ਬਣਾਉਂਦੀ ਹੈ, ਉਸੇ ਵਿੱਦਿਆ ਦੇ ਹੱਕ ਤੋਂ ਮਲਾਲਾ ਦਾ ਘੋਲ ਸ਼ੁਰੂ ਹੁੰਦਾ ਹੈ। ਨਾਲ ਹੀ ਪਾਠਕ ਦੇ ਮਨ ਵਿੱਚ ਚਿੰਤਾ ਦੀ ਇਕ ਸੂਖ਼ਮ ਲਕੀਰ ਵੀ ਤੁਰਦੀ ਹੈ, ਕਿਤੇ ਇਹ ਵਿੱਦਿਆ ਮਲਾਲਾ ਨੂੰ ਸਿਮੋਨ ਤੱਕ ਤਾਂ ਨਹੀਂ ਲਿਜਾਵੇਗੀ? ਪੱਛਮ ਵਿੱਚ ਔਰਤ ਦੇ ਬਲਵਾਨ ਤੇ ਸੁੱਚੇ ਰੂਪ ਵੀ ਮੌਜੂਦ ਹਨ। ਫ਼ਰਾਂਸ ਦੀ ਧਰਤੀ 'ਤੇ ਪੈਦਾ ਹੋਈ ਮੁਟਿਆਰ, ਜੋਨ ਆਫ਼ ਆਰਕ ਜਿਹੀਆਂ ਮਿਸਾਲਾਂ ਵਿਸ਼ਵ ਇਤਿਹਾਸ ਵਿੱਚ ਥੋੜ੍ਹੀਆਂ ਹੀ ਲਭਦੀਆਂ ਹਨ। ਲੂਈ ਡੀ ਕਾਊਤ ਦੇ ਸ਼ਬਦ ਹਨ- ਉਸ ਦੀ ਨੇਕੀ ਸਾਡਾ ਫੌਲਾਦੀ ਕਿਲ੍ਹਾ ਸੀ, ਨਹੀਂ ਤਾਂ ਸਾਡਾ ਤੇ ਅੰਗਰੇਜ਼ਾਂ ਦਾ ਕੋਈ ਮੁਕਾਬਲਾ ਹੈ ਈ ਨਹੀਂ ਸੀ। ਯੁੱਧ ਦੌਰਾਨ ਫੌਜੀ ਆਦਤਾਂ ਦਾ ਕਿਸਨੂੰ ਨਹੀਂ ਪਤਾ? ਹਜ਼ਾਰਾਂ ਸੈਨਿਕਾਂ ਵਿਚ ਅਸੀਂ ਇਕੱਲੀ ਸੁਣੱਖੀ ਜਵਾਨ ਕੁੜੀ



ਨਾਲ ਰਹੇ, ਇਕੱਠਿਆਂ ਸੁਤੇ, ਮਜਾਲ ਹੈ ਕਿਸੇ ਦੇ ਮਨ ਵਿਚ ਮਲੀਨਤਾ ਆ ਜਾਏ।

ਕਾਫ਼ਕਾ ਆਖਦੈ, "ਔਰਤ ਨਾਲ ਦੂਰ ਵਿਹਾਰ ਆਦਮੀ ਏਸ ਕਰਕੇ ਕਰਦਾ ਹੈ ਕਿਉਂਕਿ ਉਹ ਔਰਤ ਤੋਂ ਡਰਦਾ ਹੈ। ਸਾਡੇ ਸਾਹਿਤ, ਸਾਰੀਆਂ ਕੋਮਲ ਕਲਾਵਾਂ ਉਪਰ ਤਾਂ ਉਹ ਛਾਈ ਪਈ ਹੈ। ਔਰਤ ਸਰਬ-ਸ਼ਕਤੀਮਾਨ ਹੈ, ਮਰਦ ਨਹੀਂ।" ਔਰਤ ਦੇ ਹੱਕਾਂ ਦੀ ਲਹਿਰ ਕਈ ਵਾਰ ਮਹਿਜ ਮਰਦਾਂ ਦੀ ਮੁਖ਼ਾਲਫ਼ਤ ਵਾਲੇ ਪਾਸੇ ਤੁਰ ਪੈਂਦੀ ਹੈ। ਇਸ ਉਲਾਰ ਵਿੱਚ ਸਮਤੋਲ ਬਣਾਉਂਦਾ 'ਸਿਮੋਨ 'ਦ ਬੋਵੁਅਰ' ਲੇਖ ਧਿਆਨ ਦੇਣ ਯੋਗ ਹੈ। ਸਿਮੋਨ ਨੇ ਮਰਦ ਪ੍ਰਧਾਨ ਸਮਾਜ ਵਿਰੁੱਧ ਝੰਡਾ ਚੁੱਕਿਆ, ਔਰਤ ਦੀ ਆਜ਼ਾਦੀ, ਬਰਾਬਰੀ, ਸਵੈਮਾਨ ਦਾ ਨਾਅਰਾ ਦਿੱਤਾ ਤੇ ਮਰਦ ਜ਼ਾਤ ਦੀ ਰੱਜ ਕੇ ਨਿੰਦਿਆ ਕੀਤੀ। ਉਮਰ ਦੇ ਅਖੀਰ ਵਿਚ ਸਿਮੋਨ ਆਪਣੀ ਸਵੈਜੀਵਨੀ ਵਿਚ ਲਿਖਦੀ ਹੈ- ਮਰਦਾਂ ਦੀ ਮਦਦ ਨਾ ਮਿਲਦੀ ਤਾਂ ਮੇਰਾ ਅੰਦੋਲਨ ਫੇਲ੍ਹ ਹੋ ਜਾਂਦਾ। ਮੇਰਾ ਨਿੱਜੀ ਅਨੁਭਵ ਇਹੋ ਹੈ ਕਿ ਜੀਵਨ ਵਿਚ ਜਿਥੇ ਮੈਨੂੰ ਲੋੜ ਪਈ, ਮਰਦਾਂ ਨੇ ਮੈਨੂੰ ਮੇਰੇ ਬਣਦੇ ਹੱਕਾਂ ਤੋਂ ਵਧੀਕ ਸਹਾਇਤਾ ਦਿੱਤੀ। ਦੁਸ਼ਮਣ ਨਹੀਂ ਬਣੇ, ਮਰਦ ਮੇਰੇ ਦੋਸਤ ਬਣੇ, ਉਨ੍ਹਾਂ ਨੂੰ ਨਫਰਤ ਕੀ ਕਰਨੀ, ਕੁੜੀ ਹੋਣ ਕਾਰਨ ਮੈਨੂੰ ਉਹ ਆਪਣੇ ਨਾਲੋਂ ਪਹਿਲ ਦਿਆ ਕਰਦੇ ਸਨ।

ਕਲਾ ਇਸ ਪੁਸਤਕ ਲੜੀ ਦਾ ਅਹਿਮ ਹਿੱਸਾ ਹੈ। ਆਰਟਿਸਟ ਹਰਦੇਵ ਸਿੰਘ, ਸੁਖਪ੍ਰੀਤ ਸਿੰਘ, ਅੰਮ੍ਰਿਤਾ ਸ਼ੇਰਗਿੱਲ, ਮਾਈਕਲ ਏਂਜਲੋ ਅਤੇ ਵਾਨ ਗਾਗ ਆਦਿ ਰਾਹੀਂ ਉਚੇਚੇ ਤੌਰ 'ਤੇ ਚਿੱਤਰਕਾਰੀ ਅਤੇ ਬੁੱਤਕਾਰੀ ਦੇ ਸ਼ਾਨਦਾਰ ਕਲਾਕਾਰਾਂ ਨੂੰ ਪਾਠਕਾਂ ਦੇ ਰੂਬਰੂ ਕਰਵਾਇਆ ਗਿਆ ਹੈ। ਇਨ੍ਹਾਂ ਵਿੱਚੋਂ ਸਾਡੇ ਵਿਰਸੇ ਦੇ ਉਨ੍ਹਾਂ ਮਹਾਨ ਕਲਾਕਾਰਾਂ ਦੀ ਯਾਦ ਵੀ ਤਾਜਾ ਹੁੰਦੀ ਹੈ, ਜਿਨ੍ਹਾਂ ਨੇ ਲਾਹੌਰ ਦਰਬਾਰ ਵੇਲੇ ਪੰਜਾਬੀ ਕਲਾ ਨੂੰ ਨਵੇਂ ਮੁਕਾਮ 'ਤੇ ਪਹੁੰਚਾਇਆ। ਬੇਸ਼ੱਕ ਪੰਜਾਬ ਅਤੇ ਸਿੱਖ ਜਗਤ ਨੇ ਆਪਣੇ ਕਲਾਕਾਰਾਂ ਨੂੰ ਬਣਦਾ ਮਾਣ ਨਹੀਂ ਦਿੱਤਾ ਪਰ ਵਿਸ਼ਵ ਪੱਧਰ 'ਤੇ ਇਨ੍ਹਾਂ ਨੇ ਜੋ ਰੁਤਬਾ ਹਾਸਲ ਕੀਤੈ, ਉਸ ਉੱਪਰ ਯਕੀਕਨ ਮਾਣ ਕੀਤਾ ਜਾ ਸਕਦੈ। ਇਨ੍ਹਾਂ ਬਿਰਤਾਂਤਾਂ ਵਿੱਚੋਂ ਪੰਜਾਬ ਦੀ ਕਲਾ ਪ੍ਰਤੀ ਉਪਰਾਮਤਾ ਦੇ ਇਲਾਜ਼ ਦੀ ਕੋਸ਼ਿਸ਼ ਵੀ ਝਲਕਦੀ ਹੈ। ਆਰਟਿਸਟ ਸੁਖਪ੍ਰੀਤ ਸਿੰਘ ਦੇ ਕਥਨ ਤੋਂ ਪਤਾ ਲੱਗਦਾ ਹੈ, ਪੰਜਾਬੀ ਬੰਦੇ ਅੰਦਰੋਂ ਕਲਾ ਦੀ ਸੁੱਚੀ ਖਿੱਚ ਮਰ ਰਹੀ ਹੈ। ਮਹਿੰਗੀਆਂ ਕੋਠੀਆਂ ਅੰਦਰ ਚੰਗੀ ਕਲਾਕ੍ਰਿਤ ਜਾਂ ਕਿਤਾਬ ਦੀ ਸੰਭਾਵਨਾ ਘਟਦੀ ਜਾ ਰਹੀ ਅਤੇ ਹੋਛਾਪਣ ਸ਼ਾਮਲ ਹੁੰਦਾ ਜਾ ਰਿਹਾ ਹੈ। ਇਨ੍ਹਾਂ ਪੁਸਤਕਾਂ ਵਿੱਚੋਂ ਅਜਿਹੇ ਕਿਰਦਾਰ ਦਿਸਣਗੇ ਜਿਨ੍ਹਾਂ ਅਤਿ-ਗਰੀਬੀ ਹੰਢਾਉਂਦਿਆਂ ਵੀ ਸ੍ਰੀ ਦਰਬਾਰ ਸਾਹਿਬ ਅੰਦਰ ਲਾਮਿਸਾਲ ਕਲਾਤਮਕ ਸੇਵਾਵਾਂ ਨਿਭਾਈਆਂ।

ਪ੍ਰੋਫੈਸਰ ਪੰਨੂ ਪਾਠਕ ਅੰਦਰ ਵਿਸ਼ਵ ਦੇ ਮਹਾਨ ਸੂਫ਼ੀਆਂ, ਸ਼ਾਇਰਾਂ, ਦਾਰਸ਼ਿਨਕਾਂ, ਅਦੀਬਾਂ ਦੀਆਂ ਰਚਨਾਵਾਂ ਦੇ ਪਾਠ ਦੀ ਭੁੱਖ ਵੀ ਪੈਦਾ ਕਰਦੇ ਹਨ। ਇਹ ਖਿੱਚ ਇਸ ਕਰਕੇ ਬਹੁਤ ਅਹਿਮ ਹੈ ਕਿਉਂਕਿ ਸਿੱਖਾਂ ਵੱਲੋਂ ਰਚੇ ਜਾ ਰਹੇ ਸਾਹਿਤ ਦਾ ਘੇਰਾ ਲਗਾਤਾਰ

ਸੁੰਗੜਦਾ ਜਾ ਰਿਹਾ ਹੈ। ਪੱਛਮੀ ਸੰਸਾਰ ਤੋਂ ਪਹਿਲਾਂ ਹੀ ਅਸੀਂ ਅਜਨਬੀ ਸਾਂ। ਚੁਰਾਸੀ ਪਿੱਛੋਂ ਭਾਰਤ ਵੀ ਸਾਡੇ ਲਈ ਬਿਗਾਨਾ ਹੋ ਗਿਆ। ਸਾਡੇ ਸਾਹਿਤਕ ਸਰੋਕਾਰ ਵਾਹਗੇ ਤੋਂ ਸ਼ੰਭੂ ਤੱਕ ਸੀਮਤ ਹੁੰਦੇ ਜਾ ਰਹੇ ਹਨ। ਸਿਰਦਾਰ ਕਪੂਰ ਸਿੰਘ ਨੇ 'ਪੁੰਦ੍ਰੀਕ' ਰਾਹੀਂ ਸ਼ਾਇਦ ਇਸੇ ਪਾਸੇ ਨਵਾਂ ਰਾਹ ਖੋਲ੍ਹਣ ਦੀ ਕੋਸ਼ਿਸ਼ ਕੀਤੀ ਸੀ। ਅਜੋਕੇ ਦੌਰ ਅੰਦਰ ਕੋਈ ਵੀ ਸਮਾਜ ਵਿਸ਼ਵ-ਭਾਈਚਾਰੇ ਤੋਂ ਟੁੱਟ ਕੇ ਨਹੀਂ ਰਹਿ ਸਕਦਾ। ਜੁੜਨਾ ਇਸ ਦੌਰ ਦੀ ਲਾਜ਼ਮੀ ਸ਼ਰਤ ਹੈ। ਇਹ ਸਾਂਝ ਸਿਰਫ਼ ਪਦਾਰਥਕ ਲੈਣ ਦੇਣ ਦੀ ਨਹੀਂ ਸਗੋਂ ਇੱਕ ਦੂਜੇ ਬਾਰੇ ਸਮਝਣ ਦੀ ਵੀ ਹੈ ਜਿਸ ਵਿੱਚੋਂ ਅੱਗੇ ਚੱਲ ਕੇ ਤਾਕਤ ਦੇ ਰਿਸ਼ਤਿਆਂ ਨੇ ਤੈਅ ਹੋਣਾ ਹੁੰਦਾ ਹੈ। ਇਸ ਕਰਕੇ ਵਿਸ਼ਵ ਸਿਆਸਤ, ਸਾਹਿਤ, ਦਰਸ਼ਨ ਅਤੇ ਇਤਿਹਾਸ ਬਾਰੇ ਜਾਂ ਤਾਂ ਤੁਸੀਂ ਖੁਦ ਆਪਣੀ ਜ਼ਬਾਨ ਵਿੱਚ ਯੋਗ ਸਮਝ ਪੈਦਾ ਕਰੋ ਜਾਂ ਵਿਕਸਿਤ ਮੁਲਕ ਅਤੇ ਕਾਰਪੋਰੇਟ ਜਗਤ ਵੱਲੋਂ ਸਿਰਜਿਆ ਸੰਸਾਰ ਬਿੰਬ ਤੁਹਾਡੇ ਲਈ ਹਾਜ਼ਰ ਹੈ। ਆਪੇ ਨੂੰ ਬਚਾਉਣ ਦੀ ਪਹਿਲੀ ਪਉੜੀ ਆਪਣੀ ਜ਼ਬਾਨ ਅਤੇ ਇਸ ਰਾਹੀਂ ਆਪਣੀ ਸਮਝ ਨੂੰ ਬਚਾਉਣਾ ਹੈ। ਫਰਾਂਜ਼ ਕਾਫ਼ਕਾ ਬਾਰੇ ਪੰਨੂ ਨੇ ਲਿਖਿਆ ਹੈ- ਭਾਰੇ ਚਿੰਤਨ ਨੂੰ ਬਰੀਕ ਸੌਂਦਰਯ ਕਲਾ ਨਾਲ ਲਿਸ਼ਕਾ ਕੇ ਜਰਮਨ ਜ਼ਬਾਨ ਵਿਚ ਉਸ ਨੇ ਆਪਣੇ ਹੁਨਰ ਦੀ ਧਾਂਕ ਬਿਠਾਈ ਪਰ ਅਖੀਰਲੇ ਦਿਨੀ, ਜਦੋਂ ਉਹਨੇ ਜੰਗ ਤੋਂ ਬਾਦ ਵੀ ਥਾਂ ਪਰ ਥਾਂ ਯਹੂਦੀਆਂ ਦਾ ਕਤਲਿਆਮ ਹੁੰਦਾ ਦੇਖਿਆ ਤਾਂ ਉਹਨੂੰ ਲੱਗਾ ਕਿ ਹਿਬਰੂ ਸੁਰਜੀਤ ਹੋਣੀ ਜ਼ਰੂਰੀ ਹੈ।

ਮੱਧਯੁਗ ਵਿੱਚ ਲਗਭਗ ਪੂਰੇ ਯੂਰਪ ਅੰਦਰ ਮਸੀਹੀਅਤ ਫੈਲ ਚੁਕੀ ਸੀ ਪਰ ਜਰਮਨ ਆਰੀਆ ਕੌਮ, ਸਾਮੀ ਪਰੰਪਰਾ ਦੇ ਮਸੀਹੀ ਵਿਸ਼ਵਾਸ ਨੂੰ ਮੰਨਣ ਲਈ ਤਿਆਰ ਨਹੀਂ ਸੀ। ਆਖਿਰ ਰੋਮਨ ਕੈਥੋਲਿਕਾਂ ਨੇ ਹਾਰੇ ਹੋਏ ਜਰਮਨਾਂ ਦੇ ਸ਼ਹਿਰ, ਕਸਬੇ, ਪਿੰਡ ਉਜਾੜੇ ਅਤੇ ਉਨ੍ਹਾਂ ਨੂੰ ਨਵੀਆਂ ਕਲੋਨੀਆਂ ਵਿੱਚ ਵਸਾਇਆ, ਜਿਨ੍ਹਾਂ ਵਿੱਚ ਜਰਮਨ ਸੱਭਿਆਚਾਰ ਦੀ ਥਾਂ ਮਸੀਹੀ ਸੱਭਿਆਚਾਰਕ ਢਾਂਚੇ ਉਸਾਰੇ ਗਏ। ਜਰਮਨ ਵੀ ਮਸੀਹੀ ਬਣ ਗਏ। ਪੰਜਾਬ, ਵੱਸੋਂ ਦੇ ਵਿਦੇਸ਼ਾਂ ਵੱਲ ਤਬਾਦਲੇ ਦੇ ਸੰਕਟ ਵਿੱਚੋਂ ਲੰਘ ਰਿਹਾ ਹੈ। ਆਰਥਕ ਅਤੇ ਰਾਜਨੀਤਕ ਕਾਰਣਾਂ ਦੇ ਨਾਲ ਨਾਲ ਇਸ ਪਿੱਛੇ ਮਾਨਸਕ ਕਾਰਣ ਵੀ ਮੌਜੂਦ ਹਨ। ਪੰਜਾਬ ਨੂੰ ਭੂਗੋਲਿਕ ਅਤੇ ਸੱਭਿਆਚਾਰਕ ਉਜਾੜਿਆਂ ਨੇ ਜੜੋਂ ਹਿਲਾ ਦਿੱਤਾ ਹੈ। ਸੰਤਾਲੀ ਦੀ ਵੰਡ ਨੇ ਪੰਜਾਬ ਦੇ ਸੱਭਿਆਚਾਰਕ ਉਜਾੜੇ ਦੀ ਨੀਂਹ ਰੱਖੀ ਸੀ। ਇਨਕਲਾਬ ਦੀ ਕਾਹਲ ਵਿੱਚ ਖੱਬੇ-ਪੱਖੀਆਂ ਨੇ ਪੰਜਾਬ ਦੇ ਧਰਮ ਅਤੇ ਲੋਕਧਾਰਾ ਨੂੰ ਹੀ ਰੱਦ ਕਰ ਮਾਰਿਆ, ਜਿਵੇਂ ਪੰਜਾਬ ਦੇ ਵਿਰਸੇ ਵਿੱਚ ਮਾਣ ਕਰਨਯੋਗ ਕੁਝ ਹੈ ਹੀ ਨਹੀਂ ਸੀ। 'ਲਾਲੀ ਦਾ ਚੌਗਿਰਦਾ' ਅਤੇ 'ਬੇਬੇ' ਅੰਦਰ ਪੰਜਾਬ ਦੇ ਅਮੀਰ ਵਿਰਸੇ ਦੇ ਬਹੁਤ ਸ਼ਾਨਦਾਰ ਨਮੂਨੇ ਹਨ। ਇਹ ਸਾਖੀਆਂ ਸਾਡੀ ਤਹਿਜ਼ੀਬ ਨੂੰ ਬਾਖੂਬੀ ਰੂਪਮਾਨ ਕਰਦੀਆਂ ਹਨ। ਭਾਈ ਲਕਸ਼ਵੀਰ ਸਿੰਘ ਦੇ ਸ਼ਬਦ ਵੇਖੋ, "ਮਹਿਮਾਨ, ਘਰ ਅੰਦਰ



ਕਦਮ ਰੱਖੇ, ਮੈਂ ਖਲੋ ਕੇ ਆਦਰ ਕਰਨ ਜੋਗਾ ਨਾ ਰਹਾਂ, ਇਸ ਤੋਂ ਪਹਿਲਾਂ ਫਿਰ ਮਹਾਰਾਜ ਮੈਨੂੰ ਆਪਣੇ ਕੋਲ ਹੀ ਬੁਲਾ ਲੈਣ।" ਪ੍ਰੋਫੈਸਰ ਪੰਨੂ ਨਾ ਸਿਰਫ ਸਿਰਦਾਰ ਕਪੂਰ ਸਿੰਘ, ਜੀ. ਐਸ. ਰਿਆਲ, ਭਾਈ ਲਕਸ਼ਵੀਰ ਸਿੰਘ, ਖੁਮਾਰ, ਹਰਦੇਵ ਸਿੰਘ ਆਰਟਿਸਟ, ਸੁਖਪ੍ਰੀਤ ਸਿੰਘ ਆਰਟਿਸਟ ਜਿਹੀਆਂ ਸ਼ਖਸੀਅਤਾਂ ਨੂੰ ਪਛਾਣਦੇ ਹਨ, ਸਗੋਂ ਪੰਜਾਬੀ ਪਾਠਕ ਸਾਹਮਣੇ ਇਨ੍ਹਾਂ ਦੀਆਂ ਮਾਣਯੋਗ ਪ੍ਰਾਪਤੀਆਂ ਨੂੰ ਖੂਬਸੂਰਤ ਰੰਗ ਵਿਚ ਪੇਸ਼ ਵੀ ਕਰਦੇ ਹਨ।

ਇਸ ਦੌਰ ਵਿੱਚ ਸਾਡੇ ਕੋਲ ਹਰਦੇਵ ਸਿੰਘ ਆਰਟਿਸਟ ਅਜਿਹੀ ਸ਼ਖ਼ਸੀਅਤ ਹੈ, ਜਿਸ ਨੂੰ ਮਸੀਹੀ ਵਿਸ਼ਵਾਸ ਦਾ ਸਿਰਮੌਰ ਆਗੂ ਪੋਪ ਜਾਨ ਪਾਲ ਦੂਜਾ ਜਨਤਕ ਤੌਰ 'ਤੇ ਆਪਣਾ ਦੋਸਤ ਮੰਨਦਾ ਹੈ। ਭਾਈ ਲਕਸ਼ਵੀਰ ਸਿੰਘ ਦਾ ਜਪੁਜੀ ਦਾ ਫ਼ਾਰਸੀ ਨਜ਼ਮ ਵਿੱਚ ਟੀਕਾ 'ਮੁਨਾਜਾਤ-ਇ-ਬਾਮਦਾਦੀ' ਪੜ੍ਹ ਕੇ, ਈਰਾਨ ਦੇ ਸ਼ਾਹ ਨੇ ਇਕ ਲੱਖ ਦੀਨਾਰ ਈਨਾਮ, ਈਰਾਨ ਆਉਣ-ਜਾਣ ਦਾ ਖਰਚਾ ਅਤੇ ਸ਼ਾਹੀ ਮਹਿਮਾਨ ਵਜੋਂ ਖਾਤਰਦਾਰੀ ਦੀ ਪੇਸ਼ਕਸ਼ ਕੀਤੀ। ਨਿਮਰਤਾ ਨਾਲ ਸ਼ਾਇਰ ਨੇ ਸ਼ੁਕਰਾਨਾ ਕਰਦਿਆਂ ਪੇਸ਼ਕਸ਼ ਤੋਂ ਇਨਕਾਰ ਕੀਤਾ। ਆਪਣਿਆਂ 'ਤੇ ਮਾਣ ਕਿਵੇਂ ਕੀਤਾ ਜਾਂਦੈ, ਇਹ ਲੇਖਕ ਤੋਂ ਸਿੱਖਿਆ ਜਾ ਸਕਦੈ।

ਪੰਜਾਬ ਦੀ ਮੌਜੂਦਾ ਵੱਸੋਂ ਵਿਚ ਤਬਦੀਲੀ ਵੇਖ ਕੇ ਇਜ਼ਰਾਈਲ ਨੂੰ ਗਿਆਰ੍ਹਵੀਂ ਸਦੀ ਵਿੱਚ ਮਿਲੇ ਜਲਾਵਤਨੀ ਦੇ ਸਰਾਪ ਦੀ ਯਾਦ ਦਿਵਾਉਂਦੀ ਹੈ। ਫਰਕ ਸਿਰਫ਼ ਇਹ ਹੈ ਕਿ ਇਸ ਬਨਵਾਸ ਵਿੱਚ ਸਾਡੀਆਂ ਖ਼ਾਹਿਸ਼ਾਂ ਵੀ ਸ਼ਾਮਲ ਦਿਸਦੀਆਂ ਹਨ। ਇਜ਼ਰਾਈਲ ਨੂੰ ਮੁੜ ਵਤਨ ਪਰਤਣ ਲਈ ਦਸ ਸਦੀਆਂ ਦੀ ਬੇਵਤਨੀ ਅਤੇ ਨਸਲਘਾਤ ਵਿੱਚੋਂ ਲੰਘਣਾ ਪਿਆ। ਵਿਦੇਸ਼ਾਂ ਵਿੱਚ ਵੱਸਦੇ ਪੰਜਾਬੀਆਂ ਨੇ ਜੇਕਰ ਬੱਚਿਆਂ ਵਿੱਚ ਪੰਜਾਬ ਅਤੇ ਪੰਜਾਬੀ ਜਿਉਂਦੀ ਰੱਖਣੀ ਹੈ ਤਾਂ ਲਾਜ਼ਮੀ ਹੈ ਕਿ ਪੰਜਾਬੀ ਵਿੱਚ ਆਪਣੇ ਮਾਣ-ਮੱਤੇ ਵਿਰਸੇ ਅਤੇ ਵਿਸ਼ਵ ਸੰਬੰਧੀ ਬਿਹਤਰੀਨ ਸਾਹਿਤ ਮੌਜੂਦ ਹੋਵੇ।

ਭਾਈ ਲਕਸ਼ਵੀਰ ਸਿੰਘ ਅਨੁਸਾਰ ਸਿੱਖ ਲਈ ਸਾਹਿਤ ਅਤੇ ਕਲਾ ਦਾ ਮੁਜੱਸਮਾ ਅਰਦਾਸ ਹੈ। ਭਾਈ ਸਾਹਿਬ ਦਾ ਕਥਨ ਹੈ- ਐਵੇਂ ਨੀ ਆ ਗਈ ਸ਼ੀਰੀਂ ਜ਼ਬਾਨ ਫਾਰਸੀ ਮੈਨੂੰ। ਦਸਵੀਂ ਜਮਾਤ ਤੱਕ ਜੋੜਿਆਂ ਤੋਂ ਲੈਕੇ ਮਹਾਰਾਜ ਦੀ ਕਲਗੀ ਤੱਕ ਮੈਂ ਫਾਰਸੀ ਦੇ ਕਸੀਦੇ ਲਿਖ ਲਿਖ ਸਜਾਏ। ਕਸੀਦਾ ਲਿਖਦਾ। ਮਹਾਰਾਜ ਅਗੇ ਅਰਜੋਈ ਕਰਦਾ- ਬਾਬਾ ਜੀ ਥੋੜੀ ਕੁ ਫਾਰਸੀ ਦੀ ਨਜ਼ਮ ਦੇ ਦਿਉ। ਏਨੀ ਤਾਂ ਨੀ ਮੈਂ ਮੰਗਦਾ ਜਿੰਨੀ ਤੁਸੀਂ ਭਾਈ ਨੰਦ ਲਾਲ ਜੀ ਨੂੰ ਦਿੱਤੀ ਸੀ। ਬਚਪਨ ਵਿਚ ਥੋੜੀ ਕੁ ਤਾਂ ਦਿਉ। ਤੁਹਾਡੇ ਸਾਹਮਣੇ ਪ੍ਰੋਫੈਸਰ ਜਿਹੜਾ ਇਹ ਬੁੱਢਾ ਬੈਠਾ ਹੈ, ਇਹਨੂੰ ਪਤਾ ਲੱਗ ਗਿਆ ਸੀ ਕਿਵੇਂ ਮੰਗੀਦੈ। ਮਹਾਰਾਜ ਏਨੇ ਮਿਹਰਬਾਨ ਹੋ ਗਏ ਕਿ ਫਾਰਸੀ ਦੀ ਨਜ਼ਮ ਤਾਂ ਦਿਤੀ ਹੀ, ਅਰਬੀ ਰੁੰਗੇ ਵਿਚ ਮੇਰੇ ਵੱਲ ਸੁੱਟ ਦਿੱਤੀ।

ਇਟਲੀ ਦੇ ਪ੍ਰਸਿੱਧ ਲੇਖਕ ਵਿੱਟੋਰੀਓ ਅਲਫਾਇਰੀ ਦੀ ਲਿਖਤ *Of Tyranny* ਤੇ ਆਧਾਰਤ 'ਜ਼ਾਲਮ, ਜ਼ੁਲਮ ਅਤੇ ਮਜ਼ਲੂਮ' ਲੇਖ ਅੰਦਰ ਕੁਝ ਵਾਕ ਅਜਿਹੇ ਹਨ ਜਿਨ੍ਹਾਂ ਦੀ ਸਾਡੇ ਸਮਿਆਂ ਵਿੱਚ ਪ੍ਰਸੰਗਿਕਤਾ ਹੋਰ ਵਧ ਗਈ ਹੈ। ਵਾਕ ਹੈ- 'ਜ਼ਾਲਮ ਹਕੂਮਤ ਦਾ ਤੁਸੀਂ ਸਤਿਕਾਰ ਨਹੀਂ ਕਰ ਸਕਦੇ, ਨਾ ਉਸ ਨੂੰ ਪਿਆਰ ਕਰ ਸਕਦੇ ਹੋ, ਨਾ ਉਸ ਵਿੱਚ ਵਿਸ਼ਵਾਸ ਕਾਇਮ ਰਹਿ ਸਕਦਾ ਹੈ... ਰਾਜਾ (ਨਾਮ ਕੋਈ ਵੀ ਰੱਖ ਲਵੋ ਜਾਂ ਕੇਵਲ 'ਸਰਕਾਰ' ਆਖ ਲਵੋ) ਜਦੋਂ ਕਿਸੇ ਅੱਗੇ ਜਵਾਬਦੇਹ ਨਾ ਰਹੇ, ਤਦ ਉਸ ਵਰਗਾ ਅੱਤਵਾਦੀ ਕੋਈ ਨਹੀਂ ਹੁੰਦਾ।' ਸਭ ਤੋਂ ਵਧੀਕ ਕੌੜਾ ਤੇ ਸੱਚਾ ਵਾਕ- "ਧੰਨ ਹੈ ਸਾਡੀ ਪਰਜਾ, ਪੁਰਾਣੇ ਵੇਲੇ ਦੇ ਜ਼ੁਲਮਾਂ ਦੀਆਂ ਕਹਾਣੀਆਂ ਯਾਦ ਰੱਖਦੀ ਹੈ, ਵਰਤਮਾਨ ਜ਼ੁਲਮ ਬਰਦਾਸ਼ਤ ਕਰੀ ਜਾਂਦੀ ਹੈ। ਜਾਬਰ ਹਕੂਮਤ ਅਧੀਨ ਰਹਿੰਦੀ ਪਰਜਾ ਆਪਣੇ ਆਪ ਨੂੰ ਧੋਖਾ ਦੇਣਾ ਸਹਿਜੇ ਹੀ ਸਿੱਖ ਲੈਂਦੀ ਹੈ।" ਇਹ ਵਾਕ ਪਾਠਕ ਨੂੰ ਧੁਰ ਅੰਦਰ ਤੱਕ ਹਲੂਣਦੇ ਹਨ। ਵੰਗਾਰ ਦੇ ਨਾਲ-ਨਾਲ ਅਲਫ਼ਾਇਰੀ ਮਨੁੱਖੀ ਆਜਾਦੀ ਦੀ ਅਟੱਲਤਾ ਦੀ ਭਵਿੱਖ ਬਾਣੀ ਵੀ ਕਰਦਾ ਹੈ, "ਮਨੁੱਖ ਗੁਲਾਮ ਨਹੀਂ ਰਹੇਗਾ। ਰਹਿ ਹੀ ਨਹੀਂ ਸਕਦਾ। ਜੇ ਉਹ ਮਨੁੱਖ ਹੈ ਤਾਂ ਆਜ਼ਾਦ ਹੋਵੇਗਾ, ਤੇ ਜੇ ਪਸ਼ੂ ਹੈ ਤਾਂ ਇੱਕ ਦਿਨ ਮਨੁੱਖ ਬਣੇਗਾ। ਹੋਣੀ ਅਟੱਲ ਹੈ।"

ਰੂਸ ਦੇ ਸਾਧੂ ਰਾਸਪੁਤਿਨ ਨੂੰ ਨਾਸਤਿਕ ਇਨਕਲਾਬ ਦੇ ਥੋਥੇਪਣ ਦਾ ਪਤਾ ਹੈ ਪਰ ਉਹ ਜਾਰਸ਼ਾਹੀ ਨੂੰ ਬਚਾਉਣ ਤੋਂ ਅਸਮਰਥ ਹੈ। ਉਸ ਦਾ ਜਲਵਾ ਬਹੁਤ ਤਾਕਤਵਰ ਹੁੰਦਿਆਂ ਵੀ ਆਪਣੇ ਰਾਹ ਨਹੀਂ ਬਣਾਉਂਦਾ ਸਗੋਂ ਟੁੱਟਦੇ ਤਾਰੇ ਵਾਂਗ ਅਚੰਭਿਤ ਕਰਕੇ ਲੰਘ ਜਾਂਦਾ ਹੈ। ਇਸ ਦੇ ਮੁਕਾਬਲੇ ਬੈਰਾਗੀ ਮਾਧੋਦਾਸ ਦੇ ਕਰਾਮਾਤੀ ਜਲਵੇ ਦਸਮ ਪਾਤਿਸ਼ਾਹ ਦੀ ਟਕਸਾਲ ਵਿੱਚ ਆ ਕੇ ਜਾਬਰ ਹਕੂਮਤਾਂ ਨੂੰ ਪਲਟਾਉਣ ਦੇ ਰਾਹ ਪੈਂਦੇ ਹਨ। ਥੋੜ੍ਹ-ਚਿਰਾ ਹੀ ਸਹੀ ਪਰ ਉਸ ਨੇ ਧਰਤੀ 'ਤੇ ਦੱਬਿਆਂ, ਮਜ਼ਲੂਮਾਂ ਦੀ ਸੱਚੀ ਹਕੂਮਤ ਦਾ ਨਿਸ਼ਾਨ ਗੱਡ ਦਿੱਤਾ।

ਪੰਜਾਬੀ ਪਾਠਕ ਨੇ ਰੂਸੀ ਇਨਕਲਾਬ ਦੇ ਸੋਹਲੇ ਤਾਂ ਸੁਣੇ ਹਨ ਪਰ ਤਸਵੀਰ ਦਾ ਦੂਜਾ ਪਾਸਾ ਘੱਟ ਹੀ ਵੇਖਿਆ ਹੈ। ਇਸ ਇਨਕਲਾਬ ਦੌਰਾਨ ਅਤੇ ਪਿੱਛੋਂ ਰੂਸ ਵਾਸੀਆਂ ਨਾਲ ਵਾਪਰੇ ਘਿਨਾਉਣੇ ਕਾਰਿਆਂ ਦੇ ਕੁਝ ਝਲਕਾਰੇ ਤਾਸਕੀ ਅਤੇ ਰਾਸਪੁਤਿਨ ਲੇਖਾਂ ਵਿੱਚੋਂ ਮਿਲ ਜਾਂਦੇ ਹਨ। ਚਰਚਲ ਨਾਲ ਗੈਰ-ਰਸਮੀ ਗੱਲਬਾਤ ਵਿੱਚ ਇੱਕ ਸਵਾਲ ਦਾ ਜਵਾਬ ਦਿੰਦਿਆਂ ਸਟਾਲਿਨ ਨੇ ਆਖਿਆ ਸੀ- ਸੰਸਾਰ ਜੰਗ ਤਾਂ ਕੁਝ ਵੀ ਨਹੀਂ ਉਸ ਦੇ ਮੁਕਾਬਲੇ। ਢਾਈ ਕਰੋੜ ਕਿਸਾਨਾਂ ਪਾਸੋਂ ਜਦੋਂ ਉਨ੍ਹਾਂ ਦੇ ਖੇਤ ਖੋਹੇ ਗਏ, ਉਦੋਂ ਦੇ ਦ੍ਰਿਸ਼ ਹੌਲਨਾਕ ਹਨ। ਤਾਸਕੀ ਆਖਦਾ ਹੈ- ਮੇਰੇ ਨਾਲ ਨਾ ਧੋਖਾ ਹੋਇਆ ਹੈ ਨਾ ਧੱਕਾ। ਜੇ ਧੋਖਾ ਹੋ ਜਾਂਦਾ ਮੇਰੇ ਨਾਲ, ਤਾਂ ਵੀ ਕੀ ਸੀ ? ਇੱਕ ਬੰਦਾ ਕੀ ਹੁੰਦਾ ਹੈ ਆਖਰ ? ਮੇਰੇ ਪਿਆਰੇ ਦੇਸ, ਰੂਸ ਨਾਲ ਧੋਖਾ ਹੋ ਗਿਆ ਹੈ।



ਨਾਜ਼ੀਆਂ ਦੇ ਤਸੀਹਾ-ਘਰਾਂ ਅੰਦਰਲਾ ਨਰਕ ਯਹੂਦੀਆਂ ਨੇ ਕਿਵੇਂ ਝੱਲਿਆ, ਪਾਠਕ ਮਹਿਸੂਸ ਕਰ ਸਕਦਾ ਹੈ। ਹਥਲੀ ਪੁਸਤਕ ਲੜੀ ਅੰਦਰ ਇਸ ਨਰਕ ਪਿਛਲੇ ਜਰਮਨ ਕੌਮਵਾਦ ਅਤੇ ਰੂਸੀ ਸਮਾਜਵਾਦ ਦੇ ਕਰੂਪ ਚਿਹਰਿਆਂ ਦੇ ਨਕਾਬ ਨਾਲੋ-ਨਾਲ ਲੱਥਦੇ ਹਨ। ਆਈਨਸਟੀਨ ਵੀ ਯਹੂਦੀ ਸੀ ਪਰ ਉਹ ਸਮਾਂ ਰਹਿੰਦਿਆਂ ਨਾਜ਼ੀ ਇਲਾਕੇ 'ਚੋਂ ਨਿਕਲ ਗਿਆ। ਐਟਮ ਬੰਬ ਦੀ ਕਾਢ ਮੌਕੇ ਆਈਨਸਟੀਨ ਦੀਆਂ ਅੱਖਾਂ ਸਾਹਵੇਂ ਮਾਨਵਤਾ ਦੇ ਕਾਤਲ ਨਾਜ਼ੀ ਸਨ ਪਰ ਅਮਰੀਕਾ ਨੇ ਉਸਦੇ ਬਣਾਏ ਐਟਮ ਬੰਬ ਜਾਪਾਨ ਉੱਪਰ ਸੁੱਟ ਦਿੱਤੇ। 1938, ਅਮਰੀਕਾ ਵਿਚ 32 ਦੇਸਾਂ ਦੇ ਪ੍ਰਤੀਨਿਧੀਆਂ ਦੀ ਯਹੂਦੀਆਂ ਦੇ ਫਲਸਤੀਨ ਵਿਚ ਦਾਖਲੇ ਦੇ ਕੋਟੇ ਸੰਬੰਧੀ ਹੋਈ ਇਕੱਤਰਤਾ ਵਿੱਚ ਗੋਲਡਾ ਸ਼ਾਮਲ ਹੋਈ। ਸੁਣਦੀ ਰਹੀ, ਸਭ ਫਲਸਫਾ ਝਾੜਦੇ ਰਹੇ, ਕੋਈ ਲਾਭਦਾਇਕ ਫੈਸਲਾ ਨਾ ਹੋਇਆ। ਬਾਦ ਵਿਚ ਪ੍ਰੈਸ ਨੇ ਪੁੱਛਿਆ- ਮੈਡਮ ਤੁਸੀਂ ਕੀ ਕਹਿਣਾ ਚਾਹੋਗੇ ? ਗੋਲਡਾ ਬੋਲੀ- ਮੇਰੀ ਯਹੂਦੀਆਂ ਅੱਗੇ ਅਪੀਲ ਹੈ ਦੁਨੀਆਂ ਦੇ ਕਿਸੇ ਦੇਸ ਤੋਂ ਹਮਦਰਦੀ ਦੀ ਆਸ ਨਾ ਰੱਖਣ। ਰੱਬ ਤੋਂ ਇਲਾਵਾ ਸਾਡਾ ਕੋਈ ਨਹੀਂ। ਲੇਖਕ ਦਾ ਨਿਰਣਾ ਹੈ, ਸਿਆਸਤਦਾਨਾਂ ਵਿਚ ਗੋਲਡਾ ਮੀਰ ਅਬਰਾਹਮ ਲਿੰਕਨ ਤੋਂ ਘੱਟ ਨਹੀਂ। ਕੱਲ੍ਹ ਜੰਮੇ ਇਜ਼ਰਾਇਲ ਨੇ ਜੰਗ ਵਿੱਚ ਮਿਸਰ ਅਤੇ ਅਰਬ ਸਮੇਤ ਪੰਜ ਵੱਡੇ ਮੁਲਕਾਂ ਦੀਆਂ ਗੋਡਣੀਆਂ ਲਵਾ ਦਿੱਤੀਆਂ। ਇੱਧਰ ਅਮਰੀਕਾ ਅਤੇ ਦੂਜੇ ਪਾਸੇ ਰੂਸ ਦਾ ਪ੍ਰਭਾਵ ਜਰੂਰ ਸੀ ਪਰ ਸਭ ਤੋਂ ਵਧ ਕੇ ਜਿਸ ਤੱਥ ਨੇ ਜਿਤ ਹਾਰ ਦਾ ਫ਼ੈਸਲਾ ਕੀਤਾ ਉਹ ਇਜ਼ਰਾਈਲੀਆਂ ਦੇ ਰੱਬ ਉਪਰ ਅਟੁੱਟ ਵਿਸ਼ਵਾਸ ਅਤੇ ਜੰਗ ਨੂੰ ਜਿਉਣ-ਮਰਨ ਦਾ ਮਸਲਾ ਸਮਝਣਾ ਸੀ।

ਗੋਲਡਾ ਆਖਿਆ ਕਰਦੀ- ਅਸੀਂ ਅਮਨ ਦੇ ਇਛੁੱਕ ਹਾਂ, ਪਰ ਅਮਨ ਤਦ ਕਾਇਮ ਰਹੇਗਾ ਜੇ ਇਜ਼ਰਾਈਲ ਮਜਬੂਤ ਹੋਵੇਗਾ, ਸਿਆਣੇ ਦੇਸਾਂ ਦੇ ਸਿਆਣੇ ਹੁਕਮਰਾਨ ਭੀੜ ਪਈ ਤੋਂ ਅੱਖਾਂ ਫੇਰ ਲੈਂਦੇ ਨੇ। ਗੋਲਡਾ ਦਾ ਕਥਨ ਸੁਣ ਕੇ ਭਾਈ ਰਣਜੀਤ ਸਿੰਘ (ਕੁੱਕੀ ਗਿੱਲ) ਦੀ ਵਾਰਤਾ ਯਾਦ ਆਉਂਦੀ ਹੈ। ਖ਼ਾਲਿਸਤਾਨ ਦੀ ਸਥਾਪਨਾ ਲਈ ਪੱਛਮੀ ਮੁਲਕਾਂ ਦੀਆਂ ਸਰਕਾਰਾਂ ਦੀ ਹਮਾਇਤ ਦੇ ਦਾਵੇ ਕੀਤੇ ਜਾ ਰਹੇ ਸਨ। ਪੰਜਾਬ ਦੇ ਇਨ੍ਹਾਂ ਨਾਮਵਰ ਖਾੜਕੂਆਂ ਨੇ ਫ਼ੈਸਲਾ ਕੀਤਾ ਕਿ ਉਹ ਆਪ ਜਾ ਕੇ ਹਕੀਕਤ ਵੇਖਣ। ਬਾਕੀ ਮੁਲਕਾਂ ਦੀ ਗੱਲ ਦੂਰ ਪਾਕਿਸਤਾਨ ਵੀ ਇਸ ਕਾਰਜ ਲਈ ਕੋਈ ਹਮਾਇਤ ਦੇਣ ਨੂੰ ਤਿਆਰ ਨਹੀਂ ਸੀ। ਸਿਆਸੀ ਫ਼ਰੇਬ ਦੀਆਂ ਤੈਹਾਂ ਦਾ ਸਮੇਂ ਨਾਲ ਪਤਾ ਲਗਦੈ।

ਯੂਨੀਵਰਸਿਟੀ ਆਫ਼ ਤਹਿਰਾਨ ਵਿੱਚ ਅੰਗ੍ਰੇਜ਼ੀ ਦੀ ਪ੍ਰੋਫ਼ੈਸਰ ਅਜ਼ਰਾ ਨਫ਼ੀਸੀ ਦਾ ਪਿਤਾ ਅਹਿਮਦ ਨਫੀਸੀ ਰਾਜਾਸ਼ਾਹੀ ਦੇ ਜਮਾਨੇ ਵਿੱਚ ਤਹਿਰਾਨ ਦਾ ਮੇਅਰ ਸੀ। ਇਮਾਨਦਾਰ ਹੋਣ ਕਰਕੇ ਬੇਈਮਾਨੀ ਦੇ ਦੋਸ਼ ਲਾ ਕੇ ਜੇਲ ਵਿੱਚ ਸੁੱਟਿਆ ਗਿਆ। ਰਾਜਾਸ਼ਾਹੀ ਦੀ ਮੁਖ਼ਾਲਫਤ ਉਠ ਖਲੋਤੀ ਅਤੇ ਰਾਜ ਪਲਟਾ ਹੋ ਗਿਆ ਪਰ ਨਵੇਂ

ਨਿਜ਼ਾਮ ਅੰਦਰ ਆਜਾਦੀ ਆਉਣ ਦੀ ਥਾਂ ਗੁਲਾਮੀ ਵਿੱਚ ਵਾਧਾ ਹੋ ਗਿਆ। ਧਾਰਮਿਕ ਲਹਿਰਾਂ ਜਦੋਂ ਸਿਆਸੀ ਰੰਗ ਲੈਂਦੀਆਂ ਹਨ ਤਾਂ ਮੌਕਾ-ਪ੍ਰਸਤ ਭੇਖਧਾਰੀ ਘੁਸਪੈਠ ਕਰ ਜਾਂਦੇ ਹਨ। ਔਰਤਾਂ ਲਈ ਸਖ਼ਤ ਪਾਬੰਦੀਆਂ ਲਾਗੂ ਕਰਨ ਲਈ ਮੁੰਡਿਆਂ ਦੇ ਆਪੂੰ ਬਣੇ ਸਕੁਐਡ ਸਰਗਰਮ ਹੋ ਗਏ। ਨਫ਼ੀਸੀ ਸੋਚਣ ਲਈ ਮਜਬੂਰ ਹੋਈ- ਅਸੀਂ ਬਾਦਸ਼ਾਹ ਦੇ ਖਿਲਾਫ ਇਸ ਕਰਕੇ ਯੁੱਧ ਵਿੱਚ ਸ਼ਾਮਲ ਹੋਏ ਸਾਂ ਤਾਂ ਕਿ ਵਧੀਕ ਅਧਿਕਾਰ, ਵਧੀਕ ਆਜ਼ਾਦੀ ਮਿਲੇ। ਸਾਨੂੰ ਕੀ ਪਤਾ ਸੀ ਕਿ ਪਹਿਲੇ ਵੀ ਖੁੱਸ ਜਾਣਗੇ।

'ਲੰਕਾ ਦਾ ਚੀਤਾ: ਪ੍ਰਭਾਕਰਨ' ਸ੍ਰੀ ਲੰਕਾ ਵਿੱਚ ਤਾਮਿਲ ਭਾਈਚਾਰੇ ਲਈ ਆਜਾਦੀ ਦੀ ਲੜਾਈ ਲੜਨ ਵਾਲੀ ਗੁਰੀਲਾ ਜਥੇਬੰਦੀ ਦੀ ਦਾਸਤਾਨ ਹੈ। ਕਈ ਥਾਂ ਪੰਜਾਬ ਦੇ ਜੁਝਾਰੂਆਂ ਨਾਲ ਤੁਲਨਾ ਕਰਦਿਆਂ ਲੇਖਕ ਦੀ ਟਿੱਪਣੀ ਰਣਨੀਤਕ ਸੂਝ ਦੇ ਨਾਲ-ਨਾਲ ਰਾਜਨੀਤਕ ਸੂਝ ਲਈ ਬਹੁਤ ਅਹਿਮ ਪ੍ਰੇਰਨਾ ਕਰਦੀ ਹੈ। ਇਸ ਤਰ੍ਹਾਂ ਇਹ ਰਚਨਾ ਪਾਠਕ ਨੂੰ ਘਟਨਾਵਾਂ ਦੀ ਸਿਰਫ਼ ਵਾਕਫੀਅਤ ਨਹੀਂ ਕਰਵਾਉਂਦੀ ਸਗੋਂ ਉਸ ਨੂੰ ਭਵਿੱਖ ਦੀਆਂ ਚੁਣੌਤੀਆਂ ਦੇ ਹਾਣ ਦਾ ਹੋਣ ਲਈ ਵੀ ਪ੍ਰੇਰਦੀ ਹੈ।

ਰੂਸ ਵਿੱਚ ਮਾਰਕਸਵਾਦੀ ਨਾਸਤਿਕ ਇਨਕਲਾਬੀਆਂ ਨੇ ਬੁਰਛਾਗਰਦੀ ਕੀਤੀ ਤਾਂ ਈਰਾਨ ਵਿੱਚ ਪੱਕੇ ਆਸਤਿਕ ਇਨਕਲਾਬੀਆਂ ਨੇ ਵੀ ਘੱਟ ਨਾ ਗੁਜਾਰੀ। ਆਪ ਹੁਦਰੇ ਨੌਜਵਾਨ ਹਥਿਆਰ ਨੂੰ ਆਖਰੀ ਨਿਆਂ ਦਾ ਵਸੀਲਾ ਬਣਾ ਲੈਂਦੇ ਹਨ। ਪੰਜਾਬ ਅੰਦਰ ਖਾੜਕੂ ਸੰਘਰਸ਼ ਦੀ ਗੱਲ ਕਰਦਿਆਂ ਪ੍ਰੋਫੈਸਰ ਪੰਨੂ ਕਿਹਾ ਕਰਦੇ ਹਨ- ਦਰਬਾਰ ਸਾਹਿਬ ਉੱਪਰ ਹਮਲੇ ਪਿੱਛੋਂ ਬਿਨਾਂ ਕਿਸੇ ਦੁਨਿਆਵੀ ਜੋੜ-ਤੋੜ ਜਾਂ ਮੁਲਕਾਂ ਦੀ ਸਹਾਇਤਾ ਦੇ ਸਿੱਖਾਂ ਨੇ ਨੰਗੇ-ਧੜ ਹਕੂਮਤ ਨਾਲ ਜਿਵੇਂ ਮੱਥਾ ਲਾਇਆ, ਉਹ ਕਿਸੇ ਕਰਾਮਾਤ ਤੋਂ ਘੱਟ ਨਹੀਂ। ਅਣਗਿਣਤ ਗੁੰਮਨਾਮ ਸਿੱਖਾਂ ਨੇ ਅਣਥੱਕ ਘਾਲਣਾ ਘਾਲੀ ਅਤੇ ਤਸੀਹੇ ਝੱਲੇ। ਕੁਝ ਵਰ੍ਹਿਆਂ ਲਈ ਅਸਮਾਨੀ ਤਾਕਤਾਂ ਧਰਤੀ 'ਤੇ ਸਰਗਰਮ ਹੋ ਗਈਆਂ ਸਨ। ਪਰ ਪੰਨੂ ਲਹਿਰ ਦੇ ਨਾਂ 'ਤੇ ਜਾਰੀ ਕੀਤੇ ਤੁਗਲਕੀ ਫੁਰਮਾਨਾਂ ਨੂੰ ਨਿੰਦਦੇ ਵੀ ਹਨ।

ਧਰਮ, ਲੋਕ-ਪਰਲੋਕ ਦੀ ਮੁਕਤੀ ਲਈ ਹੈ ਪਰ ਕੱਟੜਵਾਦ ਅਤੇ ਅੰਧ-ਵਿਸ਼ਵਾਸ ਦੋਹਾਂ ਜਹਾਨਾਂ ਨੂੰ ਨਰਕ ਬਣਾ ਧਰਦੈ। ਇਸਲਾਮ ਦੇ ਨਾਂ 'ਤੇ ਮਨਸੂਰ ਜਿਹੇ ਸੂਫ਼ੀ ਦਰਵੇਸ਼ ਖ਼ਿਲਾਫ਼ ਸਿਆਸਤ ਨੇ ਖੇਡਾਂ ਖੇਡੀਆਂ ਅਤੇ ਕਾਜ਼ੀਆਂ ਨੇ ਫ਼ਤਵੇ ਸੁਣਾਏ ਪਰ ਮੌਤ ਦੇ ਜਲੂਸ ਵਿੱਚ ਪੱਥਰ ਮਾਰਨ ਵਾਲੇ ਆਮ ਲੋਕ ਵੀ ਸਨ। ਸਾਰੇ ਬਗਦਾਦ ਨੇ ਪੱਥਰ ਮਾਰੇ ਕੋਈ ਪ੍ਰਵਾਹ ਨਹੀਂ ਪਰ ਵਿਦਵਾਨ ਸ਼ਿਬਲੀ ਨੇ ਹਕੂਮਤੀ ਹੁਕਮ-ਅਦੂਲੀ ਤੋਂ ਡਰਦਿਆਂ ਫੁੱਲ ਮਾਰਿਆ ਤਾਂ ਮਨਸੂਰ ਰੋ ਪਿਆ।

ਪ੍ਰੋਫੈਸਰ ਪੰਨੂ ਵੱਲੋਂ ਚੁਣੀਆਂ ਗਈਆਂ ਸ਼ਖ਼ਸੀਅਤਾਂ ਵੇਖੀਏ ਤਾਂ ਥਾਮਸ ਕਾਰਲਾਇਲ ਦੀ ਰਚਨਾ 'On Heroes, Hero-Worship, and The Heroic in History' ਯਾਦ ਆਉਂਦੀ ਹੈ। ਲਗਭਗ ਡੇਢ ਸਦੀ ਪਹਿਲਾਂ ਥਾਮਸ ਕਾਰਲਾਇਲ ਦੇ ਭਾਸ਼ਣਾਂ ਤੋਂ ਤਿਆਰ ਹੋਈ ਇਸ ਵਿਸ਼ਵ ਪ੍ਰਸਿੱਧ ਰਚਨਾ ਵਿੱਚ ਉਨ੍ਹਾਂ ਮਹਾਨ ਸ਼ਖ਼ਸੀਅਤਾਂ ਦੇ ਰੂਬਰੂ ਕਰਵਾਇਆ ਗਿਆ ਜਿਨ੍ਹਾਂ ਨੇ ਵਿਸ਼ਵ ਦੀ ਘਾੜਤ ਵਿੱਚ ਮਹੱਤਵਪੂਰਨ ਯੋਗਦਾਨ ਪਾਇਆ। ਸਕੈਂਡੇਨੇਵੀਆ ਦੇ ਮਿੱਥਕ ਦੇਵਤਾ ਔਡਿਨ; ਦੀਨ ਦੇ ਸੰਸਥਾਪਕ ਹਜਰਤ ਮੁਹੰਮਦ ਸਾਹਿਬ; ਸਾਹਿਤਕਾਰ ਦਾਂਤੇ ਤੇ ਸ਼ੇਕਸਪੀਅਰ; ਸੁਧਾਰਵਾਦੀ ਪਾਦਰੀ ਮਾਰਟਿਨ ਲੂਥਰ; ਚਿੰਤਕ ਜਾਨਸਨ, ਰੂਸੋ, ਬਰਨਸ ਅਤੇ ਰਾਜਿਆਂ ਵਿਚੋਂ ਕਰਾਮਵੈਲ ਤੇ ਨੈਪੋਲੀਅਨ ਇਸ ਪੁਸਤਕ ਦਾ ਸ਼ਿੰਗਾਰ ਬਣੇ। ਪੰਨੂ ਦੀ ਚੋਣ ਢਾਈ ਹਜਾਰ ਵਰ੍ਹੇ ਪਹਿਲਾਂ ਦੀ ਸ਼ਖ਼ਸੀਅਤ ਗੌਤਮ ਬੁੱਧ ਤੋਂ ਸ਼ੁਰੂ ਹੁੰਦੀ ਹੋਈ, ਸੂਫ਼ੀ ਫ਼ਕੀਰਾਂ, ਸਿੱਖੀ ਦੀਆਂ ਅਧਿਆਤਮਕ ਸ਼ਖ਼ਸੀਅਤਾਂ, ਸੂਫ਼ੀ ਮਹਾਪੁਰਖਾਂ, ਪੱਛਮੀ ਚਿੰਤਨ, ਸਿਆਸਤ ਅਤੇ ਕਲਾ ਵਿਚੋਂ ਲੰਘਦੀ ਹੋਈ ਸਮੁਚੇ ਗਲੋਬ ਨੂੰ ਆਪਣੀ ਗਲਵਕੜੀ ਵਿੱਚ ਲੈਂਦੀ ਦਿਸਦੀ ਹੈ। ਕਾਰਲਾਇਲ ਦੀ ਰਚਨਾ ਦਾ ਧੁਰਾ ਪੱਛਮ ਵਿੱਚ ਟਿਕਿਆ ਹੋਇਆ ਹੈ ਜਦਕਿ ਪੰਨੂ ਨੇ ਇਸ ਧੁਰੇ ਲਈ ਪੰਜਾਬ ਦੀ ਧਰਤੀ ਨੂੰ ਚੁਣਿਆ ਹੈ। ਵਡੇਰਿਆਂ ਦੀ ਸਾਖੀ ਅੰਦਰ ਅਧਿਆਤਮ, ਚਿੰਤਨ, ਸਾਹਿਤ, ਕਲਾ, ਅਤੇ ਇਨਕਲਾਬ ਦੇ ਰੰਗ ਪੰਜਾਬ ਵਿੱਚ ਪੂਰੇ ਨਿੱਖਰਦੇ ਦਿਸਦੇ ਹਨ।

ਰਚਨਾ ਲਈ ਸ਼ਖ਼ਸੀਅਤਾਂ ਦੀ ਚੋਣ ਵਿੱਚ ਖ਼ਾਸ ਤਰਤੀਬ ਦਿਸਦੀ ਹੈ। ਪਹਿਲੀ ਤਰਤੀਬ ਸ਼ਖ਼ਸੀਅਤਾਂ ਦੇ ਜੋਟਿਆਂ ਦੀ ਹੈ। ਕਿਸੇ ਇੱਕੋ ਵਿਸ਼ਵਾਸ ਜਾਂ ਦਰਸ਼ਨ ਦੇ ਵੱਖ-ਵੱਖ ਦੋ ਅਨੁਭਵ ਵੇਖਣ ਵਾਂਗ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇੱਕੋ ਸੂਰਜ ਪ੍ਰਕਾਸ਼ ਵਿੱਚੋਂ ਭਾਈ ਮਰਦਾਨਾ ਜੀ ਅਤੇ ਰਾਏ ਬੁਲਾਰ ਖਾਨ ਸਾਹਿਬ ਦੋ ਰੁੱਤਾਂ ਵਾਂਗ ਪ੍ਰਗਟ ਹੁੰਦੇ ਜਾਪਦੇ ਹਨ। ਖ਼ਾਲਸਾ ਰਾਜ ਦੀ ਸਥਾਪਤੀ ਅਤੇ ਬੁਲੰਦੀ ਲਈ ਬਾਬਾ ਬੰਦਾ ਸਿੰਘ ਬਹਾਦਰ ਅਤੇ ਮਹਾਰਾਜਾ ਰਣਜੀਤ ਸਿੰਘ ਸਾਹਮਣੇ ਆਉਂਦੇ ਹਨ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸਮੇਂ ਦੀ ਧਰਤੀ ਦੀ ਸਿਖ਼ਰਲੀ ਸ਼ੁਹਰਤ ਅਤੇ ਕੋਹੇਨੂਰ ਖ਼ਾਲਸਾ ਰਾਜ ਦੇ ਖਜਾਨੇ ਵਿੱਚ ਟਿਕਾ ਦਿੱਤੇ ਜਦਕਿ ਬੰਦਾ ਸਿੰਘ ਬਹਾਦਰ ਲਈ ਖਜਾਨਿਆਂ ਦਾ ਅਰਥ ਹੋਰ ਹੈ। ਸਰਹਿੰਦ ਫ਼ਤਹਿ ਤੋਂ ਬਾਅਦ ਜਦੋਂ ਫ਼ੌਜਾਂ ਸ਼ਹਿਰ ਲੁੱਟ ਰਹੀਆਂ ਸਨ ਤਾਂ ਬੰਦਾ ਸਿੰਘ ਨੇ ਆਲੀ ਸਿੰਘ ਨੂੰ ਆਖਿਆ- ਸਾਨੂੰ ਉਸ ਧਨ ਕੋਲ ਲੈ ਚੱਲੋ ਜਿਸ ਵਰਗਾ ਕਿਸੇ ਸੰਸਾਰ ਵਿੱਚ ਹੋਰ ਨਹੀਂ ਹੈ। ਆਲੀ ਸਿੰਘ ਉਸ ਕੰਧ ਕੋਲ ਲੈ ਗਿਆ, ਜਿਸ ਵਿੱਚ ਸਾਹਿਬਜ਼ਾਦਿਆਂ ਨੂੰ ਚਿਣਿਆ ਗਿਆ ਸੀ। ਬੰਦਾ ਸਿੰਘ ਨੇ ਜੋੜੇ ਉਤਾਰੇ। ਇੱਕ ਇੱਕ ਇੱਟ ਉੱਤੇ ਹੰਝੂਆਂ ਦੀ ਮੁਹਰ ਲਾਈ ਅਤੇ ਕਿਹਾ- ਇਹ ਖਜਾਨਾ ਸਾਨੂੰ ਨਸੀਬ ਹੋਇਆ ਹੈ। ਕੌਣ ਧਨੀ ਹੈ ਸਾਡੇ ਜਿਹਾ ? ਇਹ ਸੰਭਾਲ ਕੇ ਜਾਵਾਂਗੇ। ਇਹ ਹੀਰੇ ਗੁਆਚਣੇ ਨਹੀਂ ਚਾਹੀਦੇ। ਟੋਆ ਪੁੱਟਿਆ। ਅਰਦਾਸ ਕਰਕੇ ਉਸ ਵਿੱਚ ਸਤਿਕਾਰ ਨਾਲ ਇੱਟਾਂ ਰੱਖੀਆਂ ਤਾਂਕਿ ਨਿਸ਼ਾਨੀ ਰਹੇ, ਇਸ ਲਈ ਉੱਪਰ ਮਿੱਟੀ ਦਾ ਉੱਚਾ ਥੜ੍ਹਾ ਉਸਾਰ ਦਿੱਤਾ।' ਸਿੱਖ

ਰਾਜਨੀਤੀ ਦੋਹਾਂ ਜਹਾਨਾਂ ਦੀਆਂ ਦੌਲਤਾਂ ਦੀ ਵਾਰਸ ਹੈ।

ਸੂਫ਼ੀ ਸ਼ਖ਼ਸੀਅਤ ਦੇ ਦੀਦਾਰ ਕਰਵਾਉਣ ਵੇਲੇ ਮਨਸੂਰ ਅਤੇ ਬਾਬਾ ਫ਼ਰੀਦ ਚੁਣੇ। ਹਾਫ਼ਿਜ਼ ਸ਼ੀਰਾਜ਼ੀ ਅਤੇ ਮੌਲਾਨਾ ਰੂਮੀ ਰਾਹੀਂ ਸੂਫ਼ੀ ਸਾਹਿਤ ਦੇ ਦਰਸ਼ਨ ਹੁੰਦੇ ਹਨ। ਫ਼ਰਾਂਜ਼ ਕਾਫ਼ਕਾ ਦੀਆਂ ਨੇੜਲੀਆਂ ਦੋ ਔਰਤਾਂ ਮਿਲੇਨਾ ਅਤੇ ਦੋਰਾ। ਇਨਕਲਾਬ ਦੇ ਸਿਧਾਂਤਕਾਰ ਕਾਰਲ ਮਾਰਕਸ ਦੇ ਨਾਲ ਰੂਸ ਵਿੱਚ ਇਸ ਦੇ ਕੀਤੇ ਗਏ ਅਮਲ ਨੂੰ ਰਾਸਪੁਤਿਨ ਅਤੇ ਤਾਸਕੀ ਦੀ ਨਜ਼ਰ ਨਾਲ ਵੇਖਿਆ ਗਿਆ। ਪਾਠਕ ਪੱਛਮੀ ਕਲਾ ਦੇ ਮੁਜੱਸਮੇ ਮਾਈਕਲਏਂਜਲੋ ਅਤੇ ਵਾਂ ਗਾਗ ਦੇ ਰੂਬਰੂ ਹੁੰਦਾ ਹੈ। ਪੰਜਾਬ ਅੰਦਰ ਅੰਮ੍ਰਿਤਾ ਸ਼ੇਰਗਿਲ, ਹਰਦੇਵ ਸਿੰਘ ਅਤੇ ਸੁਖਪ੍ਰੀਤ ਸਿੰਘ ਦੇ ਰੂਪ ਵਿੱਚ ਪਰਗਟ ਹੋਈ ਕਲਾ ਦੇ ਦੀਦਾਰ ਹੁੰਦੇ ਹਨ। ਇਸਲਾਮਕ ਜਗਤ ਅੰਦਰ ਔਰਤ ਲਈ ਖੜੇ ਹੋਏ ਸੰਕਟ ਨੂੰ ਮੁਖਤਾਰਾਂ ਬੀਬੀ ਅਤੇ ਮਲਾਲਾ ਰਾਹੀਂ ਪੇਸ਼ ਕੀਤਾ ਗਿਆ ਹੈ।

ਵਧੇਰੇ ਸੁਆਦਲੇ ਜੋਟੇ ਉਹ ਹਨ ਜਿਨ੍ਹਾਂ ਵਿੱਚ ਖ਼ਾਸ ਕਿਸਮ ਦੇ ਤਣਾਅ ਅਤੇ ਸਨੇਹ ਦਾ ਖ਼ੂਬਸੂਰਤ ਤਵਾਜ਼ਨ ਸਾਹਮਣੇ ਆਉਂਦਾ ਹੈ। ਮੈਕਸ ਬਰੋਦ ਕੱਟੜ ਯਹੂਦੀ ਅਤੇ ਫਰਾਂਜ਼ ਕਾਫ਼ਕਾ ਕਰਮ-ਕਾਂਡ ਦੀ ਖਿੱਲੀ ਉਡਾਉਣ ਵਾਲਾ ਪਰ ਮੈਕਸ ਜਾਣ ਗਿਆ ਕਿ ਕਾਫ਼ਕਾ ਨੇ ਯਹੂਦੀਆਂ ਨੂੰ ਉੱਮੀਦ ਦਿੱਤੀ, ਸੰਸਾਰ ਨੂੰ ਭਰੋਸਾ ਦਿੱਤਾ, ਇਹੀ ਭਰੋਸਾ ਮੈਕਸ ਦੀ ਜਿੰਦਗੀ ਦਾ ਧੁਰਾ ਬਣਿਆ। ਰਾਜਨੀਤਕ ਆਜਾਦੀ ਅਤੇ ਸੱਭਿਆਚਾਰਕ ਮੁੜ-ਸੁਰਜੀਤੀ ਦੀ ਲੜਾਈ ਦੌਰਾਨ ਕਿਸੇ ਵੀ ਕੌਮ ਅੰਦਰ ਗਾਂਧੀ ਅਤੇ ਟੈਗੋਰ ਜਿਹਾ ਤਣਾਅ ਪੈਦਾ ਹੋਣਾ ਸੁਭਾਵਕ ਹੈ। ਗਾਂਧੀ ਵੱਲੋਂ ਸਵਦੇਸ਼ੀ ਲਹਿਰ ਨੂੰ ਉਤਸ਼ਾਹਤ ਕਰਨ ਲਈ ਚਰਖਾ ਕੱਤਣ ਦੀ ਫੁਰਮਾਇਸ਼ ਕਰਨ ’ਤੇ ਟੈਗੋਰ ਨੇ ਆਖਿਆ, ‘ਮੈਂ ਤੁਹਾਨੂੰ ਗੀਤ ਕੱਤਣ ਲਈ ਨਹੀਂ ਕਹਿੰਦਾ, ਕਿਉਂਕਿ ਤੁਹਾਨੂੰ ਕੱਤਣੇ ਨਹੀਂ ਆਉਂਦੇ। ਮੈਨੂੰ ਚਰਖਾ ਕੱਤਣਾ ਨਹੀਂ ਆਉਂਦਾ।’ ਸ਼ਾਮੀਂ ਸੈਰ ਕਰਨ ਵੇਲੇ ਟੈਗੋਰ ਦੀ ਤਿਆਰੀ ’ਤੇ ਗਾਂਧੀ ਦੀ ਟਿੱਪਣੀ, ‘ਇਸ ਉਮਰੇ ਸ਼ੀਸ਼ੇ ਅੱਗੇ ਏਨੀ ਦੇਰ ਖਲੋਣਾ ਠੀਕ ਨਹੀਂ ਗੁਰਦੇਵ।’ ਟੈਗੋਰ ਨੇ ਕਿਹਾ, ‘ਜਾਣ ਬੁਝ ਕੇ ਬਦਸੂਰਤ ਦਿਖਾਈ ਦੇਣਾ ਹਿੰਸਕ ਅਮਲ ਹੁੰਦਾ ਹੈ ਮਹਾਤਮਾ।’ ਟੈਗੋਰ ਦਾ ਅੰਗ੍ਰੇਜਾਂ ਨਾਲ ਸੰਬੰਧ ਅਤੇ ਉਨ੍ਹਾਂ ਪਾਸੋਂ ਸਨਮਾਨ, ‘ਦੇਸ਼ ਭਗਤਾਂ’ ਨੂੰ ਪਸੰਦ ਨਹੀਂ ਸੀ। ਟੈਗੋਰ ਨੇ ਕਿਹਾ, ‘ਮੈਂ ਤੁਹਾਡੇ ਦੇਸ਼-ਭਗਤੀ ਦੇ ਭਰਮ ਅਤੇ ਅੰਧ-ਵਿਸ਼ਵਾਸ ਵਿੱਚ ਸ਼ਾਮਲ ਨਹੀਂ ਹੋਵਾਂਗਾ। ਮੈਨੂੰ ਤੁਹਾਡੀ ਕੋਈ ਪ੍ਰਵਾਹ ਨਹੀਂ।’ ਵਿਦੇਸ਼ ਦੀ ਹਰ ਵਸਤੂ ਨੂੰ ਘਿਰਣਾ ਨਾਲ ਵੇਖਣ ਨੂੰ ਉਹ ਅੰਨ੍ਹੀ ਦੇਸ਼ ਭਗਤੀ ਮੰਨਦਾ ਅਤੇ ਭੰਡਦਾ ਸੀ। ਇਸ ਦੇ ਬਾਵਜੂਦ ਉਸ ਵਿੱਚ ਜਬਤ ਵੀ ਸਾਹਮਣੇ ਆਉਂਦਾ ਹੈ ਜਦ ਉਹ ਲਿਖਦਾ ਹੈ, ‘ਇਤਿਹਾਸ ਦੇ ਇਸ ਸੰਕਟ ਵਿੱਚ ਜੂਝਦੇ ਆਪਣੇ ਸਾਥੀਆਂ ਦੇ ਕਦਮ ਨਾਲ ਕਦਮ ਮਿਲਾ ਕੇ ਜੇ ਨਹੀਂ ਚਲ ਸਕਦੇ ਤਾਂ ਇਹ ਵੀ ਨਾ ਕਹੋ ਕਿ ਮੈਂ ਠੀਕ ਹਾਂ ਅਤੇ ਉਹ ਗਲਤ ਹਨ।’



ਮਰਯਾਦਾ ਦੀ ਰੇਖਿਕੀ ਪਾਬੰਦੀ ਅਤੇ ਰੱਬੀ ਇਸ਼ਕ ਦੇ ਖੁਲ੍ਹੇ ਰਾਹ ਵਿਚਲੇ ਤਣਾਅ ਨੂੰ ਮਾਣਨ ਲਈ ਸ਼ੇਖ ਨਿਜ਼ਾਮੁਦੀਨ ਅਤੇ ਮੌਲਾਨਾ ਜ਼ਿਆਦੀਨ ਸੁਨਾਮੀ ਦੇ ਵਾਕਿਆਤ ਨੂੰ ਵੇਖਿਆ ਜਾ ਸਕਦਾ ਹੈ। ‘ਮੌਲਾਨਾ ਜ਼ਿਆਉੱਦੀਨ ਸੁਨਾਮੀ ਪੱਕਾ ਸ਼ਰੱਈ ਸੀ ਤੇ ਚਿਸ਼ਤੀਆਂ ਦੇ ਸਮਾਅ ਅਤੇ ਵਜਦ (ਕੀਰਤਨ ਕਰਦਿਆਂ ਹੋਸ਼ ਗੁਆ ਦੇਣੇ) ਦੇ ਖਿਲਾਫ ਸੀ। ਉਸ ਨੇ ਸਮਾਅ ਦੇ ਖਿਲਾਫ ਕਿਤਾਬ ਵੀ ਲਿਖੀ ਜਿਸ ਵਿਚ ਸ਼ੇਖ਼ ਨਿਜ਼ਾਮੁੱਦੀਨ (ਬਾਬਾ ਫ਼ਰੀਦ ਜੀ ਦੇ ਵਾਰਸ) ਦੀ ਸਖਤ ਆਲੋਚਨਾ ਕੀਤੀ। ਨਿਜ਼ਾਮੁੱਦੀਨ ਨੂੰ ਪਤਾ ਲੱਗਾ ਕਿ ਮੌਲਾਨਾ ਦੀ ਤਬੀਅਤ ਠੀਕ ਨਹੀਂ। ਖਬਰ ਲੈਣ ਉਨ੍ਹਾਂ ਦੀ ਰਿਹਾਇਸ਼ ਤੇ ਗਏ। ਮੌਲਾਨਾ ਸੁਨਾਮੀ ਨੂੰ ਅੰਦਰ ਇਹ ਖਬਰ ਮਿਲੀ ਤਾਂ ਸੇਵਾਦਾਰਾਂ ਦੇ ਹੱਥ ਆਪਣੀ ਦਸਤਾਰ ਫੜਾ ਕੇ ਕਿਹਾ- ਇਸ ਨੂੰ ਸ਼ੇਖ ਸਾਹਿਬ ਦੇ ਰਾਹ ਵਿਚ ਵਿਛਾ ਦਿਉ। ਸ਼ੇਖ ਸਾਹਿਬ ਦਸਤਾਰ ਉਪਰ ਦੀ ਚੱਲ ਕੇ ਆਉਣ। ਨਿਜ਼ਾਮੁੱਦੀਨ ਨੇ ਦਸਤਾਰ ਇਕੱਠੀ ਕਰਕੇ ਮੱਥੇ ਨੂੰ ਛੁਹਾਈ, ਫਿਰ ਸਿਰ ਉਪਰ ਰੱਖ ਕੇ ਅੰਦਰ ਖਬਰ ਲੈਣ ਗਏ। ਸ਼ਰਮਿੰਦਗੀ ਕਾਰਨ ਸੁਨਾਮੀ ਨਜ਼ਰ ਨਾ ਮਿਲਾ ਸਕਿਆ। ਨਿਜ਼ਾਮੁੱਦੀਨ ਨੂੰ ਵਾਪਸ ਪੁੱਜ ਕੇ ਖਬਰ ਮਿਲੀ ਕਿ ਉਹ ਕੂਚ ਕਰ ਗਏ ਹਨ, ਖਬਰ ਸੁਣ ਕੇ ਕਿਹਾ- ਪੈਗੰਬਰ ਦੀ ਸ਼ਰਾਅ ਦਾ ਮੁਦਈ ਉਸ ਵਰਗਾ ਕੋਈ ਨਹੀਂ। ਅਫ਼ਸੋਸ ਉਹ ਵੀ ਨਹੀਂ ਰਿਹਾ। ਮੈਂ ਕੁਝ ਕਹਿਣ ਲਗਦਾ, ਕੁਝ ਕਰਨ ਲਗਦਾ ਸੋਚਿਆ ਕਰਦਾ ਸਾਂ, ਇਸ ਬਾਰੇ ਮੇਰਾ ਵੱਡਾ ਭਰਾ ਜ਼ਿਆਉਦੀਨ ਕੀ ਕਹੇਗਾ ? ਉਸ ਬਿਨਾਂ ਹੋਰ ਕਿਸੇ ਵਿੱਚ ਤਾਂ ਮੈਨੂੰ ਟੋਕਣ ਦੀ ਹਿੰਮਤ ਨਹੀਂ ਦੁਨੀਆ ਵਿੱਚ। ਹੁਣ ਮੈਂ ਆਪਣੇ ਆਪ ਨੂੰ ਕਿਵੇਂ ਦਰੁਸਤ ਕਰਿਆ ਕਰਾਂਗਾ।’

ਇਨ੍ਹਾਂ ਸਾਖੀਆਂ ਵਿੱਚੋਂ ਅਜੋਕੀਆਂ ਧਰਮ-ਨਿਰਪੱਖ ਸਮਾਜਕ ਸੰਸਥਾਵਾਂ ਦੀ ਥਾਂ ਧਾਰਮਿਕ ਪਰੰਪਰਾਵਾਂ ਦੇ ਗੌਰਵ ਨੂੰ ਵੀ ਵੇਖਿਆ ਜਾ ਸਕਦਾ ਹੈ। ਯਹੂਦੀ ਪਰਿਵਾਰ ਵਿੱਚ ਪੈਦਾ ਹੋਇਆ ਫਰਾਂਜ਼ ਕਾਫ਼ਕਾ ਸਾਰੀ ਉਮਰ ਮਨ ਕਰਕੇ ਕਾਫਿਰ ਹੀ ਰਿਹਾ। ਪੋਲੈਂਡ ਦੀ ਦੋਰਾ ਮਾਮੂਲੀ ਪੜ੍ਹੀ ਕੁੜੀ ਸੀ ਜਿਹੜੀ ਕਾਫ਼ਕਾ ਕੋਲ ਇਸ ਅਰਜ਼ ਨਾਲ ਗਈ ਸੀ ਕਿ ਹੋਰ ਪੜ੍ਹ ਸਕੇ। ਹੋਇਆ ਉਲਟ। ਇਸ ਪੇਂਡੂ ਕੁੜੀ ਕੋਲ ਪੁਰਾਣੀ ਅੰਜੀਲ, ਲੋਕ ਕਥਾਵਾਂ, ਸਾਖੀਆਂ ਅਤੇ ਹਿਬਰੂ ਦਾ ਸੀਨਾ ਬਸੀਨਾ ਤੁਰਿਆ ਆਉਂਦਾ ਉਹ ਖਜ਼ਾਨਾ ਸੀ ਕਿ ਕਾਫ਼ਕਾ ਉਸਦਾ ਵਿਦਿਆਰਥੀ ਹੋ ਗਿਆ। ਕਾਫ਼ਕਾ ਨੇ ਆਖਿਆ- ਮੈਂ ਕਾਨੂੰਨ ਵਿਚ ਡਾਕਟਰੇਟ ਕੀਤੀ ਦੋਰਾ, ਮੈਨੂੰ ਪਤਾ ਨਾ ਲੱਗਾ ਕਾਨੂੰਨ ਕੀ ਹੁੰਦੈ। ਤੇਰੀਆਂ ਗੱਲਾਂ ਸੁਣਕੇ ਮੈਂ ਦੇਖ ਰਿਹਾਂ ਸਾਡੇ ਪੁਰਖਿਆਂ ਨੇ ਜਿਹੜਾ ਕਾਨੂੰਨ ਦਿਤਾ, ਉਹ ਹਿਸਾਬ ਕਿਤਾਬ ਲਾਕੇ ਨਹੀਂ ਦਿੱਤਾ। ਸਿਧੇ ਸਾਦੇ ਦਸ ਕੁ ਨੇਮ ਦਿੰਦਿਆਂ ਕਿਹਾ- ਇਹਨਾ ਨੂੰ ਮੰਨੋਗੇ ਬੱਚਿਓ ਤਾਂ ਪਰਮੇਸਰ ਪ੍ਰਸੰਨ ਹੋਏਗਾ। ਸੰਤਾਨ ਨੇ ਏਨਾ ਵਿਸ਼ਵਾਸ ਕੀਤਾ ਕਿ ਇਕ ਵਾਕ ਦੀ ਉਲੰਘਣਾ ਹੋਣ ਤੋਂ ਡਰਦੇ ਸਨ, ਕਿ ਲੱਖਾਂ ਸਾਲ ਦੋਜ਼ਖਾਂ ਦੀ ਅੱਗ ਵਿਚ ਸੜਨਾ ਪਏਗਾ। ਸਬਰ ਸੰਤੋਖ ਵਾਲੀ ਸੱਭਿਅਤਾ ਸੁਖੀ ਵੱਸੀ। ਅਜੋਕਾ ਕਾਨੂੰਨ ਮਨੁਖਤਾ

ਨੂੰ ਤਬਾਹ ਕਰੇਗਾ। ਮੈਨੂੰ ਖੰਡਰ ਸਾਫ਼ ਦਿਖਾਈ ਦਿੰਦੇ ਹਨ। ਵਿਆਪਕ ਮੌਤ। ਅਨੰਤ ਸੋਗ ਅਤੇ ਰੁਦਨ।

ਪ੍ਰੋਫੈਸਰ ਪੰਨੂ ਦੀ ਲੇਖਣੀ ਸੰਖੇਪ ਤੇ ਸਟੀਕ ਅਤੇ ਬਿੰਬ ਸਿਰਜਨਾ ਬੇਮਿਸਾਲ ਹੈ। ਲਿਖਤ ਦੀ ਬੁਣਤੀ ਅਜਿਹੀ ਗੁੰਦਵੀਂ ਅਤੇ ਸਿੱਕੇਬੰਦ ਹੈ ਕਿ ਪੂਰੀ ਪੁਸਤਕ ਲੜੀ ਵਿੱਚੋਂ ਇੱਕ ਬੇਲੋੜਾ ਵਾਕ ਲੱਭਣਾ ਔਖਾ ਹੈ। ਇੱਕ ਝਟਕੇ ਵਿੱਚ ਹੀ ਨਾਇਕ ਤੇ ਖਲਨਾਇਕ ਵਿਚਾਲੇ ਚਲ ਰਹੇ ਘੋਲ ਦੀ ਤੀਬਰਤਾ ਅਤੇ ਸ਼ਖ਼ਸੀਅਤਾਂ ਦੇ ਧੁਰ ਅੰਦਰਲਾ ਤੱਤ ਪਾਠਕ ਦੀਆਂ ਅੱਖਾਂ ਸਾਹਮਣੇ ਧਰ ਦਿੰਦੇ ਹਨ। ਜੋਨ ਆਫ ਆਰਕ ਦਾ ਪਹਿਲਾ ਵਾਕ ਦੇਖੋ, "ਬਾਦਸ਼ਾਹ ਇੰਗਲੈਂਡ ਨੂੰ ਖਬਰ ਮਿਲੀ ਕਿ ਕਾਲ ਕੋਠੜੀ ਵਿਚ ਬੰਦ ਜੋਨ ਬਿਮਾਰ ਹੋ ਗਈ ਹੈ, ਉਹ ਬੇਚੈਨ ਹੋਇਆ। ਬਿਹਤਰੀਨ ਡਾਕਟਰ ਡਾਕਟਰਨੀਆਂ ਉਸਦੇ ਇਲਾਜ ਵਾਸਤੇ ਜੇਲ੍ਹ ਵਿੱਚ ਭੇਜਦਿਆਂ ਬਾਦਸ਼ਾਹ ਨੇ ਕਿਹਾ- ਕਿਸੇ ਸੂਰਤ ਵਿਚ ਜੋਨ ਦੀ ਮੌਤ ਬੁਖਾਰ ਨਾਲ ਨਹੀਂ ਹੋਣੀ ਚਾਹੀਦੀ। ਉਸ ਨੂੰ ਰਾਜ਼ੀ ਕਰੋ ਤਾਂ ਕਿ ਜਿਊਂਦੀ ਨੂੰ ਅੱਗ ਵਿਚ ਸਾੜੀਏ।"

ਸ੍ਰੀ ਦਰਬਾਰ ਸਾਹਿਬ ਉੱਪਰ ਚੁਰਾਸੀ ਵਿੱਚ ਹਮਲਾ ਹੋਇਆ। ਮਾਸੂਮ ਲੋਕ ਪੁੱਛਦੇ ਕਿ ਜੇਕਰ ਹਮਲਾ ਕਰਨਾ ਹੀ ਸੀ ਤਾਂ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਵਾਲਾ ਦਿਨ ਹੀ ਕਿਉਂ ਚੁਣਿਆ? ਬਦੀ ਤੋਂ ਪ੍ਰੇਰਤ ਸਿਆਸਤ ਆਪਣੇ ਵਿਰੋਧੀ ਨੂੰ ਨਹੀਂ, ਉਸ ਦੇ ਸੁੱਚੇਪਣ ਨੂੰ ਕਤਲ ਕਰਨਾ ਚਾਹੁੰਦੀ ਹੈ।

ਰਚਨਾ ਵਿੱਚ ਸ਼ਾਮਲ ਸ਼ਖ਼ਸੀਅਤਾਂ ਬਾਰੇ ਨਿਰਣੇ ਦੇਣ ਦੀ ਥਾਂ ਉਨ੍ਹਾਂ ਦਾ ਨਿਰਪੱਖ ਬਿੰਬ-ਚਿਤਰਨ ਕੀਤਾ ਗਿਆ ਹੈ, ਜਿਸ ਵਿੱਚੋਂ ਪਾਠਕ ਸਹਿਜ ਰੂਪ ਵਿੱਚ ਨਿਰਣਾ ਕਰਨ ਦੇ ਸਮਰੱਥ ਹੁੰਦਾ ਹੈ। ਕਰਤਾ ਦੀ ਸੰਤ ਜਰਨੈਲ ਸਿੰਘ ਜੀ ਨਾਲ ਨਿੱਜੀ ਸਾਂਝ ਰਹੀ ਹੈ ਪਰ ਇਸ ਦੇ ਬਾਵਜੂਦ ਉਹ ਲਿਖਣ ਦੌਰਾਨ ਸੰਤਾਂ ਦੇ ਬੁਲਾਰੇ ਵਜੋਂ ਪੇਸ਼ ਨਹੀਂ ਆਉਂਦੇ। ਜਿਉਂ ਜਿਉਂ ਪਾਠਕ ਸੰਤਾਂ ਬਾਰੇ ਪੜ੍ਹਦਾ ਜਾਂਦਾ ਹੈ, ਉਸ ਦੇ ਮਨ-ਮਸਤਕ ਵਿੱਚੋਂ ਸਰਕਾਰੀ ਕੂੜ-ਪ੍ਰਚਾਰ ਖ਼ਤਮ ਹੁੰਦਾ ਜਾਂਦਾ ਹੈ। ਸੰਤ ਜਰਨੈਲ ਸਿੰਘ ਸੰਬੰਧੀ ਕੁਝ ਹੀ ਲਿਖਤਾਂ ਹਨ, ਜਿਨ੍ਹਾਂ ਨੂੰ ਅਨੁਵਾਦ ਕਰਕੇ ਵਿਸ਼ਵ ਭਾਈਚਾਰੇ ਸਾਹਵੇਂ ਰੱਖਿਆ ਜਾ ਸਕਦਾ ਹੈ। ਇਨ੍ਹਾਂ ਵਿੱਚ ਪੰਨੂ ਦੀ ਲਿਖਤ ਵੀ ਸ਼ੁਮਾਰ ਕੀਤੀ ਜਾ ਸਕਦੀ ਹੈ।

ਪੰਨੂ ਦੀ ਲੇਖਣੀ ਵਿਯੋਗ ਅਤੇ ਕਰੁਣਾ ਦੇ ਪਲਾਂ ਨੂੰ ਬਿਆਨ ਕਰਦਿਆਂ ਹੋਰ ਵਧੇਰੇ ਸ਼ਾਨਦਾਰ ਹੋ ਜਾਂਦੀ ਹੈ। ਫਰਾਂਜ਼ ਕਾਫ਼ਕਾ ਦੀ ਅੰਤਲੀ ਘੜੀ ਦਾ ਬਿਆਨ ਦੇਖੋ- ਕਾਫ਼ਕਾ ਨੇ ਡਾ. ਰਾਬਰਟ ਨੂੰ ਕਿਹਾ, 'ਹੁਣ ਆਖਰੀ ਟੀਕਾ ਲਾ ਡਾਕਟਰ। ਮੈਨੂੰ ਤਸੀਹੇ ਨਾ ਦੇਹ'। ਡਾਕਟਰ ਨੇ ਦੋਰਾ (ਕਾਫ਼ਕਾ ਦੀ ਸਾਥਣ) ਨੂੰ ਡਾਕਖਾਨੇ ਜਾ ਕੇ ਮਾਪਿਆਂ ਨੂੰ ਖਬਰ ਦੇਣ ਲਈ ਕਿਹਾ। ਉਹ ਜਾਣਾ ਨਹੀਂ ਚਾਹੁੰਦੀ ਸੀ ਪਰ ਡਾਕਟਰ ਦਾ ਹੁਕਮ ਸੀ। ਤਿੰਨ ਜੂਨ,



ਮਾਰਫੀਨ ਦਾ ਵੱਡਾ ਟੀਕਾ ਲਾਇਆ। ਜਦੋਂ ਦੋਰਾ ਗੁਲਦਸਤਾ ਲੈ ਕੇ ਵਾਪਸ ਆਈ, ਪੂਰਾ ਬੇਹੋਸ਼ ਹੋ ਚੁੱਕਾ ਸੀ। ਦੋਰਾ ਨੇ ਫੁੱਲ ਉਸ ਦੇ ਚਿਹਰੇ ਨੇੜੇ ਕਰ ਦਿਤੇ। ਕਾਫ਼ਕਾ ਨੇ ਅੱਖਾਂ ਖੋਲ੍ਹੀਆਂ, ਦੋਰਾ ਨੇ ਕਿਹਾ- ਦੇਖ ਕਾਫ਼ਕਾ, ਕਿੰਨੀ ਸੁਹਣੀ ਖੁਸ਼ਬੂ ਹੈ, ਸੁੰਘ ਕੇ ਦੇਖ। ਬੇਹੋਸ਼ ਬੰਦੇ ਨੇ ਆਪਣਾ ਸਿਰ ਫੁੱਲਾਂ ਦੀ ਸੁਗੰਧੀ ਵਾਸਤੇ ਉਪਰ ਚੁੱਕਿਆ। ਫੁੱਲ ਸੁੰਘੇ। ਬੋਲਣ ਦੀ ਸਮਰੱਥਾ ਨਹੀਂ ਰਹੀ ਸੀ, ਹੱਥਾਂ ਅੱਖਾਂ ਅਤੇ ਸਿਰ ਵਿਚ ਅਜੇ ਜਾਨ ਸੀ। ਦੋਰਾ ਨੇ ਦਿਲ ਤੇ ਹੱਥ ਰੱਖ ਦਿਤਾ। ਧੜਕਣ ਧੀਮੀ ਹੋ ਰਹੀ ਸੀ। ਫਿਰ ਕਾਫ਼ਕਾ ਦੀ ਛਾਤੀ ਉਪਰ ਆਪਣਾ ਕੰਨ ਟਿਕਾ ਦਿੱਤਾ। ਆਖਰੀ ਸਾਹ ਤੇ ਆਖਰੀ ਧੜਕਣ ਸੁਣ ਕੇ ਦੋਰਾ ਨੇ ਕਿਹਾ- ਤੇਰੇ ਦੁਖ ਖਤਮ ਕਾਫ਼ਕਾ, ਮੇਰੇ ਸ਼ੁਰੂ।

ਇਹ ਪੁਸਤਕ ਲੜੀ ਜਾਣਕਾਰੀ, ਉਪਦੇਸ਼ ਜਾਂ ਸੰਦੇਸ਼ ਨਹੀਂ। ਇਹ ਵਡੇਰਿਆਂ ਦੀਆਂ ਸਾਖੀਆਂ ਵਿੱਚੋਂ ਉੱਠੀਆਂ ਮਹਿਕਾਂ ਹਨ, ਜਿਨ੍ਹਾਂ ਨੇ ਪਹਿਲਾਂ ਲੇਖਕ ਨੂੰ ਅਤੇ ਫਿਰ ਪਾਠਕ ਨੂੰ ਮਹਿਕਾਇਆ ਹੈ। ਲਿਖਤ ਵਿੱਚ ਗਜ਼ਬ ਦੀ ਖਿੱਚ ਪਾਠਕ ਨੂੰ ਛੱਡਣ ਦਾ ਨਾਂ ਨਹੀਂ ਲੈਂਦੀ। ਪ੍ਰੋਫੈਸਰ ਪੰਨੂ ਸ੍ਰੋਤਿਆਂ ਨੂੰ ਨਾਲ ਲੈ ਕਿਸੇ ਪਰੀ ਦੇਸ ਦੀ ਸੈਰ ਨੂੰ ਤੁਰ ਪੈਂਦੇ ਹਨ। ਉਨ੍ਹਾਂ ਦੀ ਆਵਾਜ ਵਿੱਚ ਵੀ ਕਸ਼ਿਸ਼ ਹੈ ਜਿਸ ਦਾ ਜ਼ਿਕਰ ਕੀਤਿਆਂ ਬਗੈਰ ਗੱਲ ਅਧੂਰੀ ਰਹੇਗੀ। ਕਵਾਲੀ ਲਈ ਨੁਸਰਤ ਫਤਿਹ ਅਲੀ, ਗਜ਼ਲ ਲਈ ਜਗਜੀਤ ਸਿੰਘ ਅਤੇ ਕਲੀਆਂ ਲਈ ਕੁਲਦੀਪ ਮਾਣਕ ਦਾ ਗਲਾ ਰੱਬ ਨੇ ਉਚੇਚੇ ਤੌਰ 'ਤੇ ਬਣਾਇਆ ਸੀ। ਸਾਖੀ ਸੁਣਾਉਣ ਲਈ ਕੁਦਰਤ ਨੇ ਪੰਨੂ ਦਾ ਪੂਰਾ ਵਜੂਦ ਘੜਿਆ ਹੈ। ਬਹੁਤੀਆਂ ਗੱਲਾਂ ਬਿਨਾਂ ਬੋਲੇ ਹੀ ਚਿਹਰੇ ਦੇ ਭਾਵ ਨਾਲ ਦਰਸਾਉਣ ਵਾਲਾ ਇਹ ਸੁਨੱਖਾ ਬਾਬਾ, ਸ਼ੋਖ ਦਸਤਾਰ ਸਜਾ ਕੇ ਆਪ ਕਿਸੇ ਪਰੀ ਦੇਸ ਦਾ ਵਾਸੀ ਬਣ ਜਾਂਦੈ। ਕਥਾ ਪਾਤਰਾਂ ਵਿੱਚ ਜਦੋਂ ਰਾਜਿਆਂ, ਦਰਵੇਸ਼ਾਂ, ਯੋਧਿਆਂ ਅਤੇ ਕਿਰਤੀਆਂ ਦਾ ਜਿਕਰ ਆਉਂਦੈ ਤਾਂ ਪਾਠਕ/ਸ੍ਰੋਤੇ ਪਾਤਰਾਂ ਨੂੰ ਪੰਨੂ ਦੇ ਨੈਣ-ਨਕਸ਼ਾਂ ਵਿਚੋਂ ਹੀ ਪਛਾਣਨ ਲੱਗਦੇ ਹਨ। ਭਾਸ਼ਣ ਦਾ ਜ਼ਿਕਰ ਇਸ ਕਰਕੇ ਜਰੂਰੀ ਲੱਗਾ ਕਿ ਪਾਠਕ ਇੱਕ ਵਾਰ ਭਾਸ਼ਣ ਸੁਣੇ, ਬਕਾਇਆ ਉਮਰ ਉਨ੍ਹਾਂ ਦੀ ਰਚਨਾ ਪੜ੍ਹਦਿਆਂ ਲਿਖਤ ਆਪਣੇ ਆਪ ਪੰਨੂ ਦੀ ਆਵਾਜ਼ ਵਿੱਚ ਰੂਪਾਂਤਰਤ ਹੁੰਦੀ ਰਹੇਗੀ। ਲਿਖਤ ਦੀ ਰਵਾਨਗੀ ਤੋਂ ਪੰਜਾਬੀ ਟ੍ਰਿਬਿਊਨ ਵਿੱਚ ਪ੍ਰਕਾਸ਼ਿਤ ਹੁੰਦੇ ਰਹੇ 'ਆਖਿਰੀ ਕਾਲਮ' ਦੀ ਯਾਦ ਆਉਂਦੀ ਹੈ। ਥੋੜ੍ਹੇ ਸ਼ਬਦਾਂ ਵਿੱਚ ਵੱਡੀ ਗੱਲ, ਅੱਖਰਾਂ ਦਾ ਵਜ਼ਨੀ ਸਮਤੋਲ, ਲੈਅ ਅਤੇ ਰਸ ਕਾਇਮ ਦਾਇਮ।

'ਵਡੇਰਿਆਂ ਦੀ ਸਾਖੀ' ਗੈਰ-ਆਸਤਕ ਵਿਸ਼ਵਾਸ, ਦਰਸ਼ਨ ਤੇ ਸਾਹਿਤ, ਸੂਫ਼ੀ ਅਨੁਭਵ ਤੇ ਅਮਲ, ਗੁਰਮੁਖ ਸ਼ਖ਼ਸੀਅਤਾਂ ਤੇ ਖ਼ਾਲਸਾ ਰਾਜ, ਪਦਾਰਥਵਾਦ, ਰੂਸੀ ਇਨਕਲਾਬ ਤੇ ਇਨਕਲਾਬੀ, ਵਿਸ਼ਵ-ਯੁਧ, ਯਹੂਦੀਆਂ ਦਾ ਨਸਲ ਘਾਤ ਤੇ ਇਜ਼ਰਾਇਲ ਦਾ ਜਨਮ, ਵਿਗਿਆਨ ਦੀਆਂ ਨਵੀਆਂ ਬੁਲੰਦੀਆਂ ਤੇ ਐਟਮੀ ਤਬਾਹੀ,

ਬਰਤਾਨਵੀ ਹਕੂਮਤ ਤੋਂ ਭਾਰਤ ਦੀ ਆਜਾਦੀ ਤੇ ਵੈਦਿਕ ਸੰਸਕ੍ਰਿਤੀ ਦਾ ਪੁਨਰ-ਜਾਗਰਣ, ਈਰਾਨ ਦਾ ਇਨਕਲਾਬ, ਸ੍ਰੀ ਲੰਕਾਂ ਵਿੱਚ ਤਾਮਿਲਾਂ ਦੀ ਆਜ਼ਾਦੀ ਦੀ ਲੜਾਈ ਅਤੇ ਸੰਤ ਜਰਨੈਲ ਸਿੰਘ ਤੇ ਪੰਜਾਬ ਦੀ ਜੰਗੇ ਆਜਾਦੀ ਆਦਿ ਬੇਹੱਦ ਮਹੱਤਵਪੂਰਨ ਵਿਸ਼ਿਆਂ ਨੂੰ ਛੋਂਹਦੀ ਹੈ। ਸਾਖੀਆਂ ਅੰਦਰ ਤਾਰੀਖ਼ਾਂ, ਹਕੂਮਤੀ ਫ਼ੁਰਮਾਨਾਂ ਦੀ ਥਾਂ ਲੋਕ ਮਨਾਂ ਦੇ ਅਹਿਸਾਸਾਂ ਨੂੰ ਕਲਮਬੰਦ ਕੀਤਾ ਗਿਆ ਹੈ। ਉਨੀਵੀਂ ਸਦੀ ਦੇ ਸ਼ੁਰੂਆਤੀ ਦੌਰ ਦੀ ਚਰਚਾ ਕਰਦਿਆਂ ਟਿੱਪਣੀ ਵੇਖਣਯੋਗ ਹੈ- ਸਦੀਆਂ ਤੋਂ ਲਾਹੌਰ ਦਾ ਰੁਤਬਾ ਮਹਾਂਨਗਰ ਦਾ ਸੀ। ਅੰਮ੍ਰਿਤਸਰ ਦਾ ਰੁਤਬਾ ਸਿੱਖਾਂ ਵਾਸਤੇ ਸ਼੍ਰੋਮਣੀ ਰਿਹਾ ਪਰ ਲਾਹੌਰ ਵਿਚ ਦੁਨੀਆਂ ਭਰ ਦੇ ਨਾਮਵਰ ਲੋਕ ਆਉਂਦੇ ਜਾਂਦੇ ਰਹਿੰਦੇ ਜਿਥੇ ਅਨੇਕ ਵਿਦਿਆਵਾਂ, ਕੋਮਲ ਕਲਾਵਾਂ ਅਤੇ ਵਪਾਰ ਦਾ ਆਦਾਨ ਪ੍ਰਦਾਨ ਹੁੰਦਾ। ਅੰਮ੍ਰਿਤਸਰ ਉੱਤਰੀ ਭਾਰਤ ਦੀ ਧਾਰਮਿਕ ਰਾਜਧਾਨੀ ਸੀ ਤੇ ਲਾਹੌਰ ਸੱਭਿਆਚਾਰਕ ਰਾਜਧਾਨੀ।

ਇਨ੍ਹਾਂ ਸਾਖੀਆਂ ਅੰਦਰ ਕਹਾਣੀ, ਨਾਵਲ, ਕਵਿਤਾ ਅਤੇ ਨਾਟਕ ਸਭ ਕੁਝ ਘੁਲ-ਮਿਲ ਜਾਂਦਾ ਹੈ। ਪਾਤਰਾਂ ਦੇ ਨਿਜੀ ਜੀਵਨ ਅਤੇ ਰਿਸ਼ਤਿਆਂ ਅੰਦਰ ਆਉਂਦੇ ਤੂਫ਼ਾਨ ਪਾਠਕ ਸਾਹਮਣੇ ਮੂਰਤੀਮਾਨ ਹੁੰਦੇ ਹਨ। ਨਾਇਕਾਂ ਨਾਇਕਾਵਾਂ ਦੀਆਂ ਖ਼ੂਬੀਆਂ ਨੂੰ ਗਿਣਾਉਂਦਿਆਂ ਰਚਨਾਕਾਰ ਨਾਮਵਰ ਸ਼ਖ਼ਸੀਅਤਾਂ ਦੇ ਕਥਨ, ਸਾਹਿਤ, ਕਲਾ ਅਤੇ ਦਰਸ਼ਨ ਦੀਆਂ ਉਕਤੀਆਂ ਦੀ ਝੜੀ ਲਾ ਦਿੰਦੈ ਪਰ ਨਾਲ ਹੀ ਉਨ੍ਹਾਂ ਦੀਆਂ ਖ਼ਾਮੀਆਂ ਅਤੇ ਘਿਨਾਉਣੀਆਂ ਹਰਕਤਾਂ 'ਤੇ ਵੀ ਪਰਦਾ ਨਹੀਂ ਪਾਉਂਦਾ। ਉਨ੍ਹਾਂ ਦੀਆਂ ਜਿਨਸੀ ਕਮਜੋਰੀਆਂ ਨੂੰ ਪੇਸ਼ ਕਰਨ ਵੇਲੇ ਭਾਸ਼ਾ ਅਤੇ ਸ਼ੈਲੀ ਸ਼ਾਲੀਨਤਾ ਵਾਲੀ ਹੋ ਜਾਂਦੀ ਹੈ। ਇਹ ਕਲਮ ਸ਼ੂਕਦੇ ਮਹਾਸਾਗਰਾਂ ਅਤੇ ਸ਼ਾਂਤ ਝੀਲਾਂ ਤੋਂ ਜਾਦੂਈ ਉਡਣ-ਖਟੋਲੇ 'ਤੇ ਸਵਾਰ ਇੱਕ ਚਾਲ ਲੰਘਦੀ ਜਾਂਦੀ ਹੈ। ਕੁਦਰਤ ਦੇ ਸੁਹੱਪਣ, ਸੱਭਿਆਚਾਰਕ ਵੰਨ-ਸੁਵੰਨਤਾ ਅਤੇ ਸਜੀਵ ਸ਼ਬਦ-ਚਿੱਤਰ ਵੇਖ ਕੇ ਕਾਲੀਦਾਸ ਦੇ 'ਮੇਘਦੂਤ' ਦੀ ਯਾਦ ਆਉਂਦੀ ਹੈ। ਫਰਕ ਇਹ ਹੈ ਕਿ 'ਮੇਘਦੂਤ' ਭਾਰਤੀ ਉਪਮਹਾਦੀਪ ਤੱਕ ਸੀਮਤ ਹੈ ਪਰ ਪੰਨੂ ਦਾ ਖੇਤਰ ਸਮੇਂ ਅਤੇ ਦੇਸ ਦੀਆਂ ਹੱਦਾਂ ਤੋਂ ਪਾਰ ਮਨੁੱਖੀ ਸੱਭਿਅਤਾ ਦਾ ਸਮੁਚਾ ਵਿਸ਼ਵ ਹੈ।

ਵਿਸਾਹਘਾਤ ਅਤੇ ਹਾਦਸਿਆਂ ਦਾ ਸ਼ਿਕਾਰ ਕੌਮਾਂ ਭਾਵੁਕਤਾ ਦੇ ਸਵੈ-ਕੇਂਦਰੀ ਅਭਿਆਸ ਕਰਕੇ ਅੰਤਰਮੁਖੀ ਹੋ ਜਾਂਦੀਆਂ ਹਨ। ਅਠਾਰਵੀਂ ਸਦੀ ਦੌਰਾਨ ਸਿੱਖ ਕੌਮ ਨੇ ਜ਼ੁਲਮ ਦੇ ਟਾਕਰੇ ਵਜੋਂ ਉਹ ਸਾਹਿਤ ਸਿਰਜਿਆ ਜਿਸ ਵਿੱਚ ਉਸ ਸਮੇਂ ਦੇ ਸਮੁਚੇ ਭਾਰਤੀ ਦਰਸ਼ਨ, ਮਿਥਿਹਾਸ, ਪੌਰਾਣ ਨੂੰ ਸਿੱਖੀ ਅਨੁਸਾਰ ਪਰਿਭਾਸ਼ਤ ਕੀਤਾ ਗਿਆ। ਵਰਤਮਾਨ ਸਮੇਂ ਵਿੱਚ ਪ੍ਰਸੰਗ, ਭਾਰਤੀ ਨਹੀਂ ਵਿਸ਼ਵੀ ਬਣ ਗਿਆ ਹੈ। ਇਸ ਲਈ ਸਾਡੇ ਸਾਹਿਤਕ ਸਰੋਕਾਰ ਵੀ ਇਸ ਪਾਸੇ ਵਿਗਸਣੇ ਚਾਹੀਦੇ ਹਨ। ਯਹੂਦੀਆਂ ਦੇ ਨਸਲਘਾਤ ਪਿੱਛੋਂ ਇਜ਼ਰਾਇਲ ਦੇਸ਼ ਦੀ ਘਾੜਤ ਲਈ ਉਨ੍ਹਾਂ ਦੀ ਸੁਹਿਰਦਤਾ, ਸਪਸ਼ਟਤਾ ਅਤੇ



ਦ੍ਰਿੜ੍ਹਤਾ ਵੇਖਣਯੋਗ ਹੈ। ਇੱਥੇ ਹੀ ਬੱਸ ਨਹੀਂ ਫਲਸਫੇ ਅਤੇ ਵਿਗਿਆਨ ਦੇ ਖੇਤਰ ਵਿੱਚ ਜਿਵੇਂ ਯਹੂਦੀਆਂ ਨੇ ਦੁਨੀਆਂ ਅੰਦਰ ਲੋਹਾ ਮਨਵਾਇਆ ਇਹ 'ਇਕ ਦੇਸ਼ ਦਾ ਜਨਮ', 'ਆਈਨਸਟੀਨ' ਅਤੇ 'ਫਰਾਂਜ਼ ਕਾਫ਼ਕਾ' ਲੇਖਾਂ ਵਿਚੋਂ ਵੇਖਿਆ ਜਾ ਸਕਦਾ ਹੈ। ਬੇਸ਼ੱਕ ਪੱਛਮੀ ਤਾਕਤਾਂ ਨੇ ਇਜ਼ਰਾਇਲ ਦੀ ਸਥਾਪਨਾ ਲਈ ਸਹਾਇਤਾ ਕੀਤੀ ਪਰ ਇਸ ਰਚਨਾ ਵਿੱਚੋਂ ਪਤਾ ਲੱਗਦਾ ਹੈ ਕਿ ਯਹੂਦੀਆਂ ਨੂੰ ਇਜ਼ਰਾਇਲ ਥਾਲੀ 'ਚ ਪਰੋਸ ਕੇ ਨਹੀਂ ਸੀ ਮਿਲਿਆ, ਨਾ ਕਦੇ ਮਿਲਿਆ ਕਰਦਾ ਹੈ। ਇਜ਼ਰਾਇਲ ਦੀ ਸਥਾਪਨਾ ਲਈ ਵੱਡੇ-ਵੱਡੇ ਯਹੂਦੀ ਕਾਰੋਬਾਰੀਆਂ ਅਤੇ ਵਿਗਿਆਨੀਆਂ ਨੇ ਪੱਛਮੀ ਮੁਲਕਾਂ ਚੋਂ ਉੱਠ ਕੇ ਇਜ਼ਰਾਇਲ ਦੇ ਉਜਾੜ ਤੇ ਰੇਤਲੇ ਇਲਾਕਿਆਂ ਨੂੰ ਆਬਾਦ ਕੀਤਾ। ਪੰਜਾਬ ਦਾ ਨੌਜਵਾਨ ਘਰ-ਘਾਟ ਵੇਚ ਕੇ ਵਿਦੇਸ਼ਾਂ ਵਿੱਚ ਸਦੀਵੀ ਟਿਕਾਣਾ ਬਣਾ ਰਿਹਾ ਹੈ।

ਹਥਲੀ ਕਿਤਾਬ 'ਮਹਾਭਾਰਤ ਤੋਂ ਵਿਸ਼ਵਯੁੱਧ ਤੱਕ' ਆਪਣੇ ਮੂਲ ਸੁਭਾ ਕਰਕੇ ਕੁਦਰਤੀ ਤੌਰ 'ਤੇ ਇਸ ਪੁਸਤਕ ਲੜੀ ਦਾ ਹਿੱਸਾ ਬਣਦੀ ਹੈ। ਇਹ ਪੁਸਤਕ ਵੈਦਿਕ ਮਿਥਿਹਾਸਕ ਮਹਾਕਾਵਿ ਦੀ ਅਹਿਮ ਪਾਤਰ ਦਰੋਪਤੀ ਅਤੇ ਵੀਹਵੀਂ ਸਦੀ ਦੇ ਵਿਸ਼ਵਯੁੱਧ ਵਿੱਚ ਪੰਜਾਬ ਤੇ ਭਾਰਤ ਦੇ ਸਿਪਾਹੀਆਂ ਦੀ ਦਾਸਤਾਨ ਪੇਸ਼ ਕਰਦੀ ਹੈ। ਇਹ ਰਚਨਾ ਪਾਠਕ ਨੂੰ ਬੁੱਧ ਧਰਮ ਦੇ ਰੌਸ਼ਨ ਚਿਰਾਗ ਬੁੱਧਘੋਸ਼, ਸੂਫੀ ਅਸਮਾਨ ਦੇ ਚੰਨ ਮੌਲਾਨਾ ਰੂਮੀ ਦੀ ਰਚਨਾ, ਵੈਦਿਕ ਦਰਸ਼ਨਵੇਤਾ ਸ੍ਰੀ ਅਰਬਿੰਦੋ, ਮਹਾਨ ਕਵੀ ਐਜ਼ਰਾਪਾਉਂਡ, ਨੋਬੇਲ ਪੁਰਸਕਾਰ ਵਿਜੇਤਾ ਮੋ ਯਾਂ ਅਤੇ ਪ੍ਰਸਿੱਧ ਸਾਹਿਤਕਾਰ ਤੇ ਚਿੰਤਕ ਸਿਕੰਦਰ ਸੋਲਜ਼ੇਨਿਤਸਿਨ ਨਾਲ ਰੂਬਰੂ ਕਰਵਾਉਂਦੀ ਹੈ। ਵਿਸ਼ਵ ਧਰਮ, ਸਾਹਿਤ ਅਤੇ ਸਿਆਸਤ ਦੇ ਨਾਲ-ਨਾਲ ਭੂਸ਼ਣ ਧਿਆਨਪੁਰੀ, ਪ੍ਰੋ. ਹਰਬੰਸ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ ਅਤੇ ਪ੍ਰੋ. ਕੁਲਵੰਤ ਸਿੰਘ ਗਰੇਵਾਲ ਜਿਹੇ ਪੰਜਾਬੀ ਅਦਬ ਤੇ ਗੁਰਮਤਿ ਦੇ ਨਾਮਵਰ ਹਸਤਾਖਰਾਂ ਦੀ ਯਾਦ ਨੂੰ ਪਾਠਕ ਦੇ ਮਨ-ਮਸਤਕ ਅੰਦਰ ਦਰਜ ਕਰਵਾਉਂਦੀ ਹੈ।

ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਇਸ ਕਿਤਾਬ ਦਾ ਸਭ ਤੋਂ ਅਹਿਮ ਹਿੱਸਾ ਹੈ। ਇਸ ਸ਼ਹੀਦੀ ਸਾਕੇ ਨੂੰ ਪੜ੍ਹਨ ਦੇ ਪਲਾਂ ਵਿੱਚੋਂ ਪਾਠਕ ਲਈ ਜੁਗਾਂ ਦੇ ਅਨੁਭਵ ਪ੍ਰਗਟ ਹੋ ਸਕਦੇ ਹਨ। ਪ੍ਰੋ. ਪੰਨੂ ਦੇ ਕਥਨ ਅਨੁਸਾਰ 'ਰਿਬੇਰੋ ਦੀ ਆਪਬੀਤੀ' ਸਚਮੁਚ ਹੀ ਕਾਜ਼ੀ ਨੂਰ ਮੁਹੰਮਦ ਦੇ ਅਠਾਰਵੀਂ ਸਦੀ ਦੇ ਸਿੱਖਾਂ ਬਾਰੇ ਕੀਤੇ ਬਿਆਨ ਵਰਗੀ ਰਚਨਾ ਹੈ। ਰਿਬੇਰੋ ਲਿਖਤੀ ਗਵਾਹੀ ਦਿੰਦਾ ਹੈ ਕਿ ਦੇਸ਼ ਦਾ ਪ੍ਰਧਾਨ ਮੰਤਰੀ ਨਵੰਬਰ ਚੁਰਾਸੀ ਘਾਣ ਦੇ ਦੋਸ਼ੀਆਂ ਖਿਲਾਫ ਗੱਲ ਸੁਣਨ ਲਈ ਵੀ ਤਿਆਰ ਨਹੀਂ ਸੀ, ਪੰਜਾਬ ਵਿੱਚ ਪੁਲਿਸ ਤੇ ਕੇਂਦਰੀ ਬਲਾਂ ਵੱਲੋਂ ਕੀਤੇ ਜਾਂਦੇ ਅਤਿਆਚਾਰ ਨੂੰ ਕੇਂਦਰੀ ਸ਼ਹਿ ਮਿਲਦੀ ਸੀ ਅਤੇ ਜਰਾਇਮ ਪੇਸ਼ਾ ਲੋਕਾਂ ਨੂੰ ਨਕਲੀ ਖਾੜਕੂ ਬਣਾਇਆ ਜਾਂਦਾ ਰਿਹਾ। ਰਿਬੇਰੋ ਜਿਹੇ ਜਿੰਮੇਵਾਰ ਅਹੁਦਿਆਂ ਤੇ ਰਹੇ ਬੰਦੇ ਦੇ ਇਹ ਇਕਬਾਲੀਆ ਬਿਆਨ ਬੇਹੱਦ ਮਹੱਤਵਪੂਰਨ ਹਨ।

ਸਾਹਿਬਜ਼ਾਦਿਆਂ ਦੀ ਸ਼ਹਾਦਤ ਅਤੇ ਸਿੱਖ ਸੰਘਰਸ਼ ਬਾਹਰੋਂ ਬੇਸ਼ਕ ਹੋਰ ਦੁਨਿਆਵੀ ਜੰਗਾਂ ਵਾਂਗ ਹੀ ਜਾਪਣ ਪਰ ਹਕੀਕਤ ਵਿੱਚ ਇਹ ਨਿਰੋਲ ਰੂਪ ਵਿੱਚ ਇਲਾਹੀ ਕਦਰਾਂ ਕੀਮਤਾਂ ਲਈ ਕੀਤਾ ਗਿਆ ਸੰਘਰਸ਼ ਹੈ। ਸਿੱਖਾਂ ਤੋਂ ਇਲਾਵਾ ਵਿਰੋਧੀ ਵੀ ਇਸ ਗੱਲ ਦੀ ਗਵਾਹੀ ਭਰਦੇ ਰਹੇ ਹਨ।

ਡਾ. ਦਲੀਪ ਕੌਰ ਟਿਵਾਣਾ ਨੇ ਪਹਿਲੀ ਪੁਸਤਕ ਦੀ ਭੂਮਿਕਾ ਵਿੱਚ ਲਿਖਿਆ- 'ਪੰਨੂ ਸਮੇਂ ਤੇ ਸਥਾਨ ਤੋਂ ਪਾਰ ਵਿਚਰਦਿਆਂ ਵਕਤ ਦੀ ਧੂੜ ਹੇਠ ਧੁੰਦਲੇ ਹੋ ਰਹੇ ਅਤੇ ਝਮੇਲਿਆਂ ਭਰੀ ਆਧੁਨਿਕ ਜਿੰਦਗੀ ਵਿੱਚ ਗੁੰਮ ਗਵਾਚ ਰਹੇ ਹੀਰੇ ਮੋਤੀਆਂ ਨੂੰ ਸਾਡੇ ਦ੍ਰਿਸ਼ਟੀਗੋਚਰ ਕਰਦਾ ਹੈ। ਕਈ ਵਾਰੀ ਉਨ੍ਹਾਂ ਨੂੰ ਨਵੀਂ ਦ੍ਰਿਸ਼ਟੀ ਅਤੇ ਨਵੇਂ ਦ੍ਰਿਸ਼ਟੀਕੋਣ ਤੋਂ ਵਧੇਰੇ ਪਿਆਰੇ ਅਤੇ ਮੁੱਲਵਾਨ ਬਣਾ ਕੇ ਸਾਡੇ ਮਨ ਬੁਧੀ ਤੋਂ ਅਗਾਂਹ ਧੁਰ ਸਾਡੇ ਦਿਲ ਤੱਕ ਪਹੁੰਚਾ ਦਿੰਦਾ ਹੈ ਜਿਹੜੇ ਕੋਮਲ ਭਾਵੀ ਲੋਕਾਂ ਦੀ ਕਾਇਆ ਕਲਪ ਕਰਨ ਦੇ ਵੀ ਸਮਰੱਥ ਹੁੰਦੇ ਨੇ .....। ਇਹ ਉਸਦੇ ਬਿਆਨ ਦੀ ਸਮਰੱਥਾ ਹੈ ਕਿ ਗੂਹੜ ਗਿਆਨ ਦੀਆਂ ਗੱਲਾਂ ਵੀ ਉਹ ਹਨੇਰੇ ਵਿੱਚ ਜਗਦੇ ਜੁਗਨੂਆਂ ਵਾਂਗ ਸਾਡੇ ਆਲੇ ਦੁਆਲੇ ਬਿਖੇਰ ਕੇ ਲੁਭਾਉਣੀਆਂ ਬਣਾ ਦਿੰਦਾ ਹੈ।'

ਸਾਹਿਤ ਸਿਰਜਣਾ ਦੇ ਸਾਖੀ ਰੂਪ ਨੇ ਇੱਕੀਵੀਂ ਸਦੀ ਅੰਦਰ ਆਪਣੀ ਪੂਰੀ ਪ੍ਰਤਿਭਾ ਅਤੇ ਜਲੌਂ ਸਹਿਤ ਮੁੜ ਦੀਦਾਰ ਦਿੱਤੇ ਹਨ। ਪ੍ਰੋਫ਼ੈਸਰ ਪੂਰਨ ਸਿੰਘ ਅਨੁਸਾਰ ਅਸਲੀ ਤੇ ਸੁੱਚਾ ਸਾਹਿਤ ਮਹਾਤਮਾਂ ਲੋਕਾਂ ਦੇ ਅੰਮ੍ਰਿਤ ਬਚਨ ਹੁੰਦੇ ਹਨ ਅਤੇ ਸਾਹਿਤ ਮਹਾਂ ਪੁਰਖਾਂ ਦੇ ਪਰਛਾਵਿਆਂ ਵਿਚ ਪਲਦਾ ਹੈ। "ਓ ਭੋਲਿਓ! ਸਾਹਿਤ ਨਾ ਉਪਜਦਾ ਹੈ ਨਾ ਬੀਜਿਆ ਜਾਂਦਾ ਹੈ, ਨਾ ਬਣਦਾ ਹੈ; ਬੀ ਹਰ ਇਕ ਸ਼ੈ ਦਾ ਹੈ, ਪਰ ਸਾਹਿਤ ਬਿਨਾ ਬੀ ਦੇ ਮੀਂਹ ਵਾਂਗ ਅਰਸ਼ੋਂ ਵਰ੍ਹਦਾ ਹੈ ਤੇ ਇਕ ਇਕ ਕਤਰੇ ਵਿਚ ਲੱਖ ਲੱਖ ਬਾਗ ਹਨ।" ਇਸ ਪੁਸਤਕ ਲੜੀ ਦੇ ਰੂਪ ਵਿੱਚ ਵਡਮੁੱਲੀ ਸਾਹਿਤਕ ਦਾਤ ਝੋਲੀ ਪੈਣ 'ਤੇ ਪ੍ਰੋਫ਼ੈਸਰ ਹਰਪਾਲ ਸਿੰਘ ਪੰਨੂ ਅਤੇ ਸਮੂਹ ਪੰਜਾਬੀ ਪਾਠਕਾਂ ਨੂੰ ਮੁਬਾਰਕ ਅਤੇ ਸ਼ੁਭ-ਕਾਮਨਾਵਾਂ।

ਹਰਦੇਵ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ

ਫਤਿਹਗੜ੍ਹ ਸਾਹਿਬ



# ਦਰੋਪਤੀ

ਮਹਾਂਭਾਰਤ ਜਹਾਨ ਦਾ ਅਜਿਹਾ ਕਲਾਸਿਕ ਗ੍ਰੰਥ ਹੈ ਜਿਸ ਦੀਆਂ ਹਰ ਸਦੀ ਵਿੱਚ ਨਵੀਆਂ ਵਿਆਖਿਆਵਾਂ ਹੋਣਗੀਆਂ। ਇਸ ਵਿਚਲਾ ਕੋਈ ਪਾਤਰ ਅਜਿਹਾ ਨਹੀਂ ਜਿਸ ਵਿੱਚ ਵਚਿਤਰਤਾ ਦੀ ਘਾਟ ਹੋਵੇ। ਕੀ ਅਜਿਹੀ ਰਚਨਾ ਕੋਈ ਹੋਰ ਦੇਖੀ ਜਿਸ ਵਿਚਲਾ ਧਰਮ-ਪੁੱਤਰ ਜੂਆ ਖੇਲ੍ਹੇ, ਜੂਏ ਵਿੱਚ ਔਰਤ ਸਮੇਤ ਹਰ ਵਸਤ ਹਾਰ ਦਏ ਤੇ ਧਰਮ ਯੁੱਧ ਕਰਦਿਆਂ ਝੂਠ ਬੋਲੇ, ਜਿਸ ਵਿੱਚ ਭਗਵਾਨ ਦਾ ਇਕੋ ਇਕ ਮਨੋਰਥ ਯੁੱਧ ਜਿਤਣਾ ਹੈ, ਇਸ ਮਨੋਰਥ ਦੀ ਪ੍ਰਾਪਤੀ ਵਾਸਤੇ ਬੇਸ਼ੱਕ ਸਾਜ਼ਸ਼ਾਂ ਰਚਣੀਆਂ ਪੈਣ, ਨੈਤਿਕਤਾ ਤਿਆਗਣੀ ਪਵੇ। ਜਿਨ੍ਹਾਂ ਕੌਰਵਾਂ ਨੂੰ ਖਲਨਾਇਕ ਵਜੋਂ ਪੇਸ਼ ਕੀਤਾ ਜਾਵੇ ਉਹ ਸਦਾਚਾਰ ਉੱਪਰ ਕਾਇਮ ਰਹਿਣ ਅਤੇ ਉਨ੍ਹਾਂ ਵਿੱਚ ਕਰਣ ਵਰਗਾ ਦਾਨਵੀਰ ਹੋਵੇ ਜਿਹੜਾ ਸਾਜ਼ਿਸ਼ਾਂ ਤੋਂ ਵਾਕਫ ਹੋਣ ਦੇ ਬਾਵਜੂਦ ਆਪਣੀ ਜਾਨ ਦੀ ਖੇਡ ਹਾਰ ਜਾਵੇ। ਇਸ ਵਿਚਲੇ ਕਿਸੇ ਕਿਸੇ ਪਾਤਰ ਉੱਪਰ ਕਦੀ ਕਦਾਈ ਪਾਠਕ/ਦਰਸ਼ਕ ਨੂੰ ਗੁੱਸਾ ਆ ਸਕਦਾ ਹੈ, ਨਫ਼ਰਤ ਪੈਦਾ ਨਹੀਂ ਹੁੰਦੀ। ਕੌਰਵ ਅਤੇ ਪਾਂਡਵ ਇਕ ਖਾਨਦਾਨ ਦੇ ਬੱਚੇ ਹਨ ਤਾਂ ਵੀ ਉਹ ਦੋ ਸੱਭਿਆਤਾਵਾਂ ਦੇ ਪ੍ਰਤੀਨਿੱਧ ਹਨ, ਮਹਾਂਭਾਰਤ ਇਕ ਪਰਿਵਾਰ ਵਿਚਲਾ ਝਗੜਾ ਨਹੀਂ, ਦੋ ਸੱਭਿਅਤਾਵਾਂ ਦੀ ਟੱਕਰ ਵੀ ਹੈ। ਦੇਖੀਏ ਇਹ ਕੀ ਭਾਣਾ ਵਾਪਰਿਆ ਹੈ।

ਮੇਰੀ ਇਹ ਲਿਖਤ ਕਿਸੇ ਖੋਜ ਗ੍ਰੰਥ ਉੱਪਰ ਆਧਾਰਿਤ ਬੌਧਿਕ ਟਿੱਪਣੀ ਨਹੀਂ ਇਸ ਕਰਕੇ ਇਸ ਅੰਦਰਲੇ ਅੰਦਾਜ਼ਿਆਂ ਉੱਪਰ ਨੁਕਤਾਚੀਨੀ ਹੋ ਸਕਦੀ ਹੈ, ਰੱਦ ਕੀਤਾ ਜਾ ਸਕਦਾ ਹੈ। ਬਚਪਨ ਵਿੱਚ ਰਾਮਾਇਣ ਮਹਾਂਭਾਰਤ ਦੀਆਂ ਸਾਖੀਆਂ ਵਡੇਰਿਆਂ ਤੋਂ ਸੁਣੀਆਂ, ਪੜ੍ਹੀਆਂ, ਰਾਮਲੀਲਾ ਖੂਬ ਦੇਖੀ ਜਿਸ ਵਿੱਚ ਮਖੌਲੀਏ ਤੋਂ ਬਿਨਾਂ ਮੇਰੀ ਹੋਰ ਕਿਸੇ ਪਾਤਰ ਵਿੱਚ ਦਿਲਚਸਪੀ ਨਹੀਂ ਹੁੰਦੀ ਸੀ। ਜਦੋਂ ਦਿੱਸਣ ਲਗਦਾ, ਸਰੋਤੇ ਉਕਤਾ ਰਹੇ ਹਨ, ਨੀਂਦ ਆਉਣ ਲੱਗੀ ਹੈ, ਮਖੌਲੀਆ ਮੰਚ ਉੱਪਰ ਪ੍ਰਗਟ ਹੁੰਦਾ, ਉਨੀਂਦਰੇ ਦਰਸ਼ਕਾਂ ਨੂੰ ਆਖਦਾ, "ਆਓ ਭਾਈਓ ਭੈਣੋ ਜੈਆਂ ਬੁਲਾਈਏ- ਬੋਲ ਸੀਆਪਤੀ ਰਾਮ ਚੰਦਰ ਕੀ ਜੈ, ਬੋਲ ਧਰਤੀ ਮਾਤਾ ਕੀ ਜੈ, ਬੋਲ ਮਹਾਂਬਲੀ ਹਨੂਮਾਨ ਕੀ ਜੈ।" ਦਰਸ਼ਕ ਜੈਆਂ ਦਾ ਹੁੰਗਾਰਾ ਮੱਠਾ ਦਿੰਦੇ ਤਾਂ ਮਖੌਲੀਆ ਜੋਸ਼ ਨਾਲ ਆਖਦਾ, "ਜਦੋਂ ਜੈਆਂ ਦੀ ਬੱਸ ਹੋ ਜਾਵੇ, ਉਦੋਂ ਜੈਕਾਰਾ ਕੰਮ ਕਰਦਾ ਹੈ", "ਬੋਲੇ ਸੋ ਨਿਹਾਲ।" ਸਰੋਤਿਆਂ ਵੱਲੋਂ

ਗਰਜਵੀਂ ਆਵਾਜ਼ ਵਾਪਸ ਆਉਂਦੀ, "ਸਤਿ ਸ੍ਰੀ ਆਕਾਲ।" ਜੈਕਾਰੇ ਉਪਰੰਤ ਫੇਰ ਰਾਮਲੀਲਾ ਸ਼ੁਰੂ ਹੋ ਜਾਂਦੀ।

ਪੁਰਾਤਨ ਭਾਰਤ ਵਿੱਚ ਦੋ ਪਰੰਪਰਾਵਾਂ ਬਰਾਬਰ ਚੱਲੀਆਂ, ਇਕ ਪਿਤਾ ਪ੍ਰਧਾਨ ਤੇ ਦੂਜੀ ਮਾਤਾ ਪ੍ਰਧਾਨ ਪਰੰਪਰਾ। ਪਿਤਾ ਪ੍ਰਧਾਨ ਸਮਾਜ ਵਿੱਚ ਪਰਿਵਾਰ ਦਾ ਮੁਖੀ ਮਰਦ ਹੁੰਦਾ ਸੀ ਜਿਸ ਨੂੰ ਇਕ ਤੋਂ ਵਧੀਕ ਪਤਨੀਆਂ ਰੱਖਣ ਦਾ ਹੱਕ ਸੀ ਤੇ ਖਾਨਦਾਨ ਦਾ ਨਾਮ ਉਸ ਦੇ ਨਾਮ ਨਾਲ ਚਲਦਾ ਸੀ। ਇਨ੍ਹਾਂ ਦਾ ਦੇਵਤਾ ਮਰਦ ਹੁੰਦਾ ਸੀ। ਦੂਜੇ ਪਾਸੇ ਔਰਤ ਪ੍ਰਧਾਨ ਸਮਾਜ ਵਿੱਚ ਧਰਮ ਮਾਤਾਰਾਣੀ ਰਾਹੀਂ ਚਲਦਾ ਸੀ, ਪਰਿਵਾਰ ਦੀ ਮਾਲਕ ਔਰਤ ਇਕ ਤੋਂ ਵਧੀਕ ਮਰਦਾਂ ਨਾਲ ਵਿਆਹ ਕਰਨ ਦੀ ਹੱਕਦਾਰ ਹੁੰਦੀ ਅਤੇ ਪਰਿਵਾਰ ਦਾ ਨਾਮ ਮਾਂ ਅਧੀਨ ਚਲਦਾ ਸੀ। ਪਹਿਲੀ ਪਰੰਪਰਾ ਵਿੱਚ ਜੇ ਬੱਚੇ ਨੂੰ ਪੁੱਛਿਆ ਜਾਂਦਾ- ਤੂੰ ਕਿਸਦਾ ਪੁੱਤਰ ਹੈ ਤਾਂ ਉੱਤਰ ਵਿੱਚ ਪਿਤਾ ਦਾ ਨਾਮ ਦਸਦਾ, ਦੂਜੀ ਪਰੰਪਰਾ ਵਿਚਲਾ ਬੱਚਾ ਮਾਂ ਦਾ ਨਾਮ ਦਸਦਾ। ਮਹਾਂਭਾਰਤ ਵਿੱਚ ਪਾਂਡਵ ਮਾਂ-ਪ੍ਰਧਾਨ ਪਰੰਪਰਾ ਦੇ ਅਤੇ ਕੌਰਵ ਪਿਤਰ ਪ੍ਰਧਾਨ ਪਰੰਪਰਾ ਦੇ ਪ੍ਰਤੀਨਿੱਧ ਹਨ।

ਜੇ ਇਲਾਕਾਈ ਵੰਡ ਕਰਨੀ ਹੋਵੇ ਤਾਂ ਕੁਰੂਖੇਤਰ ਤੋਂ ਲੈ ਕੇ ਪੱਛਮ ਵਾਲੇ ਪਾਸੇ ਸਿੰਧ ਤੱਕ ਤੇ ਉੱਤਰ ਵੱਲ ਅਫ਼ਗਾਨਿਸਤਾਨ ਤੱਕ ਦਾ ਇਲਾਕਾ ਪਿਤਰ ਪ੍ਰਧਾਨ ਸਮਾਜ ਦਾ ਹੈ। ਇਸ ਵਿੱਚ ਅਜੋਕਾ ਹਰਿਆਣਾ, ਹਿਮਾਚਲ, ਪੰਜਾਬ, ਪਾਕਿਸਤਾਨ, ਅਫਗਾਨਿਸਤਾਨ ਅਤੇ ਈਰਾਨ ਸ਼ਾਮਲ ਕਰ ਸਕਦੇ ਹਾਂ। ਕੁਰੂਖੇਤਰ ਦੇ ਪੂਰਬ ਅਤੇ ਦੱਖਣ ਵੱਲ ਦਾ ਇਲਾਕਾ ਮਾਂ ਪ੍ਰਧਾਨ ਪਾਂਡਵਾਂ ਦੀ ਪਰੰਪਰਾ ਦਾ ਹੈ। ਇਨ੍ਹਾਂ ਦੋ ਸੱਭਿਆਚਾਰਾਂ ਨੂੰ ਆਰੀਆ ਅਤੇ ਦਰਾਵੜ ਸੱਭਿਆਚਾਰ ਦੇ ਨਾਵਾਂ ਅਧੀਨ ਵੰਡਣਾ ਵੀ ਮੁਨਾਸਬ ਨਹੀਂ ਲਗਦਾ ਕਿਉਂਕਿ ਮੱਧ ਭਾਰਤ ਦਰਾਵੜ ਨਹੀਂ ਹੈ। ਕੌਰਵਾਂ ਦੀ ਮਾਂ ਗਾਂਧਾਰੀ ਹੈ। ਗਾਂਧਾਰੀ ਦਾ ਨਾਮ ਉਸ ਦੇ ਸ਼ਹਿਰ ਤੋਂ ਪਿਆ ਹੈ। ਅੱਜ ਦੇ ਕੰਧਾਰ ਦਾ ਪੁਰਾਤਨ ਨਾਮ ਗਾਂਧਾਰ ਸੀ, ਯਾਨੀ ਕਿ ਸੁਗੰਧੀਆਂ ਦਾ ਦੇਸ਼। ਗੰਧ ਮਾਇਨੇ ਸੁਗੰਧੀ, ਗਾਂਧਾਰ ਦੀ ਗਾਂਧਾਰੀ। ਕੌਰਵਾਂ ਵਿਚਲਾ ਮਰਦ ਕਈ ਔਰਤਾਂ ਨਾਲ ਵਿਆਹ ਕਰਵਾਉਂਦਾ ਹੈ। ਉਧਰ ਪਾਂਡਵ ਭਰਾ ਆਪਣੇ ਪਿਤਾ ਦੀ ਸੰਤਾਨ, ਯਾਨੀ ਕਿ ਪਾਂਡੂਪੁੱਤਰ ਨਹੀਂ, ਕੁੰਤੀਪੁੱਤਰ ਹਨ। ਅਰਜਨ ਨਾਲ ਗੀਤਾ ਵਿੱਚ ਸੰਵਾਦ ਰਚਾਉਂਦੇ ਕ੍ਰਿਸ਼ਨ ਜੀ ਉਸਨੂੰ ਕਦੀ ਕੌਂਤੇਅ ਆਖਦੇ ਹਨ ਜਿਸ ਦਾ ਅਰਥ ਹੈ ਕੁੰਤੀ-ਪੁੱਤਰ, ਕਦੀ ਪਾਰਥ ਆਖਦੇ ਹਨ, ਪ੍ਰਿਥਾ ਦਾ ਬੇਟਾ, ਕੁੰਤੀ ਦਾ ਦੂਜਾ ਨਾਮ ਪ੍ਰਿਥਾ ਸੀ। ਪਾਂਡੂ, ਸੰਤਾਨ ਉਤਪਤੀ ਕਰਨ ਦੇ ਸਮਰੱਥ ਨਹੀਂ ਤਦ ਵੀ ਕੁੰਤੀ ਪੁੱਤਰਾਂ ਦੀ ਮਾਂ ਹੈ। ਦਰੋਪਤੀ ਪੰਜ ਮਰਦਾਂ ਦੀ ਔਰਤ ਹੋਣ ਦੇ ਬਾਵਜੂਦ ਸਤਿਕਾਰਯੋਗ ਹੈ। ਇੱਥੇ ਯਾਦ ਰੱਖਣਯੋਗ ਤੱਥ ਇਹ ਹੈ ਕਿ ਦਰੋਪਤੀ ਪਾਂਡਵ ਕਲਚਰ ਵਿੱਚ ਸਤਿਕਾਰਯੋਗ ਹੈ, ਕੌਰਵ ਕਲਚਰ ਵਿੱਚ ਨਹੀਂ। ਚੀਰ-ਹਰਨ ਦੀ ਘਟਨਾ ਵਕਤ ਦੁਸ਼ਾਸਨ, ਦੁਰਯੋਧਨ ਅਤੇ ਕਰਣ ਜਿਹੜੇ ਲਫ਼ਜ਼ ਦਰੋਪਤੀ ਵਾਸਤੇ ਇਸਤੇਮਾਲ



ਕਰਦੇ ਹਨ ਉਹ ਬੇਇਜ਼ਤੀਪੂਰਨ ਹਨ, ਵਧੀਕ ਮਰਦਾਂ ਦੀ ਪਤਨੀ ਹੋਣ ਦੀ ਗਾਲ ਵਜੋਂ ਸਭ ਤੋਂ ਘਿਨਾਉਣਾ ਵਿਸ਼ੇਸ਼ਣ ਵੇਸ਼ਿਆ ਵਰਤਿਆ ਗਿਆ।

ਯੁਧਿਸਟਰ ਖ਼ੁਸ਼ਹਾਲ ਦੇਸ਼ ਦਾ ਸੁਖੀ ਮਹਾਰਾਜਾ ਹੈ। ਉਸਦੇ ਮੁਕਾਬਲੇ ਕੌਰਵਾਂ ਦਾ ਰਾਜ ਛੋਟਾ ਵੀ ਹੈ, ਕਮਜ਼ੋਰ ਵੀ। ਆਪਣੀ ਸ਼ਾਨੋਸ਼ੌਕਤ ਦਿਖਾਉਣ ਹਿਤ ਪਾਂਡਵਾਂ ਵੱਲੋਂ ਦੁਰਯੋਧਨ ਨੂੰ ਮਹਿਲ ਆਉਣ ਦਾ ਸੱਦਾ ਦੇਣਾ ਸਹੀ ਹੈ ਪਰ ਸੁੱਕੇ ਥਾਂ ਨੂੰ ਪਾਣੀ ਅਤੇ ਵਗਦੇ ਪਾਣੀ ਨੂੰ ਸੁੱਕਾ ਮੈਦਾਨ ਸਮਝਣ ਦਾ ਭੁਲੇਖਾ ਉਸਨੇ ਇਸ ਲਈ ਖਾਧਾ ਕਿਉਂਕਿ ਮਹਿਲ ਬਣਾਇਆ ਹੀ ਇਸ ਤਰ੍ਹਾਂ ਦਾ ਸੀ ਕਿ ਭੁਲੇਖਾ ਲੱਗ ਜਾਏ। ਭੁਲੇਖਾ ਖਾਧੇ ਮਹਾਰਾਜੇ ਉੱਪਰ ਹੱਸਣ ਦਾ ਅਧਿਕਾਰ ਤਾਂ ਬਰਦਾਸ਼ਤ ਕੀਤਾ ਜਾ ਸਕਦਾ ਹੈ, "ਅੰਨ੍ਹੇ ਦੇ ਅੰਨ੍ਹੇ ਪੁੱਤਰ", ਵਾਕ ਇਸਤੇਮਾਲ ਕਰਨਾ ਚੰਗੀ ਸਭਿਅਤਾ ਦੀ ਨਿਸ਼ਾਨੀ ਨਹੀਂ।

ਚੀਰ-ਹਰਨ ਦੀ ਘਟਨਾ ਵਧੀਕ ਦੁਖਦਾਇਕ ਹੈ। ਇਹ ਘਟਨਾ ਮਹਾਂਭਾਰਤ ਕਥਾ ਨੂੰ ਦੁਫਾੜ ਕਰ ਦਿੰਦੀ ਹੈ। ਇਕ ਚੀਰਹਰਨ ਤੋਂ ਪਹਿਲਾਂ ਦਾ ਮਹਾਂਭਾਰਤ ਹੈ, ਦੂਜਾ ਚੀਰਹਰਨ ਤੋਂ ਬਾਅਦ ਵਾਲਾ। ਚੀਰ-ਹਰਨ ਤੋਂ ਪਹਿਲਾਂ ਕੌਰਵ ਅਤੇ ਪਾਂਡਵ ਸ਼ਰੀਕ ਹਨ, ਚੀਰਹਰਨ ਤੋਂ ਬਾਅਦ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਦੁਸ਼ਮਣ, ਆਖਰ ਖਾਨਦਾਨਾ ਦੀ ਖੌਫ਼ਨਾਕ ਤਬਾਹੀ। ਚੀਰਹਰਨ ਵਕਤ ਦੇ ਸੰਵਾਦ ਜਜ਼ਬਾਤੀ ਤਾਂ ਹਨ ਹੀ, ਦਰਸ਼ਕਾਂ ਨੂੰ ਉਲਝਣ ਵਿੱਚ ਵੀ ਪਾਉਂਦੇ ਹਨ। ਦੁਸ਼ਾਸਨ ਹੱਥੋਂ ਨਿਰਵਸਤਰ ਹੋਣ ਵਕਤ ਦਰੋਪਤੀ ਭੀਸ਼ਮ ਪਿਤਾਮਾ ਨੂੰ ਆਖਦੀ ਹੈ, "ਧਰਮ ਦੀ ਰਾਖੀ ਕਰੋ ਪਿਤਾਮਾ। ਖਾਮੋਸ਼ ਦਰਸ਼ਕ ਬਣ ਕੇ ਨਾ ਬੈਠੋ।" ਭੀਸ਼ਮ ਪਿਤਾਮਾ ਆਖਦੇ ਹਨ, "ਧਰਮ ਡੂੰਘੀ ਚੀਜ਼ ਹੈ ਦਰੋਪਤੀ। ਇਹ ਸੌਖਿਆਂ ਸਮਝ ਵਿੱਚ ਨਹੀਂ ਆਉਂਦਾ।" ਫਿਰ ਦਰੋਪਤੀ ਦੀ ਤਾਕਤਵਰ ਦਲੀਲ ਹੈ, "ਯੁਧਿਸ਼ਟਰ ਪਹਿਲਾਂ ਖ਼ੁਦ ਨੂੰ ਜੂਏ ਵਿੱਚ ਦਾਅ ਤੇ ਲਾ ਕੇ ਹਾਰ ਚੁੱਕਾ ਹੈ। ਹਾਰੇ ਹੋਏ ਬੰਦੇ ਨੂੰ ਕੀ ਹੱਕ ਹੈ ਕਿ ਮੈਨੂੰ, ਦਰੋਪਤੀ ਨੂੰ ਦਾਅ ਉੱਤੇ ਲਾਏ ਤੇ ਹਾਰੇ।" ਵਿਦੁਰ ਅਤੇ ਦੁਰਯੋਧਨ ਦਾ ਛੋਟਾ ਭਰਾ ਵਿਕਰਣ, ਕੇਵਲ ਦੋ ਜਣੇ ਉਸਦੇ ਹੱਕ ਵਿੱਚ ਹਾਅ ਦਾ ਨਾਅਰਾ ਮਾਰਦੇ ਹਨ, ਬਾਕੀ ਦੀ ਮਜਲਿਸ ਬੇਬਸ ਹੋ ਕੇ ਬੈਠੀ ਰਹਿੰਦੀ ਹੈ। ਕੌਰਵ ਆਖਦੇ ਹਨ, "ਕਿਉਂ ? ਕੀ ਔਰਤ, ਮਰਦ ਦੀ ਸੰਪਤੀ ਨਹੀਂ ? ਯੁਧਿਸ਼ਟਰ ਕੋਲ ਅਜੇ ਬਚੀ ਹੋਈ ਜਾਇਦਾਦ ਬਕਾਇਆ ਸੀ ਜੋ ਉਹ ਦਾਅ ਤੇ ਲਾ ਸਕਦਾ ਸੀ।"

ਦਰੋਪਤੀ ਦਾ ਦੁਖ ਸਮਝ ਵਿੱਚ ਆਉਂਦਾ ਹੈ, ਉਸ ਦੀਆਂ ਦਲੀਲਾਂ ਕਾਇਲ ਨਹੀਂ ਕਰਦੀਆਂ। ਦਰੋਪਤੀ ਉਸ ਵਕਤ ਦੀ ਔਰਤ ਹੈ ਜਿਸ ਵਕਤ ਵਰਣ-ਆਸ਼ਰਮ ਪ੍ਰਥਾ ਕੇਵਲ ਪ੍ਰਵਾਨਿਤ ਨਹੀਂ, ਸਤਿਕਾਰਯੋਗ ਸੀ, ਵਰਣ-ਆਸ਼ਰਮ ਨੂੰ ਮੰਨਣਾ ਹੀ ਧਰਮ ਸੀ। ਇਸ ਪ੍ਰਥਾ ਵਿੱਚ ਔਰਤ, ਪਸ਼ੂ, ਜ਼ਮੀਨ ਆਦਿਕ ਸਭ ਧਨ ਹਨ। ਗੁਰਬਾਣੀ ਵਿੱਚ ਔਰਤ ਧਨੁ ਹੈ ਤੇ ਰੱਬ ਪਤੀ, ਸਾਰੀ ਬਾਣੀ ਧਨ-ਪਿਰ ਦੇ ਵਿਜੋਗ ਸੰਜੋਗ ਦੀ ਕਥਾ ਹੈ।

ਦਰੋਪਤੀ ਇਸ ਪ੍ਰਥਾ ਅਨੁਸਾਰ ਸਵੰਬਰ ਦੌਰਾਨ ਕਰਣ ਬਾਰੇ ਪੁੱਛਦੀ ਹੈ- ਇਹ ਕਿਸ ਕੁਲ ਦਾ ਜੁਆਨ ਹੈ ? ਜਦੋਂ ਦੱਸਿਆ ਜਾਂਦਾ ਹੈ ਇਹ ਉਚ ਕੁਲ ਦਾ ਰਾਜ-ਕੁਮਾਰ ਨਹੀਂ, ਸਵੰਬਰ ਵਿੱਚੋਂ ਬਾਹਰ ਕੱਢ ਦਿੰਦੀ ਹੈ। ਦੁਰਯੋਧਨ ਐਲਾਨ ਕਰਦਾ ਹੈ- ਮੈਂ ਇਸਨੂੰ ਅੰਗਦੇਸ ਦਿੱਤਾ, ਇਹ ਅੰਗਰਾਜ ਕਰਣ ਹੈ, ਸਾਡਾ ਸਤਿਕਾਰਯੋਗ ਰਾਜਾ। ਤਦ ਵੀ ਉਹ ਸੂਤ-ਪੁੱਤਰ ਹੈ, ਰਾਜਾ ਹੋ ਗਿਆ ਤਾਂ ਕੀ ? ਹੈ ਤਾਂ ਨੀਵੀਂ ਕੁਲ ਦਾ। ਬੇਇੱਜ਼ਤ ਹੋ ਕੇ ਆਖਰ ਕਰਣ ਮੁਕਾਬਲੇ ਵਿੱਚੋਂ ਬਾਹਰ ਹੋਇਆ।

ਕ੍ਰਿਸ਼ਨ ਜੀ ਖਤਰਨਾਕ ਦਾਉ ਖੇਡਦਿਆਂ ਆਖਰ ਕਰਣ ਕੋਲ ਜਾ ਕੇ ਉਸਨੂੰ ਦਸਦੇ ਹਨ ਕਿ ਤੂੰ ਸੂਤਪੁਤਰ ਨਹੀਂ, ਕੁੰਤੀਪੁੱਤਰ ਹੈਂ, ਤਾਂ ਵੀ ਕਰਣ ਡੋਲਦਾ ਨਹੀਂ, ਆਖਦਾ ਹੈ, "ਮੇਰੇ ਮਾਪੇ ਉਹ ਨਹੀਂ ਜਿਹੜੇ ਮੈਨੂੰ ਸੁੱਟ ਗਏ, ਉਹ ਹਨ ਜਿਨ੍ਹਾਂ ਗਲ ਨਾਲ ਲਾਇਆ।" ਕ੍ਰਿਸ਼ਨ ਜੀ ਫਿਰ ਮਨਾਉਣ ਦਾ ਯਤਨ ਕਰਦੇ ਹਨ ਤਾਂ ਕਰਣ ਆਖਦਾ ਹੈ, "ਮੈਂ ਸਾਰੇ ਭਰਾਵਾਂ ਵਿੱਚੋਂ ਵੱਡਾ ਹਾਂ। ਕਿਰਪਾ ਕਰਕੇ ਤੁਸੀਂ ਯੁੱਧ ਤੋਂ ਪਹਿਲਾਂ ਪਾਂਡਵਾਂ ਨੂੰ ਨਾ ਦੱਸਣਾ ਕਿ ਮੈਂ ਉਨ੍ਹਾਂ ਦਾ ਵੱਡਾ ਭਰਾ ਹਾਂ ਕਿਉਂਕਿ ਪਤਾ ਲੱਗਣ ਤੇ ਯੁਧਿਸ਼ਟਰ ਆਪਣਾ ਰਾਜਭਾਗ ਮੈਨੂੰ ਸੌਂਪ ਦਏਗਾ ਤੇ ਮੈਂ ਇਹ ਰਾਜਭਾਗ ਦੁਰਯੋਧਨ ਨੂੰ ਦੇ ਦਿਆਂਗਾ। ਕੇਵਲ ਦੁਰਯੋਧਨ ਹੈ ਉਹ ਸ਼ਖ਼ਸ ਜਿਸ ਨੇ ਮੈਨੂੰ ਮਾਣਯੋਗ ਰੁਤਬਾ ਦਿੱਤਾ। ਮੌਤ ਯਕੀਨੀ ਹੈ, ਤਾਂ ਵੀ ਯੁੱਧ ਹੋਣ ਦਿਉ।"

ਵਰਣਾਸ਼ਰਮ ਪਰੰਪਰਾ ਪਾਲਦਿਆਂ ਦਰੋਪਤੀ ਨੂੰ ਹੱਕ ਮਿਲ ਗਿਆ ਕਿ ਕਰਣ ਸਵੰਬਰ ਵਿੱਚੋਂ ਬਾਹਰ ਹੋ ਜਾਏ। ਚੀਰਹਰਨ ਵਕਤ ਦਰੋਪਤੀ ਭੁੱਲ ਜਾਂਦੀ ਹੈ ਕਿ ਇਸੇ ਪਰੰਪਰਾ ਨੇ ਉਸਨੂੰ ਮਰਦ ਦੀ ਸੰਪਤੀ ਬਣਾਇਆ ਸੀ।

ਹਾਥੀ ਦਾ ਨਾਮ ਅਸ਼ਵਥਾਮਾ ਹੈ, ਦਰੋਣਾਚਾਰਜ ਦੇ ਬੇਟੇ ਦਾ ਨਾਮ ਵੀ ਇਹੋ। ਯੁੱਧ ਦੌਰਾਨ ਹਾਥੀ ਮਰ ਗਿਆ, ਦਰੋਣਾਚਾਰਜ ਨੂੰ ਖਬਰ ਦਿੱਤੀ ਗਈ ਤਾਂ ਉਸਨੇ ਕਿਹਾ- ਕੇਵਲ ਯੁਧਿਸ਼ਟਰ ਸੱਚ ਬੋਲਦਾ ਹੈ। ਮੈਂ ਉਸਨੂੰ ਪੁੱਛਦਾ ਹਾਂ ਕਿ ਕੀ ਇਹ ਖ਼ਬਰ ਸਹੀ ਹੈ ਕਿ ਮੇਰਾ ਪੁੱਤਰ ਮਰ ਗਿਆ ਹੈ ? ਯੁਧਿਸ਼ਟਰ ਝੂਠ ਬੋਲਕੇ ਆਖਦਾ ਹੈ, "ਹਾਂ ਗੁਰੂ ਜੀ, ਸਹੀ ਹੈ, ਅਸ਼ਵਥਾਮਾ ਮਰ ਗਿਆ ਹੈ।" ਖ਼ਬਰ ਸੁਣਦਿਆਂ ਦਰੋਣ ਹਥਿਆਰ ਸੁੱਟ ਦਿੰਦੇ ਹਨ। ਇਸ ਘਟਨਾ ਦਾ ਜ਼ਿਕਰ ਕਰਦਿਆਂ ਵੇਦ ਵਿਆਸ ਲਿਖਦੇ ਹਨ- ਧਰਮਪੁੱਤਰ ਯੁਧਿਸ਼ਟਰ ਦਾ ਜਿਹੜਾ ਰਥ ਹਵਾ ਵਿੱਚ ਉੱਡਦਾ ਹੁੰਦਾ ਸੀ, ਇਸ ਝੂਠੇ ਵਾਕ ਸਦਕਾ ਜ਼ਮੀਨ ਉੱਪਰ ਡਿੱਗਾ।

ਵਿਕਰਣ ਦਾ ਵਾਕ ਹੈ, "ਸ਼ਿਕਾਰ, ਸ਼ਰਾਬ, ਜੂਆ ਅਤੇ ਵਿਭਚਾਰ ਸਲਤਨਤਾਂ ਦਾ ਭੋਗ ਪਾ ਦਿੰਦੇ ਹਨ।"

ਬੀ.ਆਰ. ਚੋਪੜਾ ਵੱਲੋਂ ਤਿਆਰ ਕੀਤੀ ਟੈਲੀਵਿਜ਼ਨ ਕਥਾ ਮਹਾਂਭਾਰਤ ਸਾਰੇ



ਸੰਸਾਰ ਨੇ ਦੇਖੀ ਅਤੇ ਮਾਣੀ। ਉਸਨੇ ਇਕ ਹੋਰ ਡਰਾਮਾ ਤਿਆਰ ਕੀਤਾ ਜਿਸਦਾ ਨਾਮ ਹੈ *ਮੇਕਿੰਗ 'ਦ ਮਹਾਂਭਾਰਤ*। ਇਸ ਵਿੱਚ ਉਸਨੇ ਉਹ ਘਟਨਾਵਾਂ ਰਿਕਾਰਡ ਕੀਤੀਆਂ ਹਨ ਜੋ ਮਹਾਂਭਾਰਤ ਫਿਲਮਾਉਣ ਦੌਰਾਨ ਵਾਪਰੀਆਂ। ਚੋਪੜਾ ਦਸਦਾ ਹੈ, "ਜਿਹੜੀ ਕੁੜੀ ਆਖ਼ਰ ਦਰੋਪਤੀ ਦਾ ਰੋਲ ਕਰਨ ਵਾਸਤੇ ਚੁਣੀ ਗਈ, ਕਦੀ ਐਕਟਿੰਗ ਕਰਨ ਤੋਂ ਪਹਿਲਾਂ ਕਦੀ ਐਕਟਿੰਗ ਤੋਂ ਬਾਅਦ ਉਹ ਰੋਣੋ ਈ ਨਾ ਹਟਦੀ। ਸਾਨੂੰ ਮੁਸ਼ਕਲ ਤਾਂ ਆਉਂਦੀ ਪਰ ਧਰਵਾਸ ਮਿਲਦਾ, ਸਹੀ ਕੁੜੀ ਦੀ ਚੋਣ ਹੋਈ।" ਅਰਜਨ ਦਾ ਰੋਲ ਕਰਨ ਵਾਲਾ ਜੁਆਨ ਮੁਸਲਮਾਨ ਫਿਰੋਜ਼ਖਾਨ ਦਸਦਾ ਹੈ, "ਸਾਲ ਤੋਂ ਵਧੀਕ ਸਮਾਂ ਰਿਕਾਰਡਿੰਗ ਦੌਰਾਨ ਅਸੀਂ ਇਕੋ ਖਾਨਦਾਨ ਵਾਂਗ ਬਿਤਾਇਆ। ਜਦੋਂ ਵਾਪਸ ਆਪਣੇ ਘਰ ਆਏ, ਸਾਨੂੰ ਆਪਣੇ ਘਰ ਅਜੀਬ ਲੱਗੇ, ਪਰਿਵਾਰ ਦੇ ਜੀਅ ਅਜਨਬੀ ਲੱਗੇ। ਮੈਂ ਉਸ ਦੁਨੀਆ ਵਿੱਚ ਰਹਿੰਦਾ ਰਿਹਾ ਜਿੱਥੇ ਰੱਬ ਮੇਰਾ ਰਥਵਾਨ ਹੁੰਦਾ ਸੀ। ਤੁਸੀਂ ਗੀਤਾ ਕਿਤਾਬਾਂ ਵਿੱਚੋਂ ਪੜ੍ਹੀ, ਮੈਂ ਰੱਬ ਦੇ ਸਾਹਮਣੇ ਬੈਠ ਕੇ ਉਸਦੇ ਮੂੰਹੋਂ ਸੁਣੀ।"

ਮਹਾਂਭਾਰਤ ਦੇ ਅਖ਼ੀਰ ਵਿੱਚ ਪਾਂਡਵ ਦਰੋਪਤੀ ਸਮੇਤ ਫੈਸਲਾ ਕਰਦੇ ਹਨ ਕਿ ਹਿਮਾਲਾ ਉੱਪਰ ਚੜ੍ਹੀਏ ਤੇ ਸੰਸਾਰ ਤੋਂ ਵਿਦਾਇਗੀ ਲਈਏ। ਸਭ ਤੋਂ ਪਹਿਲਾਂ ਦਰੋਪਤੀ ਦਾ ਬਰਫ਼ ਉੱਪਰੋਂ ਪੈਰ ਫਿਸਲਿਆ, ਮੌਤ ਹੋਈ। ਕਥਾ ਦਾ ਅੰਤ ਕਰਦਿਆਂ ਵੇਦ ਵਿਆਸ ਇਕ ਤੋਂ ਬਾਅਦ ਇਕ ਪਾਤਰ ਨੂੰ ਵਿਛੜਦਿਆਂ ਦਿਖਾਉਂਦਾ ਹੈ ਤੇ ਮੌਤ ਦਾ ਕਾਰਨ ਦੱਸਦਾ ਹੈ। ਦਰੋਪਤੀ ਸਭ ਤੋਂ ਪਹਿਲੋਂ ਇਸ ਲਈ ਡਿੱਗੀ ਕਿਉਂਕਿ ਪੰਜ ਪਾਂਡਵਾਂ ਦਾ ਉਸ ਉੱਪਰ ਬਰਾਬਰ ਅਧਿਕਾਰ ਸੀ ਪਰ ਅਰਜਨ ਉਸਨੂੰ ਬਾਕੀਆਂ ਤੋਂ ਵਧੀਕ ਚੰਗਾ ਲਗਦਾ ਸੀ, ਅਰਜਨ ਨੂੰ ਵਧੀਕ ਪਿਆਰ ਕਰਦੀ ਸੀ ਜੋ ਅਨੁਚਿਤ ਸੀ।

ਇਸ ਘਟਨਾ ਵਕਤ ਮੇਰੇ ਸਾਹਮਣੇ ਮਨਮੋਹਨ ਬਾਵਾ ਆ ਜਾਂਦਾ ਹੈ। ਉਹ ਜੋ ਲਿਖਦਾ ਹੈ, ਸੋ ਮਹਾਂਭਾਰਤ ਵਿੱਚ ਵਿਆਸ ਵੱਲੋਂ ਨਹੀਂ ਲਿਖਿਆ ਗਿਆ। ਬਾਵਾ ਅਨੁਸਾਰ, "ਬਰਫ ਤੋਂ ਪੈਰ ਫਿਸਲਿਆ ਦਰੋਪਤੀ ਡਿਗੀ, ਸਿਰ ਵਿੱਚ ਸਖ਼ਤ ਸੱਟ ਲੱਗੀ। ਭੀਮ ਤੇਜ਼ੀ ਨਾਲ ਉਸ ਕੋਲ ਆਇਆ, ਸਿਰ ਆਪਣੀ ਗੋਦ ਵਿੱਚ ਰੱਖ ਕੇ ਕਿਹਾ, "ਤੂੰ ਹੁਣ ਜਾਣ ਲੱਗੀ ਹੈਂ ਪਾਂਚਾਲੀ। ਆਖ਼ਰੀ ਖਾਹਿਸ਼ ?" ਦਰੋਪਤੀ ਨੇ ਕਿਹਾ- "ਆਖ਼ਰੀ ਖਾਹਿਸ਼ ? ਤੁਸੀਂ ਭਗਵਾਨ ਹੋ ਜੋ ਆਖਰੀ ਖਾਹਿਸ਼ ਪੂਰੀ ਕਰੋਗੇ ?" ਭੀਮ ਨੇ ਕਿਹਾ- "ਭਗਵਾਨ ਅਗੇ ਮੈਂ ਪ੍ਰਾਰਥਨਾ ਕਰਾਂਗਾ ਪਾਂਚਾਲੀ। ਆਖਰੀ ਖਾਹਿਸ਼ ਦੱਸ।" ਦਰੋਪਤੀ ਨੇ ਕਿਹਾ- "ਦਿਲ ਕਰਦੈ ਇਕ ਵਾਰ ਫੇਰ ਜਹਾਨ ਵਿੱਚ ਆਈਏ। ਆਪਣੇ ਰਿਸ਼ਤੇ ਨਵੇਂ ਹੋਣ। ਤੁਸੀਂ ਪੰਜੇ ਮੇਰੇ ਭਰਾ ਹੋਵੋ, ਮੈਂ ਤੁਹਾਡੀ ਛੋਟੀ ਭੈਣ।" ਭੀਮ ਨੇ ਪੁੱਛਿਆ- ਅਜਿਹਾ ਖਿਆਲ ਤੇਰੇ ਦਿਲ ਵਿੱਚ ਕਿਉਂ ਆਇਆ ਪਾਂਚਾਲੀ ?" ਦਰੋਪਤੀ ਨੇ ਕਿਹਾ- ਮੈਂ ਤੁਹਾਡੀ ਭੈਣ ਹੁੰਦੀ, ਤੁਸੀਂ ਮਰ ਜਾਣਾ ਸੀ, ਚੀਰਹਰਨ ਨਹੀਂ ਸੀ ਹੋਣ ਦੇਣਾ; ਕਿਉਂਕਿ ਪਤਨੀ ਸਾਂ, ਤੁਸੀਂ ਜੂਏ ਵਿੱਚ ਹਾਰੀ ਅਤੇ ਚੀਰਹਰਨ ਹੁੰਦਾ ਦੇਖਿਆ।"

ਭਾਈ ਗੁਲਾਮ ਮੁਹੰਮਦ ਚਾਂਦ ਪੰਜਾਬੀ ਯੂਨੀਵਰਸਿਟੀ ਦੇ ਗੁਰੂ ਗੋਬਿੰਦ ਸਿੰਘ ਭਵਨ ਵਿੱਚ ਕੀਰਤਨ ਕਰਨ ਆਏ। ਭਾਈ ਮਰਦਾਨਾ ਦੇ ਵਾਰਸ ਭਾਈ ਸਾਹਿਬ ਨੇ ਭਾਈ ਗੁਰਦਾਸ ਦੀ ਵਾਰ ਵਿਚਲੀ ਪੌੜੀ ਗਾਈ ਜਿੱਥੇ ਕੇਸੋਂ ਪਕੜ ਪਾਂਚਾਲੀ ਬਾਂਦੀ ਲਿਆਂਦੀ ਜਾ ਰਹੀ ਹੈ। ਕੀਰਤਨ ਦੌਰਾਨ ਉਨ੍ਹਾਂ ਦੱਸਿਆ, "ਵੱਡੇ ਵਡੇਰੇ ਇਸ਼ਾਰਿਆਂ ਰਾਹੀਂ ਰਮਜ਼ਾਂ ਸਮਝਾਇਆ ਕਰਦੇ ਹਨ। ਪੰਜ ਪਾਂਡੋ ਅਸਲ ਵਿੱਚ ਪੰਜ ਵਿਕਾਰ ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਹਨ ਤੇ ਆਪਾਂ ਸਾਰੇ ਦਰੋਪਤੀਆਂ ਹਾਂ। ਜਿਹੜੀ ਦਰੋਪਤੀ ਇਨ੍ਹਾਂ ਪੰਜਾਂ ਨੂੰ ਖ਼ਸਮ ਧਾਰਨ ਕਰੇਗੀ ਉਸਦਾ ਚੀਰਹਰਨ ਹੋਣਾ ਯਕੀਨੀ ਹੈ।"

ਮਹਾਂਭਾਰਤ ਦਾ ਜਹਾਨ ਵਚਿੱਤਰ ਵੀ ਹੈ ਵਿਸ਼ਾਲ ਵੀ, ਵੇਦ ਵਿਆਸ ਏਨਾ ਆਤਮਵਿਸ਼ਵਾਸੀ ਕਥਾਕਾਰ, ਕਿ ਖ਼ੁਦ ਲਿਖਿਆ, "ਇਸ ਗ੍ਰੰਥ ਵਿੱਚ ਜੋ ਹੈ, ਸੋ ਜਹਾਨ ਵਿੱਚ ਹੋਰ ਥਾਈਂ ਵੀ ਮਿਲੇਗਾ, ਜੋ ਇਸ ਵਿੱਚ ਨਹੀਂ ਹੈ, ਸੋ ਹੋਰ ਕਿਤੇ ਨਹੀਂ।"

ਪੀੜ ਪਰਵਤ ਹੋ ਗਈ ਹੈ, ਅਬ ਪਿਘਲਨੀ ਚਾਹੀਏ।
ਇਸ ਹਿਮਾਲਯ ਸੇ ਕੋਈ ਗੰਗਾ ਨਿਕਲਨੀ ਚਾਹੀਏ॥

–ਦੁਸ਼ਿਅੰਤ ਕੁਮਾਰ

❐



# ਕਵੀ ਐਜ਼ਰਾਪਾਊਂਡ

ਐਜ਼ਰਾਪਾਊਂਡ ਨੂੰ ਅਮਰੀਕਣ ਕਵੀ ਆਖਣਾ ਮੁਨਾਸਿਬ ਨਹੀਂ ਹੈ। ਉਸਦਾ ਨਾਂ ਅੰਤਰਰਾਸ਼ਟਰੀ ਸਾਹਿਤ ਦੀਆਂ ਉਨ੍ਹਾਂ ਕੁਝ ਕੁ ਵਿਸ਼ੇਸ਼ ਹਸਤੀਆਂ ਵਿੱਚ ਲਿਆ ਜਾਂਦਾ ਹੈ ਜਿਨ੍ਹਾਂ ਨੇ ਆਪਣੇ ਯੁੱਗ ਵਿੱਚ ਤਾਂ ਕਲਾ ਚੇਤਨਾ ਦੀ ਅਗਵਾਈ ਕਰਨੀ ਹੀ ਸੀ, ਆਉਣ ਵਾਲੀਆਂ ਸਦੀਆਂ ਵਿੱਚ ਵੀ ਜਿਨ੍ਹਾਂ ਦੀ ਰਹਿਨੁਮਾਈ ਲਈ ਸਗਲ ਸੰਸਾਰ ਦਾ ਸੌਂਦਰਯ ਰਿਣੀ ਰਹੇਗਾ। ਕੁਝ ਕੁ ਖ਼ਬਤੀ ਲੋਕਾਂ ਨੇ ਉਸ ਨੂੰ ਅਸਾਧਾਰਣ ਪ੍ਰਤਿਭਾ ਵਾਲਾ ਅਲੌਕਿਕ ਅਜੂਬਾ ਕਿਹਾ, ਜਿਹੋ ਜਿਹਾ ਨਾ ਕਦੀ ਪੈਦਾ ਹੋਇਆ ਹੈ ਨਾ ਹੋਣਾ ਹੈ, ਕੁਝ ਇਕ ਦੂਸਰੀ ਪਰਕਾਰ ਦੇ ਲੋਕਾਂ ਨੇ ਉਸ ਦੀ ਵਿਚਾਰਧਾਰਾ ਨੂੰ ਘਿਰਣਾ ਕੀਤੀ ਅਤੇ ਉਸ ਨੂੰ ਉਲਾਰ ਬਿਰਤੀਆਂ ਵਾਲਾ ਬੌਧਿਕ ਪ੍ਰਪੰਚ ਕਹਿਕੇ ਤ੍ਰਿਸਕਾਰਿਆ। ਪਾਬਲੋ ਨਾਰੂਦਾ ਨਾਲ ਮੁਕਾਬਲੇ ਕਰਕੇ ਉਸ ਨੂੰ ਛੁਟਿਆਉਣਾ ਅਗਾਂਹ ਵਧੂ ਸਾਹਿਤਿਕ ਮਹਿਫਲਾਂ ਦਾ ਸ਼ੌਕ ਬਣ ਗਿਆ। ਪ੍ਰੈਸ ਦੇ ਇਕ ਵਰਗ ਨੇ ਤਾਂ ਨਿਰੰਤਰ ਪ੍ਰਯਤਨਸ਼ੀਲ ਹੋ ਕੇ ਇਹ ਸਿਧ ਕਰਨ ਦਾ ਯਤਨ ਕੀਤਾ ਕਿ ਐਜ਼ਰਾਪਾਊਂਡ ਵਿੱਚ ਥੋੜੀ ਬਹੁਤ ਸਾਹਿਤਿਕ ਪ੍ਰਤਿਭਾ ਤਾਂ ਹੈ ਪਰ ਉਹ ਅਗਰਗਾਮੀ ਨਹੀਂ ਹੈ। ਉਸ ਦੇ ਸਮਰਥਨ ਵਿੱਚ ਅਤੇ ਵਿਰੋਧ ਵਿੱਚ ਕੀਤੀਆਂ ਗਈਆਂ ਅਜਿਹੀਆਂ ਕੋਸ਼ਿਸ਼ਾਂ ਵਿਅਰਥ ਗਈਆਂ ਕਿਉਂਕਿ ਕੋਸ਼ਿਸ਼ਾਂ ਕਰਨ ਨਾਲ ਪੁਸ਼ਕਿਨ, ਬੋਰਿਸਪਾਸਤਰਨਾਕ ਅਤੇ ਸਿਕੰਦਰ ਸੋਲਜੇਨਿਤਸਿਨ ਨੂੰ ਵੀ ਕੋਈ ਨਹੀਂ ਛੁਟਿਆ ਸਕਿਆ ਅਤੇ ਨਾ ਮਾਸਕੋ ਰੇਡੀਓ ਦਾ ਸ਼ੋਰ ਸ਼ੋਲੋਖੋਵ ਨੂੰ ਇਸ ਤੋਂ ਵਧੀਕ ਵਡਿੱਤਣ ਪ੍ਰਦਾਨ ਕਰ ਸਕਿਆ ਹੈ ਜਿੰਨੀ ਵਡਿੱਤਣ ਦਾ ਅਧਿਕਾਰੀ ਉਸ ਨੂੰ ਸਵਿਸ ਨੋਬਲ ਅਕਾਦਮੀ ਨੇ ਬਣਾ ਦਿੱਤਾ। ਬਾਦਸ਼ਾਹ ਮੀਨਾਂਦਰ ਨੇ ਬੋਧੀ ਭਿਖਸ਼ੂ ਨਾਗਸੈਨ ਨੂੰ ਪੁੱਛਿਆ– ਸਾਰਿਆਂ ਭਿੱਖੂਆਂ ਵਾਂਗ ਤੁਸੀਂ ਆਖਦੇ ਹੋ ਸਾਕਯਮੁਨੀ ਮਹਾਨ ਸੀ; ਪਰ ਤੁਸੀਂ ਉਨ੍ਹਾਂ ਨੂੰ ਦੇਖਿਆ ਨਹੀਂ ਅਤੇ ਨਾ ਉਨ੍ਹਾਂ ਦੇ ਉਪਦੇਸ਼ ਉਨ੍ਹਾਂ ਦੇ ਮੁੱਖੋਂ ਸੁਣੇ ਹਨ। ਫਿਰ ਮੈਂ ਕਿਵੇਂ ਜਾਣ ਸਕਦਾ ਹਾਂ ਕਿ ਗੌਤਮ ਮਹਾਨ ਸੀ? ਨਾਗਸੈਨ ਨੇ ਉੱਤਰ ਦਿੱਤਾ– ਬੁੱਧ ਦੇ ਦਰਸ਼ਨ ਨਹੀਂ ਕੀਤੇ ਪਰ ਮੈਂ ਸਮੁੰਦਰ ਦੇਖਿਆ ਹੈ। ਕੀ ਆਪ ਨੇ ਸਮੁੰਦਰ ਤੱਕਿਆ ਹੈ?

–ਹਾਂ, ਮੀਨਾਂਦਰ ਨੇ ਕਿਹਾ– ਕਈ ਵੇਰ ਸਮੁੰਦਰ ਕਿਨਾਰੇ ਸੈਰਾਂ ਕੀਤੀਆਂ ਹਨ।

–ਤੁਸੀਂ ਕਿਵੇਂ ਜਾਣਿਆ ਸਮੁੰਦਰ ਵਿਸ਼ਾਲ ਹੈ? ਨਾਗਸੈਨ ਨੇ ਪੁੱਛਿਆ।

–ਕਿਉਂਕਿ ਅੱਖਾਂ ਨੂੰ ਉਹ ਬਹੁਤ ਵੱਡਾ ਪ੍ਰਤੀਤ ਹੁੰਦਾ ਹੈ, ਬਾਦਸ਼ਾਹ ਨੇ ਜਵਾਬ ਦਿੱਤਾ।

–ਪਰ, ਨਾਗਸੈਨ ਨੇ ਕਿਹਾ– ਪ੍ਰਤੀਤ ਹੋਣਾ ਗਿਆਨ ਨਹੀਂ ਹੁੰਦਾ। ਜੇ ਹੁੰਦਾ ਵੀ ਹੈ ਤਾਂ ਇਹ ਅਲਪ ਗਿਆਨ ਹੁੰਦਾ ਹੈ। ਸਮੁੰਦਰ ਵਿਸ਼ਾਲ ਪ੍ਰਤੀਤ ਹੁੰਦਾ ਹੈ ਇਹ ਨਜ਼ਰ ਦਾ ਭੁਲੇਖਾ ਹੋ ਸਕਦਾ ਹੈ। ਸੀਮਤ ਨਿਗਾਹ ਝੀਲ ਨੂੰ ਵੀ ਵਿਸ਼ਾਲ ਆਖੇਗੀ। ਸੋ, ਅਜਿਹਾ ਪ੍ਰਤੀਤ ਹੋਣਾ ਅਸ਼ੁੱਧ ਗਿਆਨ ਹੈ, ਹੋਰ ਕੋਈ ਉਦਾਹਰਣ ਦਿਉ ਜਿਸ ਤੋਂ ਸਿੱਧ ਹੋਏ ਕਿ ਸਮੁੰਦਰ ਵਿਸ਼ਾਲ ਹੈ।

–ਮੈਨੂੰ ਅਜਿਹਾ ਪਤਾ ਨਹੀਂ ਹੈ ਨਾਗਸੈਨ। ਕਿਰਪਾ ਕਰਕੇ ਤੁਸੀਂ ਹੀ ਦੱਸੋ ਕਿ ਫਿਰ ਸਮੁੰਦਰ ਵਿਸ਼ਾਲ ਕਿਵੇਂ ਹੈ।

–ਦੇਖੋ ਮਹਾਰਾਜ, ਨਾਗਸੈਨ ਨੇ ਕਿਹਾ– ਬਰਸਾਤ ਸ਼ੁਰੂ ਹੁੰਦੀ ਹੈ ਤਾਂ ਸਭ ਨਦੀਆਂ ਦਰਿਆਵਾਂ ਵਿੱਚ ਹੜ੍ਹ ਆ ਜਾਂਦੇ ਹਨ। ਝੀਲਾਂ ਅਤੇ ਛੱਪੜ ਉਛਲ ਜਾਂਦੇ ਹਨ। ਪਰ ਕੀ ਕਦੀ ਆਪ ਨੇ ਸਮੁੰਦਰ ਨੂੰ ਪਾਣੀ ਨਾਲ ਭਰ ਕੇ ਨੱਕੋ ਨੱਕ ਹੋ ਕੇ ਉਛਲਿਆ ਦੇਖਿਆ ਹੈ ?

–ਨਹੀਂ ਨਾਗਸੈਨ, ਬਾਦਸ਼ਾਹ ਨੇ ਕਿਹਾ– ਸੈਂਕੜੇ ਨਦੀਆਂ ਦਾ ਪਾਣੀ ਵੀ ਸਮੁੰਦਰ ਨੂੰ ਕਿਨਾਰਿਆਂ ਤੋਂ ਬਾਹਰ ਨਹੀਂ ਉਛਾਲ ਸਕਦਾ।

–ਤਾਂ ਫਿਰ, ਨਾਗਸੈਨ ਨੇ ਕਿਹਾ– ਤੁਸੀਂ ਸੋਕੇ ਦੇ ਦਿਨਾਂ ਵਿੱਚ ਇਹ ਵੀ ਦੇਖਿਆ ਹੋਵੇਗਾ ਕਿ ਛੱਪੜ, ਝੀਲਾਂ, ਨਦੀਆਂ ਸਰੋਵਰ ਸਭ ਸੁੱਕ ਜਾਂਦੇ ਹਨ। ਖੁਸ਼ਕ ਹਵਾਵਾਂ ਵਗਦੀਆਂ ਹਨ, ਦਰਿਆਵਾਂ ਦਾ ਪਾਣੀ ਸਮੁੰਦਰ ਵਿੱਚ ਪੈਣਾ ਬੰਦ ਹੋ ਜਾਂਦਾ ਹੈ, ਪਰ ਕਦੀ ਅਜਿਹਾ ਵੀ ਹੋਇਆ ਹੈ ਕਿ ਸਮੁੰਦਰ ਸੁੱਕ ਗਿਆ ਹੋਵੇ ?

–ਨਹੀਂ ਨਾਗਸੈਨ ਮੈਂ ਅਜਿਹਾ ਨਹੀਂ ਦੇਖਿਆ ਕਿ ਸਮੁੰਦਰ ਖੁਸ਼ਕ ਹੋ ਗਿਆ ਹੋਵੇ। ਉਹ ਤਾਂ ਹਮੇਸ਼ਾਂ ਹਮੇਸ਼ਾਂ ਤੋਂ ਲਹਿਰਾ ਰਿਹਾ ਹੈ।

–ਇਸ ਤੋਂ ਸਿੱਧ ਹੋ ਗਿਆ ਕਿ ਸਮੁੰਦਰ ਵਿਸ਼ਾਲ ਹੈ ਮਹਾਰਾਜ। ਉਹ ਘਟਦਾ ਵਧਦਾ ਨਹੀਂ। ਮੈਂ ਹਜ਼ਾਰਾਂ ਪੁਸਤਕਾਂ ਪੜ੍ਹੀਆਂ ਹਨ ਜਿਨ੍ਹਾਂ ਵਿੱਚ ਸਾਕਯਮੁਨੀ ਦੀ ਉਪਮਾ ਕੀਤੀ ਮਿਲਦੀ ਹੈ ਪਰ ਉਹਨਾਂ ਪੁਸਤਕਾਂ ਦੁਆਰਾ ਬੁੱਧ ਦੀ ਸ਼ਖਸ਼ੀਅਤ ਜਿੱਡੀ ਸੀ, ਉਸ ਤੋਂ ਵੱਡੀ ਨਹੀਂ ਹੋ ਸਕੀ। ਇਵੇਂ ਹੀ ਮੈਂ ਹਜ਼ਾਰਾਂ ਪੁਸਤਕਾਂ ਦਾ ਜਿਹੜੀਆਂ ਉਹਨਾਂ ਦੀ ਨਿੰਦਿਆ ਨਾਲ ਭਰਪੂਰ ਹਨ, ਅਧਿਐਨ ਕੀਤਾ ਹੈ ਪਰ ਉਹਨਾਂ ਪੁਸਤਕਾਂ ਦੁਆਰਾ ਵੀ ਬੁੱਧ ਦੀ ਸ਼ਖਸ਼ੀਅਤ ਜਿੱਡੀ ਸੀ, ਉਸ ਤੋਂ ਛੋਟੀ ਨਹੀਂ ਹੋ ਸਕੀ। ਇਸ ਕਰਕੇ ਮੈਂ ਆਖਦਾ ਹਾਂ ਮਹਾਰਾਜ, ਕਿ ਗੌਤਮ ਬੁੱਧ ਸਾਕਯਮੁਨੀ ਮਹਾਨ ਸਨ। ਸਾਰੇ ਗਿਆਨਵਾਨ ਪੁਰਸ਼ਾਂ ਦੀ ਉਹਨਾਂ ਬਾਰੇ ਇਹੋ ਰਾਇ ਹੈ।

ਉਪਮਾ ਅਤੇ ਨਿੰਦਿਆ ਦੋਵਾਂ ਦੀ ਪ੍ਰਵਾਹ ਕਰਨ ਬਗੈਰ ਐਜ਼ਰਾਪਾਊਂਡ ਅੱਧੀ



ਸਦੀ ਤੱਕ ਸਾਹਿਤ ਰਚਨਾ ਦੀ ਤਪੱਸਿਆ ਵਿੱਚ ਮਗਨ ਰਿਹਾ। ਆਪਣੇ ਸਮੇਂ ਦੀ ਬਹੁਚਰਚਿਤ ਬਹੁਪੱਖੀ ਸ਼ਖਸ਼ੀਅਤ ਸੀ ਉਹ।

ਐਜ਼ਰਾਪਾਊਂਡ ਜਿਹੜਾ ਸਰਵਪ੍ਰਥਮ ਕਵੀ ਸੀ ਦੂਜੇ ਦਾਰਸ਼ਨਿਕ ਸੀ, ਤੀਜੇ ਨਿਰਪੱਖ ਬੁਧੀਵਾਨ ਆਲੋਚਕ ਸੀ ਤੇ ਚੌਥੇ ਪ੍ਰਸਿੱਧ ਅਰਥਸ਼ਾਸਤਰੀ ਹੋਇਆ, ਆਪਣੇ ਆਪ ਵਿੱਚ ਨਵੀਨ ਪਰ ਅਮੀਰ ਵਿਚਾਰਧਾਰਾ ਦੀ ਸੰਪੂਰਨ ਦੁਨੀਆ ਸੀ। ਆਦਿ ਜੁਗਾਦਿ ਤੋਂ ਜਿਹੜਾ ਅੰਮ੍ਰਿਤ ਸਾਗਰ ਅਸਮਾਨ ਤੋਂ ਧਰਤੀ ਵਲ ਤੁਰਿਆ ਆਉਂਦਾ ਹੈ, ਲੋਕ ਜਿਸਦੀ ਵਿਸ਼ਾਲਤਾ ਅਤੇ ਡੂੰਘਾਣ ਤੋਂ ਭੈ ਖਾਂਦੇ ਹੋਏ ਵੀ ਇਸ ਦੀਆਂ ਬੂੰਦਾਂ ਨੂੰ ਤਾਂਘਦੇ ਹਨ ਪਰ ਵੰਚਿਤ ਰਹਿ ਜਾਂਦੇ ਹਨ, ਐਜ਼ਰਾਪਾਊਂਡ ਲੋਕਾਂ ਨੂੰ ਉਸਦੇ ਕਿਨਾਰੇ ਤੇ ਲੈ ਗਿਆ। ਉਸ ਤੋਂ ਪਹਿਲਾਂ ਵਾਲਟ ਵਿਟਮੈਨ ਅਤੇ ਟੀ.ਐਸ. ਈਲੀਅਟ ਨੇ ਵੀ ਅਮਰੀਕਨ ਯੂਰਪੀਅਨ ਬੱਚਿਆਂ ਨੂੰ ਸਮੁੰਦਰ ਵਿੱਚ ਤਾਰੀਆਂ ਲੁਆਈਆਂ ਸਨ ਪਰ ਪਿਆਰ ਨਾਲ। ਐਜ਼ਰਾਪਾਊਂਡ ਨੇ ਲੋਕਾਂ ਨੂੰ ਫੜ ਫੜ ਕੇ ਝਿੜਕ ਝਿੜਕ ਕੇ ਇਸ ਵਿੱਚ ਚੁੱਭੀਆਂ ਲੁਆਈਆਂ। ਉਸਨੇ ਕਾਰਲਾਇਲ ਵਾਂਗ ਯੋਰਪ ਨੂੰ ਘੁਰਕਿਆ ਅਤੇ ਤਾੜਨਾ ਕੀਤੀ। ਕਾਰਲਾਇਲ ਦੀਆਂ ਗਰਜਾਂ ਫਿਰ ਤੋਂ ਸੁਰਜੀਤ ਹੋ ਗਈਆਂ।

30 ਅਕਤੂਬਰ, 1885 ਈਸਵੀ ਨੂੰ ਜੰਮਿਆ। ਪਹਿਲੋਂ ਪੈਨੇਸਿਲਵੇਨੀਆ ਵਿੱਚ ਪੜ੍ਹਿਆ, ਬਾਅਦ ਵਿੱਚ ਹੈਮਿਲਟਨ ਕਾਲਿਜ ਵਿੱਚ ਚਲਾ ਗਿਆ। ਗਰੈਜੂਏਸ਼ਨ ਵਾਸਤੇ ਫਿਰ ਪੈਨੇਸਿਲਵੇਨੀਆ ਵਿੱਚ ਦਾਖਲਾ ਲੈ ਲਿਆ। ਇਥੋਂ ਹੀ ਡਾਕਟਰੇਟ ਅਧੂਰੀ ਛੱਡ ਕੇ 1907 ਵਿੱਚ ਅਮਰੀਕਾ ਤੋਂ ਯੋਰਪ ਚਲਾ ਗਿਆ। ਪਹਿਲੋਂ ਇੰਗਲੈਂਡ, ਫਿਰ ਇਟਲੀ, ਮੁੜਕੇ ਫਿਰ ਇੰਗਲੈਂਡ ਤੇ ਉਸ ਤੋਂ ਬਾਅਦ ਫਰਾਂਸ ਵਿੱਚ ਰਹਿੰਦਾ ਰਿਹਾ। ਜੀਵਨ ਦਾ ਬਹੁਤ ਵੱਡਾ ਹਿੱਸਾ ਉਸਨੇ ਅਮਰੀਕਾ ਤੋਂ ਬਾਹਰ ਬਤੀਤ ਕੀਤਾ। ਉਸਦੀ ਪਹਿਲੀ ਪੁਸਤਕ 1908 ਵਿੱਚ ਵੀਨਿਸ ਵਿੱਚ ਛਪੀ।

ਐਜ਼ਰਾਪਾਊਂਡ ਕਾਵਿ ਦੀ ਬਿੰਬਵਾਦੀ ਅਕਾਦਮੀ ਦੇ ਮੋਢੀਆਂ ਵਿਚੋਂ ਇਕ ਸੀ ਤੇ ਇਸ ਸਕੂਲ ਦੇ ਸਭ ਕਵੀਆਂ ਨਾਲੋਂ ਵਧੇਰੇ ਸ਼ਕਤੀਸ਼ਾਲੀ। ਉਸਦੀ ਸ਼ਖਸ਼ੀਅਤ ਭਾਵਾਂ ਅਤੇ ਵਿਚਾਰਾਂ ਦਾ ਅਜਿਹਾ ਮਿਸ਼ਰਣ ਸੀ ਜਿਸ ਵਿਚੋਂ ਇਹ ਨਿਰਣਾ ਕਰਨਾ ਸੰਭਵ ਨਹੀਂ ਹੈ ਕਿ ਉਸਦੀ ਕਲਪਨਾ ਉਚੇਰੀ ਸੀ ਕਿ ਬੌਧਿਕਤਾ ਵਧੇਰੇ ਡੂੰਘੀ ਸੀ। ਉਸਦੀ ਬੌਧਿਕਤਾ ਸਮਕਾਲੀਨ ਦਾਰਸ਼ਨਿਕਾਂ ਵਾਂਗ ਨਿਰੀ ਦਿਮਾਗੀ ਉਧੇੜਬੁਣ ਉੱਤੇ ਅਧਾਰਿਤ ਨਹੀਂ ਸੀ। ਉਹ ਚੀਨੀ, ਲਾਤੀਨੀ, ਇਤਾਲਵੀ, ਫਰਾਂਸੀਸੀ ਸਾਹਿਤ ਅਤੇ ਚਿੰਤਨ ਨੂੰ ਆਪਣੇ ਖੂਨ ਵਿੱਚ ਰਚਾ ਚੁੱਕਿਆ ਸੀ। ਮਧਕਾਲੀਨ ਯੋਰਪੀਅਨ ਅਤੇ ਚੀਨੀ ਸਾਹਿਤ ਦਾ ਉਸ ਦੁਆਰਾ ਕੀਤਾ ਗਿਆ ਗੰਭੀਰ ਅਧਿਐਨ ਉਸਦੀਆਂ ਭਾਵਨਾਵਾਂ ਨੂੰ ਕਲਾਸਕੀ ਰੰਗਣ ਦਿੰਦਾ ਹੈ। ਯੇਟਸ ਅਤੇ ਇਲੀਅਟ ਜਦੋਂ ਉਸਦੇ ਸੰਪਰਕ ਵਿੱਚ ਆਏ

ਉਹਨਾਂ ਨੇ ਐਜ਼ਰਾਪਾਊਂਡ ਦੇ ਬਹੁਤ ਸਾਰੇ ਪ੍ਰਭਾਵ ਕਬੂਲਣ ਵਿੱਚ ਸੰਕੋਚ ਨਹੀਂ ਕੀਤਾ। ਯੇਟਸ ਦੀਆਂ ਪਿਛਲੇਰੀਆਂ ਕਵਿਤਾਵਾਂ ਵਿੱਚ ਨਵੀਂ ਦਿਸ਼ਾ ਦੀ ਪਕੜ ਐਜ਼ਰਾਪਾਊਂਡ ਦੇ ਅਸਰ ਦਾ ਨਤੀਜਾ ਹੈ।

ਐਜ਼ਰਾਪਾਊਂਡ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਜੇ ਹਿਰਦੇਵੇਦਕ ਭਾਵਾਂ ਨਾਲ ਓਤਪੋਤ, ਉਦਾਤ ਖੂਬਸੂਰਤੀ ਦੀਆਂ ਓਜਮਈ ਰਚਨਾਵਾਂ ਹਨ ਤਾਂ ਅਜਿਹੀਆਂ ਨਜ਼ਮਾਂ ਦਾ ਵੀ ਘਾਟਾ ਨਹੀਂ ਜਿਹੜੀਆਂ ਵਿਅੰਗ ਦੇ ਤੇਜ਼ ਹਥਿਆਰਾਂ ਨਾਲ ਘਾਇਲ ਕਰ ਦਿੰਦੀਆਂ ਹਨ। ਉਸਦੀਆਂ ਰਚਨਾਵਾਂ ਵਿੱਚ ਸੰਗੀਤ ਦਾ ਆਭਾਸ ਹੁੰਦਾ ਹੈ, ਨਹੀਂ ਤਾਂ ਫਿਰ ਤੂਫ਼ਾਨ ਦਾ। ਉਹ ਖਾਮੋਸ਼ ਮੁਹੱਬਤ ਨੂੰ ਦਿਲ ਦੀਆਂ ਤਹਿਆਂ ਵਿੱਚ ਆਨੰਦਮਗਨ ਹੋ ਕੇ ਮਾਣਦਾ ਰਹਿੰਦਾ ਹੈ ਜਾਂ ਫਿਰ ਵਹਿਸ਼ੀ ਖੂਨ ਉਸਦੀਆਂ ਰਗਾਂ ਵਿੱਚ ਦੌੜਦਾ ਹੈ। ਇਹ ਦੋਵੇਂ ਭਾਵ ਉਸਦੀਆਂ ਸਾਰੀਆਂ ਰਚਨਾਵਾਂ ਵਿੱਚ ਹਰ ਥਾਂ ਖਿਲਰੇ ਪਏ ਹਨ। ਜਦੋਂ ਉਹ ਮਨੁੱਖਤਾ ਨੂੰ ਪਿਆਰ ਕਰਨ ਲਗਦਾ ਹੈ ਤਾਂ ਉਸ ਜਿਹਾ ਦਿਆਲੂ ਤੇ ਹਮਦਰਦ ਜਿਗਰ ਹੋਰ ਕੋਈ ਨਹੀਂ ਦਿਸਦਾ ਪਰ ਜਦੋਂ ਉਸ ਨੂੰ ਗੁੱਸਾ ਆਉਂਦਾ ਹੈ ਤਾਂ ਰਾਖ਼ਸ਼ ਹੋ ਕੇ ਸਭਿਅਤਾ ਨੂੰ ਹੜਪ ਕਰਨਾ ਚਾਹੁੰਦਾ ਹੈ। ਉਸ ਵਿੱਚ ਫੁੱਲਾਂ ਦੀ ਨਰਮਾਈ ਹੈ ਅਤੇ ਬੱਦਲਾਂ ਬਿਜਲੀਆਂ ਦੀ ਗਰਜ ਧਮਕ ਤੇ ਲਿਸ਼ਕਾਰ। ਅਜਿਹੇ ਛਿਣ ਵੀ ਉਸਦੀਆਂ ਰਚਨਾਵਾਂ ਵਿੱਚ ਆਉਂਦੇ ਹਨ ਜਦੋਂ ਆਪਣੀ ਨਰਮਾਈ ਅਤੇ ਸਖ਼ਤਾਈ ਦੋਵਾਂ ਨੂੰ ਲਾਂਭੇ ਸੁੱਟ ਕੇ ਉਹ ਆਪਣੇ ਦੈਵੀ ਮਹਿਬੂਬ ਸਨਮੁਖ ਬੰਦਗੀ ਕਰਨ ਲਗਦਾ ਹੈ। ਉਸਦਾ ਇਹ ਰੰਗ ਨਿਰੋਲ ਏਸ਼ਿਆਈ ਹੈ। ਐਜ਼ਰਾਪਾਊਂਡ ਦੇ ਆਕਾਸ਼ ਦਾ ਰੰਗ ਵਾਲਟ ਵਿਟਮੈਨ ਦੇ ਆਕਾਸ਼ ਨਾਲ ਮਿਲਦਾ ਜੁਲਦਾ ਹੈ। ਉਸਦੀ ਧਰਤੀ ਦਾਂਤੇ ਤੇ ਗੇਟੇ ਦੀ ਧਰਤੀ ਦੇ ਫੁੱਲ ਬੂਟਿਆਂ ਨਾਲ ਸਜੀ ਮਹਿਕਦੀ ਹੈ ਤੇ ਉਸਦਾ ਸਮੁੰਦਰ ਕਨਫਿਊਸ਼ਿਅਸ ਦੇ ਸਮੁੰਦਰ ਨਾਲ ਟਕਰਾ ਟਕਰਾ ਕੇ ਏਸ਼ੀਆ ਅਤੇ ਯੋਰਪ ਦੇ ਟਾਪੂਆਂ ਨੂੰ ਖੋਰ ਰਿਹਾ ਹੈ। ਕਈ ਵਾਰ ਇਹਨਾਂ ਸਮੁੰਦਰਾਂ ਨੇ ਧਰਤੀ ਨੂੰ ਡਬੋਇਆ ਹੈ ਤੇ ਸਿਰਫ ਆਕਾਸ਼ ਪਤਾਲ ਦੀ ਖੌਫਨਾਕ ਨੀਲਿਮਾਂ ਇਕ ਦੂਜੀ ਵਿੱਚ ਰਲਗਡ ਹੋ ਰਹੀ ਬਾਕੀ ਬਚਦੀ ਹੈ।

ਐਜ਼ਰਾਪਾਊਂਡ ਨੇ ਲਿਖਿਆ– ਕਲਾਕਾਰ ਹੋਣ ਦੇ ਨਾਤੇ ਮੈਂ ਵਾਰਤਕ ਲਿਖਣੀ ਪਸੰਦ ਨਹੀਂ ਕਰਦਾ। ਵਾਰਤਕ ਲਿਖਣਾ ਵੀ ਇਕ ਹੁਨਰ ਹੈ ਪਰ ਇਹ ਮੇਰਾ ਹੁਨਰ ਨਹੀਂ। ਫਿਰ ਵੀ ਐਜ਼ਰਾਪਾਊਂਡ ਦੇ ਨਿਬੰਧ ਉਸਦੀਆਂ ਨਜ਼ਮਾਂ ਨੂੰ ਸਮਝਣ ਵਿੱਚ ਬਹੁਤ ਸਹਾਈ ਹੁੰਦੇ ਹਨ ਕਿਉਂਕਿ ਇਹਨਾਂ ਤੋਂ ਉਸਦੀ ਉਡਾਣ ਦਿਸ਼ਾ ਦਾ ਪਤਾ ਲਗਦਾ ਹੈ। ਉਹ ਪੱਛਮ ਤੋਂ ਉਦਯ ਹੋ ਕੇ ਪੂਰਬ ਵਲ ਨੂੰ ਵਧਣ ਵਾਲਾ ਸੂਰਜ ਹੈ। ਜਿੰਨੀ ਪ੍ਰੇਰਨਾ ਉਸਨੇ ਗੇਟੇ ਅਤੇ ਦਾਂਤੇ ਦੀ ਕਵਿਤਾ ਤੋਂ ਲਈ, ਚੀਨ ਦੇ ਦਾਰਸ਼ਨਿਕ ਕਨਫਿਊਸ਼ਿਅਸ ਤੋਂ ਵੀ ਉਹ ਘਟ ਪ੍ਰਭਾਵਤ ਨਹੀਂ ਹੋਇਆ। ਕਨਫਿਊਸ਼ਿਅਸ ਨੂੰ ਉਸਨੇ ਆਪਣੀ ਅੰਤਰ



ਆਤਮਾ ਵਿਚੋਂ ਸਤਿਕਾਰ ਕੀਤਾ ਹੈ। ਇਹ ਸਤਿਕਾਰ ਉਸਦੀਆਂ ਕਵਿਤਾਵਾਂ ਅਤੇ ਨਿਬੰਧਾਂ, ਦੋਵਾਂ ਵਿੱਚ ਵਿੱਦਮਾਨ ਹੈ। ਆਪਣੇ ਸਾਹਿਤ ਵਿੱਚ ਚੀਨੀ ਅਤੇ ਅਮਰੀਕਨ ਸੰਸਕ੍ਰਿਤੀ ਨੂੰ ਉਸਨੇ ਇੰਨੀ ਖੂਬੀ ਨਾਲ ਪਰੋਇਆ ਹੈ ਕਿ 1959 ਵਿੱਚ ਹੀ ਟਾਮਸਕੱਾਟ ਨੇ ਕਹਿ ਦਿੱਤਾ ਸੀ– ਅਗਲੇ ਸਮੇਂ ਵਿੱਚ ਅਮਰੀਕਾ ਅਤੇ ਚੀਨ ਦੇ ਸੰਬੰਧ ਉਸਾਰੂ ਹੋਣਗੇ ਤੇ ਇਸ ਵਿੱਚ ਜਿਹੜਾ ਹੱਥ ਐਜ਼ਰਾਪਾਊਂਡ ਦਾ ਹੈ, ਉਹ ਪਛਾਣਨਾ ਵੀ ਮੁਸ਼ਕਿਲ ਹੋ ਜਾਵੇਗਾ। ਚੀਨੀ-ਅਮਰੀਕਨ ਚੇਤਨਾ ਨੂੰ ਤਾਣੇ ਪੇਟੇ ਵਾਂਗ ਬੁਣ ਕੇ ਉਸਨੇ ਨਵੀਂ ਸੰਪੂਰਣਤਾ ਦਾ ਮੁਹਾਂਦਰਾ ਉਲੀਕਿਆ ਹੈ।

ਕਵਿਤਾ ਬਾਰੇ ਉਸਦੇ ਵਿਚਾਰ ਬਹੁਤ ਸਪਸ਼ਟ ਹਨ। 1915 ਵਿੱਚ ਲਿਖਿਆ– ਕਵੀ ਵਿੱਚ ਮਹੱਤਵਪੂਰਨ ਸ਼ਕਤੀ ਇਹ ਹੁੰਦੀ ਹੈ ਕਿ ਉਹ ਸਾਡੇ ਲਈ ਸਾਡਾ ਨਵਾਂ ਸੰਸਾਰ ਸਿਰਜਦਾ ਹੈ। ਲੋਕਾਂ ਨੂੰ ਕਵਿਤਾ ਖ਼ਤਰਨਾਕ ਲਗਦੀ ਹੈ ਕਿਉਂਕਿ ਕਵਿਤਾ ਬਾਰ-ਬਾਰ ਸਾਨੂੰ ਸਾਡੀ ਵਿੱਸਰ ਚੁੱਕੀ ਮੁਹੱਬਤ ਯਾਦ ਕਰਵਾਉਂਦੀ ਹੈ ਤੇ ਦੁਖੀ ਕਰਦੀ ਹੈ। ਠੀਕ ਹੈ, ਦੁਖੀ ਹੋਣਾ ਖ਼ਤਰਨਾਕ ਹੈ ਪਰ ਉਸ ਡਰੋਂ ਆਪਣੀ ਯਾਦਦਾਸ਼ਤ ਗੁਆ ਬੈਠਣਾ ਮੈਨੂੰ ਇਸ ਤੋਂ ਵੱਧ ਖ਼ਤਰਨਾਕ ਦਿਸ ਰਿਹਾ ਹੈ। ਅਫਸੋਸ! ਸੰਸਾਰ ਆਪਣੇ ਆਪ ਨੂੰ ਵਿਸਾਰ ਰਿਹਾ ਹੈ।

ਉਸਨੇ ਕਿਹਾ– ਮਹਾਂਕਵੀ ਸਾਨੂੰ ਉਸ ਸੌਂਦਰਯ ਦੇ ਦਰਸ਼ਨ ਕਰਵਾਉਂਦਾ ਹੈ ਜੋ ਸਦਾ ਸਦਾ ਤੋਂ ਅਮਰ ਹੈ। ਤੇ ਜੇ ਸੰਸਾਰ ਉਸ ਸੌਂਦਰਯ ਨੂੰ ਭੁੱਲ ਗਿਆ ਹੈ ਤਾਂ ਇਸ ਨਾਲ ਸੌਂਦਰਯ ਕਦੀ ਘੱਟ ਨਹੀਂ ਹੋਇਆ। ਕੁਦਰਤ ਦੇ ਰੰਗ ਦੇਖੋ ਜਿਨ੍ਹਾਂ ਵਿੱਚ ਅੱਜ ਤੱਕ ਸਾਡੇ ਬਜ਼ੁਰਗਾਂ ਦੀਆਂ ਆਵਾਜ਼ਾਂ ਗੂੰਜਦੀਆਂ ਹਨ।

ਉਸਨੇ ਈਸਾਈਅਤ ਵਿੱਚ ਆ ਚੁਕੇ ਬਣਾਉਟੀਪਣ ਦਾ ਭਰਪੂਰ ਖੰਡਨ ਕੀਤਾ ਤੇ ਸ਼ੁਧ ਧਰਮ ਦੀ ਸਥਾਪਨਾ ਉੱਤੇ ਜ਼ੋਰ ਦਿੱਤਾ, ਕਿਹਾ ਕਿ ਧਰਤ ਵਿਚੋਂ ਨਿਰਮਲਤਾ ਖ਼ਤਮ ਹੁੰਦੀ ਜਾ ਰਹੀ ਹੈ ਅਤੇ ਕੂੜਕਬਾੜ ਨੂੰ ਮਹਾਨਤਾ ਮਿਲ ਰਹੀ ਹੈ। ਜਿਵੇਂ ਪੁਰਾਣੀਆਂ ਮੁਹੱਬਤਾਂ ਵਿਸਾਰ ਦੇਣ ਉੱਤੇ ਉਸਨੇ ਦੁੱਖ ਪ੍ਰਗਟ ਕੀਤਾ ਸੀ ਉਵੇਂ ਹੀ ਧਰਮ ਵੱਲ ਬੇਰੁਖੀ ਤੇ ਰੋਸ ਕੀਤਾ। ਲਿਖਿਆ– ਮਸੀਹਾ ਬੜਾ ਮਸ਼ਹੂਰ ਹੋ ਗਿਆ। ਹੁਣ ਵੀ ਬਹੁਤ ਸਾਰੇ ਲੋਕ ਉਸ ਵਾਂਗ ਦੁਨੀਆ ਦਾ ਬਚਾਅ ਕਰਨਾ ਚਾਹੁੰਦੇ ਹਨ ਪਰ ਤਸੀਹੇ ਝੱਲਣ ਦੇ ਟੰਟਿਆਂ ਵਿੱਚ ਵੀ ਫਸ ਜਾਣ ਅਜਿਹੇ ਮੂਰਖ ਨਹੀਂ ਹਨ। ਪਾਊਂਡ ਨੇ ਕਿਹਾ ਕਿ ਮਹਾਨ ਪਰੰਪਰਾਵਾਂ ਪੱਥਰਾਂ ਦੇ ਬੁੱਤਾਂ ਵਿੱਚ ਤਾਂ ਕਾਇਮ ਰਹਿੰਦੀਆਂ ਹਨ ਪਰ ਪਰਿਭਾਸ਼ਾਵਾਂ ਵਿੱਚ ਲੋਪ ਹੋ ਜਾਂਦੀਆਂ ਹਨ।

*ਦੇਵਤੇ ਪਰਤੇ ਨਹੀਂ ਹਨ।*
*ਉਹ ਤਾਂ ਕਦੀ ਗਏ ਹੀ ਨਹੀਂ ਕਿਧਰੇ।*

*ਹਾਂ ਉਹ ਪਰਤੇ ਨਹੀਂ ਹਨ।*
*ਉਨ੍ਹਾਂ ਕਰਕੇ ਹੀ ਤਾਂ ਬੱਦਲਾਂ ਦੇ ਝੁੰਡ*
*ਸਰਕਦੇ ਹਨ ਅਤੇ ਪੌਣ ਰੁਮਕਦੀ ਹੈ।*

ਲਿਖਿਆ- ਤੁਸੀਂ ਪੁੱਛਦੇ ਹੋ ਦੇਵਤਿਆਂ ਦੇ ਬੁੱਤ ਬਣਾਏ ਜਾਣ ਕਿ ਨਾਂ? ਮੇਰੇ ਸਾਹਮਣੇ ਤਾਂ ਜਿਹੜਾ ਵੀ ਬੁੱਤ ਆਉਂਦਾ ਹੈ, ਦੇਵਤੇ ਦਾ ਹੀ ਹੁੰਦਾ ਹੈ। ਤੁਸੀਂ ਕਦੀ ਕਹਿੰਦੇ ਹੋ ਇਹ ਕਿਸੇ ਯੋਧੇ ਦਾ ਹੈ ਕਦੀ ਕਹਿੰਦੇ ਹੋ ਫਲਾਣੇ ਬਾਦਸ਼ਾਹ ਜਾਂ ਕਵੀ ਦਾ ਹੈ। ਪਰ ਬੁੱਤ ਵਿੱਚ ਮੈਨੂੰ ਦੇਵਤਾ ਹੀ ਮਿਲਿਆ। ਬੁੱਤ ਖ਼ਾਸ ਨਾਂ ਦੇ ਕਿਸੇ ਖ਼ਾਸ ਆਦਮੀ ਦਾ ਨਹੀਂ ਹੁੰਦਾ। ਹਰ ਬੁੱਤ ਦੇਵਬੁੱਤ ਹੁੰਦਾ ਹੈ ਜੇ ਉਹ ਬੁੱਤ ਅਖਵਾਉਣ ਦੇ ਕਾਬਲ ਹੈ ਤਾਂ। ਜੇ ਤਾਂ ਉਹ ਬੁੱਤ ਹੈ ਫਿਰ ਅਵੱਸ਼ ਦੇਵ-ਬੁੱਤ ਹੈ। ਜੇ ਉਸਦਾ ਕਿਸੇ ਦੇਵਤੇ ਦੇ ਨਾਲ ਸੰਬੰਧ ਜੋੜ ਦਿੱਤਾ ਫਿਰ ਉਹ ਪੱਥਰ ਹੋਵੇਗਾ ਬਸ ਇਕ।

ਕੁਝ ਇਕ ਮਹੱਤਵਪੂਰਨ ਸ਼ਖ਼ਸ਼ੀਅਤਾਂ ਨਾਲ ਉਸਦੇ ਯਰਾਨੇ ਅਤੇ ਉਹਨਾਂ ਦੀ ਦੋਸਤੀ ਦੁਆਰਾ ਐਜ਼ਰਾਪਾਊਂਡ ਉੱਤੇ ਪਏ ਪ੍ਰਭਾਵ ਉਸ ਬਾਰੇ ਕੀਤੇ ਜਾਂਦੇ ਅਧਿਐਨ ਦਾ ਦਿਲਚਸਪ ਅੰਗ ਹਨ। ਇਹਨਾਂ ਦੋਸਤੀਆਂ ਵਿੱਚ ਨਿਜਤਵ ਦਾ ਨਿੱਘ ਹੈ ਅਤੇ ਕਲਾਤਮਕ ਸੁਹਿਰਦਤਾ ਦੀ ਮਿਠਾਸ ਹੈ। ਕਵੀ-ਆਲੋਚਕ ਟੀ.ਐਸ. ਈਲੀਅਟ ਅਤੇ ਵਿਸ਼ਵ ਪ੍ਰਸਿੱਧ ਪੱਤਰਕਾਰ ਏ.ਆਰ. ਉਰੇਜ ਨਾਲ ਤਾਂ ਉਸਦਾ ਯਰਾਨਾ ਮੁੱਢ ਕਦੀਮੀ ਸੀ। ਇਹਨਾਂ ਦੋਵਾਂ ਵਿਅਕਤੀਆਂ ਦਾ ਉਸਨੇ ਬਹੁਤ ਸਤਿਕਾਰ ਕੀਤਾ। ਪਾਊਂਡ ਨੇ ਇਹਨਾਂ ਸਾਹਿਤਕ ਦੋਸਤੀਆਂ ਦਾ ਜ਼ਿਕਰ ਆਪਣੇ ਨਿਬੰਧਾਂ ਵਿੱਚ ਕੀਤਾ ਹੈ। ਕੁਝ ਇਕ ਟਿੱਪਣੀਆਂ ਵਰਣਨ ਕਰਨ ਲਾਇਕ ਹਨ। ਈਲੀਅਟ ਵੱਲ ਲਿਖੇ ਇਕ ਪੱਤਰ ਵਿੱਚ ਲਿਖਦਾ ਹੈ- ਤੂੰ ਕਈ ਵਾਰ ਪੁੱਛਿਆ ਹੈ ਕਿ ਮੈਂ ਕਿਸ ਧਰਮ ਵਿੱਚ ਵਿਸ਼ਵਾਸ ਰੱਖਦਾ ਹਾਂ। ਮੈਂ ਤਾਂ ਇਹੀ ਕਿਹਾ ਕਰਦਾ ਹਾਂ ਕਿ ਕਨਫਿਊਸ਼ਿਅਸ ਅਤੇ ਉਵਿਡ ਨੂੰ ਪੜ੍ਹੋ, ਕਿਉਂਕਿ ਇਹਨਾਂ ਨੂੰ ਪੜ੍ਹਨ ਨਾਲ ਸਮਝਦਾਰ ਆਦਮੀ ਨੂੰ ਕੋਈ ਨੁਕਸਾਨ ਨਹੀਂ ਹੁੰਦਾ ਤੇ ਬੇਸਮਝਾਂ ਦਾ ਬੇੜਾ ਗ਼ਰਕ ਹੋ ਜਾਂਦਾ ਹੈ।

ਈਲੀਅਟ ਦੀ ਮੌਤ ਉੱਤੇ ਉਸਨੇ ਕਿਹਾ- ਉਹਦੀ ਆਵਾਜ਼ ਸ਼ੁੱਧ ਸੁਰ ਸੀ। ਉਹਦਾ ਸਨਮਾਨ ਨਹੀਂ ਹੋਇਆ। ਜਿੰਨਾ ਮੈਂ ਉਸਦਾ ਸਤਿਕਾਰ ਕੀਤਾ ਉਸ ਤੋਂ ਕਿਤੇ ਵੱਧ ਹੋਣਾ ਚਾਹੀਦਾ ਸੀ। ਯਾਦਾਂ? ਕਿਸੇ ਸ਼ੋਧ ਪ੍ਰਬੰਧ ਲਿਖ ਰਹੇ ਖੋਜੀ ਨੂੰ ਇਹ ਖੋਜ ਕਰਕੇ ਖ਼ੁਸ਼ ਹੋ ਲੈਣ ਦਿਓ ਕਿ ਉਹ 1920 ਦਾ ਸਾਲ ਸੀ ਕਿ 1921 ਦਾ, ਜਦੋਂ ਮੈਂ ਝੁਰੜੀਆਂ ਭਰੇ ਚਿਹਰੇ ਵਾਲੇ ਈਲੀਅਟ ਨੂੰ ਮਿਲਿਆ ..... ਸੈਰਾਂ ਦੇ ਦਿਨ ..... ਗੱਲਾਂ ਦੇ ਦਿਨ ..... ਸਾਹਿਤਿਕ ਚਰਚਿਆਂ ਦੇ ਦਿਨ ..... ਹੁਣ ਕੌਣ ਹੈ ਜਿਹੜਾ ਮੇਰੇ ਨਾਲ ਇਕ ਮਜ਼ਾਕ ਸਾਂਝਾ ਕਰ ਸਕੇਗਾ? ਮੈਂ ਇਕ ਕਵੀ ਟਾਮਸ ਸਟੀਅਰੰਜ ਈਲੀਅਟ ਬਾਰੇ ਲਿਖਾਂ ਕਿ ਆਪਣੇ ਮਿੱਤਰ ਬਾਰੇ? ਮੈਂ ਤਾਂ ਪੰਜਾਹ ਸਾਲ ਪਹਿਲਾਂ ਦੀ ਗੱਲ ਹੀ ਦੁਹਰਾ ਸਕਦਾ ਹਾਂ ਸਿਰਫ਼ ..... ਉਹਨੂੰ ਬਹੁਤ ਪੜ੍ਹੋ।



ਪ੍ਰਸਿੱਧ ਪੱਤਰਕਾਰ ਅਤੇ ਪ੍ਰਤਿਭਾਵਾਨ ਨਿਬੰਧ ਲੇਖਕ ਏ.ਆਰ. ਉਰੇਜ ਉਸਦਾ ਬਹੁਤ ਨਿਕਟਵਰਤੀ ਮਿੱਤਰ ਸੀ। ਉਰੇਜ ਦੀ ਮੌਤ ਤੇ ਸ਼ਰਧਾਂਜ਼ਲੀ ਭੇਟ ਕਰਦਿਆਂ ਕਿਹਾ- ਦਸ ਸਾਲਾਂ ਬਾਅਦ ਲੋਕਾਂ ਨੂੰ ਪਤਾ ਲੱਗੇਗਾ ਕਿ ਉਸਦਾ ਘਾਟਾ ਕਿੱਡਾ ਵੱਡਾ ਹੈ। ਤੀਹ ਸਾਲਾਂ ਦੀ ਪੱਤਰਕਾਰੀ ਦੇ ਸਮੇਂ ਦੌਰਾਨ ਇਕ ਸਤਰ ਵੀ ਉਸਨੇ ਅਜਿਹੀ ਨਹੀਂ ਛਾਪੀ ਜਿਸ ਵਿੱਚ ਉਸਨੂੰ ਆਪ ਯਕੀਨ ਨਾ ਹੋਵੇ। ਉਸ ਨੇ ਇਕ ਵੀ ਅਜਿਹੇ ਸਾਹਿਤਕਾਰ ਦੀ ਪ੍ਰਸ਼ੰਸਾ ਨਹੀਂ ਕੀਤੀ ਜਿਸਦੀ ਮੈਂ ਕਦੀ ਸ਼ਲਾਘਾ ਕਰ ਬੈਠਿਆ ਤੇ ਮੇਰੀਆਂ ਲਿਖਤਾਂ ਵਿੱਚੋਂ ਵੀ ਉਸਨੂੰ ਸਿਰਫ਼ ਉਹ ਚੀਜ਼ਾਂ ਚੰਗੀਆਂ ਲਗਦੀਆਂ ਸਨ ਜਿਹੜੀਆਂ ਉਹਨਾਂ ਸਾਹਿਤਕਾਰਾਂ ਦੀਆਂ ਲਿਖਤਾਂ ਤੋਂ ਭਿੰਨ ਹੁੰਦੀਆਂ ਸਨ ਜਿਨ੍ਹਾਂ ਦਾ ਸਤਿਕਾਰ ਮੈਂ ਕਰਦਾ ਸਾਂ।

ਉਰੇਜ ਅਤੇ ਪਾਊਂਡ ਦੋਵੇਂ ਬਹੁਤ ਲਿਖਦੇ ਸਨ। ਪਾਊਂਡ ਨੇ ਇਕ ਰਚਨਾ ਪ੍ਰਕਾਸ਼ਨ ਲਈ ਉਰੇਜ ਨੂੰ ਘਲੀ ਜਿਸ ਵਿੱਚ ਇਕ ਗਲਤੀ ਰਹਿ ਗਈ। ਉਸ ਵੱਲ ਇਸ਼ਾਰਾ ਕਰਕੇ ਉਰੇਜ ਨੇ ਪਾਊਂਡ ਨੂੰ ਲਿਖਿਆ- ਤੂੰ ਥੱਕ ਗਿਆ ਲਗਦਾ ਹੈਂ। ਕੁਝ ਆਰਾਮ ਕਰ ਲਿਆ ਕਰ। ਰਚਨਾ ਛਪੀ ਤਾਂ ਛਾਪੇ ਵਿੱਚ ਇਕ ਗਲਤੀ ਰਹਿ ਗਈ ਜਿਸਤੇ ਪਾਊਂਡ ਨੇ ਜਵਾਬ ਦਿੱਤਾ- ਤੂੰ ਥੱਕ ਗਿਆ ਲਗਦਾ ਹੈਂ। ਕਦੀ ਆਰਾਮ ਕਰ ਲਿਆ ਕਰ। ਪਰ ਉਰੇਜ ਨੇ ਕਦੀ ਆਰਾਮ ਨਾ ਕੀਤਾ ਤੇ ਲਗਾਤਾਰ ਦਿਨ ਰਾਤ ਮਿਹਨਤ ਕਰਦਾ ਰਿਹਾ। ਉਰੇਜ ਵੱਲੋਂ ਪਾਊਂਡ ਵੱਲ ਲਿਖੇ ਗਏ ਆਖਰੀ ਖ਼ਤ ਦੀ ਅੰਤਿਮ ਸਤਰ ਹੈ- ਮਿੱਤਰ, ਸ਼ਾਇਦ ਸਾਰੀ ਉਮਰ ਮੈਂ ਲੋਕਾਂ ਲਈ ਨਹੀਂ ਲਿਖਿਆ। ਮੈਂ ਤਾਂ ਰੱਬ ਲਈ ਲਿਖਦਾ ਰਿਹਾਂ। ਤੇਰਾ- ਉਰੇਜ।

ਪਾਊਂਡ ਅਤੇ ਉਰੇਜ, ਦੋਵਾਂ ਦਾ ਅਧਿਐਨ ਖੇਤਰ ਵਿਸ਼ਾਲ ਸੀ ਤੇ ਉਹਨਾਂ ਵਿੱਚ ਅਕਸਰ ਸੰਵਾਦ ਹੁੰਦੇ ਰਹਿੰਦੇ। ਜਦੋਂ ਪਾਊਂਡ ਕਿਸੇ ਗੱਲ ਤੇ ਅੜ ਜਾਂਦਾ, ਉਰੇਜ ਕਿਹਾ ਕਰਦਾ- ਅਗਿਆਨਤਾ ਸਵੀਕਾਰ ਕਰ ਲੈਣੀ ਸੌਖੀ ਗੱਲ ਹੈ। ਉਸ ਤੋਂ ਵੀ ਸੌਖੀ ਗੱਲ ਹੈ ਅਗਿਆਨਤਾ ਕਾਇਮ ਰੱਖਣੀ।

ਕੋਈ ਵਿਦਵਾਨ ਥਰਮੋਡਾਇਨਾਮਿਕਸ ਦੇ ਸਿਧਾਂਤਾਂ ਨੂੰ ਅਲਜਬਰੇ ਰਾਹੀਂ ਹੱਲ ਕਰਨ ਦੇ ਢੰਗ ਉੱਤੇ ਵਖਿਆਨ ਦੇ ਰਿਹਾ ਸੀ ਜਿਸ ਵਿੱਚ ਉਰੇਜ ਅਤੇ ਪਾਊਂਡ ਸਰੋਤੇ ਸਨ। ਉਰੇਜ ਨੇ ਸਾਰੀਆਂ ਗੱਲਾਂ ਨੂੰ ਧਿਆਨ ਨਾਲ ਸੁਣਿਆ ਤੇ ਕਿਹਾ- ਵਾਹਵਾ। ਥਰਮੋਡਾਇਨਾਮਿਕਸ ਦਾ ਦੂਜਾ ਲਾਅ ਜਾਣ ਲੈਣ ਤੋਂ ਬਾਅਦ ਤੁਸੀਂ ਅੰਡੇ ਫੈਂਟੇ ਬਿਨਾਂ ਨਹੀਂ ਰਹਿ ਸਕਦੇ। ਤੇ ਅਲਜਬਰੇ ਬਾਰੇ ਆਪਣੀ ਵਾਕਫੀਅਤ ਦਿੰਦਿਆ ਕਿਹਾ ਛੇ

ਅੰਡੇ ਫੈਂਟੇ ਹੋਏ ਬਰਾਬਰ ਹਨ ਛੇ ਅੰਡੇ ਅਣਫੈਂਟਿਆਂ ਦੇ। ਉਰੇਜ ਸਿਆਸੀ ਬਹਾਨੇਬਾਜ਼ੀ ਬੜੀ ਫੜਦਾ ਸੀ। ਪਾਊਂਡ ਨੇ ਪੁੱਛਿਆ- ਸਰਕਾਰ ਸੜਕਾਂ ਕਿਉਂ ਨਹੀਂ ਬਣਾ ਰਹੀ ? ਉਰੇਜ ਨੇ ਜਵਾਬ ਦਿੱਤਾ- ਸਰਕਾਰ ਸੜਕਾਂ ਕਿਵੇਂ ਬਣਾਏ, ਉਹਦੇ ਕੋਲ ਕਿਲੋਮੀਟਰ ਨਹੀਂ। ਮੰਦਵਾੜੇ ਦੇ ਦਿਨਾਂ ਵਿੱਚ ਰੂਜ਼ਵੈਲਟ ਨੇ ਕਿਹਾ ਸੀ- ਕੀ ਅੱਧੀ ਕੌਮ ਬਾਕੀ ਅੱਧੀ ਕੌਮ ਦਾ ਤਿਆਰ ਕੀਤਾ ਮਾਲ ਨਹੀਂ ਖਰੀਦ ਸਕਦੀ ? ਤਾਂ ਉਰੇਜ ਨੇ ਕਿਹਾ- ਅੱਧੀ ਕੌਮ ਕਿਉਂ ? ਸਾਰੀ ਕਿਉਂ ਨਹੀਂ ? ਸਾਰੀ ਕੌਮ ਸਾਰੀ ਕੌਮ ਦਾ ਬਣਾਇਆ ਮਾਲ ਖਰੀਦੇਗੀ। ਐਜ਼ਰਾਪਾਊਂਡ ਨੇ ਉਰੇਜ ਬਾਰੇ ਲਿਖਿਆ- ਉਰੇਜ ਦਾ ਰੇਡੀਓ ਉੱਤੇ ਅੰਤਿਮ ਭਾਸ਼ਣ ਸੀ- ਆਮਦਨ ਅਤੇ ਕੀਮਤਾਂ ਵਿੱਚਕਾਰ ਰਹਿ ਗਿਆ ਪਾੜਾ ਹਰ ਲੋਕਤੰਤਰੀ ਪਾਰਲੀਮੈਂਟ ਦਾ ਮਲੀਆਮੇਟ ਕਰਨ ਲਈ ਕਾਫੀ ਬਾਰੂਦ ਹੈ...। ਇਹ ਕਹਿ ਕੇ ਉਹ ਮਰ ਗਿਆ। ਇੰਨੀ ਵਧੀਆ ਗੱਲ ਉੱਤੇ ਤਾਂ ਮਰਿਆ ਹੀ ਜਾ ਸਕਦਾ ਹੈ।

ਤੀਹ ਸਿਆਸਤਦਾਨਾਂ ਦਾ ਜਿਗਰੀ ਦੋਸਤ ਉਰੇਜ ਕਿਹਾ ਕਰਦਾ ਸੀ- ਸਿਆਸਤਦਾਨਾਂ ਤੇ ਲੋਕ ਪਤਾ ਨਹੀਂ ਕਿਵੇਂ ਇਤਬਾਰ ਕਰ ਲੈਂਦੇ ਹਨ। ਮੈਨੂੰ ਕਹਿਣ ਲੱਗਾ- ਤੂੰ ਤਾਂ ਫਾਸ਼ਿਸ਼ਟ ਹੈਂ। ਬੇੜਾ ਗਰਕ ਹੋਵੇ ਫਾਸ਼ਿਸ਼ਟਾਂ ਦਾ। ਤੇਰਾ ਬਹੁਤ ਸ਼ੁਕਰੀਆ ਉਰੇਜ ਮਿੱਤਰ। ਉਹਨੇ ਮੈਨੂੰ ਇਕ ਵਾਰੀ ਕਿਹਾ ਸੀ- ਮੇਰਾ ਖਿਆਲ ਹੈ ਠੀਕ ਹੀ ਹੋਇਆ ਜੁ ਮੈਂ ਤੈਨੂੰ ਪੱਤਰਕਾਰ ਨਹੀਂ ਬਣਾ ਸਕਿਆ।

ਉਰੇਜ ਬਾਰੇ ਪਾਊਂਡ ਨੇ ਲਿਖਿਆ- ਮੈਂ ਕਹਿੰਦਾ ਹਾਂ ਉਹਨੂੰ ਦਫਨਾਣ ਤੇ ਸਮਾਂ ਨਾ ਲਾਓ। ਸਾਰੇ ਇਕੱਠੇ ਹੋ ਕੇ ਕੰਮ ਕਰੋ। ਅਸੀਂ ਸਭ ਰਲ ਮਿਲ ਕੇ ਉਸਦਾ ਬਕਾਇਆ ਰਹਿ ਗਿਆ ਕੰਮ ਕਰ ਲਈਏ ਤਾਂ ਰੱਬ ਦਾ ਸ਼ੁਕਰ ਹੋਵੇ।

ਵਾਲਟ ਵਿਟਮੈਨ ਬਾਰੇ ਪਾਊਂਡ ਨੇ ਲਿਖਿਆ- ਇਸ ਆਦਮੀ ਨੂੰ ਪੜ੍ਹਕੇ ਮੈਂ ਬੜਾ ਦੁਖੀ ਹੁੰਦਾ ਹਾਂ ਕਿਉਂਕਿ ਫਿਰ ਜਦੋਂ ਵੀ ਮੈਂ ਕੁਝ ਲਿਖਦਾ ਹਾਂ ਮੈਨੂੰ ਆਪਣੀ ਲਿਖਤ ਵਿੱਚੋਂ ਵਿਟਮੈਨ ਦੀਆਂ ਗੂੰਜਾਂ ਸੁਣਾਈ ਦੇਣੋਂ ਨਹੀਂ ਹਟਦੀਆਂ। ਅਮਰੀਕਨ ਲੋਕਾਂ ਨੇ ਵਿਟਮੈਨ ਬਾਰੇ ਬੇਰੁਖੀ ਦਿਖਾਈ ਤਾਂ ਪਾਊਂਡ ਨੇ ਲਿਖਿਆ- ਮੈਨੂੰ ਨਹੀਂ ਲਗਦਾ ਅਮਰੀਕਨ ਸੰਸਕ੍ਰਿਤੀ ਵਿਕਾਸ ਕਰ ਰਹੀ ਹੈ। ਇਥੇ ਮਾਰਕਸ ਅਤੇ ਲੈਨਿਨ ਲੱਖ ਲੱਖ ਦੀ ਐਡੀਸ਼ਨ ਵਿੱਚ ਟਕੇ ਟਕੇ ਨੂੰ ਵਿਕ ਰਹੇ ਹਨ ਤੇ ਐਡਮ ਜੈਫਰਸਨ ਦਾ ਚਿੰਤਨ ਮੇਰੀ ਅਤੇ ਸਾਧਾਰਨ ਆਦਮੀ ਦੀ ਪਹੁੰਚ ਤੋਂ ਪਰੇ ਹੈ। ਤਿੰਨ ਸਾਲਾਂ ਤੋਂ ਮੈਂ ਐਡਮਜ਼ ਦੇ ਖ਼ਤ ਖਰੀਦਣ ਦੀ ਬੇਕਾਰ ਕੋਸ਼ਿਸ਼ ਕਰ ਰਿਹਾ ਹਾਂ...। ਰਿਹਾ ਵਾਲਟ ਵਿਟਮੈਨ, ਰੱਬ ਅਮਰੀਕਨਾਂ ਦਾ ਭਲਾ ਹੀ ਕਰੇ ਤਾਂ ਚੰਗਾ ਹੈ।

ਪਦਾਰਥਵਾਦ ਬਾਰੇ ਉਸਨੇ ਲਿਖਿਆ- ਜਦੋਂ ਸਿਆਣਾ ਬਿਆਣਾ ਆਦਮੀ ਟੋਇਆਂ ਖੁੱਡਾਂ ਦੀ ਅਸਲੀਅਤ ਨਾ ਦੇਖਕੇ ਸਿਧਾਂਤਾਂ ਦੇ ਸਨਮੁਖ ਖਲੋ ਜਾਵੇ ਉਦੋਂ ਪਦਾਰਥਵਾਦ ਦਾ ਬਚਾਅ ਹੁੰਦਾ ਹੈ। ਜੜ੍ਹਤਾ ਦੀ ਪੂਜਾ ਦਰਸ਼ਨ ਤਾਂ ਹੋ ਹੀ ਨਹੀਂ ਸਕਦਾ ਸਗੋਂ ਇਹ



ਗੈਰਮਨੁੱਖੀ ਵੀ ਹੈ। ਜਿਸ ਵਿਅਕਤੀ ਦਾ ਚਿੰਤਨ ਨਿੱਕਾ ਜਿਹਾ ਹੋਵੇ ਉਸਦਾ ਛਿੱਥਿਆਂ ਪੈ ਜਾਣਾ ਸੁਭਾਵਕ ਹੈ। ਗਰੀਬ ਮਾਰਕਸ ਵੀ ਪਦਾਰਥਵਾਦ ਨੂੰ ਕੀਮਤ ਸਿਧਾਂਤ ਤੱਕ ਨਾ ਅਪੜਾ ਸਕਿਆ ਤੇ ਅਮਲ ਕਰਨ ਵੇਲੇ ਰੂਸ ਨੂੰ ਪਤਾ ਲੱਗ ਗਿਆ ਹੈ ਕਿ ਇਹ ਵੀ ਕਿੱਡਾ ਭੁਲੇਖਾ ਸੀ।

ਲੈਨਿਨ ਬਾਰੇ ਪਾਊਂਡ ਦੇ ਵਿਚਾਰ ਹਨ- ਵਕਤ ਆ ਗਿਆ ਹੈ ਕਿ ਬਾਂਸ ਦੇ ਉਚੇ ਟੰਬੇ ਉੱਤੇ ਟੰਗ ਕੇ ਉੱਤੇ ਮੂੰਹ ਚੁੱਕ ਕੇ ਦੇਖਣ ਦੀ ਬਜਾਇ ਲੈਨਿਨ ਦਾ ਗੁਣਾਤਮਕ ਤੇ ਵਿਸ਼ਲੇਸ਼ਣਾਤਮਕ ਅਧਿਐਨ ਕਰੀਏ। ਆਖਰਕਾਰ ਉਹ ਇਕ ਇਤਿਹਾਸਿਕ ਮੂਰਤ ਹੈ ਤੇ ਸਾਨੂੰ ਉਹਦੇ ਬਾਰੇ ਸ਼ਾਂਤੀ ਨਾਲ ਵਿਚਾਰਨਾ ਚਾਹੀਦਾ ਹੈ। ਹੋ ਸਕਦਾ ਹੈ ਕਿ ਲੈਨਿਨ ਸਾਨੂੰ ਦਿਲਚਸਪ ਚੀਜ਼ ਲੱਗੇ। ਹੁਣ ਉਹਦੀ ਪੁਜੀਸ਼ਨ ਦੇਖਕੇ ਪਤਾ ਲਗਦਾ ਹੈ ਕਿ ਉਹ ਸਿੱਧਾ ਸਾਦਾ ਆਦਮੀ ਸੀ ਜੋ ਭਾਵੁਕ ਪਰ ਦਕਿਆਨੂਸੀ ਲੋਕਾਂ ਵਿਚਕਾਰ ਘਿਰ ਗਿਆ ਸੀ ਤੇ ਇਹ ਲੋਕ ਅਕਾਰਣ ਦਿਸ਼ਾਹੀਣ ਕੁੜਿਤਣ ਨਾਲ ਭਰੇ ਹੋਏ ਸਨ। ਸਮਾਜਿਕ ਪਹਿਲੂਆਂ ਤੋਂ ਇਲਾਵਾ ਉਹ ਗੰਭੀਰ ਸਾਹਿਤਕਾਰਾਂ ਬਾਰੇ ਵੀ ਟੈਕਨੀਕਲ ਕਿਸਮ ਦੀ ਰੁਚੀ ਰਖਦਾ ਸੀ। ਉਸਨੇ ਇਕ ਵਾਕ ਵੀ ਅਜਿਹਾ ਨਹੀਂ ਲਿਖਿਆ ਜਿਹੜਾ ਆਪਣੇ ਆਪ ਵਿੱਚ ਦਿਲਚਸਪ ਹੋਵੇ। ਪਰ ਉਹਨੇ ਲਿਖਤ ਦਾ ਇਕ ਨਵਾਂ ਢੰਗ ਕੱਢ ਲਿਆ। ਉਸ ਦਾ ਇਹ ਢੰਗ ਲਿਖਣ ਅਤੇ ਲੜਨ ਦੇ ਵਿਚਕਾਰ ਜਿਹੇ ਕਰਕੇ ਸੀ। ਇਹ ਨਿਰਸੰਦੇਹ ਇਕ ਨਵੀਂ ਚੀਜ਼ ਸੀ, ਜਿਵੇਂ ਜੰਗ ਵਿੱਚ ਨੈਪੋਲੀਅਨ ਦੀਆਂ ਫ਼ੌਜੀ ਸੈਨਤਾਂ ਵੀ ਨਵੀਆਂ ਕਾਢਾਂ ਸਨ।

ਐਜ਼ਰਾਪਾਊਂਡ ਆਧੁਨਿਕ ਯੁੱਗ ਦਾ ਪਰਵਾਨਿਤ ਅਰਥਸ਼ਾਸਤਰੀ ਵੀ ਸੀ। ਅਰਥ ਸ਼ਾਸਤਰ ਬਾਰੇ ਉਸਦੇ ਸਿਧਾਂਤ ਗੰਭੀਰਤਾ ਨਾਲ ਵਿਚਾਰੇ ਗਏ। ਕੁਕਸਨ ਨੇ ਲਿਖਿਆ ਹੈ- ਪੂੰਜੀ ਦੀ ਵੰਡ ਬਾਰੇ ਪਾਊਂਡ ਵਧੇਰੇ ਯਥਾਰਥਵਾਦੀ ਹੈ ਤੇ ਉਹ ਅੰਗ੍ਰੇਜ਼ੀ ਕਵੀਆਂ ਦੇ ਧੁੰਧਲੇ ਜਿਹੇ ਸਮਾਜਵਾਦ ਨਾਲੋਂ ਨਿੱਜੀ ਸੁਤੰਤਰਤਾ ਉੱਤੇ ਕਿਤੇ ਵੱਧ ਜ਼ੋਰ ਦਿੰਦਾ ਹੈ। ਉਸਨੇ ਆਰਥਿਕ ਨਾ ਬਰਾਬਰੀ ਅਤੇ ਸਮਾਜਿਕ ਬੇਇਨਸਾਫੀ ਦੀ ਜੜ੍ਹ ਉੱਤੇ ਹਮਲਾ ਕੀਤਾ ਭਾਵ ਕਿ ਵੰਡ ਦੇ ਮਾਧਿਅਮ, ਪੂੰਜੀ ਦੇ ਕੰਟਰੋਲ ਅਤੇ ਵੰਡ ਉੱਤੇ।

ਖੱਬੀ ਆਰਥਿਕਤਾ ਬਾਰੇ ਪਾਊਂਡ ਲਿਖਦਾ ਹੈ- ਮਾਰਕਸ ਦੇ ਚਿੰਤਨ ਨੇ ਉਨੀ ਦਿਲਚਸਪੀ ਪੈਦਾ ਨਹੀਂ ਕੀਤੀ ਜਿੰਨੀ ਲਗਦਾ ਸੀ ਕਰੇਗਾ। ਉਹ ਜਾਣਦਾ ਸੀ ਕਿ ਉਹਦੇ ਅਰਥ ਸ਼ਾਸਤਰ ਵਿੱਚ ਕੀ ਕੀ ਖਾਮੀਆਂ ਸਨ ਪਰ ਦੱਸਣਾ ਭੁੱਲ ਗਿਆ। ਜਾਂ ਫਿਰ ਠੀਕ ਤਰ੍ਹਾਂ ਦੱਸਣ ਦੇ ਸਮਰੱਥ ਨਹੀਂ ਹੋਣਾ। ਮਾਰਕਸੀ ਅਰਥ ਸ਼ਾਸਤਰ ਉਹਨਾਂ ਵਸਤਾਂ ਨਾਲ ਸੰਬੰਧਤ ਹੈ ਜਿਹੜੀਆਂ ਦੁਕਾਨਾਂ ਵਿੱਚ ਜਾਂ ਸ਼ੋਕੇਸਾਂ ਵਿੱਚ ਵਿਕਣ ਲਈ ਤਿਆਰ ਪਈਆਂ ਹਨ ਤੇ ਜਿਸ ਵਕਤ ਮੈਂ ਆਪਣਾ ਖਾਣਾ ਆਪ ਪਕਾ ਲਵਾਂ ਜਾਂ ਚਾਰ ਫੱਟੇ ਜੋੜ

ਕੇ ਖੁਦ ਮੇਜ਼ ਬਣਾ ਲਵਾਂ, ਉਸੇ ਵਕਤ ਮੈਂ ਮਾਰਕਸੀ ਅਰਥ ਸ਼ਾਸਤਰ ਦੇ ਚੱਕਰ ਵਿੱਚੋਂ ਨਿਕਲ ਜਾਂਦਾ ਹਾਂ ਤੇ ਆਪਣਾ ਖਾਣਾ ਆਪ ਤਿਆਰ ਕਰਨ ਵਿੱਚ ਕੁਝ ਨੁਕਸਾਨ ਨਹੀਂ। ਹਾਂ, ਨੁਕਸਾਨ ਫਿਰ ਹੈ ਜੇ ਖਾਣਾ ਬਣਾਉਣਾ ਨਾ ਆਉਂਦਾ ਹੋਵੇ। ਮਾਰਕਸ ਬਾਰੇ ਜਦੋਂ ਕੋਈ ਵਿਚਾਰ ਵਟਾਂਦਰਾ ਜਾਂ ਸੈਮੀਨਾਰ ਹੋਵੇ, ਉਸ ਵਿੱਚ ਹਿੱਸਾ ਲੈਣ ਵਾਲੇ ਸਾਰੇ ਵਿਦਵਾਨ ਸਮਾਜਵਾਦੀ ਹੁੰਦੇ ਹਨ ਜਿਸ ਕਰਕੇ ਮਾਰਕਸ ਦੇ ਇਤਿਹਾਸ ਬਾਰੇ, ਉਸਦੇ ਦਰਸ਼ਨ ਬਾਰੇ ਅਤੇ ਉਸਦੀਆਂ ਗਲਤੀਆਂ ਬਾਰੇ ਦੱਸ ਕੇ ਉਹ ਸਾਡੇ ਕਪਾਟ ਨਹੀਂ ਖੋਲ੍ਹ ਸਕਦੇ। ਮਾਰਕਸ ਜਦੋਂ ਕਹਿੰਦਾ ਹੈ ਕਿ ਜਿਸ ਬਿਮਾਰੀ ਵਿੱਚ ਤੁਸੀਂ ਗ੍ਰਸਤ ਹੋ ਉਸ ਨਾਲ ਮੈਂ ਤੁਹਾਨੂੰ ਨਹੀਂ ਮਰਨ ਦਿਆਂਗਾ ਤਾਂ ਉਸਦਾ ਭਾਵ ਹੁੰਦਾ ਹੈ ਕਿ ਇਸ ਨਾਲ ਨਹੀਂ ਕਿਸੇ ਹੋਰ ਬਿਮਾਰੀ ਨਾਲ ਉਹ ਤੁਹਾਨੂੰ ਮਾਰਨ ਦੀ ਸਕੀਮ ਤਿਆਰ ਕਰ ਰਿਹਾ ਹੈ।

ਅੱਗੇ ਫਿਰ ਪਾਊਂਡ ਲਿਖਦਾ ਹੈ– ਡਗਲਸ ਨੂੰ ਮਾਰਕਸੀ ਕੀਮਤ ਸਿਧਾਂਤ ਦੀ ਖਾਮੀ ਦਾ ਪਤਾ ਲੱਗ ਗਿਆ ਸੀ। ਉਸਨੇ ਦੇਖ ਲਿਆ ਸੀ ਕਿ ਜੇ ਕੰਮ ਤੋਂ ਹੀ ਕੀਮਤ ਉਪਜਦੀ ਹੈ ਤਾਂ ਫਿਰ ਬਹੁਤ ਸਾਰਾ ਕੰਮ ਉਹਨਾਂ ਲੋਕਾਂ ਦਾ ਕੀਤਾ ਪਿਆ ਹੈ ਜਿਨ੍ਹਾਂ ਨੂੰ ਕੋਈ ਕੀਮਤ ਨਹੀਂ ਦਿੱਤੀ ਗਈ ਤੇ ਉਹ ਮਰ ਚੁੱਕੇ ਹਨ। ਮਹਾਨ ਵਿਗਿਆਨੀ ਐਡੀਸਨ ਨੂੰ ਹੀ ਲੈ ਲਓ, ਉਸ ਵਰਗੇ ਹਜ਼ਾਰਾਂ ਲੋਕ ਹੋਰ ਵੀ ਹਨ ਜਿਨ੍ਹਾਂ ਨੇ ਕਿੰਨਾ ਕੰਮ ਖੁਦ ਕਰ ਦਿੱਤਾ ਹੈ। ਯਾਨੀ ਕਿ ਖੂਹ ਪੁੱਟੋ, ਤੇਲ ਕੱਢੋ, ਇਕ ਇਕ ਲੈਂਪ ਵਿਚ ਤੇਲ ਭਰੋ ਤੇ ਦੀਵੇ ਬਾਲੋ। ਖਾਣਾਂ ਖੋਦੋ, ਕੋਇਲਾ ਕੱਢੋ। ਅੱਗ ਬਾਲੋ ਫਿਰ ਗੱਡੀਆਂ ਚਲਾਓ। ਇਹ ਸਭ ਟੰਟੇ ਉਦੋਂ ਮੁੱਕ ਗਏ ਜਦੋਂ ਬਿਜਲੀ ਦੀ ਈਜਾਦ ਹੋ ਗਈ। ਇਹ ਸਾਰਾ ਕੰਮ ਜਿਹੜਾ ਲੱਖਾਂ ਲੋਕਾਂ ਨੇ ਕਰਨਾ ਸੀ ਇਕੱਲੇ ਉਸ ਵਿਗਿਆਨੀ ਨੇ ਕਰ ਦਿੱਤਾ ਜਿਸਨੇ ਬਿਜਲੀ ਦੀ ਕਾਢ ਕੱਢੀ। ਹੁਣ ਉਹ ਜਿਉਂਦਾ ਨਹੀਂ। ਮਾਰਕਸੀ ਕੀਮਤ ਸਿਧਾਂਤ ਅਨੁਸਾਰ ਉਸਦੇ ਕੀਤੇ ਗਏ ਇਸ ਕੰਮ ਦੀ ਕੀਮਤ ਕਿਵੇਂ ਚੁਕਾਵਾਂਗੇ ? ਮਾਰਕਸ ਜਿੰਨਾ ਚਿਰ ਜਿਉਂਦਾ ਰਿਹਾ, ਉਸਦਾ ਚਿੰਤਨ ਰੁਕਿਆ ਨਹੀਂ। ਚੇਲੇ ਜ਼ਿਆਦਾ ਖਰਾਬ ਕਰ ਦਿੰਦੇ ਹਨ ਕਿਉਂਕਿ ਉਹ ਸਿਆਣੇ ਬਿਆਣੇ ਆਦਮੀ ਨੂੰ ਸੰਗਲ ਮਾਰ ਦਿੰਦੇ ਹਨ ਜਿਸ ਨਾਲ ਉਹ ਸੁੰਨ ਹੋ ਜਾਂਦਾ ਹੈ। ਚੇਲਿਆਂ ਨੇ ਇਸੇ ਤਰ੍ਹਾਂ ਮਾਰਕਸ ਨੂੰ ਕਾਠ ਮਾਰ ਲਿਆ ਹੈ। ਕਿਸੇ ਵਿਅਕਤੀ ਦਾ ਚਿੰਤਨ ਪੱਥਰ ਨਹੀਂ ਬਣ ਸਕਦਾ। ਉਸਦਾ ਆਪਣਾ ਆਪਾ ਟੁੱਟ ਫੁੱਟ ਸਕਦਾ ਹੈ, ਪਰ ਚਿੰਤਨ, ਜੇ ਕਿਧਰੇ ਹੈ, ਨਿਰੰਤਰ ਚਲਦਾ ਰਹਿੰਦਾ ਹੈ। ਅਲੰਕਾਰਮਈ ਭਾਸ਼ਾ ਵਿੱਚ ਮਾਰਕਸ ਬਾਰੇ ਆਖ ਸਕਦੇ ਹਾਂ– ਟੋਕਰੀ ਕਾਬੂ ਕਰਨੀ ਬੜੀ ਸੌਖੀ ਹੈ ਪਰ ਬਿੱਲੀ, ਜਿਹੜੀ ਉਸ ਟੋਕਰੀ ਵਿੱਚ ਬੰਦ ਹੈ ਕਾਬੂ ਨਹੀਂ ਆਉਂਦੀ।

ਪਾਊਂਡ ਨੇ ਕਿਹਾ– ਮੇਰਾ ਆਪਣਾ ਕੀਮਤ ਸਿਧਾਂਤ ਇਹ ਹੈ ਕਿ ਮੈਂ ਆਪਣੇ ਦੁਖਮਈ ਜੀਵਨ ਦੇ ਕਸ਼ਟਾਂ ਵਿੱਚੋਂ ਪੰਦਰਾਂ ਮਿੰਟ ਵੀ ਮਾਰਕਸੀ ਸਵਰਗ ਵਿੱਚ ਬਿਤਾਉਣ ਲਈ ਤਿਆਰ ਨਹੀਂ ਹਾਂ।



ਪਾਊਂਡ ਨੇ ਦੁੱਖ ਅਨੁਭਵ ਕੀਤਾ ਕਿ ਐਲਨ ਅਪਵਾਰਡ ਵਰਗੇ ਸੂਖਮ ਚਿੰਤਨ ਵਾਲੇ ਵਿਅਕਤੀ ਦੀ ਨਿੰਦਿਆ ਹੋਈ ਅਤੇ ਉਹ ਵੀ ਇੰਗਲੈਂਡ ਵਿੱਚ। ਐਲਨ ਬਾਰੇ ਆਖਦਾ ਹੈ– ਸੱਚ ਹੈ ਭਾਈ। ਜੋ ਵਿਅਕਤੀ ਚਿੰਤਨ ਕਰਨ ਦੇ ਸਮਰੱਥ ਹੈ ਉਹ ਬੋਰ ਹੈ ਉਹ ਤੁਹਾਨੂੰ ਸੋਚਣ ਲਈ ਮਜਬੂਰ ਕਰੇਗਾ। ਜੇ ਤੁਸੀਂ ਅਜਿਹਾ ਨਹੀਂ ਕਰਦੇ ਤਾਂ ਉਹ ਤੁਹਾਨੂੰ ਘਿਰਣਾ ਕਰੇਗਾ। ਤੁਹਾਨੂੰ ਖਿਝਾ ਦਏਗਾ, ਤੁਹਾਡੀ ਬੇਇਜ਼ਤੀ ਕਰੇਗਾ, ਅਤੇ ਇਹ ਸਾਰਾ ਕੁਝ ਬੜਾ ਬੇਸੁਆਦਾ ਹੈ। ਹਾਂ, ਐਲਨ ਨੂੰ ਨਹੀਂ ਸੀ ਚਾਹੀਦਾ ਕਿ ਉਹ ਵਿਗਿਆਨੀਆਂ, ਦਾਰਸ਼ਨਿਕਾਂ, ਪਾਦਰੀਆਂ ਅਤੇ ਭਾਸ਼ਾ ਵਿਗਿਆਨੀਆਂ ਦੀ ਬੇਇਜ਼ਤੀ ਇਕੋ ਪੁਸਤਕ ਵਿੱਚ ਕਰਦਾ। ਉਹਦੀ ਮਦਦ ਲਈ ਆਖਰ ਹੁਣ ਕੌਣ ਆਵੇਗਾ ? ਉਹਨੂੰ ਚਾਹੀਦਾ ਸੀ ਕਿ ਮੂਰਖਾਂ ਨਾਲ ਸਮਝੌਤਾ ਕਰ ਲੈਂਦਾ। ਜੇ ਤੁਰੰਤ ਫਾਇਦਾ ਲੈਣਾ ਹੋਵੇ ਤਾਂ ਫਿਰ ਬੇਵਕੂਫਾਂ ਉਜਡਾਂ ਦੇ ਇੱਜੜ ਨੂੰ ਖੁਸ਼ ਰੱਖੋ, ਐਲਨ ਨੂੰ ਇਹ ਪਤਾ ਤਾਂ ਸੀ ਕਿ ਦੁਨੀਆ ਸਰੇਸ਼ਟ ਆਦਮੀ ਦੀ ਪੂਜਾ ਨਹੀਂ ਕਰਦੀ। ਨਾ ਹੀ ਉਸ ਸਰਬੋਤਮ ਤੱਤ ਦੀ ਦੁਨੀਆ ਉਪਾਸ਼ਕ ਹੈ ਜਿਹੜਾ ਹਰ ਵਿਅਕਤੀ ਵਿੱਚ ਮੌਜੂਦ ਹੁੰਦਾ ਹੈ। ਦੁਨੀਆ ਸਾਧਾਰਨ ਜਿਹੇ ਬੰਦੇ ਦੀ ਪੂਜਾ ਕਰਦੀ ਹੈ, ਉਹ ਅਜਿਹਾ ਕੁਝ ਹੀ ਕਰ ਸਕਦੀ ਹੈ।

ਭਿੰਨ ਭਿੰਨ ਵਿਸ਼ਿਆਂ, ਸ਼ਖਸ਼ੀਅਤਾਂ ਅਤੇ ਸੰਕਲਪਨਾਵਾਂ ਬਾਰੇ ਐਜ਼ਰਾਪਾਊਂਡ ਦੀਆਂ ਟੂਕਾਂ ਬਹੁਤ ਹਰਮਨ ਪਿਆਰੀਆਂ ਹੋਈਆਂ ਹਨ, ਉਹਨਾਂ ਵਿੱਚੋਂ ਕੁਝ ਕੁ ਹੇਠਾਂ ਦਿੱਤੀਆਂ ਜਾਂਦੀਆਂ ਹਨ:

**ਅਜੋਕਾ ਛਾਪਾਖਾਨਾ**

ਜੇ ਕਿਸੇ ਆਦਮੀ ਦੀਆਂ ਦੱਖਣੀ ਅਫਰੀਕਾ ਵਿੱਚ ਹੀਰਿਆਂ ਦੀਆਂ ਖਾਣਾਂ ਹਨ ਤਾਂ ਉਹ ਜਾਣਦਾ ਹੁੰਦਾ ਹੈ ਕਿ ਉਹਦੇ ਮਜ਼ਦੂਰ ਬਹੁਤ ਸਾਰੀ ਮਿੱਟੀ ਪੁੱਟਦੇ ਹਨ ਤਾਂ ਕਿਤੇ ਇਕ ਅੱਧ ਕੀਮਤੀ ਪੱਥਰ ਲੱਭਦਾ ਹੈ ਤੇ ਉਹ ਵੀ ਦੁਆਲੇ ਦੀ ਮਿੱਟੀ ਵਰਗਾ ਹੀ ਹੁੰਦਾ ਹੈ ਜਿਸਤੇ ਫਿਰ ਤੋਂ ਮਿਹਨਤ ਕਰਨੀ ਪੈਂਦੀ ਹੈ, ਜੇ ਖਾਣਾਂ ਦਾ ਮਾਲਕ ਅਫਰੀਕਾ ਵਿੱਚੋਂ ਸਾਰਾ ਮਿੱਟੀ ਗਾਰਾ ਜਹਾਜ਼ਾਂ ਰਾਹੀਂ ਚੁੱਕ ਕੇ ਅਮਰੀਕਾ ਵਿੱਚ ਲੈ ਆਵੇ ਤੇ ਇਧਰ ਦਬ ਦੇਵੇ ਤਾਂ ਅਸੀਂ ਉਸਨੂੰ ਚੰਗਾ ਵਪਾਰੀ ਨਹੀਂ ਆਖਾਂਗੇ। ਇਵੇਂ ਹੀ ਕੁਝ ਕੁ ਚੰਗੀਆਂ ਲਿਖਤਾਂ ਲੱਭ ਕੇ, ਬਾਕੀ ਕੂੜ ਕਬਾੜ ਸਮੇਤ ਸੰਪਾਦਿਤ ਕਰਕੇ ਛਾਪ ਕੇ ਫਿਰ ਦੱਬ ਦਿੱਤੀਆਂ ਜਾਂਦੀਆਂ ਹਨ।

**ਪੱਤਰਕਾਰੀ**

ਫਲਾਣਾ ਫਲਾਣਾ, ਫਲਾਣੇ ਸਾਲ ਚੁਣਿਆ ਗਿਆ। ਫਲਾਣੇ ਫਲਾਣੇ ਨੇ ਫਲਾਣਾ ਫਲਾਣਾ ਜ਼ਾਲਮ ਮਾਰ ਮੁਕਾਇਆ। ਫਲਾਣਾ ਸਰਕਾਰੀ ਪੈਸਾ ਹੜੱਪਣ ਕਰਕੇ ਫਸ ਗਿਆ। ਫਲਾਣਾ ਪੈਸਾ ਹੜੱਪ ਕਰ ਗਿਆ ਪਰ ਫੜਿਆ ਨਹੀਂ ਗਿਆ। ਇਹਨਾਂ ਖਬਰਾਂ

ਵਿੱਚ ਡਰਾਮੇਬਾਜ਼ੀ ਦੇ ਜਰਮ ਤਾਂ ਹਨ ਪਰ ਇਹ ਸਾਡੇ ਗਿਆਨ ਵਿੱਚ ਕੋਈ ਵਾਧਾ ਨਹੀਂ ਕਰਦੀਆਂ। ਇਹ ਘਟਨਾਵਾਂ ਕਿਸੇ ਵਕਤ ਕਿਸੇ ਦੇਸ਼ ਵਿੱਚ ਵੀ ਵਾਪਰ ਸਕਦੀਆਂ ਹਨ। ਸਿਰਫ਼ ਨਾਉਂ ਹੀ ਬਦਲਣੇ ਹੁੰਦੇ ਹਨ। ਪਰ ਜਦੋਂ ਅਸੀਂ ਅਖਬਾਰ ਵਿੱਚ ਇਹ ਪੜ੍ਹਦੇ ਹਾਂ ਕਿ ਇਸ ਸਾਲ ਵੈਨੀਸ਼ੀਆਨਾਂ ਨੇ ਮਿਲਾਣੀਆਂ ਨਾਲ ਜੰਗ ਲੜਨੋਂ ਨਾਂਹ ਕਰ ਦਿੱਤੀ ਕਿਉਂਕਿ ਉਹਨਾਂ ਨੂੰ ਪਤਾ ਲੱਗ ਗਿਆ ਸੀ ਕਿ ਗਾਹਕ ਅਤੇ ਦੁਕਾਨਦਾਰ ਵਿਚਕਾਰ ਹੋ ਰਿਹਾ ਲੜਾਈ ਝਗੜਾ ਦੋਹਾਂ ਵਿੱਚੋਂ ਕਿਸੇ ਲਈ ਵੀ ਫਾਇਦੇਮੰਦ ਸਾਬਤ ਨਹੀਂ ਹੁੰਦਾ, ਤਾਂ ਅਸੀਂ ਜਾਣ ਜਾਂਦੇ ਹਾਂ ਕਿ ਪੁਰਾਣੀਆਂ ਮਧਕਾਲੀ ਯੁੱਧ ਨੀਤੀਆਂ ਬਦਲ ਗਈਆਂ ਹਨ।

**ਅਧਿਐਨ**

ਹੋਰ ਕੋਈ ਕਾਰਨ ਨਹੀਂ ਲਭਦਾ ਤਾਂ ਅਸੀਂ ਕਹਿੰਦੇ ਹਾਂ ਨਿਗਾਹ ਬੜੀ ਕੀਮਤੀ ਹੈ, ਘਟ ਪੜ੍ਹਨਾ ਚਾਹੀਦਾ ਹੈ। ਜਿੰਨਾ ਹੁਣ ਪੜ੍ਹਦੇ ਹਾਂ ਉਸ ਤੋਂ ਵੀ ਘੱਟ! ਤੇ ਫਿਰ ਕਹਿੰਦੇ ਹਾਂ- ਉਤਮ ਗਿਆਨ ਤਾਂ ਹਵਾ ਵਿੱਚ ਹੈ। ਚਲੋ ਹਵਾ ਵਿੱਚ ਸਰਬੋਤਮ ਗਿਆਨ ਨਾ ਸਹੀ ਸਵਰਗ ਤਾਂ ਹੈ।

**ਰੋਮਨ ਅਤੇ ਯੂਨਾਨੀ ਸਾਹਿਤ**

ਜਿਹੜੇ ਲੋਕ ਝਰਨਿਆਂ ਅਤੇ ਦਰਿਆਵਾਂ ਨੂੰ ਇਕੋ ਸਾਹੇ ਡੀਕ ਲਾਕੇ ਪੀਣ ਦੇ ਆਦੀ ਹੋਣ ਉਹ ਪਿਆਲੀਆਂ ਗਲਾਸਾਂ ਵਿੱਚੋਂ ਕਦੋਂ ਪੀਂਦੇ ਹਨ।

**ਵਿਗਿਆਨ**

ਜਦੋਂ ਮੈਂ ਇਹ ਆਸ ਨਹੀਂ ਕਰਦਾ ਕਿ ਗਣਿਤ ਅਤੇ ਵਿਗਿਆਨ ਉਹੀ ਗੱਲਾਂ ਦੱਸਣ ਜਿਹੜੀਆਂ ਧਰਮ ਸ਼ਾਸਤਰ ਦੱਸਦਾ ਹੈ ਫਿਰ ਇਹ ਆਸ ਮੈਂ ਕਿਵੇਂ ਕਰ ਸਕਦਾ ਹਾਂ ਕਿ ਮਸ਼ੀਨਾਂ ਉਸੇ ਮਨੁੱਖੀ ਚੇਤੰਨਤਾ ਉੱਤੇ ਵਸੀਕਰਣ ਕਰ ਲੈਣ ਜਿਸਨੇ ਇਹ ਪੈਦਾ ਕੀਤੀਆਂ ਹਨ।

**ਬੰਦਗੀ**

-ਦੇਵਤਿਆਂ ਦੀ ਆਰਾਧਨਾ ਕਿਸ ਵਸਤ ਦੀ ਭੇਟਾ ਰਾਹੀਂ ਕਰੀਏ?

-ਫੁੱਲਾਂ ਰਾਹੀਂ।

-ਕੀ ਉਹਨਾਂ ਨੂੰ ਫੁੱਲਾਂ ਦੀ ਲੋੜ ਹੈ?

-ਨਹੀਂ। ਸਾਨੂੰ ਦੇਵਤਿਆਂ ਦੀ ਲੋੜ ਹੈ।

**ਭਾਸ਼ਾ ਵਿਗਿਆਨੀਆਂ ਨੂੰ**

ਕਿਹੜਾ ਕਲਮ ਦਾ ਧਨੀ ਹੈ ਜਿਹੜਾ ਉਹੀ ਕੁਝ ਲਿਖਦਾ ਜਾਵੇ ਜੋ ਜੋ ਦਿਲ ਲਿਖਵਾਉਂਦਾ ਹੈ।



**ਰੂਹਾਨੀਅਤ**

-ਰੂਹਾਨੀਅਤ ਦੀ ਕੀ ਪਛਾਣ ਹੈ?

-ਸੁੰਦਰਤਾ।

-ਤੇ ਜੇ ਸਾਡੇ ਸਾਹਮਣੇ ਰੂਹਾਨੀਅਤ ਕਰੂਪ ਹੋ ਕੇ ਆਵੇ?

-ਤਾਂ ਉਹ ਸ਼ੈਤਾਨੀਅਤ ਹੈ।

-ਜੇ ਸਾਕਾਰ ਹੋਵੇ ਉਹ ਕਿਸ ਮਾਧਿਅਮ ਰਾਹੀਂ ਸਾਖਸ਼ਾਤ ਹੁੰਦੀ ਹੈ?

-ਦ੍ਰਿਸ਼ਟੀ ਰਾਹੀਂ।

-ਜੇ ਨਿਰਾਕਾਰ ਹੋਵੇ ਤਾਂ?

-ਗਿਆਨ ਰਾਹੀਂ।

-ਜੇ ਉਹ ਸਾਕਾਰ ਵੀ ਹੋਵੇ ਤੇ ਦਿਸੇ ਵੀ ਨਾਂ?

-ਫਿਰ ਲਗਦਾ ਹੈ ਜਿਵੇਂ ਚੁਪਕੇ ਜਿਹੇ ਕੋਈ ਪਿੱਛੋਂ ਦੀ ਆਵੇ ਤੇ ਆ ਕੇ ਸਾਡੀਆਂ ਅੱਖਾਂ ਬੰਦ ਕਰ ਲਏ।

-ਕੀ ਅਸੀਂ ਰੂਹਾਨੀਅਤ ਨੂੰ ਜਾਣ ਵੀ ਸਕਦੇ ਹਾਂ?

-ਪਾਣੀ ਨੂੰ ਬਿਜਲੀ ਅਤੇ ਥਰੋਮੋਡਾਇਨਾਮਿਕਸ ਦੇ ਭੌਤਿਕਸ਼ਾਸਤਰ ਦੀ ਸੂਝ ਨਹੀਂ ਹੁੰਦੀ।

-ਕੀ ਤੁਸੀਂ ਉਸਨੂੰ ਜਾਣ ਗਏ ਹੋ?

-ਪਤਾ ਨਹੀਂ ਕਿਸਨੇ ਮੇਰੇ ਉੱਤੇ ਗੋਲੀ ਦਾਗੀ, ਪਤਾ ਨਹੀਂ ਕਿਧਰੋਂ ਉਹ ਗੋਲੀ ਆਈ। ਮੈਂ ਸਿਰਫ਼ ਮਰਨਾ ਜਾਣ ਸਕਦਾ ਹਾਂ ਤੇ ਤੜਪ ਤੜਪ ਕੇ ਮਰ ਰਿਹਾ ਹਾਂ।

**ਈਸਾਈਅਤ ਅਤੇ ਚੀਨ**

ਈਸਾਈਅਤ ਨੇ ਚੀਨੀਆਂ ਉੱਤੇ ਕੋਈ ਨਵੀਂ ਜ਼ਿੰਮੇਵਾਰੀ ਨਹੀਂ ਠੋਸੀ। ਇਸਨੇ ਤਾਂ ਉਹਨਾਂ ਨੂੰ ਇੰਨਾ ਹੀ ਕਿਹਾ ਹੈ ਕਿ ਤੁਸੀਂ ਬੜੇ ਫਰਜ਼ ਨਿਭਾ ਲਏ ਹਨ, ਹੁਣ ਕੁਝ ਆਰਾਮ ਕਰ ਲਓ।

**ਦੇਵ ਸਿਰਜਣਾ**

ਜਿਹੜੀ ਕੌਮ ਆਪਣੇ ਦੇਵਤੇ ਸਿਰਜਣ ਵਲ ਬੇਧਿਆਨੀ ਦਿਖਾਉਂਦੀ ਹੈ ਅੰਤ ਉਹ ਵਾਵਰੋਲਿਆਂ ਦਾ ਸ਼ਿਕਾਰ ਹੁੰਦੀ ਹੈ। ਧਰਮ ਦਾ ਤੱਤ ਇਹ ਹੈ ਕਿ ਇਸ ਦੀ ਭਾਸ਼ਾ ਵਿਚਲਾ ਹਰ ਵਾਕ ਵਰਤਮਾਨ ਕਾਲ ਵਿੱਚ ਉਚਾਰਿਆ ਤੇ ਸੰਬੋਧਿਤ ਕੀਤਾ ਗਿਆ ਹੋਵੇ।

**ਗੁਲਾਮ**

ਗੁਲਾਮ ਉਹ ਵਿਅਕਤੀ ਹੈ ਜਿਹੜਾ ਉਡੀਕ ਕਰ ਰਿਹਾ ਹੈ, ਕੋਈ ਆਵੇਗਾ ਤੇ ਉਸਨੂੰ ਆਜ਼ਾਦ ਕਰਵਾ ਕੇ ਲੈ ਜਾਏਗਾ।

**ਆਲੋਚਕ**

ਆਲੋਚਕਾਂ ਬਾਰੇ ਰਾਇ ਉਹਨਾਂ ਦੁਆਰਾ ਕੀਤੀ ਗਈ ਬਕਵਾਸ ਨੂੰ ਸੁਣ ਕੇ ਨਹੀਂ ਬਣਾਉਣੀ ਚਾਹੀਦੀ। ਦੇਖਣਾ ਇਹ ਹੁੰਦਾ ਹੈ ਕਿਸ ਕਿਸ ਸਾਹਿਤਕਾਰ ਬਾਰੇ ਕੌਣ ਕੌਣ ਬਕ ਬਕ ਕਰ ਰਿਹਾ ਹੈ।

**ਬੁਰਜ਼ੁਆ**

ਇਹ ਸ਼ਬਦ ਉਹ ਗਾਹਲ ਹੈ, ਜਿਹੜੀ ਹਰ ਨੌਜੁਆਨ ਲਿਖਾਰੀ ਉਦੋਂ ਕੱਢਦਾ ਹੈ ਜਦੋਂ ਖਾਣੇ ਦੇ ਮੇਜ਼ ਉੱਤੇ, ਉਸ ਨਾਲੋਂ ਸੱਤ ਸਾਲ ਵੱਡਾ ਲਿਖਾਰੀ ਸੱਤ ਪੈਸੇ ਵੱਧ ਖਰਚ ਕਰਨ ਜੋਗਾ ਹੋ ਜਾਂਦਾ ਹੈ।

**ਜ਼ਹਿਰ**

ਜਿਸ ਬੋਤਲ ਵਿੱਚ ਜ਼ਹਿਰ ਹੋਵੇ ਤੇ ਉਪਰ ਲਿਖਿਆ ਹੋਵੇ ਇਹ ਜ਼ਹਿਰ ਹੈ ਤਦ ਉਹ ਜ਼ਹਿਰ ਨਹੀਂ ਹੁੰਦਾ। ਜ਼ਹਿਰ ਉਦੋਂ ਹੁੰਦਾ ਹੈ ਜਦੋਂ ਲੇਬਲ ਕਿਸੇ ਹੋਰ ਚੀਜ਼ ਦਾ ਹੋਵੇ ਪਰ ਬੋਤਲ ਵਿੱਚ ਹੋਵੇ ਜ਼ਹਿਰ।

**ਵਿਗਿਆਨੀਆਂ ਨੂੰ**

ਰੂਹਾਨੀਅਤ ਕਿਵੇਂ ਤੁਰਦੀ ਹੈ, ਜੰਗਲੀ ਜਾਨਵਰਾਂ ਦੀ ਮਸਤ ਤੋਰ ਦੇਖੋ।

ਰੂਹਾਨੀਅਤ ਕਿਵੇਂ ਉਡਦੀ ਹੈ, ਪੰਛੀਆਂ ਦੀ ਪਰਵਾਜ਼ ਤੱਕੋ ਅਤੇ ਜੇ ਜਾਣਨਾ ਹੈ ਜਵਾਲਾ ਮੁਖੀ ਕਿਵੇਂ ਖੌਲਦੇ ਹਨ, ਆਪਣੇ ਧੜਕਦੇ ਦਿਲਾਂ ਅੰਦਰ ਨਜ਼ਰ ਮਾਰੋ।

**ਕਨਫਿਊਸ਼ਿਅਸ ਦੀ ਦਾਰਸ਼ਨਿਕਤਾ**

ਕਨਫਿਊਸ਼ਿਅਸ ਨੇ ਕਿਹਾ– ਜੇ ਕੋਈ ਵਿਅਕਤੀ ਟੋਏ ਵਿੱਚ ਡਿੱਗ ਕੇ ਮਰ ਗਿਆ ਤਾਂ ਬਾਦਸ਼ਾਹ ਸ਼ੱਨ ਮਹਿਸੂਸ ਕਰਿਆ ਕਰਦਾ ਸੀ ਜਿਵੇਂ ਉਹਨੇ ਆਪ ਖੂਨ ਕਰ ਦਿੱਤਾ ਹੈ ਕਿਉਂਕਿ ਸਰਕਾਰ ਦਾ ਕੰਮ ਹੈ ਟੋਏ ਖਾਈਆਂ ਨਾ ਰਹਿਣ।

ਮਾਗਸ਼ੇ ਨੇ ਸਵਾਲ ਕੀਤਾ– ਕਿਸੇ ਆਦਮੀ ਨੂੰ ਸੋਟੇ ਨਾਲ ਮਾਰਨ ਦੀ ਥਾਂ ਜੇ ਤਲਵਾਰ ਨਾਲ ਮਾਰ ਦਿੱਤਾ ਤਾਂ ਕੀ ਕੋਈ ਫਰਕ ਪੈ ਗਿਆ?

– ਨਹੀਂ ਬਾਦਸ਼ਾਹ ਹੁਈ ਨੇ ਕਿਹਾ ਸੀ।

– ਤਾਂ ਫਿਰ ਕਿਸੇ ਵਿਅਕਤੀ ਨੂੰ ਤਲਵਾਰ ਨਾਲ ਮਾਰ ਦੇਣ ਦੀ ਥਾਂ ਜੇ ਸਰਕਾਰ ਦੇ ਕਿਸੇ ਪ੍ਰਬੰਧ ਦੁਆਰਾ ਮਾਰ ਦਿੱਤਾ ਤਾਂ ਕੋਈ ਫਰਕ ਹੈ?



– ਨਹੀਂ ਮਾਗਸ਼ੇ ਨੇ ਕਿਹਾ।

–ਤੁਹਾਡੇ ਲੋਕ ਕਾਲ ਨਾਲ ਮਰ ਰਹੇ ਹਨ ਤੇ ਤੁਸੀਂ ਜਾਣਦੇ ਨਹੀਂ ਕਿ ਕੀ ਕੀਤਾ ਜਾਵੇ। ਜਦੋਂ ਉਹ ਮਰਦੇ ਹਨ ਤੁਸੀਂ ਕਹਿ ਦਿੰਦੇ ਹੋ ਸਾਲ ਹੀ ਭੈੜਾ ਹੈ, ਕੀ ਕਰੀਏ। ਕਿਸੇ ਆਦਮੀ ਨੂੰ ਮਾਰ ਦੇਣਾ ਤੇ ਫਿਰ ਕਹਿਣਾ ਇਹਨੂੰ ਮੈਂ ਨਹੀਂ, ਮੇਰੇ ਹਥਿਆਰ ਨੇ ਮਾਰਿਆ ਹੈ, ਕੀ ਇਸ ਵਿੱਚ ਕੋਈ ਫਰਕ ਹੈ? ਕਾਲ ਕਾਰਨ ਤੁਹਾਡੇ ਸ਼ਾਹੀ ਘੋੜੇ, ਮਹਿਲਾਂ ਵਿੱਚ ਰਹਿਣ ਵਾਲੇ ਕੁੱਤੇ ਤੇ ਬਿੱਲੀਆਂ ਕਿਉਂ ਨਹੀਂ ਮਰੇ?

ਕਨਫਿਊਸ਼ਿਅਸ ਦੇ ਵਿਚਾਰਾਂ ਅਤੇ ਉਸਦੀਆਂ ਨੀਤੀ ਕਥਾਵਾਂ ਵਿੱਚ ਬਹੁਤ ਸ਼ਕਤੀ ਹੈ। ਲਿਖਦਾ ਹੈ– ਜਦੋਂ ਮੈਂ ਜੰਗਲ ਵਿੱਚੋਂ ਲੰਘ ਰਿਹਾ ਸਾਂ, ਇਕ ਇਸਤਰੀ ਵਾਲ ਪੁੱਟ ਪੁੱਟ ਜ਼ਾਰ ਜ਼ਾਰ ਰੋ ਰਹੀ ਸੀ। ਮੇਰੇ ਕਾਰਨ ਪੁੱਛਣ ਤੇ ਉਹਨੇ ਦੱਸਿਆ ਕਿ ਅੱਜ ਉਸਦੇ ਇਕਲੌਤੇ ਪੁੱਤਰ ਨੂੰ ਸ਼ੇਰ ਖਾ ਗਿਆ ਹੈ। ਮੈਂ ਉਹਨੂੰ ਪੁੱਛਿਆ– ਕੀ ਤੈਨੂੰ ਪਤਾ ਨਹੀਂ ਸੀ ਕਿ ਇਥੇ ਖਤਰਾ ਹੈ? ਕਹਿਣ ਲੱਗੀ– ਪਤਾ ਸੀ ਪਹਿਲੋਂ ਮੇਰੇ ਸਹੁਰੇ ਨੂੰ ਅਤੇ ਫਿਰ ਮੇਰੇ ਪਤੀ ਨੂੰ ਵੀ ਜੰਗਲੀ ਜਾਨਵਰਾਂ ਨੇ ਹੜੱਪ ਲਿਆ ਸੀ। ਮੈਂ ਕਿਹਾ– ਬੀਬੀ ਫਿਰ ਤੂੰ ਇੰਨੀ ਭਿਆਨਕ ਥਾਂ ਉੱਤੇ ਰਹਿ ਕਿਉਂ ਰਹੀ ਹੈ, ਸ਼ਹਿਰ ਵਿੱਚ ਕਿਉਂ ਨਹੀਂ ਚਲੀ ਜਾਂਦੀ? ਔਰਤ ਨੇ ਕਿਹਾ– ਸ਼ਹਿਰ? ਨਹੀਂ ਨਹੀਂ। ਸ਼ਹਿਰ ਮੈਂ ਕਿਵੇਂ ਜਾ ਸਕਦੀ ਹਾਂ? ਉਥੇ ਤਾਂ ਇਕ ਜ਼ਾਲਮ ਰਾਜਾ ਰਾਜ ਕਰ ਰਿਹਾ ਹੈ।

ਅਜਿਹੇ ਵਿਚਾਰ ਵਿਅਕਤ ਕਰਦੇ ਕਨਫਿਉਸ਼ਿਅਸ ਦੇ ਦਰਸ਼ਨ ਵਿੱਚ ਚੀਨ ਸਰਕਾਰ ਨੂੰ ਕੋਈ ਸਮਾਜਵਾਦ ਨਹੀਂ ਲੱਭਿਆ। ਉਸਨੂੰ ਪਿੱਛੇ-ਖਿੱਚੂ ਆਖਕੇ ਸਰਕਾਰ ਨੇ ਪਬਲਿਕ ਥਾਵਾਂ ਤੇ ਲੱਗੀਆਂ ਉਸਦੀਆਂ ਤਸਵੀਰਾਂ ਅਤੇ ਬੁੱਤ ਹਟਾ ਲਏ ਹਨ ਤੇ ਉਸਦੀਆਂ ਲਿਖਤਾਂ ਨੂੰ ਪੜ੍ਹਨਾ ਵਰਜਿਤ ਕਰਾਰ ਦਿੱਤਾ ਗਿਆ ਹੈ।

**ਹਡਸਨ ਨੂੰ**

ਤੂੰ ਜੋ ਹੈਂ ਸੋ ਹੈਂ, ਸਾਨੂੰ ਪਤਾ ਹੈ। ਸ਼ਾਮੀ ਸ਼ੁਰੂ ਹੋ ਕੇ ਜੇ ਤੂੰ ਸਵੇਰ ਤੱਕ ਗੱਲਾਂ ਕਰਦਾ ਜਾਵੇਂ ਤਾਂ ਵੀ ਤੂੰ ਸਾਡਾ ਕੁਝ ਨਹੀਂ ਸੰਵਾਰ ਸਕਦਾ ਸਿਵਾਇ ਇਹ ਸਿਧ ਕਰਨ ਦੇ, ਕਿ ਤੂੰ ਵੀ ਵਿਦਵਾਨ ਹੈਂ।

ਦੂਜੀ ਵਿਸ਼ਵ ਜੰਗ ਵਿੱਚ ਉਹ ਨਹੀਂ ਚਾਹੁੰਦਾ ਸੀ ਕਿ ਅਮਰੀਕਾ ਇਟਲੀ ਨਾਲ ਜੰਗ ਛੇੜੇ। ਉਸਨੇ ਹਰ ਸੰਭਵ ਯਤਨ ਦੁਆਰਾ ਇਸ ਜੰਗ ਦਾ ਵਿਰੋਧ ਕੀਤਾ। ਅਮਰੀਕਨ ਯੁੱਧ ਨੀਤੀ ਦੇ ਖਿਲਾਫ ਉਸਨੇ ਰੋਮ ਤੋਂ ਭਾਸ਼ਣ ਪ੍ਰਸਾਰਿਤ ਕੀਤਾ ਤਾਂ ਅਮਰੀਕਨ ਸਰਕਾਰ ਨੇ ਦੇਸ਼ ਧਰੋਹੀ ਆਖਕੇ ਉਸਦੇ ਵਾਰੰਟ ਜਾਰੀ ਕਰ ਦਿੱਤੇ। ਜੰਗ ਦੌਰਾਨ ਆਪਣੀਆਂ ਲਿਖਤਾਂ ਵਿੱਚ ਅਤੇ ਭਾਸ਼ਣਾਂ ਰਾਹੀਂ ਉਹ ਜੋ ਕੁਝ ਆਖ ਰਿਹਾ ਸੀ ਉਸ ਤੋਂ ਪਤਾ ਲਗਦਾ ਹੈ ਕਿ ਆਪਣੇ ਵਿਚਾਰਾਂ ਰਾਹੀਂ ਉਹ ਅਮਰੀਕਨ ਸੰਵਿਧਾਨ ਦੇ ਲੋਕਤੰਤਰੀ ਸਿਧਾਂਤਾਂ ਨੂੰ ਬਚਾਉਣ ਲਈ ਸੰਘਰਸ਼ ਕਰ ਰਿਹਾ ਸੀ।

4 ਅਗਸਤ, 1943 ਨੂੰ ਉਸਨੇ ਅਮਰੀਕਾ ਦੇ ਅਟਾਰਨੀ ਜਨਰਲ ਫਰਾਂਸਿਸ ਨੂੰ ਜਿਹੜਾ ਪੱਤਰ ਲਿਖਿਆ ਉਸ ਵਿੱਚ ਕਿਹਾ- ਮੈਂ ਇਸ ਜੰਗ ਸਬੰਧੀ ਨਹੀਂ ਬੋਲਿਆ। ਮੈਂ ਤਾਂ ਉਸ ਪ੍ਰਣਾਲੀ ਖਿਲਾਫ ਬੋਲਿਆ ਹਾਂ ਜੋ ਲਗਾਤਾਰ ਇਕ ਤੋਂ ਬਾਦ ਦੂਜੀ ਜੰਗ ਕਰਾਉਣ ਲਈ ਜਿੰਮੇਵਾਰ ਹੈ। ਮੈਂ ਸੈਨਿਕ ਟੁਕੜੀਆਂ ਸਨਮੁਖ ਖਲੋਅ ਕੇ ਭਾਸ਼ਣ ਨਹੀਂ ਦਿੱਤੇ ਤੇ ਨਾਂ ਹੀ ਮੈਂ ਕੋਈ ਅਜਿਹਾ ਮਸ਼ਵਰਾ ਦਿੱਤਾ ਹੈ ਕਿ ਅਮਰੀਕਨ ਫੌਜਾਂ ਨੂੰ ਬਗਾਵਤ ਕਰ ਦੇਣੀ ਚਾਹੀਦੀ ਹੈ। ਲੋਕਤੰਤਰ ਦਾ ਆਧਾਰ ਇਹ ਹੁੰਦਾ ਹੈ ਕਿ ਹਰ ਵਿਅਕਤੀ ਹਕੀਕਤ ਤੋਂ ਜਾਣੂ ਹੋਣ ਦਾ ਅਧਿਕਾਰੀ ਹੋਵੇਗਾ। ਮੈਂ ਨਹੀਂ ਕਹਿੰਦਾ ਕਿ ਮੈਨੂੰ ਪੂਰਨ ਹਕੀਕਤ ਦਾ ਗਿਆਨ ਹੈ ਪਰ ਮੈਂ ਇਹ ਜ਼ਰੂਰ ਆਖਦਾ ਹਾਂ ਕਿ ਮੈਨੂੰ ਕੁਝ ਜ਼ਰੂਰੀ ਤੱਥਾਂ ਦੀ ਜਾਣਕਾਰੀ ਹੈ ਤੇ ਲੋਕਾਂ ਨੂੰ ਵੀ ਇਹਨਾਂ ਤੋਂ ਜਾਣੂ ਕਰਵਾਇਆ ਜਾਣਾ ਚਾਹੀਦਾ ਹੈ। ਮੈਂ ਜੰਗ ਤੋਂ ਪਹਿਲਾਂ ਅਮਰੀਕਾ ਪਰਤ ਆਇਆ ਤਾਂ ਕਿ ਜੰਗ ਛੇੜਨ ਵਾਲੀਆਂ ਖ਼ਾਸ ਤਾਕਤਾਂ ਦਾ ਨਿਜੀ ਵਿਰੋਧ ਕਰ ਸਕਾਂ ਕਿ ਅਮਰੀਕਾ ਨੂੰ ਖਾਹਮਖਾਹ ਇਸ ਵਿੱਚ ਧੂਹਿਆ ਜਾ ਰਿਹਾ ਹੈ। ...ਆਪਣੇ ਅਧਿਕਾਰ ਖੇਤਰ ਦੀ ਪਰਵਾਹ ਨਾ ਕਰਦੇ ਹੋਏ ਸਜ਼ਾ ਦੇਣਾ ਅਤੇ ਬਦਲਾ ਲੈਣਾ ਖਤਰਨਾਕ ਹੈ। ਵਾਰਸੇਲਜ਼ ਵਰਗੀ ਸੰਧੀ ਕਰਕੇ ਦੂਜੀ ਵੱਡੀ ਗਲਤੀ ਕਰਨ ਦਾ ਸਾਨੂੰ ਕੋਈ ਅਧਿਕਾਰ ਨਹੀਂ ਹੈ। ਜਿਵੇਂ ਜਿਵੇਂ ਗਿਆਨ ਵਧਦਾ ਜਾਂਦਾ ਹੈ ਫ਼ਰਜ਼ ਵਧਦੇ ਜਾਂਦੇ ਹਨ। ਅਮਰੀਕਾ ਅਤੇ ਇਟਲੀ ਵਿਚਕਾਰ ਜੰਗ ਤਬਾਹਕੁਨ ਹੈ, ਨਹੀਂ ਹੋਣੀ ਚਾਹੀਦੀ। ਇਨਸਾਫ ਕੀਤੇ ਬਗੈਰ ਅਮਨ ਕਾਇਮ ਕਰਨ ਨਾਲ ਅਮਨ ਦੀ ਸਥਾਪਨਾ ਨਹੀਂ ਹੋ ਸਕਦੀ ਸਗੋਂ ਅਜਿਹਾ ਅਮਨ ਭਵਿੱਖ ਵਿੱਚ ਹੋਰ ਜੰਗਾਂ ਦੀ ਉਥਾਨਕਾ ਬਣਦਾ ਹੈ।

1945 ਵਿੱਚ ਜਿਨੋਆ ਵਿਖੇ ਆਪਣੇ ਆਪ ਨੂੰ ਅਮਰੀਕਨ ਫੌਜ ਦੇ ਸਪੁਰਦ ਕਰਦਿਆਂ ਐਜ਼ਰਾ ਪਾਊਂਡ ਨੇ ਕਿਹਾ ਸੀ- ਜਿਹੜਾ ਵਿਅਕਤੀ ਆਪਣੇ ਵਿਚਾਰਾਂ ਕਾਰਨ ਕੋਈ ਖ਼ਤਰਾ ਸਹੇੜਨ ਨੂੰ ਤਿਆਰ ਨਹੀਂ ਤਦ ਜਾਂ ਉਸਦੇ ਵਿਚਾਰ ਚੰਗੇ ਨਹੀਂ ਤੇ ਜਾਂ ਫਿਰ ਉਹ ਖ਼ੁਦ ਚੰਗਾ ਨਹੀਂ ਹੈ। ਉਸ ਉੱਤੇ ਮੁਕੱਦਮਾ ਚਲਾਇਆ ਗਿਆ ਪਰ 1946 ਵਿੱਚ ਉਸਦੀ ਸਿਹਤ ਬਹੁਤ ਖ਼ਰਾਬ ਹੋ ਗਈ ਜਿਸ ਕਰਕੇ ਉਸਦਾ ਮਾਨਸਿਕ ਤਵਾਜ਼ਨ ਠੀਕ ਨਾ ਰਿਹਾ। ਅਦਾਲਤ ਨੇ ਫੈਸਲਾ ਦੇ ਦਿੱਤਾ ਕਿ ਮੰਦੀ ਸਿਹਤ ਕਾਰਨ ਐਜ਼ਰਾ ਪਾਊਂਡ ਆਪਣਾ ਡਿਫੈਂਸ ਤਿਆਰ ਕਰਨ ਦੇ ਯੋਗ ਨਹੀਂ ਰਿਹਾ। ਉਸਨੂੰ ਵਾਸ਼ਿੰਗਟਨ ਡੀ.ਸੀ. ਦੇ ਸੇਂਟ ਆਲਿਜ਼ਾਬੈਥ ਹਸਪਤਾਲ ਵਿੱਚ ਭੇਜ ਦਿੱਤਾ ਗਿਆ। 1958 ਵਿੱਚ ਰਾਬਰਟ ਫਰਾਸਟ ਦੀ ਅਗਵਾਈ ਹੇਠ ਅਮਰੀਕਨ ਕਵੀਆਂ ਨੇ ਸਰਕਾਰ ਅੱਗੇ ਉਸ ਦੀ ਰਿਹਾਈ ਲਈ ਰਹਿਮਦਿਲੀ ਦੀ ਅਪੀਲ ਕੀਤੀ। ਸਰਕਾਰ ਨੇ ਉਸਦੇ ਮੁਕਦਮੇ ਵਾਪਸ ਲੈ ਲਏ ਅਤੇ ਮਾਫ਼ ਕਰ ਦਿੱਤਾ। ਹਸਪਤਾਲ ਵਿੱਚ ਬਿਮਾਰੀ ਦੀ ਹਾਲਤ ਦੇ ਦੌਰਾਨ ਹੀ ਉਸਨੇ ਕਨਫਿਊਸ਼ਿਅਸ ਦੀਆਂ ਨਜ਼ਮਾਂ ਦਾ ਤਰਜਮਾ ਕੀਤਾ। 1974 ਵਿੱਚ ਇਸ



ਮਹਾਨ ਵਿਅਕਤੀ ਦੀ ਮੌਤ ਹੋ ਗਈ। 1908 ਤੋਂ ਲੈ ਕੇ ਉਮਰ ਦੇ ਅਖ਼ੀਰ ਤੱਕ ਉਸਨੇ ਪੱਚੀ ਕਾਵਿ-ਸੰਗ੍ਰਹਿ ਪ੍ਰਕਾਸ਼ਿਤ ਕਰਵਾਏ ਅਤੇ ਵੀਹ ਪੁਸਤਕਾਂ ਆਲੋਚਨਾਤਮਕ ਨਿਬੰਧਾਂ ਦੇ ਰੂਪ ਵਿੱਚ ਪ੍ਰਸਤੁਤ ਕੀਤੀਆਂ।

ਐਜ਼ਰਾਪਾਊਂਡ ਦੇ ਅਖ਼ੀਰਲੇ ਦਿਨ ਉਦਾਸੀ ਵਿੱਚ ਬੀਤੇ। ਉਸਦੀਆਂ ਪਿਛਲੀਆਂ ਲਿਖਤਾਂ ਵਿੱਚੋਂ ਜਵਾਨੀ ਵੇਲੇ ਦੀ ਮਸਤੀ ਦਾ ਸਾਗਰ ਧੁੰਦ ਵਿੱਚ ਡੁੱਬ ਗਿਆ ਹੈ ਤੇ ਪਰਬਤ ਸ਼ਿੰਖਲਾਵਾਂ ਨਾਚ ਕਰਦੀਆਂ ਕਰਦੀਆਂ ਖਾਮੋਸ਼ ਹੋ ਗਈਆਂ ਹਨ। ਉਸਦੀ ਇਹ ਉਦਾਸੀ ਵਿਅਕਤੀਗਤ ਕਵੀ ਦੀ ਨਹੀਂ। ਪਦਾਰਥਵਾਦੀ ਯੁੱਗ ਵਿੱਚ ਵਿਚਰ ਰਹੀ ਸੰਕਟਗ੍ਰਸਤ ਅੰਤਰਆਤਮਾ ਦੇ ਦੁੱਖ ਨਾਲ ਉਸ ਦੀਆਂ ਰਚਨਾਵਾਂ ਕਰਾਹ ਰਹੀਆਂ ਹਨ। ਪਾਊਂਡ ਨੇ ਲਿਖਿਆ:

*ਵਿਗਿਆਨੀ ਭੈ ਵਿੱਚ ਹਨ ....*
*ਅਤੇ ਯਰੋਪੀਅਨ ਮਨ ਰੁਕ ਗਿਆ ਹੈ।*

ਕੁਕਸਨ ਅਨੁਸਾਰ- ਐਜ਼ਰਾਪਾਊਂਡ ਯੋਰਪ ਦੇ ਦੁਖਾਂਤ ਨੂੰ ਭੋਗ ਰਿਹਾ ਅੰਤਿਮ ਅਮਰੀਕਨ ਸੀ।

ਅਖ਼ੀਰਲੇ ਸਮੇਂ ਤੱਕ ਉਸਦੀ ਆਵਾਜ਼ ਦਾ ਸੇਕ ਘਟਿਆ ਨਹੀਂ। ਹਸਪਤਾਲ ਵਿਚ ਬਿਮਾਰੀ ਦੀ ਅਵਸਥਾ ਵਿੱਚ ਵੀ ਉਸਨੇ ਨਜ਼ਮਾਂ ਦੀ ਰਚਨਾ ਕੀਤੀ। ਉਹ ਕੁਦਰਤ ਅੱਗੇ ਤਣ ਜਾਂਦਾ। ਲੋਕਾਂ ਦੀ ਅਲਪ ਬੁੱਧੀ ਦਾ ਮਜ਼ਾਕ ਉਡਾਉਂਦਾ ਤੇ ਦੁਨੀਆ ਨੂੰ ਟਿੱਚ ਜਾਣਦਾ। ਜਿਸ ਸ਼ਾਂਤਮਈ ਜ਼ਿੰਦਗੀ ਬਾਰੇ ਉਹਨੇ ਕਦੀ ਲਿਖਿਆ ਸੀ:

*ਦਿਨ ਨਿਕੇ ਨਿਕੇ ਹਨ ਉੱਕਾ ਹੀ*
*ਤੇ ਰਾਤਾਂ ਹੋਰ ਵੀ ਛੋਟੀਆਂ ਛੋਟੀਆਂ*
*ਜੀਵਨ ਗੁਜ਼ਰ ਰਿਹਾ ਹੈ ਕੋਲ ਕੋਲ ਦੀ*
*ਜੰਗਲੀ ਚੂਹਾ ਨਿਕਲ ਜਾਵੇ ਚੁਪਕੇ ਜਿਹੇ ਜਿਵੇਂ*
*ਤੇ ਹਿੱਲਣ ਨਾਹੀਂ ਉੱਕਾ ਘਾਹ ਦੀਆਂ ਪੱਤੀਆਂ ਤੱਕ ਵੀ।*

ਅਖ਼ੀਰਲੇ ਸਮੇਂ ਉਸਨੇ ਜੀਵਨ ਤੋਂ ਮੁੱਖ ਮੋੜ ਲਿਆ ਸੀ। ਲੋਕਾਂ ਨੂੰ ਘਿਰਣਾ ਕਰਨੀ ਸ਼ੁਰੂ ਕਰ ਦਿੱਤੀ। ਸੰਸਾਰ ਦਾ ਵਿਵਹਾਰ ਉਸ ਲਈ ਕਰੋਧਜਨਕ ਹੋ ਗਿਆ। ਲਿਖਿਆ:

*ਫਸਤਾ ਵੱਢ ਦੇਣਾ ਉੱਤਮ, ਸਰਬੋਤਮ ਰਚਣਹਾਰਿਆਂ ਦਾ*
*ਬਹੁਤ ਪੁਰਾਣੀ ਹੈ ਆਦਤ ਤੁਹਾਡੀ।*
*ਪਾਗਲ ਕਰ ਦੇਣਾ ਕਲਾਕਾਰਾਂ ਨੂੰ, ਤੇ ਜਾਂ ਫਿਰ*
*ਅੱਖਾਂ ਝਪਕਣੀਆਂ ਉਨ੍ਹਾਂ ਦੀਆਂ ਖੁਦਕੁਸ਼ੀਆਂ ਉੱਤੇ,*

*ਨਸ਼ੱਈ ਬਣਾ ਦੇਣਾ ਉਨ੍ਹਾਂ ਨੂੰ ਸਦਾ ਲਈ*
*ਤੇ ਫਿਰ ਭਾਸ਼ਣ ਕਰਨੇ ਪਾਗ਼ਲਪਣ ਅਤੇ ਜੀਨੀਅਸ ਤੇ ਸੁਮੇਲ ਉੱਤੇ।*
*ਪਰ ਨਹੀਂ ਹੋਵਾਂਗਾ ਪਾਗਲ ਤੁਹਾਨੂੰ ਖੁਸ਼ ਕਰਨ ਲਈ ਮੈਂ ਕਦੀ ਵੀ।*
*ਕਦੀ ਵੀ ਨਾ।*

ਪਾਗ਼ਲ ਹੋ ਗਿਆ। ਉਸਨੂੰ ਬੰਦ ਰੱਖਿਆ ਜਾਣ ਲੱਗਿਆ। ਪਾਗ਼ਲਪਣ ਦੇ ਦੌਰਿਆਂ ਵਿੱਚ ਸੰਭਾਲਣਾ ਬਹੁਤ ਮੁਸ਼ਕਿਲ ਹੁੰਦਾ। ਪਾਗਲਖਾਨਿਆਂ ਵਿੱਚ ਵੀ ਉਹ ਲਿਖਦਾ ਰਿਹਾ। ਉੱਥੇ ਲੋਕ ਮਿਲਨ ਆਉਂਦੇ। ਆਪਣੇ ਦੋਸਤਾਂ ਨਾਲ ਸੰਜੀਦਾ ਗੱਲਾਂ ਕਰਦਾ ਕਰਦਾ ਅਚਾਨਕ ਪੁਕਾਰਨ ਲੱਗਦਾ- ਈਲੀਅਟ, ਓ ਈਲੀਅਟ ਮੈਂ ਤੈਨੂੰ ਮਜ਼ਾਕ ਕਰਨੇ ਚਾਹੁੰਦਾ ਹਾਂ। ਬੜਾ ਚਿਰ ਹੋ ਗਿਆ ਤੇਰੀ ਬੇਇਜ਼ਤੀ ਕੀਤਿਆਂ। ਕਿੱਥੇ ਹੈਂ ਤੂੰ ? ਨਹੀਂ ਆਵੇਂਗਾ ? ਚੰਗਾ ਮੈਂ ਤੇਰੀ ਬੇਇਜ਼ਤੀ ਨਹੀਂ ਕਰਦਾ। ਨਾ ਮਜ਼ਾਕ ਕਰਾਂਗਾ। ਮੈਂ ਤੇਰੇ ਗਲ ਲੱਗ ਕੇ ਰੋਣਾ ਚਾਹੁੰਦਾ ਹਾਂ। ਉਰੇਜ ! ਤੇਰੇ ਅਖ਼ਬਾਰ ਵਾਸਤੇ ਮੇਰੇ ਕੋਲ ਖ਼ਬਰ ਹੈ, ਇਹ ਕਿ ਮੈਂ ਪਾਗ਼ਲ ਨਹੀਂ ਹੋਇਆ। ਪ੍ਰੈਸ ਸਰਾਸਰ ਝੂਠ ਬੋਲੀ ਜਾ ਰਿਹਾ ਹੈ ਤੇ ਤੂੰ ਚੁੱਪ ਹੈਂ ? ਮੈਨੂੰ ਇਸ ਪ੍ਰੈਸ ਉੱਤੇ ਇਤਬਾਰ ਨਹੀਂ ਰਿਹਾ। ਜੇ ਤੂੰ ਆਪਣੇ ਅਖ਼ਬਾਰ ਵਿੱਚ ਮੇਰੇ ਪਾਗ਼ਲ ਹੋਣ ਦਾ ਐਲਾਨ ਕਰ ਦਿੰਦਾ ਫਿਰ ਮੈਂ ਸੱਚ ਵੀ ਮੰਨ ਲੈਂਦਾ। ਇਨ੍ਹਾਂ ਹਰਾਮਖੋਰਾਂ ਉੱਤੇ ਮੈਨੂੰ ਇਤਬਾਰ ਨਹੀਂ, ਉਰੇਜ।

ਪਾਗ਼ਲਖਾਨੇ ਵਿੱਚ ਪੁਰਾਣੇ ਮਿੱਤਰਾਂ ਨੂੰ ਮਿਲਕੇ ਖ਼ੁਸ਼ ਹੁੰਦਾ। ਗੰਭੀਰ ਵਿਚਾਰਾਂ ਵੀ ਹੁੰਦੀਆਂ, ਕਦੀ ਸਾਹਿਤ ਤੇ, ਕਦੀ ਧਰਮ ਦਰਸ਼ਨ ਤੇ, ਕਦੀ ਰਾਜਨੀਤੀ ਤੇ ਅਤੇ ਕਦੀ ਅਰਥਸ਼ਾਸਤ੍ਰ ਉੱਤੇ। ਅਜਿਹੇ ਵਕਤ ਉਹ ਬਿਲਕੁਲ ਠੀਕ ਠਾਕ ਹੁੰਦਾ। ਪਰ ਹਾਸਿਆਂ ਮਜ਼ਾਕਾਂ ਭਰੀਆਂ ਛੇੜਖਾਨੀਆਂ ਦੀਆਂ ਦੁਪਹਿਰਾਂ ਢਲ ਚੁੱਕੀਆਂ ਸਨ। ਮੌਤ ਨਜ਼ਦੀਕ ਆ ਰਹੀ ਸੀ। ਜੀਵਨ ਬੇਸ਼ਕ ਜੰਗਲੀ ਚੂਹੇ ਵਾਂਗ ਚੁਪਕੇ ਜਿਹੇ ਘਾਹ ਹੇਠੋਂ ਦੀ ਨਿਕਲ ਗਿਆ ਸੀ ਪਰ ਮੌਤ ਦਾ ਸ਼ੋਰ ਦੂਰੋਂ ਸੁਣਾਈ ਦੇ ਰਿਹਾ ਸੀ। ਉਹ ਪੂਰੀ ਸ਼ਾਨੋਸ਼ੌਕਤ ਨਾਲ ਸਜ ਧਜ ਕੇ ਕੂਚ ਕਰਦੀ ਆ ਰਹੀ ਸੀ, ਸਦਾ ਲਈ ਨਸ਼ਟ ਕਰ ਦੇਣ ਦੇ ਖਿਆਲ ਨਾਲ। ਇਕ ਦਿਨ ਆਈ ਪਰ ਕੇਵਲ ਹੱਡ ਮਾਸ ਲੋਕਾਂ ਤੋਂ ਖੋਹ ਸਕਣ ਵਿੱਚ ਸਫਲ ਹੋ ਸਕੀ। ਐਜ਼ਰਾਪਾਊਂਡ ਨਿਰੰਤਰ ਸੁਗੰਧ-ਸਮੀਰ ਬਣਕੇ ਹਮੇਸ਼ਾ ਹਮੇਸ਼ਾ ਲਈ ਧਰਤੀ ਦੇ ਤਲ ਉੱਤੇ ਖਿੱਲਰ ਗਿਆ।

(ਆਲੋਚਨਾ ਜੁਲਾਈ ਸਤੰਬਰ 1983)

❐



# ਅਲੈਗਜ਼ੈਂਡਰ ਸੋਲਜ਼ੇਨਿਤਸਿਨ

(ਮੇਰੀ ਕਹਾਣੀ)

ਮੇਰਾ ਜਨਮ 11 ਦਸੰਬਰ 1918 ਨੂੰ ਕਿਸਲੇਵੋਂਦਸਕ 'ਚ ਹੋਇਆ। ਮੇਰੇ ਪਿਤਾ ਜੀ ਮਾਸਕੋ ਵਿਸ਼ਵ ਵਿਦਿਆਲਾ ਦੇ ਭਾਸ਼ਾ ਵਿਗਿਆਨ ਵਿਭਾਗ 'ਚ ਵਿਦਿਆਰਥੀ ਸਨ ਤੇ ਆਪਣੀ ਪੜ੍ਹਾਈ ਪੂਰੀ ਨਹੀਂ ਸਨ ਕਰ ਸਕੇ ਕਿਉਂਕਿ 1914 ਦੀ ਲੜਾਈ 'ਚ ਉਹ ਬਤੌਰ ਵਲੰਟੀਅਰ ਫੌਜ ਵਿਚ ਭਰਤੀ ਹੋ ਗਏ। ਜਰਮਨੀ ਦੇ ਮੋਰਚਿਆਂ ਤੇ ਤੋਪਖਾਨੇ ਦੇ ਅਫ਼ਸਰ ਸਨ ਤੇ ਸਾਰੇ ਯੁੱਧ ਦੌਰਾਨ ਲੜਦੇ ਰਹੇ। ਮੇਰੇ ਜਨਮ ਤੋਂ ਛੇ ਮਹੀਨੇ ਪਹਿਲਾਂ 1918 ਦੀਆਂ ਗਰਮੀਆਂ 'ਚ ਉਹਨਾਂ ਦੀ ਮੌਤ ਹੋਈ।

ਮੇਰਾ ਪਾਲਣ-ਪੋਸਣ ਕੀਤਾ ਮੇਰੀ ਮਾਂ ਨੇ। ਉਹ ਡਾਨ ਨਦੀ ਤੇ ਸਥਿਤ ਰੋਸਤੋਵ 'ਚ ਸ਼ਾਰਟਹੈਂਡ-ਟਾਈਪਿਸਟ ਵਜੋਂ ਕੰਮ ਕਰਦੀ ਸੀ। ਮੇਰਾ ਬਚਪਨ ਤੇ ਜਵਾਨੀ ਦੋਵੇਂ ਰੋਸਤੋਵ 'ਚ ਹੀ ਬੀਤੇ। ਉੱਥੇ ਹੀ ਮੈਂ 1936 'ਚ ਗਰਾਮਰ ਸਕੂਲ ਤੋਂ ਵਿਦਾ ਲਈ। ਬਿਨਾਂ ਕਿਸੇ ਤੋਂ ਸਿਖੇ, ਬਚਪਨ ਤੋਂ ਹੀ ਮੈਂ ਲੇਖਕ ਬਨਣਾ ਚਾਹੁੰਦਾ ਸੀ ਤੇ ਮੈਂ ਬਹੁਤ ਸਾਰੀਆਂ ਬਚਗਾਨੀਆਂ ਚੀਜ਼ਾਂ ਲਿਖੀਆਂ ਵੀ ਸਨ। 1930 ਵਾਲੇ ਦਹਾਕੇ 'ਚ ਆਪਣੀਆਂ ਇਹ ਰਚਨਾਵਾਂ ਛਪਵਾਣ ਦੀ ਕੋਸ਼ਿਸ਼ ਵੀ ਕੀਤੀ, ਪਰ ਮੇਰੇ ਖਰੜੇ ਦਾ ਲੋੜਵੰਦ ਮੈਨੂੰ ਮਿਲਿਆ ਨਹੀਂ।

ਮੈਂ ਸਾਹਿਤ ਦੀ ਤਾਲੀਮ ਲੈਣਾ ਚਾਹੁੰਦਾ ਸੀ, ਪਰ ਰੋਸਤੋਵ 'ਚ ਉਹੋ ਜਿਹੀ ਸਿੱਖਿਆ ਨਹੀਂ ਸੀ ਤੇ ਮਾਸਕੋ ਜਾਣਾ ਸੰਭਵ ਨਹੀਂ ਸੀ। ਕੁਝ ਤਾਂ ਇਸ ਲਈ ਕਿ ਮੇਰੀ ਮਾਂ ਇਕੱਲੀ ਸੀ ਤੇ ਸਿਹਤ ਵੀ ਉਹਦੀ ਕਮਜ਼ੋਰ ਸੀ ਤੇ ਕੁਝ ਇਸ ਲਈ ਕਿ ਸਾਡੀ ਮਾਇਕ ਹਾਲਤ ਚੰਗੀ ਨਹੀਂ ਸੀ।

ਮੈਂ ਰੋਸਤੋਵ ਵਿਸ਼ਵ ਵਿਦਿਆਲਾ ਦੇ ਗਣਿਤ ਵਿਭਾਗ 'ਚ ਪੜ੍ਹਨ ਲੱਗਾ ਤੇ ਦੇਖਿਆ ਕਿ ਇਸ ਵਿਸ਼ੇ 'ਚ ਮੇਰਾ ਦਿਮਾਗ ਖੂਬ ਚੰਗਾ ਚਲਦਾ ਹੈ। ਪਰ ਪਤਾ ਨਹੀਂ ਕੀ ਗੱਲ ਸੀ, ਭਾਵੇਂ ਕਿ ਗਣਿਤ ਮੈਨੂੰ ਸੌਖਾ ਜਾਪਦਾ ਸੀ ਤਾਂ ਵੀ ਮੈਨੂੰ ਅਜਿਹਾ ਨਹੀਂ ਸੀ ਲਗਦਾ ਕਿ ਆਪਣਾ ਸਾਰਾ ਜੀਵਨ ਗਣਿਤ ਨੂੰ ਸਮਰਪਤ ਕਰਨਾ ਮੈਨੂੰ ਕਦੇ ਚੰਗਾ ਲਗੇਗਾ। ਫਿਰ ਵੀ ਅੱਗੇ ਚਲਕੇ ਜੀਵਨ 'ਚ ਗਣਿਤ ਨੇ ਮੇਰਾ ਕਾਫ਼ੀ ਭਲਾ ਕੀਤਾ। ਘੱਟੋ-ਘੱਟ ਦੋ ਵਾਰ ਤਾਂ ਉਸਨੇ ਮੈਨੂੰ ਮੌਤ ਤੋਂ ਬਚਾਇਆ। ਮੈਂ ਅੱਠ ਵਰ੍ਹੇ ਤਸੀਹਾ ਕੈਂਪਾਂ 'ਚ ਰਹਿ ਕੇ ਸ਼ਾਇਦ ਜ਼ਿੰਦਾ ਨਾ ਬਚ ਸਕਦਾ ਜੇਕਰ ਗਣਿਤ-ਵੇਤਾ ਹੋਣ ਕਾਰਨ ਮੈਨੂੰ

ਇੱਕ ਤਥਾਕਥਿਤ 'ਸ਼ਰਾਸ਼ਕਾ' ਚ ਨਾ ਭੇਜ ਦਿੱਤਾ ਜਾਂਦਾ, ਜਿੱਥੇ ਮੈਂ ਚਾਰ ਵਰ੍ਹੇ ਬਿਤਾਏ। ਬਾਅਦ 'ਚ ਨਿਰਵਾਸਨ ਦੇ ਦੌਰਾਨ ਮੈਨੂੰ ਗਣਿਤ ਤੇ ਭੌਤਿਕ ਸ਼ਾਸਤਰ ਪੜ੍ਹਾਉਣ ਦੀ ਆਗਿਆ ਦਿੱਤੀ ਗਈ, ਜਿਸ ਨਾਲ ਮੇਰਾ ਜੀਣਾ ਜਰਾ ਸੌਖਾ ਹੋ ਗਿਆ ਤੇ ਲਿਖਣਾ ਮੇਰੇ ਲਈ ਸੰਭਵ ਹੋ ਸਕਿਆ। ਜੇਕਰ ਮੈਂ ਸਾਹਿਤਕ ਸਿੱਖਿਆ ਲਈ ਹੁੰਦੀ ਤਾਂ ਸੰਭਵ ਹੈ ਮੈਨੂੰ ਹੋਰ ਵੀ ਜ਼ਿਆਦਾ ਕਸ਼ਟ ਸਹਿਣੇ ਪੈਂਦੇ।

ਬਾਅਦ 'ਚ ਮੈਂ ਕੁਝ ਸਾਹਿਤਕ ਸਿੱਖਿਆ ਵੀ ਪ੍ਰਾਪਤ ਕੀਤੀ। ਇਹ ਗੱਲ 1939 ਤੋਂ 1941 ਵਿਚਕਾਰ ਦੀ ਹੈ, ਜਦੋਂ ਮੈਂ ਵਿਸ਼ਵ ਵਿਦਿਆਲੇ 'ਚ ਗਣਿਤ ਤੇ ਭੌਤਿਕਸ਼ਾਸਤਰ ਪੜ੍ਹਨ ਦੇ ਨਾਲ-ਨਾਲ ਮਾਸਕੋ ਦੇ ਇਤਿਹਾਸ, ਦਰਸ਼ਨ ਤੇ ਸਾਹਿਤ ਸੰਸਥਾ ਤੋਂ ਪਤਰ-ਵਿਹਾਰ ਕੋਰਸ ਪਾਸ ਕੀਤਾ।

ਸੰਨ 1941 'ਚ ਯੁੱਧ ਛਿੜਨ ਤੋਂ ਕੁਝ ਦਿਨ ਪਹਿਲਾਂ ਮੈਂ ਰੋਸਤੋਵ ਵਿਸ਼ਵ ਵਿਦਿਆਲੇ ਦੇ ਭੌਤਿਕ-ਸ਼ਾਸਤਰ ਤੇ ਗਣਿਤ ਵਿਭਾਗ ਤੋਂ ਡਿਗਰੀ ਹਾਸਲ ਕੀਤੀ। ਲੜਾਈ ਦੇ ਆਰੰਭ 'ਚ ਮੈਨੂੰ ਕਮਜ਼ੋਰ ਸਿਹਤ ਕਾਰਨ ਘੋੜਾ ਗੱਡੀਆਂ ਹੱਕਣ ਦਾ ਕੰਮ ਦਿੱਤਾ ਗਿਆ ਪਰ ਬਾਅਦ 'ਚ ਮੇਰੇ ਗਣਿਤ ਸ਼ਾਸਤਰ ਅਧਿਅਨ ਕਾਰਨ ਮੈਨੂੰ ਤੋਪਚੀਆਂ ਦੇ ਸਕੂਲ 'ਚ ਭੇਜ ਦਿੱਤਾ। ਉੱਥੋਂ ਕਾਹਲੀ ਕਾਹਲੀ ਇਹ ਕੋਰਸ ਪੂਰਾ ਕਰਕੇ ਮੈਂ 1942 'ਚ ਤੋਪਾਂ ਦਾ ਨਿਸ਼ਾਨਾ ਜਮਾਣ ਵਾਲੀ ਇੱਕ ਟੁਕੜੀ ਦਾ ਮੁਖੀਆ ਬਣ ਗਿਆ। ਇਸੇ ਹੈਸੀਅਤ ਤੇ ਮੈਂ ਮੋਰਥੋ ਦੀਆਂ ਐਨ ਅਗਲੀਆਂ ਕਤਾਰਾਂ 'ਚ ਫਰਵਰੀ, 1945 ਤੀਕ ਕੰਮ ਕਰਦਾ ਰਿਹਾ ਜਦੋਂ ਮੈਨੂੰ ਗ੍ਰਿਫ਼ਤਾਰ ਕੀਤਾ ਗਿਆ।

ਇੱਕ ਘਟਨਾ ਹੋਈ ਪੂਰਬੀ ਪ੍ਰਸ਼ਿਆ 'ਚ। ਮੇਰੀ ਕਿਸਮਤ ਨਾਲ ਇਹ ਇਲਾਕਾ ਅਨੋਖੇ ਰੂਪ 'ਚ ਜੁੜਿਆ ਹੋਇਆ ਹੈ। 1937 'ਚ ਜਦੋਂ ਮੈਂ ਹਾਲੇ ਪ੍ਰਥਮ ਵਰ੍ਹੇ ਦਾ ਵਿਦਿਆਰਥੀ ਸੀ, ਉਸ ਵੇਲੇ ਹੀ ਮੈਂ 1914 'ਚ ਪੂਰਬੀ ਪ੍ਰਸ਼ਿਆ 'ਚ ਘਟੀ ਸੋਸਤੋਵ ਦੁਰਘਟਨਾ ਤੇ ਇੱਕ ਲੰਮਾ ਲੇਖ ਲਿਖਿਆ ਸੀ। ਫਿਰ 1945 'ਚ ਮੈਂ ਆਪ ਇਸ ਇਲਾਕੇ 'ਚ ਪਹੁੰਚਿਆ। ਹੁਣ 1970 ਦੀਆਂ ਸਰਦੀਆਂ 'ਚ ਇਹ ਸਤਰਾਂ ਪੂਰੀਆਂ ਕਰਦੇ ਸਮੇਂ ਮੈਂ ਆਪਣੀ ਪੁਸਤਕ *ਅਗਸਤ 1914* ਹੁਣੇ ਹੁਣੇ ਪੂਰੀ ਕਰਕੇ ਹਟਿਆ ਹਾਂ।

ਮੇਰੀ ਗ੍ਰਿਫ਼ਤਾਰੀ ਹੋਈ ਆਪਣੇ ਇੱਕ ਸਹਿਪਾਠੀ ਨਾਲ 1944-45 'ਚ ਮੇਰੇ ਚਿੱਠੀ-ਪੱਤਰ 'ਚ ਲਿਖੀਆਂ ਇਤਰਾਜ਼ਜਨਕ ਲੱਗੀਆਂ ਗੱਲਾਂ ਕਾਰਨ। ਖ਼ਾਸ ਤੌਰ ਤੇ ਇਸ ਲਈ ਕਿ ਕੁਝ ਗੱਲਾਂ ਸਟਾਲਿਨ ਬਾਰੇ ਅਪਮਾਨ ਭਰੀਆਂ ਸਮਝੀਆਂ ਗਈਆਂ ਭਾਵੇਂ ਕਿ ਸਟਾਲਿਨ ਦਾ ਅਸੀਂ ਇੱਕ ਕਾਲਪਨਿਕ ਜਾਂ ਫਰਜ਼ੀ ਨਾਂ ਲੈਕੇ ਚਰਚਾ ਕਰਦੇ ਸਾਂ। ਮੁਕੱਦਮਾ ਹੋਰ ਮਜਬੂਤ ਬਨਾਉਣ ਲਈ ਕਹਾਣੀਆਂ ਦੇ ਉਹ ਪਲਾਟ ਤੇ ਮੇਰੇ 'ਫੁਟਕਲ ਵਿਚਾਰ' ਕੰਮ 'ਚ ਲਿਆਂਦੇ ਗਏ ਜਿਹੜੇ ਉਹਨਾਂ ਨੂੰ ਮੇਰੀ ਸੰਕੇਤਕ ਬੋਲੀ 'ਚੋਂ ਮਿਲੇ ਸਨ।

ਪਰ ਮੁਕੱਦਮਾ ਚਲਾਉਣ ਲਈ ਇਹ ਕਾਫ਼ੀ ਨਹੀਂ ਸਨ। ਸੋ ਜਿਵੇਂ ਕਿ ਉਹਨਾਂ ਦਿਨਾਂ 'ਚ ਆਮ ਪ੍ਰਥਾ ਸੀ ਓ.ਐਸ.ਓ. (ਅਰਥਾਤ ਗੁਪਤ ਪੁਲਿਸ ਐਨ.ਕੇ.ਵੀ.ਡੀ. ਦੀ



ਵਿਸ਼ੇਸ਼ ਸਮਿਤੀ) ਨੇ ਪ੍ਰਸਤਾਵ ਪਾਸ ਕਰਕੇ 1945 'ਚ ਮੈਨੂੰ ਅੱਠ ਸਾਲ ਦੇ ਬੰਦੀ ਕੈਂਪ-ਵਾਸ ਦੀ ਸਜ਼ਾ ਦੇ ਦਿੱਤੀ। ਉਸ ਜ਼ਮਾਨੇ 'ਚ ਇਹ ਹਲਕਾ ਦੰਡ ਸੀ।

ਆਪਣੀ ਸਜ਼ਾ ਦਾ ਪਹਿਲਾ ਹਿੱਸਾ ਕਈ ਸਾਂਝੇ ਸੁਧਾਰ-ਲੇਬਰ-ਕੈਂਪਾਂ 'ਚ ਬਿਤਾਇਆ। ਇਸ ਕਿਸਮ ਦੇ ਕੈਂਪਾਂ ਦਾ ਵਰਣਨ ਮੇਰੇ ਨਾਟਕ *ਨੌਸਿਖੀਆ ਤੇ ਅਵਾਰਾ* 'ਚ ਹੈ। ਫਿਰ 1946 'ਚ ਗਣਿਤ-ਸ਼ਾਸਤਰੀ ਦੀ ਹੈਸੀਅਤ 'ਚ ਵਿਗਿਆਨਕ ਖੋਜਸ਼ਾਲਾਵਾਂ 'ਚ ਭੇਜ ਦਿੱਤਾ ਗਿਆ ਤੇ ਮੈਂ ਇਹਨਾਂ ਵਿਸ਼ੇਸ਼ ਜੇਲ੍ਹਾਂ 'ਚ, ਜਿਹਨਾਂ ਦਾ ਵਰਨਣ, ਮੇਰੇ ਨਾਵਲ *ਫਸਟ ਸਰਕਲ* 'ਚ ਹੈ, ਆਪਣੀ ਸਜ਼ਾ ਦਾ ਮੱਧਕਾਲ ਬਿਤਾਇਆ।

1950 'ਚ ਮੈਨੂੰ ਉਹਨਾਂ ਦਿਨਾਂ 'ਚ ਸਥਾਪਿਤ ਵਿਸ਼ੇਸ਼ ਕੈਂਪਾਂ 'ਚ ਘਲ ਦਿੱਤਾ ਗਿਆ ਜਿਹੜੇ ਰਾਜਨੀਤਿਕ ਕੈਦੀਆਂ ਲਈ ਸਨ। ਕਜਾਕਿਸਤਾਨ ਦੇ ਅਜਿਹੇ ਹੀ ਇੱਕ ਕੈਂਪ 'ਚ, ਜਿਹਦਾ ਵਰਨਣ *ਈਵਾਨ ਦੈਨੀਸੋਵਿਚ ਦੇ ਜੀਵਨ ਦਾ ਇੱਕ ਦਿਨ* ਨਾਵਲ 'ਚ ਹੈ, ਮੈਂ ਖਣਿਕ, ਇੱਟਾਂ ਦਾ ਪਥੇਰਾ ਤੇ ਫਾਊਂਡਰੀ ਮਿਸਤਰੀ ਵੱਜੋਂ ਕੰਮ ਕੀਤਾ। ਇੱਥੇ ਮੈਨੂੰ ਫੋੜਾ ਹੋ ਗਿਆ। ਆਪਰੇਸ਼ਨ ਵੀ ਕੀਤਾ ਗਿਆ, ਪਰ ਉਹ ਠੀਕ ਨਹੀਂ ਹੋਇਆ। ਉਹਦੇ ਅਸਲੀ ਰੂਪ ਦਾ ਪਤਾ ਤਾਂ ਬਾਅਦ 'ਚ ਚਲਿਆ।

ਜਦੋਂ ਮੈਂ ਅੱਠ ਵਰ੍ਹੇ ਦੀ ਸਜ਼ਾ ਕੱਟ ਲਈ ਤਾਂ ਉਹਦੇ ਇੱਕ ਮਹੀਨੇ ਬਾਅਦ ਬਿਨਾਂ ਕਿਸੇ ਅਦਾਲਤੀ ਫੈਸਲੇ ਤੇ ਬਿਨਾਂ ਓ.ਐਸ.ਓ. ਦੇ ਪ੍ਰਸਤਾਵ ਦੇ ਇੱਕ ਪ੍ਰਸ਼ਾਸਕੀ ਆਦੇਸ਼ ਜਾਰੀ ਕਰ ਦਿੱਤਾ ਗਿਆ ਕਿ ਮੈਨੂੰ ਰਿਹਾ ਨਹੀਂ ਕੀਤਾ ਜਾਵੇਗਾ ਸਗੋਂ ਦੱਖਣੀ ਕਜਾਕਿਸਤਾਨ ਦੇ ਕੋਕਤੇਰੇਕ ਨਾਮਕ ਥਾਂ 'ਚ ਬੰਦੀ ਕਰ ਦਿੱਤਾ ਜਾਵੇਗਾ। ਇਹ ਕਾਰਵਾਈ ਖਾਸ ਤੌਰ ਤੇ ਮੇਰੇ ਨਾਲ ਹੀ ਕੀਤੀ ਗਈ ਹੋਵੇ, ਅਜਿਹੀ ਗੱਲ ਨਹੀਂ ਸੀ। ਇਹ ਉਨ੍ਹਾਂ ਦਿਨਾਂ ਦਾ ਆਮ ਵਰਤਾਰਾ ਸੀ।

ਮਾਰਚ 1953 ਤੋਂ ਜੂਨ 1956 ਤੀਕ ਮੈਂ ਨਜ਼ਰਬੰਦੀ ਦੀ ਸਜ਼ਾ ਭੁਗਤੀ। 5 ਮਾਰਚ ਨੂੰ ਜਦੋਂ ਸਟਾਲਿਨ ਦੀ ਮੌਤ ਦੁਨੀਆ ਵਿਚ ਜ਼ਾਹਿਰ ਕੀਤੀ ਗਈ ਤਾਂ ਪਹਿਲੀ ਵਾਰ ਮੈਨੂੰ ਬਿਨਾਂ ਪਹਿਰੇਦਾਰ ਤੋਂ ਬਾਹਰ ਜਾਣ ਦਿੱਤਾ ਗਿਆ। ਕੈਂਸਰ ਨੇ ਬੜੀ ਤੇਜ਼ੀ ਨਾਲ ਮੇਰੇ ਤੇ ਧਾਵਾ ਬੋਲਿਆ ਸੀ ਤੇ 1953 ਦੇ ਅੰਤ 'ਚ ਮੈਂ ਮੌਤ ਦੇ ਕੰਢੇ ਤੇ ਪਹੁੰਚ ਗਿਆ। ਨਾ ਖਾ ਸਕਦਾ ਸੀ, ਨਾ ਸੌਂ ਸਕਦਾ ਸੀ ਤੇ ਫੋੜੇ ਦੇ ਜ਼ਹਿਰ ਦਾ ਮੇਰੇ ਤੇ ਤੀਬਰ ਅਸਰ ਹੋ ਗਿਆ ਸੀ। ਖ਼ੈਰ, ਕਿਸੇ ਤਰ੍ਹਾਂ ਮੈਂ ਤਾਸ਼ਕੰਦ ਦੇ ਕੈਂਸਰ ਹਸਪਤਾਲ 'ਚ ਪਹੁੰਚ ਗਿਆ, ਜਿਸਦਾ ਵਰਨਣ ਮੈਂ ਨਾਵਲ *ਕੈਂਸਰ ਵਾਰਡ* 'ਚ ਕੀਤਾ ਹੈ। ਇੱਥੇ ਮੈਂ ਰੋਗ ਤੋਂ ਮੁਕਤ ਹੋਇਆ। ਵੇਖੋ ਮੇਰੀ ਕਹਾਣੀ *ਸੱਜਾ ਹੱਥ*।

ਨਜ਼ਰਬੰਦੀ ਦੇ ਇਨ੍ਹਾਂ ਸਾਰੇ ਵਰ੍ਹਿਆਂ 'ਚ ਮੈਂ ਇੱਕ ਪ੍ਰਾਇਮਰੀ ਸਕੂਲ 'ਚ ਗਣਿਤ ਤੇ ਭੌਤਿਕੀ ਪੜ੍ਹਾਉਂਦਾ ਰਿਹਾ। ਇਸ ਕਠੋਰ ਤੇ ਇਕੱਲਤਾ ਦੌਰ 'ਚ ਮੈਂ ਚੋਰੀ ਚੋਰੀ ਨਾਲ ਵਾਰਤਕ ਲਿਖਦਾ ਰਿਹਾ। ਕੈਂਪ 'ਚ ਮੈਂ ਮਨ 'ਚ ਹੀ ਕਵਿਤਾਵਾਂ ਲਿਖ ਸਕਦਾ ਸੀ। ਜੋ ਕੁਝ ਮੈਂ ਲਿਖਿਆ, ਉਹਨੂੰ ਕਿਸੇ ਤਰ੍ਹਾਂ ਬਚਾਈ ਰੱਖਿਆ ਤੇ ਜੋ ਕੁਝ ਜ਼ਬਾਨੀ ਯਾਦ ਕਰ

ਲਿਆ ਸੀ, ਉਹਨੂੰ ਕਿਸੇ ਤਰ੍ਹਾਂ ਯਾਦ ਰੱਖਿਆ, ਜਦੋਂ ਯੂਰਪੀ ਰੂਸ 'ਚ ਪਰਤਿਆ ਤਾਂ ਲਿਖਤਾਂ ਆਪਣੇ ਨਾਲ ਲੈ ਆਇਆ। ਉੱਥੇ ਹੀ ਪਹਿਲਾਂ ਵਲਾਦੀਮੀਰ ਜ਼ਿਲ੍ਹੇ 'ਚ (ਵੇਖੋ 'ਮਤਰੋਨਾ ਦਾ ਖਤ') ਤੇ ਬਾਅਦ 'ਚ ਰਿਆਜਾਨ 'ਚ ਇਹੀ ਸਿਲਸਿਲਾ ਜਾਰੀ ਰੱਖਿਆ, ਦਿਨੇ ਪੜ੍ਹਾਉਣਾ, ਰਾਤੀਂ ਚੋਰੀ ਛੁਪੇ ਲਿਖਣਾ।

ਇਨ੍ਹਾਂ ਵਰ੍ਹਿਆਂ 'ਚ ਮੈਨੂੰ ਇਹ ਯਕੀਨ ਤਾਂ ਹੋ ਹੀ ਗਿਆ ਕਿ ਮੈਂ ਆਪਣੀ ਲਿਖੀ ਇੱਕ ਵੀ ਸਤਰ ਆਪਣੇ ਜੀਵਨ ਕਾਲ 'ਚ ਛਪੀ ਹੋਈ ਵੇਖ ਨਹੀਂ ਸਕਾਂਗਾ। ਨਾਲ ਹੀ ਮੈਨੂੰ ਇਹ ਹਿੰਮਤ ਵੀ ਨਹੀਂ ਸੀ ਹੁੰਦੀ ਕਿ ਆਪਣਾ ਲਿਖਿਆ ਆਪਣੇ ਕਿਸੇ ਦੋਸਤ ਨੂੰ ਪੜ੍ਹਾਵਾਂ, ਮੈਨੂੰ ਡਰ ਸੀ ਭੇਦ ਖੁੱਲ੍ਹ ਜਾਵੇਗਾ ਕਿ ਮੈਂ ਕੀ ਕਰ ਰਿਹਾ ਹਾਂ।

ਆਖਰ 42 ਵਰ੍ਹੇ ਦੀ ਉਮਰ ਤੀਕ ਪਹੁੰਚਦੇ ਪਹੁੰਚਦੇ ਮੈਂ ਇਸ ਗੁਪਤ ਲੇਖਣ ਤੋਂ ਉਕਤਾ ਗਿਆ। ਸਭ ਤੋਂ ਵੱਡੀ ਘੁਟਣ ਇਹ ਸੀ ਕਿ ਆਪਣੀਆਂ ਰਚਨਾਵਾਂ ਨੂੰ ਸਾਹਿਤਕ ਟਰੇਨਿੰਗ-ਪ੍ਰਾਪਤ ਵਿਅਕਤੀਆਂ ਤੋਂ ਮੁਲਾਂਕਣ ਕਰਾ ਸਕਣਾ ਅਸੰਭਵ ਸੀ।

1961 'ਚ ਸੋਵੀਅਤ ਸੰਘ ਦੀ ਸਾਮਵਾਦੀ ਪਾਰਟੀ ਦੇ 22ਵੇਂ ਇਜਲਾਸ ਵਿਚ ਤਵਾਰਦੋਵਸਕੀ ਦੇ ਦਿੱਤੇ ਹੋਏ ਭਾਸ਼ਣ ਤੋਂ ਬਾਅਦ ਮੈਂ ਲੇਖਕ ਦੇ ਰੂਪ 'ਚ ਪ੍ਰਗਟ ਹੋਣ ਤੇ *ਈਵਾਨ ਦੈਨੀਸੋਵਿਚ ਦੇ ਜੀਵਨ ਦਾ ਇੱਕ ਦਿਨ* ਪ੍ਰਕਾਸ਼ਨ ਲਈ ਦੇਣ ਦਾ ਨਿਸ਼ਚਾ ਕੀਤਾ।

ਇਸ ਤਰਾਂ ਜ਼ਾਹਰ ਹੋਣਾ ਮੈਨੂੰ ਉਸ ਵੇਲੇ ਬਹੁਤ ਖ਼ਤਰਨਾਕ ਲੱਗ ਰਿਹਾ ਸੀ ਤੇ ਇਹ ਅਕਾਰਨ ਨਹੀਂ ਸੀ। ਇਸ ਤੋਂ ਇਹ ਖਤਰਾ ਸੀ ਕਿ ਮੇਰੇ ਸਾਰੇ ਖਰੜੇ ਖੋਹ ਲਏ ਜਾਣਗੇ ਤੇ ਮੇਰਾ ਵੀ ਖਾਤਮਾ ਕਰ ਦਿੱਤਾ ਜਾਵੇਗਾ। ਪਰ ਉਸ ਵਾਰ ਤਾਂ ਸਭ ਠੀਕ ਹੀ ਰਿਹਾ। ਤਵਾਰਦੋਵਸਕੀ ਨੇ ਵਰ੍ਹੇ ਭਰ ਬਾਅਦ ਮੇਰਾ ਨਾਵਲ ਛਾਪ ਵੀ ਸੁੱਟਿਆ, ਪਰ ਲਗਭਗ ਤੁਰੰਤ ਹੀ ਮੇਰੀਆਂ ਰਚਨਾਵਾਂ ਦੇ ਪ੍ਰਕਾਸ਼ਨ ਤੇ ਰੋਕ ਲੱਗ ਗਈ। 1964 'ਚ ਮੇਰੇ ਦੋਵੇਂ ਨਾਟਕ ਰੋਕ ਦਿੱਤੇ ਗਏ ਤੇ 1965 'ਚ *ਫਸਟ ਸਰਕਲ* ਤੇ ਵੀ, ਜਿਹੜਾ ਕਿ ਮੇਰੀ ਵਰ੍ਹਿਆਂ ਦੀ ਲਿਖਤ ਸੀ, ਦੂਜੇ ਕਾਗ਼ਜ਼ਾਤ ਨਾਲ ਜ਼ਬਤ ਕਰ ਲਿਆ ਗਿਆ, ਰੋਕ ਲਾ ਦਿੱਤੀ।

ਮੈਂ ਮਹਿਸੂਸ ਕੀਤਾ ਕਿ ਸਮੇਂ ਤੋਂ ਪਹਿਲਾਂ ਆਪਣੀਆਂ ਰਚਨਾਵਾਂ ਨੂੰ ਪ੍ਰਗਟ ਕਰਕੇ, ਮੈਂ ਅਪਰਾਧ ਕੀਤਾ ਹੈ ਜਿਸ ਕਾਰਨ ਹੁਣ ਮੈਂ ਆਪਣੇ ਲੇਖਣ-ਕਾਰਜ ਨੂੰ ਕਦੇ ਪੂਰਾ ਨਹੀਂ ਕਰ ਸਕਾਂਗਾ।

ਜਦੋਂ ਕੋਈ ਘਟਨਾ ਸ਼ੁਰੂ ਹੋ ਗਈ ਹੋਵੇ ਤੇ ਅਸੀਂ ਉਸ ਚੋਂ ਲੰਘ ਰਹੇ ਹੋਈਏ, ਉਸ ਵੇਲੇ ਉਹਦਾ ਮੁਲਾਂਕਣ ਕਰਨਾ ਉਹਦੇ ਅਰਥ ਤੇ ਪਰਿਣਾਮ ਨੂੰ ਸਮਝ ਸਕਣਾ, ਲਗਭਗ ਅਸੰਭਵ ਹੁੰਦਾ ਹੈ ਤੇ ਭਾਵੀ ਘਟਨਾਵਾਂ ਦੀ ਗਤੀ ਤਾਂ ਹੋਰ ਵੀ ਵਧ ਕਠੋਰ ਤੇ ਹੈਰਾਨੀ ਭਰੀ ਹੁੰਦੀ ਹੈ।

❐



# *ਸਿਕੰਦਰ ਸੋਲਜ਼ੇਨਿਤਸਿਨ*

1970 ਵਿੱਚ ਸੋਵੀਅਤ ਦੇਸ਼ ਦੇ ਮਹਾਨ ਲੇਖਕ ਸੋਲਜ਼ੇਨਿਤਸਿਨ ਨੂੰ ਸਾਹਿਤ ਲਈ ਵਿਸ਼ਵ ਦਾ ਉਚਤਮ ਸਨਮਾਨ ਨੋਬਲ-ਪੁਰਸਕਾਰ ਦੇਣ ਦਾ ਐਲਾਨ ਹੋਇਆ। ਇਸ ਫੈਸਲੇ ਦੀ ਖ਼ਬਰ ਨੇ ਚੇਤੰਨ ਬੁਧੀਜੀਵੀ ਵਰਗ ਵਿੱਚ ਹਲਚਲ ਮਚਾ ਦਿੱਤੀ। ਉਸ ਦੇ ਲੱਖਾਂ ਪਾਠਕਾਂ ਨੇ ਇਸ ਇਨਾਮ ਦੀ ਖ਼ਬਰ ਸੁਣਕੇ ਖੁਸ਼ੀ ਮਨਾਈ ਪਰ ਬਹੁਤੇ ਖੱਬੇ ਪੱਖੀ ਦੇਸ਼ਾਂ ਦੀਆਂ ਸਰਕਾਰਾਂ ਨੇ ਇਸ ਦੀ ਆਲੋਚਨਾ ਕੀਤੀ। ਵਚਿੱਤਰ ਗੱਲ ਇਹ ਕਿ ਸੋਵੀਅਤ ਦੇਸ਼ ਦੀ ਸਰਕਾਰ ਨੇ ਇਸ ਐਲਾਨ ਤੇ ਇਤਰਾਜ਼ ਪ੍ਰਗਟ ਕੀਤਾ। ਆਮ ਤੌਰ ਤੇ ਇਹ ਹੁੰਦਾ ਹੈ ਕਿ ਜਿਸ ਦੇਸ਼ ਦੇ ਨਾਗਰਿਕ ਨੂੰ ਇਹ ਵੱਡਾ ਇਨਾਮ ਮਿਲੇ ਉਸ ਦੇਸ਼ ਵਿੱਚ ਇਸਦੀ ਖੁਸ਼ੀ ਮਨਾਈ ਜਾਂਦੀ ਹੈ ਪਰ ਰੂਸ ਵਿੱਚ ਐਨ ਉਲਟ ਹੋਇਆ। ਸਰਕਾਰ ਨੇ ਆਪਣੇ ਸਭ ਪ੍ਰਸਾਰ/ਪ੍ਰਚਾਰ ਮਾਧਿਅਮਾਂ ਦੁਆਰਾ ਇਸ ਲੇਖਕ ਵਿਰੁੱਧ ਆਲੋਚਨਾ ਦਾ ਬਾਜ਼ਾਰ ਗਰਮ ਕਰ ਦਿੱਤਾ। ਕਾਰਨ ਇਹ ਕਿ ਸੋਲਜ਼ੇਨਿਤਸਿਨ ਰੂਸੀ ਸਰਕਾਰ ਦੇ ਕੰਮ ਢੰਗ ਦਾ ਆਲੋਚਕ ਸੀ, ਦੂਜੇ ਉਹ ਕਮਿਊਨਿਸਟ ਨਹੀਂ ਸੀ ਤੇ ਤੀਜੇ ਉਹ ਮਾਰਕਸਵਾਦ ਅਤੇ ਇਸ ਸਿਧਾਂਤ ਉੱਤੇ ਉਸਾਰੇ ਪ੍ਰਸ਼ਾਸਕੀ ਢਾਂਚੇ ਦੀਆਂ ਖ਼ਾਮੀਆਂ ਦਾ ਜ਼ਿਕਰ ਨਿਡਰਤਾ ਨਾਲ ਕਰਦਾ ਰਿਹਾ ਸੀ।

ਰੂਸੀ ਸਰਕਾਰ ਨੇ ਪੁਰਜ਼ੋਰ ਆਖਿਆ ਕਿ ਉਸ ਨੂੰ ਨੋਬਲ ਇਨਾਮਾਂ ਦਾ ਫ਼ੈਸਲਾ ਕਰਨ ਵਾਲੀ ਸਵਿੱਸ ਅਕਾਦਮੀ ਉੱਤੇ ਭਰੋਸਾ ਨਹੀਂ। ਉੱਥੇ ਫ਼ੈਸਲੇ ਸਿਆਸਤ ਤੋਂ ਪਰੇਰਿਤ ਹੋਣ ਕਰਕੇ ਅਨੁਚਿਤ ਹੁੰਦੇ ਹਨ। ਪਰ ਸੰਸਾਰ ਦੇ ਬੁੱਧੀਮਾਨਾਂ ਨੇ ਪੁੱਛਿਆ ਕਿ ਜੇ ਸਵਿਸ ਨੋਬਲ ਅਕਾਦਮੀ ਬੇਈਮਾਨਾਂ ਦਾ ਇਕੱਠ ਹੈ ਤੇ ਸਹੀ ਫ਼ੈਸਲੇ ਲੈਣ ਦੇ ਸਮਰੱਥ ਨਹੀਂ ਤਾਂ ਫਿਰ ਜਦੋਂ ਸ਼ੋਲੋਖੋਵ ਨੂੰ ਨੋਬਲ ਪੁਰਸਕਾਰ ਦਿੱਤਾ ਗਿਆ ਸੀ ਉਦੋਂ ਸਰਕਾਰੀ ਤੌਰ ਤੇ ਜ਼ਸ਼ਨ ਕਿਉਂ ਮਨਾਏ ਗਏ ? ਉਦੋਂ ਇਹ ਫੈਸਲਾ ਕਿਵੇਂ ਸਹੀ ਸੀ ਤੇ ਹੁਣ ਕਿਵੇਂ ਗਲਤ ਹੋ ਗਿਆ ? ਵਿਵਾਦਾਂ ਦਾ ਦੌਰ ਸ਼ੁਰੂ ਹੋ ਗਿਆ। ਪਰ ਅਭਾਗੇ ਸੋਲਜ਼ੇਨਿਤਸਿਨ ਦੀ ਗਰਦਨ ਦੁਆਲੇ ਸਰਕਾਰੀ ਜਬਰ ਦਾ ਰੱਸਾ ਕਸਿਆ ਜਾਣ ਲੱਗਾ। 1972 ਵਿੱਚ ਇਸ ਮਹਾਨ ਗਲਪਕਾਰ ਨੂੰ ਸੋਵੀਅਤ ਸਰਕਾਰ ਨੇ ਦੇਸ਼ ਨਿਕਾਲਾ ਦੇ ਕੇ ਸੁਖ ਦਾ ਸਾਹ ਲਿਆ। ਹਥਲਾ ਲੇਖ ਮੈ ਇਸ ਘਟਨਾ ਤੋਂ ਪ੍ਰੇਰਿਤ ਹੋਕੇ ਲਿਖਿਆ ਸੀ ਜਦ ਮੈ ਐਮ.ਏ. ਦਾ ਵਿਦਿਆਰਥੀ ਸਾਂ। ਬਰਜਿੰਦਰ ਹਮਦਰਦ ਨੇ ਦ੍ਰਿਸ਼ਟੀ ਮੈਗਜ਼ੀਨ ਦਾ ਖਾਸ ਅੰਕ ਕੱਢਿਆ ਜਿਸ ਵਿਚ ਲੀਡ ਅਰਟੀਕਲ ਵੱਜੋਂ ਛਾਪਿਆ।

ਜਨਮ ਤੋਂ ਪਹਿਲਾਂ ਪਿਤਾ ਦੀ ਮੌਤ, ਗਰੀਬ ਵਿਧਵਾ ਮਾਂ ਦੁਆਰਾ ਥਾਂ ਥਾਂ ਧੱਕੇ ਖਾ ਕੇ ਮਜ਼ਦੂਰੀ ਕਰਕੇ ਪੁੱਤਰ ਦੀ ਪਰਿਵਰਸ਼, ਨਿਕੇ ਸੋਲਜ਼ੇ ਦਾ ਸਕੂਲ ਪ੍ਰਵੇਸ਼ ਤੇ ਵਧੀਆ ਨਤੀਜੇ, ਯੂਨੀਵਰਸਿਟੀ ਤੱਕ ਦੀ ਸਾਇੰਸ ਦੀ ਉਚ ਵਿੱਦਿਆ ਡਿਸਟਿੰਕਸ਼ਨਜ਼ ਨਾਲ ਹਾਸਲ ਕਰਕੇ ਲੈਫਟੀਨੈਂਟ ਭਰਤੀ ਹੋ ਵਿਸ਼ਵ ਜੰਗ ਵਿੱਚ ਲੜਨਾ ਤੇ ਤਮਗੇ ਜਿੱਤਣੇ, ਕੈਪਟਨ ਦੀ ਤਰੱਕੀ ਲੈਣ ਉਪਰੰਤ ਇਕਦਮ ਕੈਦ ਕਰਕੇ ਮੁਸ਼ੱਕਤ ਕੈਂਪਾਂ ਵਿੱਚ ਸੁੱਟਣਾ, ਸਾਢੇ ਅੱਠ ਸਾਲ ਦੀ ਬਾਮੁਸ਼ੱਕਤ ਕੈਦ ਦੁਆਰਾ ਕੈਂਸਰ ਦੀ ਬਿਮਾਰੀ, ਨੋਬਲਪ੍ਰਾਈਜ਼ ਜੇਤੂ ਹੋਣ ਉਪਰੰਤ ਦੇਸ਼-ਨਿਕਾਲਾ ਆਦਿਕ ਕੁਝ ਮੋਟੀਆਂ ਘਟਨਾਵਾਂ ਹਨ ਜਿਨ੍ਹਾਂ ਵਿੱਚੋਂ ਉਸ ਦਾ ਜੀਵਨ ਦਰਿਆ ਕਦੀ ਤੇਜ਼ ਤੇ ਕਦੀ ਧੀਮੀ ਗਤੀ ਨਾਲ ਡੈਲਟੇ ਬਣਾਉਂਦਾ ਤੁਰਿਆ ਗਿਆ।

ਸਮਾਜਵਾਦੀ ਸਮਕਾਲੀ ਰੂਸੀ ਸਰਕਾਰਾਂ ਦੇ ਕੰਮ ਢੰਗ ਦੀ ਵਿਰੋਧਤਾ ਕਾਰਨ ਉਸਨੂੰ ਵੱਡੇ ਇਮਤਿਹਾਨਾਂ ਵਿੱਚੋਂ ਲੰਘਣਾ ਪਿਆ ਪਰ ਉਸ ਦੇ ਅੰਦਰ ਬੈਠਾ ਕਲਾਕਾਰ ਇੰਨਾ ਸ਼ਕਤੀਸ਼ਾਲੀ ਸੀ ਕਿ ਉਸ ਨੇ ਸਟਾਲਿਨ ਵਰਗੇ ਪੱਥਰ ਚਿੱਤ ਡਿਕਟੇਟਰ ਦੀ ਵਿਰੋਧਤਾ ਦਾ ਖ਼ਤਰਾ ਮੁੱਲ ਲਿਆ। ਜਿੱਥੇ ਉਸ ਦੀ ਵਿਰੋਧਤਾ ਹੋਈ ਉੱਥੇ ਉਸਦੇ ਹਮਦਰਦਾਂ ਨੇ ਵੀ ਸਹਾਇਤਾ ਕਰਨ ਵਿੱਚ ਢਿੱਲ ਨਹੀਂ ਵਰਤੀ ਪਰ ਹਕੂਮਤ ਨਾਲ ਟੱਕਰ ਕੋਈ ਤਾਸ਼ ਦੀ ਖੇਡ ਨਹੀਂ ਹੁੰਦੀ। ਸਰਕਾਰੀ ਸਨਮਾਨਾਂ ਨੇ ਸ਼ੋਲੋਖੋਵ ਦੀਆਂ ਅੱਖਾਂ ਇਸ ਕਦਰ ਚੁੰਧਿਆ ਦਿੱਤੀਆਂ ਸਨ ਕਿ ਇਕ ਸੰਕਟਗ੍ਰਸਤ ਲੇਖਕ ਭਰਾ ਦੀ ਮਦਦ ਕਰਨ ਦੀ ਬਜਾਏ ਉਸਨੇ ਐਲਾਨ ਕੀਤਾ- ਸਾਢੇ ਅੱਠ ਸਾਲ ਬਾਮੁਸ਼ੱਕਤ ਕੈਦ ਇਸ ਗੱਦਾਰ ਉੱਤੇ ਰਿਆਇਤ ਸੀ, ਗੋਲੀ ਉਸ ਦਾ ਸਹੀ ਇਨਾਮ ਹੈ।

ਸ਼ੋਲੋਖੋਵ ਦੇ ਇਸ ਕਥਨ ਉੱਤੇ ਹਾਹਾਕਾਰ ਮੱਚ ਗਈ, ਥਾਂ ਥਾਂ ਫਟਕਾਰਾਂ ਪਈਆਂ। ਹਰਮਨ ਪਿਆਰੀ ਅੰਨ੍ਹੀ ਰੂਸੀ ਲੇਖਕਾ ਲਿਡੀਆ ਨੇ ਆਖਿਆ- ਸਾਡੇ ਮਹਿਬੂਬ ਲੇਖਕ ਨੂੰ ਮੌਤ ਦਾ ਫਤਵਾ ਦੇ ਕੇ ਹੁਣ ਸੁਰੱਖਿਆ ਗਾਰਦਾ ਦੀਆਂ ਬੰਦੂਕਾਂ ਦੀ ਛਾਂ ਹੇਠ ਲੁਕਦਾ ਨਾ ਫਿਰ ਸ਼ੋਲੋਖੋਵ- ਆ ਜ਼ਰਾ ਸਾਡੇ ਵਿੱਚ ਬੈਠਣ ਦੀ ਜੁਰਅਤ ਤਾਂ ਕਰ- ਆ ਇਕ ਵਾਰ ਸਾਹਮਣੇ ਤਾਂ ਆ। ਲਿਡੀਆ ਦੇ ਇਸ ਕਥਨ ਉੱਤੇ 'ਤੂੰ ਆਪਣੇ ਵਖਿਆਨਾਂ ਦੁਆਰਾ ਈਮਾਨਦਾਰ ਲਿਖਾਰੀਆਂ ਦੀ ਸੂਚੀ ਵਿੱਚੋਂ ਆਪਣਾ ਨਾਉਂ ਮਿਟਾ ਚੁੱਕਾ ਹੈਂ ਅਤੇ ਆਪਣੀ ਬਦਨਾਮ ਕਬਰ ਪੁੱਟ ਰਿਹਾ ਹੈਂ, ਸ਼ੋਲੋਖੋਵ, ਮੈਂ ਦਸਤਖ਼ਤ ਕਰਦੀ ਹਾਂ। ਠੋਕਰਾਂ ਹਨ ਜੋ ਸਾਡੇ ਪੱਲੇ ਪੈ ਗਈਆਂ ਹਨ ਅਤੇ ਲਗਾਤਾਰ ਪੈ ਰਹੀਆਂ ਹਨ', ਦੁਨੀਆਂ ਭਰ ਵਿਚੋਂ ਦਾਦ ਮਿਲੀ।

ਅਲੈਗਜ਼ੈਂਡਰ ਈਜ਼ੇਵਿਚ ਸੋਲਜ਼ੇਨਿਤਸਿਨ ਦਾ ਜਨਮ 11 ਦਸੰਬਰ 1918 ਈਸਵੀ ਵਿੱਚ ਕਾਕੇਸਸ ਵਿਖੇ ਹੋਇਆ। ਕਵੀ ਲਰਮਨਤੋਵ ਨੂੰ ਇਹ ਥਾਂ ਬੜਾ ਪਿਆਰਾ ਲਗਦਾ ਹੁੰਦਾ ਸੀ। ਯੂਨੀਵਰਸਿਟੀ ਵਿੱਚੋਂ ਫਿਜ਼ਿਕਸ ਦੀ ਐਮ.ਐਸਸੀ. ਕਰਕੇ ਉਹ ਅਧਿਆਪਕ ਲੱਗ ਗਿਆ। ਪਰ ਕੁਦਰਤ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਉਹ ਗਣਿਤ ਅਤੇ ਫਿਜ਼ਿਕਸ ਪੜ੍ਹਾਏ। ਉਸਦਾ ਧਿਆਨ ਆਰਟਸ ਵੱਲ ਵਧ ਰਿਹਾ ਸੀ। ਪੱਤਰ ਵਿਹਾਰ ਸਿੱਖਿਆ ਰਾਹੀਂ



ਉਸ ਨੇ ਮਾਸਕੋ ਵਿਦਿਆਲੇ ਵਿੱਚ ਫਲਸਫੇ, ਸਾਹਿਤ ਅਤੇ ਇਤਿਹਾਸ ਦਾ ਅਧਿਐਨ ਸ਼ੁਰੂ ਕਰ ਦਿੱਤਾ ਜੋ 1941 ਵਿੱਚ ਪੂਰਾ ਹੋਇਆ। ਇਸ ਉਪਰੰਤ ਉਸ ਨੇ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ।

ਉਸਨੇ ਪਹਿਲੀ ਕਹਾਣੀ 'ਜ਼ਾਮੀਆਂ' ਰਸਾਲੇ ਨੂੰ ਛਪਣ ਲਈ ਭੇਜੀ ਜਿਸ ਦਾ ਸੰਪਾਦਕ ਫੀਡਿਨ ਸੀ। ਕਹਾਣੀ ਨਾ ਛਪਣਯੋਗ ਆਖ ਕੇ ਉਸਨੇ ਵਾਪਸ ਭੇਜ ਦਿੱਤੀ। ਇਸ ਘਟਨਾ ਤੋਂ ਤੀਹ ਸਾਲ ਬਾਅਦ ਜਦੋਂ ਉਹ ਨੋਬਲਪ੍ਰਾਈਜ਼ ਵੀ ਜਿੱਤ ਚੁੱਕਾ ਸੀ, ਉਸ ਨੇ ਆਪਣਾ ਨਾਵਲ *ਕੈਂਸਰਵਰਡ* ਨੋਵੀਮੀਰ ਰਸਾਲੇ ਨੂੰ ਕਿਸ਼ਤਾਂ ਵਿੱਚ ਛਪਣ ਲਈ ਭੇਜਿਆ। ਕੁਦਰਤ ਦਾ ਮਜ਼ਾਕ ਦੇਖੋ। ਇਸ ਰਸਾਲੇ ਦਾ ਹੁਣ ਸੰਪਾਦਕ ਫੀਡਿਨ ਹੀ ਸੀ ਤੇ ਉਸ ਨੇ ਇਸ ਨੂੰ ਨਾ ਛਪਣਯੋਗ ਆਖ ਕੇ ਵਾਪਸ ਕਰ ਦਿੱਤਾ।

ਜਨਵਰੀ 1945 ਵਿੱਚ ਜਦੋਂ ਉਹ ਤੋਪਖਾਨੇ ਦੇ ਅਫ਼ਸਰ ਵਜੋਂ ਸਰਹੱਦ ਉੱਤੇ ਜਰਮਨਾਂ ਵਿਰੁੱਧ ਲੜ ਰਿਹਾ ਸੀ, ਕਮਾਂਡਰ ਦਾ ਸੱਦਾ ਮਿਲਿਆ। ਸੋਲਜ਼ ਲਿਖਦਾ ਹੈ- ਮੈਂ ਮੇਜਰ ਜਨਰਲ ਨੂੰ ਸਲੂਟ ਕੀਤਾ। ਉਹ ਮੈਨੂੰ ਕੁਝ ਬੇਚੈਨ ਲੱਗਿਆ। ਉਸ ਨੇ ਮੈਨੂੰ ਆਪਣਾ ਰਿਵਾਲਵਰ ਉਤਾਰਨ ਲਈ ਕਿਹਾ। ਮੈਂ ਰਿਵਾਲਵਰ ਦੇ ਦਿੱਤਾ। ਫਿਰ ਉਸ ਨੇ ਇਸ਼ਾਰਾ ਕੀਤਾ ਤਾਂ ਦੋ ਅਫ਼ਸਰਾਂ ਨੇ ਮੇਰੇ ਤਮਗੇ ਅਤੇ ਕਪਤਾਨ ਦੇ ਰੈਂਕ ਬੈਜ ਉਧੇੜ ਸੁੱਟੇ। ਮੇਰੇ ਸਾਹਮਣੇ ਦੀ ਮੇਰਾ ਤੋਪਖਾਨਾ ਯੂਨਿਟ ਪਰੇਡ ਕਰਦਾ ਜਾ ਰਿਹਾ ਸੀ। ਮੈਨੂੰ ਪਤਾ ਨਾਂ ਲੱਗੇ ਕੀ ਹੋ ਰਿਹਾ ਹੈ। ਫਿਰ ਮੈਨੂੰ ਦੱਸਿਆ ਗਿਆ ਕਿ ਸਟਾਲਿਨ ਦੀ ਵਿਚਾਰਧਾਰਾ ਦਾ ਵਿਰੋਧੀ ਹੋਣ ਕਰਕੇ ਮੈਨੂੰ ਸਾਢੇ ਅੱਠ ਸਾਲ ਦੀ ਬਾਮੁਸ਼ੱਕਤ ਕੈਦ ਹੋਈ ਹੈ। ਕਮਾਂਡਰ ਨੇ ਮੇਰੇ ਨਾਲ ਘੁੱਟ ਕੇ ਹੱਥ ਮਿਲਾਉਂਦਿਆਂ ਕੰਸੈਂਟਰੇਸ਼ਨ ਕੈਂਪਾਂ ਵੱਲ ਤੋਰ ਦਿੱਤਾ। ਇਹ ਜਨਰਲ ਤਰਾਵਿਕਨ ਸੀ ਜੋ ਪਿੱਛੋਂ ਜਾ ਕੇ ਮੇਰਾ ਮਿੱਤਰ ਬਣਿਆ। ਰਿਵਾਜ ਮੁਤਾਬਿਕ ਇਹ ਸਜ਼ਾ ਮੈਨੂੰ ਬਗੈਰ ਸੁਣੇ ਜਾਣ ਦੇ ਦਿੱਤੀ ਗਈ। ਸਜ਼ਾ ਦਾ ਜਿੰਨਾ ਦੁੱਖ ਤੁਸੀਂ ਸੋਚਦੇ ਹੋਵੋਗੇ ਮੈਨੂੰ ਹੋਇਆ ਹੋਵੇਗਾ, ਇੰਨਾ ਨਹੀਂ ਹੋਇਆ ਕਿਉਂਕਿ ਹੁਕਮਰਾਨ ਦੇ ਖਿਲਾਫ ਵਿਚਾਰ ਰੱਖਣੇ ਅਤੇ ਪ੍ਰਗਟਾਉਣੇ, ਮੈਨੂੰ ਪਤਾ ਸੀ ਖੇਡ ਖਤਰਨਾਕ ਹੋਇਆ ਕਰਦੀ ਹੈ। ਮੈਂ ਇਹ ਖੇਡ ਖੇਡਣ ਦਾ ਫ਼ੈਸਲਾ ਕਰ ਲਿਆ ਹੋਇਆ ਸੀ।

ਜੇਲ੍ਹ ਅਨੁਭਵ ਬਾਰੇ ਉਸ ਨੇ ਨਾਵਲ *ਈਵਾਨ ਦੈਨੀਸੋਵਿਚ ਦੀ ਜ਼ਿੰਦਗੀ ਦਾ ਇਕ ਦਿਨ* 1960 ਵਿੱਚ ਛਪਵਾਇਆ। ਪਹਿਲੋਂ ਇਹ ਨਾਵਲ ਕੁਝ ਖਾਸ ਦੋਸਤਾਂ ਦੇ ਦਾਇਰੇ ਵਿੱਚ ਖਰੜਿਆਂ ਰਾਹੀਂ ਪੜ੍ਹਿਆ ਜਾਂਦਾ ਰਿਹਾ ਸੀ। ਛਪਣ ਤੋਂ ਪਹਿਲੋਂ ਵੀ ਇਹ ਨਾਵਲ ਬਹੁਤ ਪਸੰਦ ਕੀਤਾ ਗਿਆ। ਸਟਾਲਿਨ ਦੀ ਮੌਤ ਹੋ ਗਈ ਸੀ। ਖ਼ਰੁਸ਼ਚੇਵ ਨੇ ਸੱਤਾ ਸੰਭਾਲੀ। ਉਸਨੇ ਇਹ ਨਾਵਲ ਨਾ ਕੇਵਲ ਛਾਪਣ ਦੀ ਆਗਿਆ ਦਿੱਤੀ ਸਗੋਂ ਪ੍ਰਸ਼ੰਸਾ ਵੀ ਕੀਤੀ। ਸੋਲਜ਼ੇਨਿਤਸਿਨ ਲਿਖਦਾ ਹੈ- ਖਰੁਸ਼ਚੋਵ ਨੇ ਮੈਨੂੰ ਥਾਪੀ ਦਿੱਤੀ, ਹੱਥ ਨਾਲ ਨਹੀਂ ਨੰਗੀ ਤਲਵਾਰ ਨਾਲ। ਵੱਡੀਆਂ ਮੁਸੀਬਤਾਂ ਅਜੇ ਮੇਰੇ ਸਵਾਗਤ ਦੀ ਤਿਆਰੀ ਵਿੱਚ ਸਨ।

ਇਹ ਨਾਵਲ ਛਪਣ ਨਾਲ ਰੂਸ ਵਿੱਚ ਜਿਵੇਂ ਹਨੇਰੀ ਆ ਗਈ। ਟਾਲਸਟਾਏ ਨੇ ਕਿਹਾ

ਸੀ– ਨਾਵਲ ਵਿੱਚ ਮਨੁੱਖਤਾ ਦਾ ਹਜ਼ਾਰਾਂ ਸਾਲਾਂ ਦਾ ਇਤਿਹਾਸ ਵੀ ਹੋ ਸਕਦਾ ਹੈ ਤੇ ਇਕ ਆਦਮੀ ਦੀ ਜ਼ਿੰਦਗੀ ਦੇ ਇਕ ਦਿਨ ਦਾ ਜ਼ਿਕਰ ਵੀ। ਇਸ ਨਾਵਲ ਵਿੱਚ ਮਨੁੱਖ ਦੀ ਵੇਦਨਾ ਅੰਕਿਤ ਹੈ। ਜ਼ਿਵੇਟ ਨੇ ਇਸ ਨਾਵਲ ਬਾਰੇ ਲਿਖਿਆ– ਅਸੀਂ ਸੁਣਦੇ ਰਹੇ ਹਾਂ ਕਿ ਚੰਗੇ ਭਵਿੱਖ ਵਾਸਤੇ ਸਾਹਿਤ ਖ਼ੂਬਸੂਰਤੀ ਪੇਸ਼ ਕਰੇ। ਇਹ ਝੂਠ ਹੈ। ਇਹੋ ਜਿਹਾ ਸਾਹਿਤ ਮੇਕਅੱਪ ਹੈ ਸੁੰਦਰਤਾ ਨਹੀਂ। ਸਾਹਿਤ ਲਈ ਮੇਕਅੱਪ ਹਾਨੀਕਾਰਕ ਹੈ।

ਪਾਠਕਾਂ ਨੇ ਹਜ਼ਾਰਾਂ ਖਤ ਲਿਖੇ। ਕੁਝ ਸੰਖਿਪਤ ਖ਼ਤ ਨਮੂਨੇ ਵਜੋਂ ਪੇਸ਼ ਹਨ:

ਜ਼ਾਰਿਨ– ਨਾਵਲ ਪੜ੍ਹ ਕੇ ਇੰਜ ਦਹਿਲ ਪਿਆ ਜਿਵੇਂ ਉਦੋਂ ਪੈਂਦਾ ਹੈ ਜਦੋਂ ਪੁਲਿਸ ਸਾਨੂੰ ਬਾਹਰ ਕੱਢ ਕੇ ਇਤਰਾਜ਼ਯੋਗ ਸਮੱਗਰੀ ਲੱਭਣ ਘਰ ਅੰਦਰ ਲੰਘਦੀ ਹੈ।

ਰੁਦੋਵਸਕੀ– ਲਗਦਾ ਹੈ ਕਦੀ ਤੁਸੀਂ ਜੇਲ੍ਹ ਵਿੱਚ ਰਹੇ ਹੋਵੋ।

ਕਰੇਵਚੈਂਕੋ– ਮੈਂ ਇਹ ਨਾਵਲ ਪੜ੍ਹਦਾ ਹਾਂ ਤੇ ਰੋਂਦਾ ਹਾਂ। ਦਸ ਸਾਲ ਦੀ ਕੈਦ ਵਿੱਚ ਮੈਂ ਇਕ ਹੰਝੂ ਨਹੀਂ ਵਗਾਇਆ ਸੀ। ਹੁਣ ਵਸ ਨਹੀਂ ਰਹਿੰਦਾ।

ਮਾਰਕ ਈਵਾਨੋਵਿਚ– ਮੱਖਣ ਲੈਣ ਲਈ ਕਤਾਰਾਂ, ਮੁਰਗਾ ਖਰੀਦਣ ਲਈ ਕਤਾਰਾਂ ਜਾਂ ਟਾਰਜ਼ਨ ਫਿਲਮ ਦੇ ਟਿਕਟਾਂ ਲਈ ਕਤਾਰਾਂ ਦੇਖੀਆਂ ਸਨ, ਕਿਤਾਬ ਖਰੀਦਣ ਲਈ ਕਤਾਰਾਂ ਪਹਿਲੀ ਵਾਰ ਦੇਖੀਆਂ।

ਸਵੈਤਲਾਨਾ ਈਸੋਵਿਕ– ਡਾਕਟਰ ਅਤੇ ਪ੍ਰੋਫ਼ੈਸਰ ਕਤਾਰਾਂ ਵਿੱਚ ਖਲੋਤੇ ਸਨ। ਮੈਂ ਤਾਂ ਇਕ ਨਰਸ ਹਾਂ। ਮੈਨੂੰ ਬਾਕੀਆਂ ਤੋਂ ਪਹਿਲਾਂ ਇਸ ਕਰਕੇ ਇਹ ਕਿਤਾਬ ਦੇ ਦਿੱਤੀ ਗਈ ਕਿਉਂਕਿ ਸਭ ਜਾਣਦੇ ਸਨ ਕਿ ਮੈਂ ਮੁਸ਼ੱਕਤ ਕੈਂਪਾਂ ਦੀ ਕੈਦਣ ਰਹੀ।

ਲੀਲੰਕੋਵ– ਸੱਚ ਸਾਹਮਣੇ ਆਇਆ ਤਾਂ ਪਰ ਉਦੋਂ ਜਦੋਂ ਸਭ ਕੁਝ ਬਰਬਾਦ ਹੋ ਚੁੱਕਾ ਸੀ।

ਸ਼ਸ਼ਖਿਨ– ਜਿਹੜੇ ਆਲੋਚਕ ਇਸ ਨਾਵਲ ਦੀ ਨੁਕਤਾਚੀਨੀ ਕਰਦੇ ਹਨ ਚੰਗਾ ਹੋਵੇ ਜੇ ਕਦੀ ਉਨ੍ਹਾਂ ਨੂੰ ਜੇਲ੍ਹ ਕੈਂਪਾਂ ਦਾ ਸੁਆਦ ਦਿਖਾ ਦਿੱਤਾ ਜਾਵੇ। ਤਾਰਨੋਵਸਕੀ ਨੇ ਆਪਣਾ ਰਾਸ਼ਨਕਾਰਡ ਪਾੜ ਕੇ ਟੁਕੜੇ ਮੈਨੂੰ ਫੜਾਉਂਦਿਆਂ ਕਿਹਾ– ਅਹਿ ਫੜ ਤੇਰਾ ਰੂਸ ਦੇਸ।

ਕੋਰਜ਼ੂਖਿਨ– ਜਿਸ ਇਕ ਦਿਨ ਦਾ ਤੂੰ ਜ਼ਿਕਰ ਕੀਤਾ ਹੈ ਉਹ ਅਜੇ ਭੂਤਕਾਲ ਨਹੀਂ ਬਣਿਆ ਮਿੱਤਰ।

ਸੋਲਜ਼ੇਨਿਤਸਿਨ ਨੇ *ਫਸਟ ਸਰਕਲ, ਕੈਂਸਰਵਾਰਡ* ਅਤੇ *ਅਗਸਤ 14*, ਹੋਰ ਨਾਵਲ ਲਿਖੇ ਜੋ ਬੜੇ ਮਕਬੂਲ ਹੋਏ। ਪਰ ਹਕੂਮਤ ਉਸਨੂੰ ਆਪਣਾ ਖ਼ਤਰਨਾਕ ਦੁਸ਼ਮਣ ਸਮਝ ਰਹੀ ਸੀ। ਲਿਖਦਾ ਹੈ– ਮੈਨੂੰ ਪੱਛਮ ਦੇ ਪ੍ਰਕਾਸ਼ਕਾਂ ਪਾਸੋਂ ਚੰਗੀ ਰਾਇਲਟੀ ਮਿਲਣ ਲੱਗ ਪਈ ਤਾਂ ਸਰਕਾਰ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਇਹ ਪੱਛਮ ਅੱਗੇ ਵਿਕ ਚੁਕਿਆ ਲੇਖਕ ਹੈ।



ਆਲੋਚਨਾ ਤੋਂ ਡਰਦਿਆਂ ਮੈਂ ਰਾਇਲਟੀ ਦੀਆਂ ਰਕਮਾਂ ਲੈਣ ਤੋਂ ਇਨਕਾਰ ਕਰ ਦਿੱਤਾ ਤਾਂ ਸਰਕਾਰ ਨੇ ਦੋਸ਼ ਲਾਇਆ ਹੁਣ ਇਹ ਪੱਛਮ ਦੀ ਸੇਵਾ ਧਨ ਨਾਲ ਵੀ ਕਰ ਰਿਹਾ ਹੈ, ਲਿਖਤਾਂ ਨਾਲ ਵੀ।

ਸੋਲਜ਼ੇਨਿਤਸਿਨ ਨੇ ਲੇਖਕ ਯੂਨੀਅਨਾਂ ਦੇ ਭਾਰੇ ਇਕੱਠਾਂ ਵਿੱਚ ਕਿਹਾ ਕਿ ਸਾਡੀਆਂ ਲਿਖਤਾਂ ਦੀ ਪਰਖ ਅੱਜ ਕੱਲ੍ਹ ਪੁਲੀਸ ਦੇ ਸਿਪਾਹੀ ਕਰ ਰਹੇ ਹਨ ਤੇ ਪ੍ਰਕਾਸ਼ਨ ਤੇ ਪਾਬੰਦੀਆਂ ਲਾ ਰਹੇ ਹਨ। ਉੱਤਮ ਸਾਹਿਤ ਠਾਣਿਆਂ ਦੇ ਟਰੰਕਾਂ ਵਿੱਚ ਬੰਦ ਲੋਕਾਂ ਦੀ ਪਹੁੰਚ ਤੋਂ ਪਰੇ ਪਿਆ ਹੈ। ਜੇ ਕਿਤੇ ਦੁਨੀਆ ਦਾ ਹੱਥ ਸਾਡੇ ਸਾਹਿਤ ਦੇ ਵਰਜਿਤ ਫਲਾਂ ਤੱਕ ਅੱਪੜ ਸਕਦਾ ਤਾਂ ਵਿਸ਼ਵ ਸਾਹਿਤ ਸਾਡੇ ਰੂਹਾਨੀ ਅਨੁਭਵ ਨਾਲ ਪੁਰਨੂਰ ਹੋਇਆ ਹੁੰਦਾ।

ਜਿੰਨਾ ਹਰਮਨ ਪਿਆਰਾ ਹੁੰਦਾ ਗਿਆ ਸਰਕਾਰ ਉਸ ਉੱਤੇ ਹੋਰ ਜ਼ੁਲਮ ਢਾਹੁੰਦੀ ਰਹੀ। ਲਿਖਦਾ ਹੈ– ਜਿਉਂ ਜਿਉਂ ਜੰਗਲ ਵਧਿਆ ਤਿਉਂ ਤਿਉਂ ਕੁਹਾੜੇ ਦਾ ਦਸਤਾ ਵੀ ਵਧਦਾ ਗਿਆ।

1970 ਵਿੱਚ ਨੋਬਲ ਇਨਾਮ ਲੈਣ ਦਾ ਸੱਦਾ ਮਿਲਿਆ ਪਰ ਉਸ ਨੇ ਰੂਸ ਵਿੱਚੋਂ ਬਾਹਰ ਜਾਣ ਤੋਂ ਇਨਕਾਰ ਕਰ ਦਿੱਤਾ ਤੇ ਸਵਿਸ ਅਕਾਦਮੀ ਨੂੰ ਲਿਖਿਆ– ਜੇ ਮੈਂ ਇਕ ਵਾਰ ਦੇਸੋਂ ਬਾਹਰ ਪੈਰ ਰੱਖਿਆ ਇਨ੍ਹਾਂ ਨੇ ਮੈਨੂੰ ਵਾਪਸ ਨਹੀਂ ਪਰਤਣ ਦੇਣਾ, ਸਰਕਾਰ ਦੇਸ਼ ਵਾਪਸੀ ਤੇ ਪਾਬੰਦੀ ਲਾ ਦੇਏਗੀ ਇਸ ਕਰਕੇ ਮੈਂ ਨਹੀਂ ਆਉਣਾ। ਭਾਵੇਂ ਮੈਨੂੰ ਦੁੱਖਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਪਰ ਮੇਰਾ ਵਤਨ ਹੈ ਇਹ। ਇਸ ਧਰਤੀ ਤੇ ਮੈਂ ਜੰਮਿਆ ਤੇ ਇਸ ਧਰਤੀ ਦੀ ਹਿੱਕ ਉੱਤੇ ਤੁਰਿਆ ਫਿਰਿਆ ਹਾਂ। ਹੁਣ ਇਹ ਕੁਝ ਮੈਂ ਛੱਡ ਨਹੀਂ ਸਕਦਾ। ਇਸੇ ਧਰਤੀ ਦੇ ਦੁੱਖ ਮੈਂ ਸੁਣਦਾ ਹਾਂ ਤੇ ਇਹੋ ਕੁਝ ਲਿਖਦਾ ਹਾਂ।

ਵੀਹਵੀਂ ਪਾਰਟੀ ਕਾਂਗਰਸ ਦੇ ਰਿਕਾਰਡ ਤੋਂ ਪਤਾ ਲਗਦਾ ਹੈ ਕਿ ਛੇ ਸੌ ਲੇਖਕਾਂ ਨੂੰ ਸਰਕਾਰ ਵਿਰੋਧੀ ਸੁਰ ਰੱਖਣ ਕਾਰਨ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਕੈਦਾਂ ਅਤੇ ਕੈਂਪਾਂ ਵਿੱਚ ਦਿਨ ਕਟਦੇ ਕਲਾਕਾਰਾਂ ਦੀ ਗਿਣਤੀ ਕਈ ਗੁਣਾ ਵਧੇਰੇ ਹੈ। ਸੋਲਜ਼ੇਨਿਸਤਿਨ ਲਿਖਦਾ ਹੈ– ਜਿਹੜੇ ਫ਼ੈਸਲੇ ਅਨੰਤ ਸਮੇਂ ਦੀ ਅਦਾਲਤ ਨੇ ਕਰਨੇ ਹਨ ਉਹ ਫ਼ੈਸਲੇ ਖੁਫੀਆ ਵਿਭਾਗ ਦੇ ਸਿਪਾਹੀ ਕਰ ਰਹੇ ਹਨ। ਪੁਸ਼ਕਿਨ ਦੇ ਇਹ ਸ਼ਬਦ ਸੱਚ ਹੋ ਰਹੇ ਹਨ:

*ਪਿਆਰ ਤਾਂ ਕਰਦੇ ਹਨ ਇਹ*
*ਸਾਨੂੰ ਨਹੀਂ, ਸਾਡੀਆਂ ਲਾਸ਼ਾਂ ਨੂੰ।*

29 ਮਈ 1970 ਵਿੱਚ ਰੂਸ ਦੀ ਸਰਕਾਰ ਨੇ ਸੋਲਜ਼ੇਨਿਸਤਿਨ ਨੂੰ ਪਾਗਲ ਕਰਾਰ ਦੇ ਕੇ ਪਾਗਲਖਾਨੇ ਵਿੱਚ ਬੰਦ ਕਰ ਦਿੱਤਾ। ਇਸ ਘਟਨਾ ਉੱਤੇ ਦੇਸ਼ ਵਿਦੇਸ਼ ਵਿੱਚ ਹਾਹਾਕਾਰ ਮੱਚ ਗਈ। ਸਰਕਾਰ ਨੇ ਬਦਨਾਮੀ ਦੇਖ ਕੇ 17 ਜੂਨ ਨੂੰ ਰਿਹਾ ਕਰਕੇ ਇੰਸਟੀਚਿਊਟ ਆਫ਼ ਬਾਇਓਕੈਮਿਸਟਰੀ ਵਿੱਚ ਸੀਨੀਅਰ ਰਿਸਰਚ ਅਫ਼ਸਰ ਨਿਯੁਕਤ ਕਰ ਦਿੱਤਾ!

ਨਾਵਲ *ਫਸਟ ਸਰਕਲ* ਵਿੱਚ ਉਸਦਾ ਇਕ ਪਾਤਰ ਆਖਦਾ ਹੈ- ਭਾਵੇਂ ਕਿਸੇ ਸਮੇਂ ਹੋਵੇ ਭਾਵੇਂ ਕਿਸੇ ਦੇਸ ਵਿੱਚ ਹੋਵੇ, ਮਹਾਨ ਲੇਖਕ ਖ਼ੁਦ ਸ਼ਕਤੀਸ਼ਾਲੀ ਸਰਕਾਰ ਹੁੰਦਾ ਹੈ। ਇਕ ਦੇਸ਼ ਵਿੱਚ ਦੋ ਸਰਕਾਰਾਂ ਦਾ ਰਹਿਣਾ ਮੁਸ਼ਕਿਲ ਹੋ ਗਿਆ। ਆਖ਼ਰ 1972 ਵਿੱਚ ਉਸ ਨੂੰ ਦੇਸ਼ ਨਿਕਾਲਾ ਦਿੱਤਾ ਗਿਆ। ਉਸ ਨੇ ਅਮਰੀਕਾ ਵਿੱਚ ਸ਼ਰਨ ਲਈ। ਉਹ ਉੱਥੇ ਰਿਹਾ ਪਰ ਰੂਸ ਟੁੱਟਣ ਸਾਰ ਦੇਸ ਪਰਤਿਆ। ਮੌਤ ਰੂਸ ਵਿੱਚ ਹੋਈ।

ਰੂਸ ਵਿੱਚ ਲੇਖਕਾਂ ਪਾਠਕਾਂ ਵੱਲੋਂ ਇਹ ਮੰਗ ਜ਼ੋਰ ਫੜਦੀ ਰਹੀ ਕਿ ਜਲਾਵਤਨ ਸੋਲਜ਼ੇਨਿਤਸਿਨ ਨੂੰ ਦੇਸ਼ ਵਾਪਸ ਪੂਰੇ ਸਨਮਾਨ ਨਾਲ ਲਿਆਂਦਾ ਜਾਵੇ। ਪ੍ਰਸਿੱਧ ਰਸਾਲੇ ਨੋਵੀਮੀਰ ਦੇ ਸੰਪਾਦਕ ਨੇ ਸੰਪਾਦਕੀ ਲੇਖ ਵਿੱਚ ਮੰਗ ਕੀਤੀ ਕਿ 1990 ਦਾ ਸਾਲ 'ਸੋਲਜ਼ੇਨਿਸਤਿਨ ਦਾ ਸਾਲ' ਐਲਾਨਿਆ ਜਾਵੇ ਕਿਉਂਕਿ ਜੇ ਲਿਖਣ ਬੋਲਣ ਦੀ ਕੁਝ ਸੁਤੰਤਰਤਾ ਮਿਲੀ ਹੈ ਤਾਂ ਇਸ ਪ੍ਰਾਪਤੀ ਪਿੱਛੇ ਸੋਲਜ਼ੇਨਿਸਤਿਨ ਵੱਲੋਂ ਉਠਾਏ ਦੁੱਖ ਹਨ। ਇਸ ਮੰਗ ਨੂੰ ਸਪੁਤਨਿਕ ਮਾਸਿਕ ਪੱਤਰ ਨੇ ਮੁੜ ਦੁਹਰਾਇਆ। ਸੋਲਜ਼ੇਨਿਸਤਿਨ ਦੀ ਕਹਾਣੀ 'ਮੇਤ੍ਰੀਆਨਾ ਦਾ ਘਰ' ਇਨ੍ਹਾਂ ਸ਼ਬਦਾਂ ਨਾਲ ਮੁਕਦੀ ਹੈ:

*ਅਸੀਂ ਉਸ ਦੇ ਨਾਲ ਹੀ ਰਿਹਾ ਕਰਦੇ ਸਾਂ*
*ਪਰ ਸਾਨੂੰ ਇਹ ਨਹੀਂ ਸੀ ਪਤਾ ਕਿ*
*ਪਿੰਡ ਉਸ ਬਗ਼ੈਰ ਨਹੀਂ ਰਹਿ ਸਕਦਾ*
*ਨਾ ਸ਼ਹਿਰ, ਨਾ ਦੇਸ ਉਸ ਬਿਨ ਰਹਿ ਸਕੇਗਾ।*

❐



# ਸੋਲਜ਼ੇਨਿਤਸਿਨ ਦਾ ਰੂਸੀ ਸਰਕਾਰ ਦੇ ਨਾਮ ਖੁੱਲ੍ਹਾ ਖਤ

ਮੈਨੂੰ ਇਸ ਗੱਲ ਦੀ ਬਹੁਤੀ ਆਸ ਨਹੀਂ ਕਿ ਤੁਸੀਂ ਅਜਿਹੇ ਹਮਵਤਨ ਦੇ ਵਿਚਾਰਾਂ ਨੂੰ ਘੋਖਣ ਲਈ ਤਿਆਰ ਹੋਵੋਗੇ ਜਿਹਨਾਂ ਦੀ ਤੁਸਾਂ ਰਸਮੀ ਤੌਰ ਤੇ ਮੰਗ ਨਹੀਂ ਕੀਤੀ, ਭਾਵੇਂ ਉਹ ਵਿਚਾਰ ਇੱਕ ਵਿਲੱਖਣ ਕਿਸਮ ਦੇ ਹਮਵਤਨ ਵੱਲੋਂ ਪੇਸ਼ ਕੀਤੇ ਜਾ ਰਹੇ ਹੋਣ। ਉਹ ਹਮਵਤਨ ਤੁਹਾਡੇ ਹੁਕਮ ਹੇਠਲੀ ਪੌੜੀ ਤੇ ਨਹੀਂ ਖੜ੍ਹਾ, ਤੁਸੀਂ ਉਸਨੂੰ ਉਸਦੀ ਨੌਕਰੀ ਤੋਂ ਨਹੀਂ ਕੱਢ ਸਕਦੇ। ਉਸਦਾ ਦਰਜਾ ਨਾ ਘਟਾ ਸਕਦੇ ਹੋ ਅਤੇ ਨਾ ਵਧਾ ਸਕਦੇ ਹੋ ਅਤੇ ਨਾ ਹੀ ਉਹਨੂੰ ਤੁਹਾਡੇ ਤੋਂ ਕਿਸੇ ਇਨਾਮ ਦੀ ਆਸ ਹੈ। ਸੋ ਅਜਿਹੇ ਵਿਅਕਤੀ ਤੋਂ ਤੁਸੀਂ ਸੱਚੀਆਂ ਅਤੇ ਇਮਾਨਦਾਰ ਗੱਲਾਂ ਹੀ ਸੁਣੋਗੇ, ਜਿਨ੍ਹਾਂ ਪਿੱਛੇ ਨਿੱਜੀ ਗਰਜ਼ਾਂ ਦੇ ਮਨਸੂਬੇ ਨਹੀਂ। ਇਹੋ ਜਿਹੀਆਂ ਗੱਲਾਂ ਤੁਸੀਂ ਆਪਣੀ ਦਫ਼ਤਰਸ਼ਾਹੀ ਦੇ ਚੰਗੇ ਤੋਂ ਚੰਗੇ ਮਾਹਿਰਾਂ ਤੋਂ ਵੀ ਸੁਣਨ ਦੀ ਆਸ ਨਹੀਂ ਰੱਖ ਸਕਦੇ ਪਰ ਇਸ ਆਸ ਦੀ ਅਣਹੋਂਦ ਵਿੱਚ ਵੀ ਮੈਂ ਥੋੜ੍ਹੇ ਸ਼ਬਦਾਂ 'ਚ ਇਕ ਬੜੀ ਜ਼ਰੂਰੀ ਗੱਲ ਕਹਿਣੀ ਚਾਹਾਂਗਾ ਜਿਸ ਨਾਲ ਉਨ੍ਹਾਂ ਲੋਕਾਂ ਦਾ ਭਲਾ ਅਤੇ ਬਚਾਅ ਹੋ ਸਕੇ ਜਿਨ੍ਹਾਂ ਵਿੱਚ ਤੁਸੀਂ ਵੀ ਹੋ ਤੇ ਮੈਂ ਵੀ ਹਾਂ।

ਉਪਰੋਕਤ ਗੱਲ ਮੇਰੇ ਮੂੰਹੋਂ ਐਵੇਂ ਹੀ ਨਹੀਂ ਨਿਕਲ ਗਈ। ਮੈਂ ਸਰਬੱਤ ਦਾ ਭਲਾ ਚਾਹੁੰਦਾ ਹਾਂ ਅਤੇ ਜਿਹੜੇ ਲੋਕ ਸਾਡੇ ਵਧੇਰੇ ਨੇੜੇ ਹਨ ਅਤੇ ਸਾਡੇ ਤੇ ਨਿਰਭਰ ਹਨ ਉਹਨਾਂ ਲਈ ਮੇਰੀ ਇਹ ਇੱਛਾ ਹੋਰ ਵੀ ਪ੍ਰਬਲ ਹੈ। ਪਰ ਮੈਨੂੰ ਸਭ ਤੋਂ ਵਧ ਫਿਕਰ ਰੂਸੀ ਅਤੇ ਯੂਕਰੇਨੀ ਲੋਕਾਂ ਦਾ ਹੈ, ਕਿਉਂਕਿ ਕਹਾਵਤ ਹੈ- ਜਿੱਥੇ ਤੁਸੀਂ ਜੰਮੇ ਹੋ ਉਥੇ ਹੀ ਤੁਸੀਂ ਸਭ ਤੋਂ ਵਧ ਕੰਮ ਆ ਸਕਦੇ ਹੋ। ਅਤੇ ਇਸ ਤੋਂ ਹੋਰ ਡੂੰਘਾ ਕਾਰਨ ਇਕ ਹੋਰ ਹੈ- ਉਹ ਅਦੁਤੀ ਪੀੜਾਂ ਜਿਹਨਾਂ ਦਾ ਸ਼ਿਕਾਰ ਸਾਡੀ ਕੌਮ ਨੂੰ ਹੋਣਾ ਪਿਆ ਹੈ।

ਇਹ ਚਿਠੀ ਮੈਂ ਇਸ ਵਿਸ਼ਵਾਸ ਨਾਲ ਲਿਖ ਰਿਹਾ ਹਾਂ ਕਿ ਤੁਸੀਂ ਵੀ ਇਹ ਮੁਢਲਾ ਫਿਕਰ ਮਹਿਸੂਸ ਕਰਦੇ ਹੋ ਅਤੇ ਤੁਹਾਡਾ ਪਿਛੋਕੜ, ਤੁਹਾਡੇ ਪਿਤਾ, ਦਾਦੇ ਅਤੇ ਪੜਦਾਦੇ, ਅਤੇ ਤੁਹਾਡੀ ਮਾਤ ਭੂਮੀ ਦੀ ਵਿਸ਼ਾਲਤਾ ਤੁਹਾਡੇ ਲਈ ਪੁਰਾਣੇ ਨਹੀਂ। ਮੈਨੂੰ ਇਹ ਵੀ ਵਿਸ਼ਵਾਸ ਹੈ ਕਿ ਤੁਹਾਨੂੰ ਆਪਣੀ ਰਾਸ਼ਟਰੀਅਤਾ ਵੀ ਯਾਦ ਹੈ। ਜੇ ਮੇਰਾ ਉਪਰੋਕਤ ਕਥਨ ਗਲਤ ਹੈ ਤਾਂ ਬਾਕੀ ਰਹਿੰਦੀ ਚਿੱਠੀ ਪੜ੍ਹਨ ਦੀ ਖੇਚਲ ਕਰਨੀ ਬੇਕਾਰ ਹੈ।

ਮੈਂ ਪਿਛਲੇ ਸਠ ਵਰ੍ਹਿਆਂ ਦੇ ਜ਼ਖ਼ਮ ਨਹੀਂ ਉਚੇੜਨ ਲੱਗਾ। ਮੈਂ ਆਪਣੇ ਇਤਿਹਾਸ ਦੀ ਧੀਮੀ ਗਤੀ ਅਤੇ ਇਸ ਦੀ ਕਿਸਮ ਬਾਰੇ ਆਪਣੀਆਂ ਕਿਤਾਬਾਂ ਵਿੱਚ ਖੋਲ੍ਹ ਕੇ ਲਿਖਣ ਦਾ ਯਤਨ ਕੀਤਾ ਹੈ ਪਰ ਉਹ ਕਿਤਾਬਾਂ ਤੁਸੀਂ ਪੜ੍ਹੀਆਂ ਹੀ ਨਹੀਂ ਹੋਣਗੀਆਂ ਅਤੇ ਸ਼ਾਇਦ ਪੜ੍ਹੋਗੇ ਵੀ ਨਹੀਂ। ਇਹ ਚਿੱਠੀ ਖ਼ਾਸ ਕਰਕੇ ਤੁਹਾਨੂੰ ਮੁਖਾਤਿਬ ਕੀਤੀ ਗਈ ਹੈ ਅਤੇ ਇਸ ਵਿੱਚ ਮੈਂ ਭਵਿੱਖ ਬਾਰੇ, ਮੈਨੂੰ ਠੀਕ ਜਾਪਦਾ ਦ੍ਰਿਸ਼ਟੀਕੋਨ ਪੇਸ਼ ਕਰਨ ਲੱਗਾ ਹਾਂ ਅਤੇ ਸ਼ਾਇਦ ਤੁਹਾਨੂੰ ਵੀ ਇਸ ਨਾਲ ਸਹਿਮਤ ਕਰਵਾ ਸਕਾਂ। ਅਗਲੇ ਦਸ ਤੋਂ ਤੀਹ ਸਾਲਾਂ ਵਿੱਚ ਦੇਸ਼ ਸਾਹਮਣੇ ਆਉਣ ਵਾਲੇ ਵੱਡੇ ਖਤਰਿਆਂ ਤੋਂ ਬਚਣ ਦਾ ਅਜੇ ਤੱਕ ਸੰਭਵ ਰਸਤਾ ਵੀ ਮੈਂ ਸੁਝਾਉਣਾ ਚਾਹੁੰਦਾ ਹਾਂ। ਇਹ ਖਤਰੇ ਹਨ ਚੀਨ ਨਾਲ ਜੰਗ ਅਤੇ ਗਲ਼ੀ ਹੋਈ ਧਰਤੀ ਉੱਤੇ ਪੱਛਮੀ ਸਭਿਅਤਾ ਨਾਲ ਸਾਡਾ ਵੀ ਖ਼ਾਤਮਾ।

**ਪੱਛਮ ਨੇ ਗੋਡੇ ਟੇਕ ਦਿਤੇ**

ਅਤਿਕਥਨੀ ਭਰਪੂਰ ਦੇਸ਼ ਭਗਤ ਜੋਤਸ਼ੀ ਨੇ ਕਦੇ ਵੀ ਇਹੋ ਜਿਹੇ ਭਵਿੱਖ ਦੀ ਆਸ ਨਹੀਂ ਸੀ ਦਿਵਾਉਣੀ, ਨਾ ਕ੍ਰੀਮੀਅਨ ਯੁੱਧ ਪਿੱਛੋਂ ਨਾ ਉਸ ਤੋਂ ਮਗਰਲੀ ਜਾਪਾਨ ਨਾਲ ਲੜਾਈ ਪਿੱਛੋਂ, ਨਾ 1916 ਵਿੱਚ ਜਾਂ 1931 ਵਿੱਚ ਜਾਂ 1941 ਵਿੱਚ, ਕਿ ਅਜਿਹਾ ਸਮਾਂ ਆ ਰਿਹਾ ਹੈ ਬਹੁਤ ਛੇਤੀ ਜਦੋਂ ਯੋਰਪ ਦੀਆਂ ਮਹਾਨ ਸ਼ਕਤੀਆਂ ਇਕ ਰਲਵੀਂ ਤਕੜੀ ਭੌਤਕ ਸ਼ਕਤੀ ਵਜੋਂ ਬਾਕੀ ਨਹੀਂ ਰਹਿਣਗੀਆਂ। ਜਦੋਂ ਉਹਨਾਂ ਦੀਆਂ ਸਰਕਾਰਾਂ ਹਰ ਕਿਸਮ ਦੇ ਲਿਹਾਜ ਕਰਕੇ ਆਉਣ ਵਾਲੇ ਰੂਸ ਦੇ ਹਾਕਮਾਂ ਨੂੰ ਖ਼ੁਸ਼ ਕਰਨ ਦਾ ਯਤਨ ਕਰਨਗੀਆਂ, ਇਕ ਦੂਜੀ ਨਾਲੋਂ ਅੱਗੇ ਹੋਕੇ ਸਿਰਫ਼ ਇਹ ਚਾਹੁਣਗੀਆਂ ਕਿ ਕਿਸੇ ਤਰ੍ਹਾਂ ਰੂਸੀ ਪਰੈੱਸ ਉਨ੍ਹਾਂ ਨੂੰ ਨਿੰਦਣਾ ਬੰਦ ਕਰ ਦੇਵੇ। ਕੌਣ ਕਹਿ ਸਕਦਾ ਸੀ ਕਿ ਇਹ ਯੋਰਪੀ ਸ਼ਕਤੀਆਂ ਬਿਨਾਂ ਇਕ ਵੀ ਯੁੱਧ ਹਾਰਨ ਦੇ ਇੰਨੀਆਂ ਕਮਜ਼ੋਰ ਹੋ ਜਾਣਗੀਆਂ ਅਤੇ ਆਪਣੇ ਆਪ ਨੂੰ ਨਿਰਪੱਖ ਜ਼ਾਹਿਰ ਕਰਨ ਵਾਲੇ ਦੇਸ਼ ਵੀ ਸਾਨੂੰ ਖ਼ੁਸ਼ ਕਰਨ ਦੇ ਮੌਕੇ ਲੱਭਣ ਲੱਗ ਜਾਣਗੇ। ਕਿਸਨੂੰ ਆਸ ਸੀ ਕਿ ਜਲਡਮਰੂਆਂ ਨੂੰ ਹਥਿਆਉਣ ਦਾ ਸਾਡਾ ਕਦੀ ਨਾ ਸਾਕਾਰ ਹੋਇਆ ਸੁਪਨਾ ਨਿਰਾਰਥਕ ਹੋ ਜਾਏਗਾ, ਉਨ੍ਹਾਂ ਲੰਮੀਆਂ ਪੁਲਾਂਘਾਂ ਨਾਲ ਜਿਹੜੀਆਂ ਰੂਸ ਨੇ ਭੂਮਧ ਰੇਖਾ ਅਤੇ ਮਹਾਂਸਾਗਰਾਂ ਵਿੱਚ ਭਰੀਆਂ ਹਨ। ਕੌਣ ਕਲਪਨਾ ਕਰ ਸਕਦਾ ਸੀ ਪੱਛਮ ਵੱਲ ਰੂਸੀ ਪਸਾਰ ਸਿਰਫ਼ ਇਸ ਲਈ ਰੋਕਿਆ ਜਾਏਗਾ ਕਿ ਇਸ ਨਾਲ ਆਰਥਕ ਹਾਨੀਆਂ ਅਤੇ ਪ੍ਰਬੰਧਕੀ ਝੰਜਟ ਵਧ ਜਾਣਗੇ ਅਤੇ ਕਿਸਨੂੰ ਆਸ ਸੀ ਕਿ ਸ਼ਾਂਤ ਮਹਾਂਸਾਗਰ ਦੇ ਪਾਰ ਦੀ ਇਨੀ ਤਕੜੀ ਸ਼ਕਤੀ ਦੋਹਾਂ ਮਹਾਂਯੁੱਧਾਂ ਵਿੱਚੋਂ ਸਰਬ ਜੇਤੂ, ਮਨੁੱਖਤਾ ਦੀ ਆਗੂ, ਅੰਨ-ਦਾਤਾ ਬਣਕੇ ਉਭਰਨ ਤੋਂ ਬਾਅਦ ਦੂਰ ਦੇ ਇਕ ਨਿਕੇ ਜਿਹੇ ਏਸ਼ਿਆਈ ਮੁਲਕ ਤੋਂ ਹਾਰ ਜਾਵੇਗੀ ਅਤੇ ਉਸ ਵਿੱਚ ਅੰਦਰੂਨੀ ਝਗੜੇ ਅਤੇ ਰੂਹਾਨੀ ਕਮਜ਼ੋਰੀਆਂ ਪੈਦਾ ਹੋ ਜਾਣਗੀਆਂ।

ਇਹ ਸੱਚ ਹੈ ਕਿ ਜ਼ਾਰਾਂ ਦੇ ਸਮੇਂ ਵਿਦੇਸ਼ੀ ਪਾਲਿਸੀ ਵਿੱਚ ਅਜਿਹੀ ਕੋਈ ਸਫ਼ਲਤਾ



ਪ੍ਰਾਪਤ ਨਹੀਂ ਸੀ ਹੋਈ। ਨੈਪੋਲੀਅਨ ਵਿਰੁੱਧ ਯੋਰਪ ਦੀ ਵੱਡੀ ਲੜਾਈ ਜਿੱਤਣ ਬਾਅਦ ਵੀ ਰੂਸ ਨੇ ਪੂਰਬੀ ਯੋਰਪ ਵੱਲ ਆਪਣੀ ਸ਼ਕਤੀ ਨਾ ਵਧਾਈ, ਸਗੋਂ ਉਸਨੇ ਹੈਮਸਬਰਗ ਵਾਲਿਆਂ ਦੀ ਸਹਾਇਤਾ ਕਰਦਿਆਂ ਹੰਗਰੀ ਦਾ ਇਨਕਲਾਬ ਦਬਾਉਣ ਦਾ ਜ਼ਿੰਮਾ ਲਿਆ। ਉਸਨੇ 1866 ਅਤੇ 1870 ਵਿੱਚ ਬਿਨਾਂ ਕਿਸੇ ਲਾਭ ਤੋਂ ਪਰੂਸ਼ੀਅਨਾ ਦੀ ਪਿਠ-ਪੂਰੀ ਅਤੇ ਇੰਝ ਨਿਰਸਵਾਰਥ ਰਹਿਕੇ ਜਰਮਨ ਰਾਜਾਂ ਦੀ ਸ਼ਕਤੀ ਵਧਾਈ। ਪਰ ਇਨ੍ਹਾਂ ਜਰਮਨਾਂ ਨੇ ਰੂਸ ਨੂੰ ਬਲਕਾਨ ਅਤੇ ਤੁਰਕੀ ਦੀਆਂ ਲੜਾਈਆਂ ਵਿੱਚ ਫਸਾ ਦਿੱਤਾ, ਜਿੱਥੇ ਅਸੀਮਿਤ ਵਸੀਲਿਆਂ ਅਤੇ ਧਮਕੀਆਂ ਦੇ ਬਾਵਜੂਦ ਸਾਨੂੰ ਹਾਰ ਹੋਈ ਅਤੇ ਜਲਡਮਰੂ ਅਪਨਾਉਣ ਦੇ ਸਾਡੇ ਸੁਪਨੇ, ਸੁਪਨੇ ਹੀ ਰਹਿ ਗਏ। ਹਾਲਾਂਕਿ ਅਸਾਂ ਅੰਤਮ (ਪਰ ਸਾਡੇ ਲਈ ਮਾਰੂ) ਲੜਾਈ ਇਸੇ ਉਦੇਸ਼ ਨਾਲ ਹੀ ਲੜੀ ਸੀ। ਜ਼ਾਰਸ਼ਾਹੀ ਰੂਸ ਨੇ ਕਈ ਵਾਰ ਆਪਣੇ ਕੰਮ ਛੱਡ ਕੇ ਲੋਕਾਂ ਦੀਆਂ ਮੁਹਿੰਮਾਂ ਲੜੀਆਂ। ਉਸਦੀ ਵਿਦੇਸ਼ ਨੀਤੀ ਦੀਆਂ ਬਹੁਤ ਸਾਰੀਆਂ ਗਲਤੀਆਂ ਦਾ ਕਾਰਨ ਆਗੂਆਂ 'ਚ ਅਮਲੀ ਹਿਸਾਬ ਕਿਤਾਬ ਕਰਨ ਦੀ ਅਯੋਗਤਾ ਅਤੇ ਉਲਝੀ ਹੋਈ ਦਫ਼ਤਰਸ਼ਾਹੀ ਰਾਜਨੀਤਕ ਸੇਵਾ ਸੀ। ਇਸ ਦਾ ਇਕ ਕਾਰਨ ਇਹ ਵੀ ਸੀ ਕਿ ਜ਼ਾਰਾਂ ਵਿੱਚ ਆਦਰਸ਼ਵਾਦੀ ਜਜ਼ਬਾ ਉਨ੍ਹਾਂ ਨੂੰ ਰਾਸ਼ਟਰੀ ਹਿਤਾਂ ਦੇ ਬਚਾਅ ਲਈ ਕੋਈ ਨਿਸ਼ਚਤ ਰਸਤਾ ਅਪਨਾਉਣੋਂ ਰੋਕਦਾ ਸੀ।

ਸੋਵੀਅਤ ਅੰਤਰ-ਰਾਜਨੀਤੀ ਨੇ ਇਹ ਸਾਰੀਆਂ ਕਮਜ਼ੋਰੀਆਂ ਜੜ੍ਹੋਂ ਪੁਟ ਦਿੱਤੀਆਂ। ਇਸਨੂੰ ਮੰਗਾਂ ਮਨਵਾਉਣ, ਲਿਹਾਜਾਂ ਕਰਨ ਅਤੇ ਕੰਮ ਕਰਵਾਉਣ ਦੀ ਜਾਚ ਹੈ, ਜਿਹੜੀ ਜ਼ਾਰ-ਸ਼ਾਹੀ ਨੂੰ ਬਿਲਕੁਲ ਨਹੀਂ ਸੀ। ਅਜੋਕੀਆਂ ਜਿੱਤਾਂ ਵੇਖਕੇ ਤਾਂ ਇਸਨੂੰ ਵਧੀਆ ਰਾਜਨੀਤੀ ਕਿਹਾ ਜਾ ਸਕਦਾ ਹੈ। ਪੰਜਾਹ ਸਾਲਾਂ ਵਿੱਚ ਰੂਸ ਨੂੰ ਸਿਰਫ਼ ਇਕ ਵੱਡੀ ਲੜਾਈ ਲੜਨੀ ਪਈ ਹੈ ਜਿਸ ਨੂੰ ਇਸਨੇ ਬਾਕੀ ਕੌਮਾਂ ਵਰਗੇ ਮੋਰਚਿਆਂ ਵਿੱਚ ਲੜਕੇ ਹੀ ਜਿਤਿਆ। ਪਰ ਇਸ ਸਮੇਂ ਵਿੱਚ ਇਹ ਅੰਦਰੂਨੀ ਜੰਗ ਵਿੱਚ ਫਸੇ ਹੋਏ ਦੇਸ਼ ਤੋਂ ਇਕ ਮਹਾਂ ਸ਼ਕਤੀ ਬਣ ਖੜੋਤੀ ਹੈ ਜਿਸਦੇ ਸਾਹਮਣੇ ਸਾਰੀ ਦੁਨੀਆ ਕੰਬਦੀ ਹੈ। ਕਦੇ-ਕਦੇ ਤਾਂ ਐਸੇ ਮੌਕੇ ਆਏ ਹਨ ਜਦੋਂ ਕਾਮਯਾਬੀਆਂ ਦਾ ਢੇਰ ਲੱਗ ਜਾਂਦਾ ਰਿਹਾ ਹੈ। ਮਿਸਾਲ ਦੇ ਤੌਰ ਤੇ ਦੂਜੀ ਵੱਡੀ ਲੜਾਈ ਦੇ ਅੰਤ ਤੇ ਰੂਜ਼ਵੈਲਟ ਨੂੰ ਚਕਮਾ ਦੇਣ ਵਾਲਾ ਸਟਾਲਿਨ, ਚਰਚਲ ਦੀਆਂ ਅੱਖਾਂ ਵਿੱਚ ਵੀ ਘੱਟਾ ਪਾ ਗਿਆ ਅਤੇ ਨਾ ਸਿਰਫ਼ ਯੋਰਪ ਅਤੇ ਏਸ਼ੀਆ ਵਿੱਚ ਉਸ ਨੇ ਮਨਆਈਆਂ ਕੀਤੀਆਂ ਸਗੋਂ ਆਸਟ੍ਰੀਆ ਅਤੇ ਇਟਲੀ ਵਿਚਲੇ ਲੱਖਾਂ ਸੋਵੀਅਤ ਨਾਗਰਿਕ ਵੀ ਵਾਪਸ ਲੈ ਲਏ ਜਿਹੜੇ ਪਰਤਣਾ ਨਹੀਂ ਸਨ ਚਾਹੁੰਦੇ, ਪਰ ਜਿਨ੍ਹਾਂ ਨੂੰ ਧੋਖੇ ਅਤੇ ਸ਼ਕਤੀ ਦੇ ਜ਼ੋਰ ਨਾਲ ਰੂਸ ਦੇ ਪੱਛਮੀ ਇਤਹਾਦੀ ਰਾਸ਼ਟਰਾਂ ਨੇ ਵਾਪਸ ਭੇਜ ਦਿੱਤਾ। ਸ਼ਾਇਦ ਸਟਾਲਨ ਨੂੰ ਆਪ ਵੀ ਇਸ ਪ੍ਰਾਪਤੀ ਤੇ ਹੈਰਾਨੀ ਹੋਈ ਹੋਵੇ। ਪਿਛਲੇ ਕੁਝ ਵਰ੍ਹਿਆਂ ਵਿੱਚ ਸੋਵੀਅਤ ਅੰਤਰਰਾਸ਼ਟਰੀ

ਰਾਜਨੀਤੀ ਦੀਆਂ ਜਿੱਤਾਂ ਸਟਾਲਨ ਦੀਆਂ ਜਿੱਤਾਂ ਤੋਂ ਘੱਟ ਪ੍ਰਭਾਵਸ਼ਾਲੀ ਨਹੀਂ। ਇਸ ਵੇਲੇ ਇਕੱਠੀ ਕੇਂਦ੍ਰਿਤ ਸ਼ਕਤੀ ਵਜੋਂ ਪੱਛਮੀ ਦੁਨੀਆ ਦੀ ਹੋਂਦ ਹੀ ਸਮਾਪਤ ਹੋ ਗਈ ਹੈ, ਇਸਨੇ ਸੋਵੀਅਤ ਯੂਨੀਅਨ ਸਾਹਮਣੇ ਤਾਂ ਕੀ ਖਲੋਣਾ ਹੈ। ਦੂਜੀ ਵੱਡੀ ਲੜਾਈ ਲੜਨ ਲਈ ਏਕਤਾ, ਹਿੰਮਤ ਅਤੇ ਥਿਰਤਾ ਮਗਰੋਂ ਯੁਧ ਉਪਰੰਤ ਤਬਾਹੀ ਵਿੱਚੋਂ ਮੁੜ ਜਨਮਦਿਆਂ ਯੋਰਪ ਆਉਣ ਵਾਲੇ ਕਈ ਵਰ੍ਹਿਆਂ ਲਈ ਨਿਪੁੰਸਕ ਹੋ ਗਿਆ ਜਾਪਦਾ ਹੈ। ਜੇਤੂ ਸ਼ਕਤੀਆਂ ਬਾਹਰਲੇ ਕਿਸੇ ਕਾਰਨ ਤੋਂ ਬਿਨਾਂ ਹੀ ਕਮਜ਼ੋਰ ਅਤੇ ਬੰਜਰ ਬਣ ਗਈਆਂ ਹਨ।

ਅਜਿਹੀਆਂ ਜ਼ਬਰਦਸਤ ਕਾਮਯਾਬੀਆਂ ਦੀ ਚੋਟੀ ਤੇ ਖੜ੍ਹਾ ਵਿਅਕਤੀ ਕਿਸੇ ਦਾ ਵਿਚਾਰ ਸੁਣਨ ਲਈ ਬਿਲਕੁਲ ਤਿਆਰ ਨਹੀਂ ਹੁੰਦਾ। ਮੇਰੇ ਲਈ ਆਪਣੀ ਸਿੱਖਿਆ ਜਾਂ ਚਿਤਾਵਨੀ ਦੇਣ ਲਈ ਇਸ ਤੋਂ ਹੋਰ ਬੁਰਾ ਸਮਾਂ ਨਹੀਂ ਸੀ ਹੋ ਸਕਦਾ ਕਿਉਂਕਿ ਜਦੋਂ ਬਾਹਰਲੀਆਂ ਸਫ਼ਲਤਾਵਾਂ ਦੇ ਅੰਬਾਰ ਲੱਗ ਰਹੇ ਹੋਣ ਤਾਂ ਹੋਰ ਵਧੇਰੇ ਪ੍ਰਾਪਤੀਆਂ ਤੋਂ ਆਪਣੇ ਆਪ ਨੂੰ ਰੋਕਣਾ ਅਤੇ ਆਪਣਾ ਸਮੁੱਚਾ ਦ੍ਰਿਸ਼ਟੀਕੋਣ ਬਦਲਣਾ ਬਹੁਤ ਹੀ ਮੁਸ਼ਕਲ ਕੰਮ ਹੈ।

ਸਿਆਣੇ ਅਤੇ ਬੇ-ਸਮਝ ਲੋਕਾਂ ਵਿੱਚ ਇਹੀ ਫ਼ਰਕ ਹੁੰਦਾ ਹੈ, ਸਿਆਣੇ ਲੋਕ ਗਲ਼ ਗਲ਼ ਤੀਕ ਪਾਣੀ ਆਉਣ ਤੋਂ ਬਹੁਤ ਚਿਰ ਪਹਿਲਾਂ ਹੀ ਸਿੱਖਿਆ, ਸੁਝਾਵਾਂ ਅਤੇ ਚਿਤਾਵਨੀਆਂ ਵਲ ਧਿਆਨ ਦੇ ਦਿੰਦੇ ਹਨ।

ਨਾਲੇ ਇਨ੍ਹਾਂ ਜਿੱਤਾਂ ਵਿੱਚ ਬਹੁਤ ਕੁਝ ਐਸਾ ਹੈ ਜਿਸ ਬਾਰੇ ਸਵੈ-ਪ੍ਰਸ਼ੰਸਾ ਯੋਗ ਨਹੀਂ। ਪੱਛਮੀ ਦੁਨੀਆ ਦੀ ਅਤੇ ਪੱਛਮੀ ਸਭਿਅਤਾ ਦੀ ਤਬਾਹੀ ਅਤੇ ਕਮਜ਼ੋਰੀ ਸਿਰਫ਼ ਜ਼ੋਰਦਾਰ ਅਤੇ ਬੱਝਵੀਂ ਸੋਵੀਅਤ ਵਿਦੇਸ਼ ਨੀਤੀ ਦਾ ਹੀ ਨਤੀਜਾ ਨਹੀਂ। ਇਹ ਤਾਂ ਉਸ ਇਤਿਹਾਸਕ ਮਨੋਵਿਗਿਆਨਕ ਅਤੇ ਨੈਤਿਕ ਸੰਕਟ ਦਾ ਸਿੱਟਾ ਹੈ ਜਿਹੜਾ ਰੈਨੇਸਾਂ ਤੋਂ ਹੀ ਸਾਰੀ ਦੁਨੀਆ ਅਤੇ ਸੱਭਿਆਚਾਰ ਨੂੰ ਪ੍ਰਭਾਵਤ ਕਰ ਰਿਹਾ ਹੈ ਅਤੇ ਜਿਹੜਾ ਅਠਾਰ੍ਹਵੀਂ ਸਦੀ ਦੀ 'ਜਾਗ੍ਰਤੀ' ਸਮੇਂ ਆਪਣੇ ਪੂਰੇ ਜੋਬਨ ਤੇ ਸੀ। ਇਸ ਸੰਕਟ ਦਾ ਵਿਸ਼ਲੇਸ਼ਣ ਇਸ ਚਿੱਠੀ ਦੇ ਘੇਰੇ ਵਿੱਚ ਨਹੀਂ ਆਉਂਦਾ।

**ਸੋਵੀਅਤ ਲੀਡਰਾਂ ਦੇ ਨਾਂ ਖ਼ਤ**

ਸਾਡੀਆਂ ਕਾਮਯਾਬੀਆਂ ਵਿੱਚ ਦੋ ਹੈਰਾਨੀ ਭਰੀਆਂ ਹਾਰਾਂ ਵਲ ਵੀ ਧਿਆਨ ਜਾਣੋਂ ਨਹੀਂ ਰਹਿ ਸਕਦਾ। ਸਫ਼ਲਤਾਵਾਂ ਪ੍ਰਾਪਤ ਕਰਦਿਆਂ ਕਰਦਿਆਂ ਅਸਾਂ ਦੋ ਜ਼ਾਲਮ ਦੁਸ਼ਮਣ ਪਾਲ ਲਏ, ਇਕ ਬੀਤੇ ਯੁੱਧ ਲਈ ਤੇ ਦੂਜਾ ਆਉਣ ਵਾਲੀ ਲੜਾਈ ਲਈ, ਜਰਮਨ ਫ਼ੌਜ ਅਤੇ ਮਾਓਜ਼ੇ ਤੁੰਗ ਦਾ ਚੀਨ। ਵਰਸੇਲਜ਼-ਸੰਧੀ ਦੀ ਉਲੰਘਣਾ ਕਰਦੇ ਹੋਏ ਅਸੀਂ ਸੋਵੀਅਤ ਮੈਦਾਨਾ ਵਿੱਚ ਜਰਮਨਾਂ ਦੇ ਉੱਚੇ ਅਫ਼ਸਰਾਂ ਨੂੰ ਆਧੁਨਿਕ ਜੰਗਬਾਜ਼ੀ, ਟੈਂਕਾਂ ਦੇ ਹਮਲੇ ਅਤੇ ਪੈਰਾਸ਼ੂਟਾਂ ਦੀ ਸਿਖਲਾਈ ਦਿੱਤੀ ਅਤੇ ਇਹ ਸਭ ਕੁਝ ਉਸ ਵੇਲੇ ਉਨ੍ਹਾਂ ਦੇ ਕੰਮ ਆਇਆ ਜਦੋਂ ਹਿਟਲਰ ਆਪਣੀਆਂ ਫ਼ੌਜੀ ਤਿਆਰੀਆਂ ਤੇਜ਼ ਕਰ ਰਿਹਾ ਸੀ। ਇਹ ਕਹਾਣੀ ਤਾਂ ਅਜੇ ਨਵੀਂ ਹੀ ਹੈ ਤੇ ਸਾਰੇ ਜਾਣਦੇ ਹਨ ਕਿ ਕਿਸ ਤਰ੍ਹਾਂ ਅਸੀਂ ਚਿਆਂਗਕਾਈ ਸ਼ੇੱਕ ਵਰਗੇ ਅਮਨ ਪਸੰਦ ਗਵਾਂਢੀ ਨੂੰ ਛੱਡ ਕੇ ਮਾਓਜ਼ੇਤੁੰਗ ਨੂੰ ਪਾਲਿਆ ਅਤੇ ਐਟਮੀ ਦੌੜ ਵਿੱਚ ਉਸਦੀ ਸਹਾਇਤਾ ਕੀਤੀ। ਅਤੇ ਕੀ ਅਰਬਾਂ ਨਾਲ ਸਾਡਾ ਸੰਬੰਧ ਅਜਿਹੀ ਹੀ ਨਾਕਾਮੀ ਦੀ ਖੱਡ ਵਿੱਚ ਡਿੱਗਣ ਵਾਲਾ ਨਹੀਂ ?

ਹੁਣ ਅਸੀਂ ਇਸ ਵਿਸ਼ੇ ਦੀ ਜੜ੍ਹ ਵੱਲ ਆਉਂਦੇ ਹਾਂ। ਇਨ੍ਹਾਂ ਨਾਕਾਮੀਆਂ ਪਿੱਛੇ ਨਾ ਤਾਂ ਸਾਡੇ ਅੰਤਰ ਰਾਜਨੀਤੀਵਾਨਾ ਦੀਆਂ ਗਲਤੀਆਂ ਹਨ ਅਤੇ ਨਾ ਹੀ ਸਾਡੇ ਜਰਨੈਲਾਂ ਦੀਆਂ। ਇਨ੍ਹਾਂ ਨਾਕਾਮੀਆਂ ਦਾ ਇਕੋ ਇਕ ਕਾਰਨ ਮਾਰਕਸਵਾਦ ਲੈਨਿਨਵਾਦ ਦੇ ਨੇਮਾਂ ਦਾ ਅੰਨ੍ਹੇਵਾਹ ਪਾਲਣ ਹੈ। ਇਕ ਨੇਮ ਅਨੁਸਾਰ ਅਸਾਂ ਸੰਸਾਰ ਵਿੱਚ ਸਾਮਰਾਜਵਾਦ ਦੇ ਕਾਜ਼ ਨੂੰ ਹਾਨੀ ਪਹੁੰਚਾਉਣ ਦਾ ਯਤਨ ਕੀਤਾ ਅਤੇ ਦੂਜੇ ਵਿਦੇਸ਼ਾਂ ਵਿੱਚ ਸਾਮਵਾਦੀ ਲਹਿਰਾਂ ਨੂੰ ਸਹਾਇਤਾ ਦਿੱਤੀ। ਦੋਹਾਂ ਹਾਲਤਾਂ ਵਿੱਚ ਰਾਸ਼ਟਰੀ ਹਿਤਾਂ ਨੂੰ ਭੁਲਾ ਦਿੱਤਾ ਗਿਆ।

ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਮੈਂ ਸੰਪੂਰਨ ਯਥਾਰਥਵਾਦੀਆਂ ਨਾਲ ਗੱਲ ਕਰ ਰਿਹਾ ਹਾਂ ਅਤੇ ਮੈਂ ਆਪਣਾ ਵਕਤ ਇਹੋ ਜਿਹੀਆਂ ਅਪੀਲਾਂ ਕਰਨ ਵਿੱਚ ਨਹੀਂ ਗੁਆਵਾਂਗਾ: ਕਾਸ਼ ਅਸੀਂ ਪੁਰਾਣੀ ਰੂਸੀ ਅੰਤਰ-ਰਾਜਨੀਤੀ ਦੇ ਆਦਰਸ਼ਵਾਦ ਦਾ ਇਕ ਭੋਰਾ ਹੀ ਵਾਪਸ ਲਿਆ ਸਕੀਏ ! ਜਾਂ: ਆਓ ਆਪਣੀ ਜੇਤੂ ਵਿਦੇਸ਼ ਨੀਤੀ ਦੀਆਂ ਨੈਤਿਕ ਨੀਹਾਂ ਵਲ ਨਜ਼ਰ ਮਾਰੀਏ, ਇਸ ਨਾਲ ਵਿਦੇਸ਼ਾਂ ਵਿੱਚ ਤਾਂ ਸੋਵੀਅਤ ਯੂਨੀਅਨ ਦੀ ਸ਼ਕਤੀ ਵਧਦੀ ਹੈ, ਪਰ ਰੂਸੀਆਂ ਨੂੰ ਵੀ ਇਸਦਾ ਕੋਈ ਲਾਭ ਮਿਲਦਾ ਹੈ ?

ਮੈਂ ਸੰਪੂਰਨ ਯਥਾਰਥਵਾਦੀਆਂ ਨਾਲ ਗੱਲ ਕਰ ਰਿਹਾ ਹਾਂ ਅਤੇ ਇੰਨਾ ਹੀ ਕਾਫ਼ੀ ਹੈ ਕਿ ਉਸ ਖਤਰੇ ਵੱਲ ਇਸ਼ਾਰਾ ਕਰ ਦੇਵਾਂ ਜਿਸ ਬਾਰੇ ਤੁਹਾਨੂੰ ਮੇਰੇ ਨਾਲੋਂ ਵਧੇਰੇ ਵਿਸਥਾਰ ਭਰੀ ਜਾਣਕਾਰੀ ਹੈ ਅਤੇ ਜਿਸ ਵੱਲ ਤੁਸੀਂ ਚਿਰ ਤੋਂ ਬੇ-ਆਰਾਮੀ ਨਾਲ ਵਿੰਹਦੇ ਆ ਰਹੇ ਹੋ। ਉਹ ਖ਼ਤਰਾ ਹੈ: ਚੀਨ।

ਸਾਡੀ ਕਹਾਵਤ ਹੈ, ਜਿਵੇਂ ਜਿਵੇਂ ਜੰਗਲ ਵਧਿਆ ਉਵੇਂ ਉਵੇਂ ਕੁਹਾੜੇ ਵਾਸਤੇ ਡੰਡਾ ਵੀ ਵਧਦਾ ਗਿਆ।

ਇਸ ਹਾਲਤ ਵਿੱਚ ਤਾਂ 90 ਕਰੋੜ ਕੁਹਾੜਿਆਂ ਦੇ ਡੰਡੇ ਹਨ।

**2. ਚੀਨ ਨਾਲ ਲੜਾਈ**

ਮੈਨੂੰ ਆਸ ਹੈ ਕਿ ਤੁਸੀਂ ਦੁਨੀਆ ਦੇ ਬਹੁਤ ਸਾਰੇ ਸ਼ਾਸਕਾਂ ਦੀਆਂ ਕੀਤੀਆਂ ਗਲਤੀਆਂ ਨਹੀਂ ਦੁਹਰਾਓਗੇ। ਕਿਸੇ ਜੇਤੂ ਬਲਿਟਬਜ਼ਕ੍ਰੀਗ ਦੀ ਆਸ ਨਾ ਰੱਖਣਾ।

ਤੁਹਾਡੇ ਟਾਕਰੇ ਤੇ ਤਕਰੀਬਨ ਇਕ ਅਰਬ ਲੋਕ ਹੋਣਗੇ, ਜਿੰਨੇ ਅਜੇ ਤੱਕ ਦੁਨੀਆ ਦੇ ਇਤਿਹਾਸ ਵਿੱਚ ਕਦੇ ਨਹੀਂ ਲੜੇ। 1949 ਤੋਂ ਲੈ ਕੇ ਅਜੇ ਏਨਾਂ ਸਮਾਂ ਨਹੀਂ ਬੀਤਿਆ ਕਿ ਚੀਨ ਦੀ ਜਨਤਾ ਆਪਣੀ ਉੱਚੇ ਦਰਜੇ ਦੀ ਮਿਹਨਤਕਸ਼ੀ (ਜਿਹੜੀ ਸਾਡੇ ਨਾਲੋਂ ਜ਼ਿਆਦਾ ਹੈ) ਆਪਣੀ ਮਜਬੂਤੀ ਅਤੇ ਨਿਮਰਤਾ ਗੁਆ ਚੁਕੀ ਹੋਵੇ। ਅਤੇ ਇਹ ਜਨਤਾ ਇਕ ਅਜਿਹੀ ਸਰਬਪਖੀ ਸ਼ਕਤੀ ਵਾਲੀ ਪ੍ਰਣਾਲੀ ਦੇ ਪੰਜੇ ਵਿੱਚ ਹੈ ਜਿਹੜੀ ਕਿਸੇ ਤਰ੍ਹਾਂ ਵੀ ਸਾਡੇ ਨਾਲੋਂ ਘੱਟ ਬੇਖ਼ਬਰ ਨਹੀਂ। ਇਸਦੀ ਸਾਰੀ ਦੀ ਸਾਰੀ ਫ਼ੌਜ ਤੇ ਜਨਤਾ ਹਾਰ ਕੇ ਵੀ ਪੱਛਮ ਦੇ ਲੋਕਾਂ ਵਾਂਗ ਸ਼ਰਾਫ਼ਤ ਨਾਲ ਗੋਡੇ ਨਹੀਂ ਟੇਕਣ ਲੱਗੀ। ਹਰੇਕ ਸਿਪਾਹੀ ਤੇ ਹਰੇਕ ਸਿਵਿਲੀਅਨ ਆਖਰੀ ਗਲੀ ਤੱਕ, ਆਖ਼ਰੀ ਦਮ ਤਕ ਲੜਦਾ ਰਹੇਗਾ। ਇਸ ਲੜਾਈ ਵਿੱਚ ਸਾਡਾ ਕੋਈ ਸਾਥੀ ਵੀ ਨਹੀਂ ਹੋਣਾ, ਘੱਟੋ ਘੱਟ ਭਾਰਤ ਦੇ ਆਕਾਰ ਦਾ ਜਾਂ ਇਸ ਤੋਂ ਵੱਡਾ ਤਾਂ ਕੋਈ ਨਹੀਂ ਹੋਣ ਲੱਗਾ। ਨਾ ਹੀ ਤੁਸੀਂ ਪਹਿਲਾਂ ਐਟਮੀ ਹਥਿਆਰ ਹੀ ਵਰਤ ਸਕਦੇ ਹੋ, ਇਸ ਨਾਲ ਤਾਂ ਦੁਨੀਆ ਵਿੱਚ ਤੁਹਾਡਾ ਵਕਾਰ ਖ਼ਰਾਬ ਹੋ ਜਾਵੇਗਾ, ਜਿਸਨੂੰ ਤੁਸੀਂ ਬਰਦਾਸ਼ਤ ਨਹੀਂ ਕਰ ਸਕਦੇ। ਅਮਲੀ ਪੱਖੋਂ ਵੀ ਇਸ ਨਾਲ ਤੁਹਾਨੂੰ ਝੱਟ ਪੱਟ ਜਿੱਤ ਨਹੀਂ ਮਿਲ ਸਕਦੀ। ਤੇ ਦੂਜੀ ਧਿਰ ਨੇ ਵੀ ਇਹ ਹਥਿਆਰ ਨਹੀਂ ਵਰਤਣੇ ਕਿਉਂਕਿ, ਉਹ ਇਸ ਖੇਤਰ ਵਿੱਚ ਤੁਹਾਡੇ ਨਾਲੋਂ ਕਮਜ਼ੋਰ ਹਨ। ਵੈਸੇ ਵੀ ਚੰਗੇ ਭਾਗੀਂ ਮਨੁੱਖਤਾ ਸਵੈ-ਰੱਖਿਆ ਦੀ ਪ੍ਰਵਿਰਤੀ ਅਧੀਨ ਤਬਾਹੀ ਦੀ ਅੰਤਮ ਛਾਲ ਮਾਰਨੋ ਰੁਕਣ ਦੇ ਕਾਬਲ ਹੈ। ਇਹੋ ਕਾਰਨ ਹੈ ਕਿ ਪਹਿਲੇ ਮਹਾਂ-ਯੁੱਧ ਉਪਰੰਤ ਕਿਸੇ ਦੀ ਕੀਮਿਆਈ ਹਥਿਆਰ ਵਰਤਣ ਦੀ ਹਿੰਮਤ ਨਾ ਪਈ ਅਤੇ ਇਸੇ ਕਰਕੇ ਹੁਣ ਮੈਂ ਸਮਝਦਾ ਹਾਂ, ਦੂਜੇ ਯੁੱਧ ਤੋਂ ਬਾਅਦ ਕੋਈ ਵੀ ਪ੍ਰਮਾਣੂ ਸ਼ਸਤਰ ਨਹੀਂ ਵਰਤੇਗਾ। ਸੋ ਜਿਹੜੇ ਫ਼ਜ਼ੂਲ ਖਰਚੀ ਕਰ ਕਰ ਕੇ ਢੇਰ ਲਾਏ ਜਾ ਰਹੇ ਹਨ ਉਨ੍ਹਾਂ ਦੀ ਖ਼ੁਸ਼ੀ ਸਿਰਫ਼ ਜਰਨੈਲਾਂ ਨੂੰ ਹੀ ਹੁੰਦੀ ਹੈ, ਇਹ ਉਨ੍ਹਾਂ ਦੇਸ਼ਾਂ ਦੀ ਕਿਸਮਤ ਹੀ ਹੈ ਜਿਹੜੇ ਐਟਮੀ ਸ਼ਕਤੀਆਂ ਦੀ ਪਹਿਲੀ ਕਤਾਰ ਵਿੱਚ ਰਹਿਣ ਦੇ ਇਛੁੱਕ ਹਨ। ਇਹ ਹਥਿਆਰਾਂ ਦੇ ਢੇਰ ਕਿਸੇ ਕੰਮ ਨਹੀਂ ਆਉਣੇ, ਤੇ ਜਦੋਂ ਤੱਕ ਲੜਾਈ ਹੋਵੇਗੀ ਵੀ, ਇਹ ਪੁਰਾਣੇ ਤੇ ਬੇਕਾਰ ਹੋ ਚੁਕੇ ਹੋਣਗੇ।

ਜਿੱਥੋਂ ਤੱਕ ਚੀਨ ਨਾਲ ਰਵਾਇਤੀ ਯੁੱਧ ਦਾ ਸੰਬੰਧ ਹੈ, ਇਹ ਸੰਸਾਰ ਦੇ ਇਤਿਹਾਸ ਵਿੱਚ ਸਭ ਤੋਂ ਲੰਮਾ ਤੇ ਸਭ ਤੋਂ ਵੱਧ ਖ਼ੂਨੀ ਹੋਵੇਗਾ। ਘੱਟੋ ਘੱਟ ਵੀਅਤਨਾਮ ਦੀ ਲੜਾਈ ਵਾਂਗ, ਜਿਸ ਨਾਲ ਇਸਦੀਆਂ ਕਈ ਗੱਲਾਂ ਰਲਦੀਆਂ ਹੋਣਗੀਆਂ। ਲੜਾਈ ਵੀ ਦਸ ਪੰਦਰਾਂ ਸਾਲਾਂ ਤੋਂ ਵੱਧ ਚਲੇਗੀ। ਇਹ ਤਕਰੀਬਨ ਤਕਰੀਬਨ ਉਨ੍ਹਾਂ ਹੀ ਲੀਹਾਂ ਤੇ ਲੜੀ ਜਾਵੇਗੀ ਜਿਨ੍ਹਾਂ ਦੀ ਭਵਿੱਖਬਾਣੀ ਆਮਲਰੀਕ ਨੇ ਕੀਤੀ ਸੀ, ਜਿਸਨੂੰ ਬਜਾਏ ਸਲਾਹਕਾਰਾਂ ਦੇ ਅੰਦਰਲੇ ਘੇਰੇ ਵਿੱਚ ਸ਼ਾਮਲ ਹੋਣ ਦਾ ਸੱਦਾ ਦੇਣ ਦੇ, ਉਸਦੀ ਲਿਖਤ ਦੇ ਇਨਾਮ ਵਜੋਂ ਤਬਾਹੀ ਵੱਲ ਧੱਕ ਦਿੱਤਾ ਗਿਆ ਸੀ। ਖਰੂਸ਼ਚੋਵ ਦੇ ਆਂਕੜਿਆਂ ਅਨੁਸਾਰ ਜੇ ਰੂਸ ਨੇ ਪਹਿਲੀ ਵੱਡੀ ਲੜਾਈ ਵਿੱਚ ਪੰਦਰਾਂ ਲੱਖ ਆਦਮੀ ਗਵਾਏ, ਦੂਜੀ



ਲੜਾਈ ਵਿੱਚ ਉਸ ਦੇ ਦੋ ਕਰੋੜ ਬੰਦੇ ਖ਼ਤਮ ਹੋ ਗਏ, ਤਾਂ ਚੀਨ ਨਾਲ ਸਾਡੀ ਲੜਾਈ ਵਿੱਚ ਘੱਟੋ-ਘੱਟ ਛੇ ਕਰੋੜ ਜਾਨਾਂ ਤਾਂ ਗਵਾ ਹੀ ਲਵਾਂਗੇ, ਤੇ ਜਿਵੇਂ ਲੜਾਈਆਂ ਵਿੱਚ ਹੁੰਦਾ ਹੀ ਹੈ, ਇਹ ਸਾਡੀਆਂ ਸਭ ਤੋਂ ਕੀਮਤੀ ਜਾਨਾਂ ਹੋਣਗੀਆਂ। ਜਿੱਥੋਂ ਤੱਕ ਰੂਸੀ ਕੌਮ ਦਾ ਸੰਬੰਧ ਹੈ, ਸਾਡੀ ਆਖ਼ਰੀ ਜੜ੍ਹ ਵੀ ਉੱਖੜ ਜਾਵੇਗੀ। ਇਹ ਤਬਾਹੀ ਉਸ ਲੜੀ ਦੀ ਸਿਖ਼ਰ ਹੋਵੇਗੀ ਜਿਹੜੀ ਅਠਾਰ੍ਹਵੀਂ ਸਦੀ 'ਚ ਪੁਰਾਣੇ ਵਿਸ਼ਵਾਸੀਆਂ ਦੇ ਖ਼ਾਤਮੇ ਤੋਂ ਸ਼ੁਰੂ ਹੋਈ, ਪੀਟਰ ਮਹਾਨ ਅਤੇ ਉਸਦੇ ਜਾਨਸ਼ੀਨਾਂ ਨਾਲ ਚਲਦੀ ਹੋਈ (ਇਹ ਸਭ ਕੁਝ ਵੀ ਇਸ ਚਿੱਠੀ ਵਿੱਚ ਮੈਂ ਸ਼ਾਮਲ ਨਹੀਂ ਕਰਨਾ ਚਾਹੁੰਦਾ) ਇਸ ਅੰਤਮ ਖ਼ਾਤਮੇ ਨਾਲ ਖ਼ਤਮ ਹੋਵੇਗੀ ਅਤੇ ਇਸ ਲੜਾਈ ਤੋਂ ਪਿੱਛੋਂ ਰੂਸੀ ਕੌਮ ਦਾ ਇਸ ਧਰਤੀ ਤੇ ਨਾਂ-ਨਿਸ਼ਾਨ ਮਿਟ ਜਾਵੇਗਾ। ਇਸੇ ਇਕ ਗੱਲ ਦਾ ਮਤਲਬ ਹੋਵੇਗਾ ਕਿ ਲੜਾਈ ਬੁਰੀ ਤਰ੍ਹਾਂ ਹਾਰੀ ਗਈ ਹੈ, ਲੜਾਈ ਦੇ ਹੋਰ ਸਿੱਟੇ ਵੱਖਰੇ ਤੇ ਗੰਭੀਰ ਹੋਣਗੇ, ਇਨ੍ਹਾਂ ਵਿੱਚੋਂ ਇੱਕ ਜਿਸਦਾ ਤੁਹਾਨੂੰ ਪਤਾ ਹੀ ਹੈ, ਤੁਹਾਡੀ ਸ਼ਕਤੀ ਨਾਲ ਸੰਬੰਧਤ ਹੋਵੇਗਾ। ਇਸ ਸੱਚ ਨਾਲ ਮੇਰਾ ਦਿਲ ਤੜਪ ਰਿਹਾ ਹੈ ਕਿ ਸਾਡੇ ਸਾਰੇ ਨੌਜਵਾਨ ਅਤੇ ਵਿਚਕਾਰਲੀ ਅਤੇ ਸਰਵੋਤਮ ਪੀੜ੍ਹੀ ਦੇ ਲੋਕ ਜੰਗ ਵਿੱਚ ਖ਼ਤਮ ਹੋਣ ਤੁਰ ਜਾਣਗੇ! ਇਕ ਸਿਧਾਂਤਕ ਜੰਗ ਵਿੱਚ! ਤੇ ਉਹ ਵੀ ਇਕ ਮਰ-ਮੁੱਕ ਚੁੱਕੇ ਸਿਧਾਂਤ ਖ਼ਾਤਰ। ਮੈਂ ਸੋਚਦਾਂ ਤੁਸੀਂ ਵੀ ਆਪਣੇ ਸਿਰ ਇੰਨੀ ਭਿਆਨਕ ਜ਼ਿੰਮੇਵਾਰੀ ਨਹੀਂ ਲੈ ਸਕਦੇ!

ਆਮ ਚੀਨੀਆਂ ਦਾ ਦੁੱਖ ਵੀ ਰੁਆ ਦਿੰਦਾ ਹੈ ਕਿਉਂਕਿ ਲੜਾਈ 'ਚ ਸਭ ਤੋਂ ਵਧੇਰੇ ਸ਼ਿਕਾਰ ਉਹੀ ਹੋਣਗੇ। ਉਹ ਅਜਿਹੀਆਂ ਸੰਜੋਆਂ ਵਿੱਚ ਜਕੜੇ ਹੋਏ ਹਨ ਕਿ ਆਪਣੀ ਕਿਸਮਤ ਬਦਲਣੀ ਜਾਂ ਇਸ ਤੇ ਵਿਚਾਰ ਕਰਨੀ ਤਾਂ ਕਿਤੇ ਰਹੀ, ਹਿੱਲ ਜੁੱਲ ਵੀ ਨਹੀਂ ਸਕਦੇ।

ਇਹ ਭਿਆਨਕ ਭਵਿੱਖ ਦੂਰ ਨਹੀਂ। ਹੁਣ ਦੀ ਚਾਲੇ ਚੱਲਦਿਆਂ ਇਹ ਸਾਡੇ ਸਿਰਾਂ ਤੇ ਇਕ ਤਲਵਾਰ ਵਾਂਗ ਲਟਕ ਰਿਹਾ ਹੈ ਤੇ ਇਸ ਦਾ ਭਾਰ ਸਭ ਤੋਂ ਵਧ ਉਨ੍ਹਾਂ ਤੇ ਹੈ ਜਿਨ੍ਹਾਂ ਕੋਲ ਤਾਕਤ ਹੈ ਜਾਂ ਜਿਹੜੇ ਪ੍ਰਭਾਵ ਪਾ ਸਕਦੇ ਹਨ ਜਾਂ ਜਿਨ੍ਹਾਂ ਕੋਲ ਆਵਾਜ਼ ਉਠਾਉਣ ਲਈ ਇਕ ਜੀਭ ਹੀ ਹੈ। ਅਜਿਹੀ ਲੜਾਈ ਕਦੀ ਨਹੀਂ ਹੋਣੀ ਚਾਹੀਦੀ। ਸਾਡਾ ਕੰਮ ਇਸ ਲੜਾਈ ਨੂੰ ਜਿਤਣਾ ਨਹੀਂ ਹੋਣਾ ਚਾਹੀਦਾ ਕਿਉਂਕਿ ਜਿੱਤ ਇਸਨੂੰ ਕੋਈ ਵੀ ਨਹੀਂ ਸਕਦਾ, ਸਾਡਾ ਉਦੇਸ਼ ਇਸ ਨੂੰ ਰੋਕਣਾ ਹੋਣਾ ਚਾਹੀਦਾ ਹੈ!

ਮੈਂ ਸਮਝਦਾ ਹਾਂ ਕਿ ਮੈਨੂੰ ਇਸਦਾ ਇਲਾਜ ਪਤਾ ਹੈ। ਇਸੇ ਲਈ ਹੀ ਮੈਂ ਇਹ ਚਿੱਠੀ ਲਿਖ ਰਿਹਾਂ।

ਅਸੀਂ ਇਸ ਜੰਗ ਵੱਲ ਕਿਉਂ ਮੁੜਦੇ ਜਾ ਰਹੇ ਹਾਂ? ਦੋ ਕਾਰਨ ਹਨ। ਇਕ ਤਾਂ ਇਹ ਹੈ ਕਿ ਸਾਡੀ ਅਣ-ਵਰਤੀ ਸਾਇਬੇਰੀਅਨ ਧਰਤੀ ਉੱਤੇ ਵੱਡੀ ਗਿਣਤੀ 'ਚ

ਹਿੰਮਤੀ ਲੋਕ ਦਬਾਅ ਪਾ ਰਹੇ ਹਨ। ਮੈਂ ਧਰਤੀ ਦੀ ਉਸ ਟੁਕੜੀ ਦੀ ਗੱਲ ਨਹੀਂ ਕਰਦਾ ਜਿਸ ਬਾਰੇ ਪੁਰਾਣੀਆਂ ਸੰਧੀਆਂ ਦੇ ਆਧਾਰ ਤੇ ਅਸੀਂ ਹੁਣ ਝਗੜਾ ਕਰ ਰਹੇ ਹਾਂ। ਮੈਂ ਤਾਂ ਸਾਰੇ ਸਾਇਬੇਰੀਆ ਦੀ ਗੱਲ ਕਰ ਰਿਹਾ ਹਾਂ, ਉਸ ਸਾਇਬੇਰੀਆ ਦੀ ਜਿਸ ਵਲ ਅਸਾਂ, ਸਮਾਜਿਕ ਅਤੇ ਏਥੋਂ ਤੱਕ ਕਿ ਬ੍ਰਹਮੰਡ ਦੀਆਂ ਮਹਾਂ ਤਬਦੀਲੀਆਂ ਦੀ ਦੌੜ ਕਾਰਨ, ਅਜੇ ਮੂੰਹ ਨਹੀਂ ਕੀਤਾ। ਤੇ ਜਿਉਂ ਜਿਉਂ ਧਰਤੀ ਦੀ ਵਸੋਂ ਹੱਦੋਂ ਬਾਹਰ ਨਿਕਲਦੀ ਜਾਵੇਗੀ, ਇਹ ਦਬਾਅ ਵਧਦਾ ਜਾਵੇਗਾ। ਪਰ ਇਸ ਸਿਰ ਤੇ ਲਟਕਦੀ ਲੜਾਈ ਦਾ ਮੁੱਖ ਕਾਰਨ ਵਧੇਰੇ ਸ਼ਕਤੀਸ਼ਾਲੀ ਅਤੇ ਲਾ-ਇਲਾਜ ਕਾਰਨ ਸਿਧਾਂਤਕ ਹੈ। ਇਸ ਦੀ ਸਾਨੂੰ ਹੈਰਾਨੀ ਨਹੀਂ ਹੋਣੀ ਚਾਹੀਦੀ। ਸਾਰੇ ਇਤਿਹਾਸ ਵਿੱਚ ਸਿਧਾਂਤਕ, ਅਤੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ, ਧਾਰਮਕ ਮੱਤ-ਭੇਦਾਂ ਤੋਂ ਹੀ ਸਭ ਤੋਂ ਵੱਧ ਜ਼ਾਲਮਾਨਾਂ ਲੜਾਈਆਂ ਅਤੇ ਅੰਦਰੂਨੀ ਝਗੜੇ ਉਪਜਦੇ ਰਹੇ। ਪੰਦਰਾਂ ਵਰ੍ਹਿਆਂ ਤੋਂ ਤੁਹਾਡੇ ਅਤੇ ਚੀਨ ਦੇ ਲੀਡਰਾਂ ਵਿਚਾਲੇ ਬਹਿਸ ਚਲਦੀ ਆ ਰਹੀ ਹੈ ਕਿ ਦੋਹਾਂ ਵਿੱਚੋਂ ਕੌਣ ਅਗਾਂਹ-ਵਧੂ ਵਿਸ਼ਵ-ਦ੍ਰਿਸ਼ਟੀਕੋਣ ਦੇ ਪਿਤਾਮਿਆਂ ਦੇ ਸਿਧਾਂਤ ਨੂੰ ਚੰਗੇਰੀ ਤਰ੍ਹਾਂ ਸਮਝਦਾ ਹੈ, ਬਿਆਨਦਾ ਹੈ ਅਤੇ ਪਰਚਾਰਦਾ ਹੈ। ਇਸ ਤਾਕਤ ਦੀ ਭਿਆਨਕ ਜਦੋ-ਜਹਿਦ ਦੇ ਨਾਲ ਨਾਲ ਤੁਹਾਡੇ ਦੋਹਾਂ ਵਿਚਕਾਰ ਵਿਸ਼ਵ ਪੱਧਰ ਤੇ ਮੁਕਾਬਲਾ ਤੁਰ ਪਿਆ ਹੈ। ਦੋਵੇਂ ਦਾਅਵਾ ਕਰਦੇ ਹੋ ਕਿ ਤੁਸੀਂ ਹੀ ਸਾਮਵਾਦੀ ਸਿਧਾਂਤ ਦੇ ਸੱਚੇ ਵਿਆਖਿਆਕਾਰ ਹੋ ਅਤੇ ਦੋਵੇਂ ਚਾਹੁੰਦੇ ਹੋ ਕਿ ਤੁਸੀਂ ਹੀ ਇਸ ਸਿਧਾਂਤ ਪਿੱਛੇ ਤੁਰਨ ਵਾਲੇ ਦੇਸ਼ਾਂ ਦੇ ਆਗੂ ਹੋ।

ਤੇ ਪਤਾ ਹੈ ਕੀ ਹੋਵੇਗਾ? ਜਦੋਂ ਲੜਾਈ ਸ਼ੁਰੂ ਹੋਈ, ਦੋਹਾਂ ਦੇਸ਼ਾਂ ਦੇ ਝੰਡਿਆਂ ਤੇ ਸਿਧਾਂਤ ਦੀ ਪਵਿਤਰਤਾ ਹੀ ਝੂਲੇਗੀ। ਤੇ ਸਾਡੇ ਦੇਸ਼ ਦੇ ਛੇ ਕਰੋੜ ਬੰਦੇ ਸਿਰਫ਼ ਇਸੇ ਲਈ ਮਰਨ ਨੂੰ ਤਿਆਰ ਹੋ ਜਾਣਗੇ ਕਿ ਪਵਿੱਤਰ ਸਚਾਈ ਲੈਨਿਨ ਦੀ ਕਿਤਾਬ ਦੇ ਪੰਨਾ 533 ਤੇ ਲਿਖੀ ਹੋਈ ਹੈ ਨਾ ਕਿ ਜਿਵੇਂ ਸਾਡੇ ਵਿਰੋਧੀ ਕਹਿੰਦੇ ਹਨ, ਪੰਨਾ 335 ਤੇ। ਹਾਂ, ਪਹਿਲੇ ਥੋੜ੍ਹੇ ਜਿਹੇ ਤਾਂ ਇਸੇ ਲਈ ਹੀ ਮਰਨਗੇ ......।

ਜਦੋਂ ਹਿਟਲਰ ਨਾਲ ਲੜਾਈ ਸ਼ੁਰੂ ਹੋਈ ਤਾਂ ਸਟਾਲਿਨ ਨੇ ਇਹ ਸਿਧਾਂਤਕ ਪੱਖ ਨਾ ਭੁਲਾਇਆ ਭਾਵੇਂ ਉਸਨੇ ਫ਼ੌਜੀ ਤਿਆਰੀਆਂ ਵਿੱਚ ਗੜਬੜ ਹੀ ਕਰ ਛੱਡੀ ਸੀ। ਉਸ ਲੜਾਈ ਵਿੱਚ ਸਿਧਾਂਤਕ ਮਤਭੇਦ ਹੁਣ ਦੀ ਲੜਾਈ ਨਾਲੋਂ ਕਿਤੇ ਵਧ ਸਾਫ਼ ਸੀ। ਲੜਾਈ ਦਾ ਆਧਾਰ ਹੀ ਵਿਰੋਧੀ ਸਿਧਾਂਤਾਂ ਤੇ ਸੀ ਪਰ ਲੜਾਈ ਦੇ ਸ਼ੁਰੂ ਤੋਂ ਹੀ ਸਟਾਲਿਨ ਨੇ ਸਿਧਾਂਤ ਦਾ ਗਲਿਆ ਸੜਿਆ ਸਹਾਰਾ ਵਗਾਹ ਮਾਰਿਆ। ਇਸਨੂੰ ਪਾਸੇ ਛਡਕੇ ਉਸਨੇ ਪੁਰਾਣਾ ਰੂਸੀ ਝੰਡਾ ਚੁਕਿਆ ਜਿਹੜਾ ਕਦੀ ਪੁਰਾਤਨਤਾ ਦਾ ਪ੍ਰਤੀਕ ਹੁੰਦਾ ਸੀ! ਤੇ ਅਸੀਂ ਜਿੱਤ ਗਏ। ਸਿਰਫ਼ ਲੜਾਈ ਦੇ ਅੰਤ ਵੇਲੇ, ਜਦੋਂ ਜਿੱਤ ਪ੍ਰਾਪਤ ਹੋ ਚੁਕੀ ਸੀ, ਉਸ ਵੇਲੇ ਹੀ 'ਅਗਾਂਹ-ਵਧੂ ਸਿਧਾਂਤ' ਨੂੰ ਸੰਦੂਕਾਂ ਵਿੱਚੋਂ ਫਿਰ ਬਾਹਰ ਕੱਢਿਆ ਗਿਆ।



ਤੁਸੀਂ ਸਮਝਦੇ ਹੋ ਕਿ ਰਲਦੇ ਮਿਲਦੇ, ਨੇੜੇ ਦਾ ਸੰਬੰਧ ਰੱਖਣ ਵਾਲੇ ਤੇ ਸਿਰਫ਼ ਵਾਲ-ਭਰ ਫਰਕ ਵਾਲੇ ਸਿਧਾਂਤਾਂ ਦੀ ਲੜਾਈ ਵਿੱਚ ਤੁਹਾਨੂੰ ਵੀ ਇਵੇਂ ਹੀ ਦ੍ਰਿਸ਼ਟੀਕੋਣ ਵਿੱਚ ਤਬਦੀਲੀ ਨਹੀਂ ਕਰਨੀ ਪਵੇਗੀ? ਪਰ ਉਦੋਂ ਤੱਕ ਗੱਲ ਹੱਥੋਂ ਨਿਕਲ ਗਈ ਹੋਵੇਗੀ। ਫ਼ੌਜੀ ਤਣਾਉ ਇਕੱਲਾ ਹੀ ਇਸ ਨੂੰ ਮੁਸ਼ਕਲ ਬਣਾ ਦੇਵੇਗਾ।

ਕਿੰਨੀ ਸਿਆਣਪ ਹੋਵੇਗੀ ਜੇ ਇਹ ਦ੍ਰਿਸ਼ਟੀਕੋਣ ਦੀ ਤਬਦੀਲੀ, ਇਹ ਵਾਪਸੀ ਹੁਣੇ ਹੀ ਕਰ ਲਈ ਜਾਵੇ ਤੇ ਬਚਾਅ ਹੋ ਜਾਵੇ। ਜੇ ਇਹ ਵਾਪਸੀ ਲੜਾਈ ਲਈ ਹੀ ਹੋਣੀ ਹੈ ਤਾਂ ਵਧੇਰੇ ਸਿਆਣਪ ਨਹੀਂ ਹੋਵੇਗੀ। ਜੇ ਅਸੀਂ ਬਹੁਤ ਪਹਿਲਾਂ ਹੀ ਬਦਲ ਜਾਈਏ, ਤਾਂ ਕਿ ਲੜਾਈ ਤੱਕ ਗੱਲ ਹੀ ਨਾ ਅੱਪੜੇ?

ਸਿਧਾਂਤ ਦੇ ਦਿਓ ਚੀਨੀ ਵੀ ਕੁਝ ਚਿਰ ਇਸਦਾ ਨਜ਼ਾਰਾ ਲੈ ਲੈਣ। ਤੇ ਨਾਲੇ ਲੈ ਲੈਣ ਅੰਤਰ-ਰਾਸ਼ਟਰੀ ਜ਼ਿੰਮੇਵਾਰੀਆਂ ਜਿਹੜੀਆਂ ਨਿਭਾਈਆਂ ਹੀ ਨਹੀਂ ਜਾ ਸਕਦੀਆਂ, ਹੂੰਗਦੇ ਰਹਿਣ ਅਤੇ ਦੁਨੀਆ ਨੂੰ ਸਿੱਖਿਆ ਦਿੰਦੇ ਰਹਿਣ ਅਤੇ ਨਿਰਾਰਥਕ ਅਰਥ-ਸ਼ਾਸਤਰ ਦੇ ਬਿਲ ਵੀ ਤਾਰਦੇ ਰਹਿਣ, (ਇਕੱਲੇ ਕਿਊਬਾ ਨੂੰ ਹੀ ਦਸ ਲੱਖ ਰੂਬਲ) ਤੇ ਜੇ ਉਨ੍ਹਾਂ ਦੀ ਮਰਜ਼ੀ ਹੋਵੇ ਤਾਂ ਦੱਖਣੀ ਅੱਧ-ਗੋਲੇ ਦੇ ਛਾਪਾਮਾਰਾਂ ਅਤੇ ਫ਼ਸਾਦੀਆਂ ਦੀ ਮਦਦ ਵੀ ਕਰ ਲੈਣ।

ਤੇ ਸਾਡੇ ਵਿਚਕਾਰ ਵਹਿਸ਼ੀ ਲੜਾਈ ਦਾ ਮੁੱਖ ਕਾਰਨ ਖ਼ਤਮ ਹੋ ਜਾਏਗਾ, ਦੁਨੀਆ ਦੇ ਬਹੁਤ ਸਾਰੇ ਝਗੜਿਆਂ ਦਾ ਮੂਲ ਵੀ ਨਹੀਂ ਰਹੇਗਾ ਤੇ ਫ਼ੌਜੀ ਟੱਕਰ ਦੂਰ ਦੀ ਗੱਲ ਬਣ ਜਾਵੇਗੀ ਜਿਹੜੀ ਸ਼ਾਇਦ ਕਦੀ ਵੀ ਸਾਕਾਰ ਨਾ ਹੋਵੇ।

ਲੋੜ ਹੈ 'ਸਿਫ਼ਰ-ਵਾਧੇ' ਦੀ, ਸਦੀਵੀ ਤਰੱਕੀ ਦੀ ਨਹੀਂ।

ਜ਼ਰਾ ਨਿਰਪੱਖ ਨਜ਼ਰ ਨਾਲ ਤੱਕੋ: ਅਗਾਂਹ-ਵਧੂ ਸਿਧਾਂਤ ਦੀ ਕਾਲੀ ਬੋਲੀ ਹਨੇਰੀ ਨੇ ਪਿਛਲੀ ਸਦੀ ਦੇ ਅੰਤ ਵਿੱਚ ਸਾਨੂੰ ਪੱਛਮ ਵੱਲੋਂ ਹੂੰਝਿਆ ਤੇ ਹੁਣ ਤੱਕ ਇਸਨੇ ਸਾਨੂੰ ਕਾਫ਼ੀ ਤੰਗ ਤੇ ਤਬਾਹ ਕਰ ਛੱਡਿਆ ਹੈ। ਹੁਣ ਇਹ ਵਾਵਰੋਲਾ ਆਪਣੇ ਆਪ ਪੂਰਬ ਵੱਲ ਜਾ ਰਿਹਾ ਹੈ, ਇਸ ਨੂੰ ਜਾਣ ਦਿਓ, ਰੋਕਦੇ ਕਿਉਂ ਹੋ? ਇਸ ਦਾ ਅਰਥ ਇਹ ਨਹੀਂ ਕਿ ਮੈਂ ਚੀਨ ਦੀ ਰੂਹਾਨੀ ਤਬਾਹੀ ਚਾਹੁੰਦਾ ਹਾਂ। ਮੇਰਾ ਵਿਸ਼ਵਾਸ ਹੈ ਕਿ ਸਾਡੀ ਕੌਮ ਛੇਤੀ ਹੀ ਇਸ ਬੀਮਾਰੀ ਤੋਂ ਮੁਕਤ ਹੋ ਜਾਵੇਗੀ ਤੇ ਵਕਤ ਨਾਲ ਚੀਨੀ ਵੀ ਬਚ ਨਿਕਲਣਗੇ। ਉਨ੍ਹਾਂ ਦਾ ਦੇਸ਼ ਤੇ ਦੁਨੀਆ ਨੂੰ ਬਚਾਉਣਾ ਸੰਭਵ ਹੋ ਸਕੇਗਾ। ਪਰ ਜੋ ਕੁਝ ਅਸੀਂ ਸਹਿਨ ਕਰ ਚੁੱਕੇ ਹਾਂ ਉਸਦੇ ਆਧਾਰ ਤੇ ਹਾਲ ਦੀ ਘੜੀ ਜੇ ਅਸੀਂ ਆਪਣਾ ਹੀ ਫ਼ਿਕਰ ਕਰ ਲਈਏ ਤਾਂ ਬਹੁਤ ਹੈ।

ਸਿਧਾਂਤਕ ਝਗੜੇ ਮੁੱਕ ਜਾਣਗੇ ਤੇ ਸ਼ਾਇਦ ਚੀਨ-ਰੂਸ ਯੁੱਧ ਕਦੀ ਵੀ ਨਾ ਹੋਵੇ। ਤੇ ਜੇ ਕਦੇ ਹੋਵੇਗਾ ਵੀ ਤਾਂ ਬਹੁਤ ਦੂਰ ਭਵਿੱਖ ਵਿੱਚ, ਤੇ ਉਦੋਂ ਵੀ ਸੱਚ-ਮੁੱਚ ਬਚਾਅ

ਲਈ ਅਤੇ ਦੇਸ਼-ਭਗਤੀ ਲਈ। ਇਹ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਵੀਹਵੀਂ ਸਦੀ ਦੇ ਅੰਤ ਵਿੱਚ ਅਸੀਂ ਸਾਇਬੇਰੀਆ ਦਾ ਇਲਾਕਾ ਛੱਡ ਦੇਈਏ। ਪਰ ਇਕ ਸਿਧਾਂਤ ਨੂੰ ਛੱਡਣ ਦਾ ਮਤਲਬ ਤਾਂ ਆਰਾਮ ਹੈ, ਛੁਟਕਾਰਾ ਹੈ।

3. **ਦਲਦਲ ਵਿੱਚ ਫਸੀ ਸਭਿਅਤਾ**

ਦੂਜਾ ਖ਼ਤਰਾ ਹੈ ਪੱਛਮੀ ਸਭਿਅਤਾ ਦੀ ਬਹੁਪੱਖੀ ਦਲ-ਦਲ (ਜਿਸ ਪੱਛਮੀ ਸਭਿਅਤਾ ਵਿੱਚ ਸ਼ਾਮਲ ਹੋਣ ਦਾ ਸਾਨੂੰ ਚਿਰ ਤੋਂ ਫ਼ਖ਼ਰ ਹੈ), ਪਰ ਇਹ ਖ਼ਤਰਾ ਇੰਨਾ ਨੇੜੇ ਨਹੀਂ, ਅਜੇ ਇਕ ਦੋ ਦਹਾਕੇ ਲੰਘ ਜਾਣਗੇ! ਇਸੇ ਦਲਦਲ ਵਿੱਚ ਸਾਡੇ ਨਾਲ ਸਾਰੇ ਵਿਕਸਤ ਦੇਸ਼ ਵੀ ਸ਼ਾਮਲ ਹਨ ਤੇ ਉਨ੍ਹਾਂ ਦੀ ਹਾਲਤ ਸਾਡੇ ਨਾਲੋਂ ਗੰਭੀਰ ਹੈ। ਇਹ ਗੱਲ ਵੱਖਰੀ ਹੈ ਕਿ ਲੋਕ ਨਵੀਆਂ ਵਿਗਿਆਨਕ ਕਾਢਾਂ ਅਤੇ ਬਚ ਕੇ ਨਿਕਲਣ ਦੇ ਰਸਤੇ ਲਭਕੇ ਇਸ ਸਜ਼ਾ ਤੋਂ ਛੁਟ ਜਾਣ ਦੀ ਆਸ ਲਾਈ ਬੈਠੇ ਹਨ।

ਮੈਂ ਇਸ ਚਿੱਠੀ ਵਿੱਚ ਇਸ ਖ਼ਤਰੇ ਦਾ ਜ਼ਿਕਰ ਨਾ ਕਰਦਾ ਜੇ ਦੋਹਾਂ ਮੁਸ਼ਕਲਾਂ ਦਾ ਹੱਲ ਬਹੁਤ ਹੱਦ ਤੱਕ ਇਕੋ ਹੀ ਨਾ ਹੁੰਦਾ ਅਤੇ ਜੇ ਇਕੋ ਹੀ ਮੋੜ ਨਾਲ, ਇਕੱਲੇ ਫੈਸਲੇ ਨਾਲ ਸਾਨੂੰ ਦੋਹਾਂ ਖ਼ਤਰਿਆਂ ਤੋਂ ਛੁਟਕਾਰਾ ਨਾ ਮਿਲ ਸਕਦਾ। ਅਜਿਹਾ ਮੌਕਾ-ਮੇਲ ਇਤਿਹਾਸ 'ਚ ਘੱਟ ਹੀ ਆਉਂਦਾ ਹੈ। ਇਤਿਹਾਸ ਦੇ ਇਸ ਤੋਹਫ਼ੇ ਦਾ ਮੁੱਲ ਪਾਈਏ ਅਤੇ ਇਹ ਮੌਕਾ ਹੱਥੋਂ ਨਿਕਲਣ ਨਾ ਦੇਈਏ।

ਅਤੇ ਇਹ ਸਭ ਕੁਝ "ਅਚਾਨਕ" ਹੀ ਮਨੁੱਖਤਾ ਦੇ ਅਤੇ ਰੂਸ ਦੇ ਪੈਰਾਂ ਵਿੱਚ ਆ ਡਿੱਗਾ ਹੈ। ਸਾਡੇ ਅਗਾਂਹ-ਵਧੂ ਇਸ਼ਤਿਹਾਰਬਾਜ਼ ਕਿੰਨੇ ਚਾਅ ਨਾਲ ਇਨਕਲਾਬ ਤੋਂ ਪਹਿਲਾਂ ਅਤੇ ਪਿੱਛੋਂ ਪਿਛਾਂਹ-ਖਿਚੂਆਂ ਦਾ ਮਜ਼ਾਕ ਉਡਾਉਂਦੇ ਸਨ, ਰੂਸ ਵਿੱਚ ਇਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ: ਇਹ ਪਿਛਾਂਹ-ਖਿਚੂ ਜਿਹੜੇ ਸਾਨੂੰ ਆਪਣੇ ਭੂਤ-ਕਾਲ ਤੇ ਤਰਸ ਖਾਣ ਦੀ ਤੇ ਉਸਨੂੰ ਪਿਆਰ ਕਰਨ ਦੀ ਪ੍ਰੇਰਨਾ ਦਿੰਦੇ ਸਨ ਕਿ ਅਸੀਂ ਢਠੀਆਂ ਹੋਈਆਂ ਕੁੱਲੀਆਂ ਵਾਲੇ ਪਿੰਡਾਂ ਅਤੇ ਰੇਲਵੇ ਲਾਈਨਾਂ ਦੇ ਨਾਲ-ਨਾਲ ਤੁਰਦੇ ਰਸਤਿਆਂ ਦਾ ਮੋਹ ਨਾ ਤੋੜੀਏ, ਮੋਟਰ ਕਾਰ ਦੀ ਆਮਦ ਤੋਂ ਬਾਅਦ ਵੀ ਘੋੜਿਆਂ ਦੀ ਵਰਤੋਂ ਨਾ ਛਡੀਏ ਅਤੇ ਵਿਸ਼ਾਲ ਕਾਰਖਾਨਿਆਂ ਨੂੰ ਅਪਨਾਉਂਦੇ ਹੋਏ ਨਿੱਕੇ-ਨਿੱਕੇ ਉਦਯੋਗਾਂ ਨੂੰ ਤਿਲਾਂਜਲੀ ਨਾ ਦੇਈਏ, ਦੇਸੀ ਰੂੜੀ ਛਡ ਕੇ ਕੀਮਿਆਈ ਖਾਦਾਂ ਪਿੱਛੇ ਨਾ ਭਜੀਏ, ਲੱਖਾਂ ਦੀ ਗਿਣਤੀ ਵਿੱਚ ਸ਼ਹਿਰਾਂ ਦੀ ਭੀੜ ਨਾ ਬਣੀਏ ਅਤੇ ਬਹੁ ਮੰਜ਼ਲੀਆਂ ਇਮਾਰਤਾਂ ਵਿੱਚ ਇੱਕ ਦੂਜੇ ਦੇ ਮੋਢਿਆਂ ਤੇ ਨਾ ਚੜ੍ਹ ਬੈਠੀਏ। ਉਹ ਪ੍ਰਚਾਰਕ ਕਿਵੇਂ ਹਸਦੇ ਸਨ ਅਤੇ ਇਨ੍ਹਾਂ ਪਿਛਾਂਹ ਖਿਚੂ "ਸਲਾਵਪ੍ਰੇਮੀਆਂ" ਨੂੰ ਤੰਗ ਕਰਦੇ ਸਨ। ਇਹ ਮਖੌਲੀਆ ਨਾਂ ਪ੍ਰਚਲਤ ਹੀ ਹੋ ਗਿਆ ਅਤੇ ਉਹ ਸਿੱਧ ਪਧਰੇ ਲੋਕ ਆਪਣੇ ਲਈ ਕੋਈ ਹੋਰ ਨਾਂ ਵੀ ਨਾ ਸੋਚ ਸਕੇ। ਇਹ ਪ੍ਰਚਾਰਕ ਉਨ੍ਹਾਂ ਲੋਕਾਂ ਪਿੱਛੇ ਸੂਹਾਂ ਲੈਂਦੇ ਫਿਰਦੇ ਸਨ ਜਿਨ੍ਹਾਂ ਦਾ ਵਿਚਾਰ ਸੀ ਕਿ ਰੂਸ ਵਰਗੇ ਵੱਡੇ ਦੇਸ਼ ਲਈ, ਜਿਸਦੀਆਂ



ਏਨੀਆਂ ਆਤਮਕ ਵਿਲੱਖਣਤਾਵਾਂ ਅਤੇ ਲੋਕ ਰਵਾਇਤਾਂ ਸਨ, ਪੂਰੀ ਤਰ੍ਹਾਂ ਸੰਭਵ ਸੀ ਕਿ ਆਪਣਾ ਨਿਜੀ ਰਸਤਾ ਆਪ ਲੱਭੇ ਅਤੇ ਇਹ ਮੁਮਕਿਨ ਨਹੀਂ ਸੀ ਕਿ ਸਾਰੀ ਦੁਨੀਆ ਇਕੋ ਹੀ ਵਿਕਾਸ ਲੀਹ ਤੇ ਤੁਰਦੀ ਜਾਵੇ।

ਪਰ ਅਸੀਂ ਸਮੁੱਚੇ ਪੱਛਮੀ ਬੁਰਜੂਆ-ਸਨਅਤੀ ਅਤੇ ਮਾਰਕਸਵਾਦੀ ਰਾਹ ਤੇ ਤੁਰਦੇ ਗਏ ਤੇ ਅਖੀਰ ਵੀਹਵੀਂ ਸਦੀ ਦੇ ਅੰਤ ਵਿੱਚ ਫਿਰ ਅਗਾਂਹ ਵਧੂ ਪੱਛਮੀ ਵਿਦਵਾਨਾਂ ਨੇ ਹੀ ਸਾਨੂੰ ਵਿਖਾਇਆ ਕਿ ਦਰਜਣ ਭਰ ਕੀੜੇ ਹਮੇਸ਼ਾਂ-ਹਮੇਸ਼ਾਂ ਲਈ ਇਕੋ ਹੀ ਸੇਬ ਨੂੰ ਚਕ ਨਹੀਂ ਮਾਰਦੇ ਰਹਿ ਸਕਦੇ। ਕਾਸ਼ ਇਨ੍ਹਾਂ ਅਗਾਂਹ ਵਧੂ ਟਿਪਣੀਕਾਰਾਂ ਨੇ ਜੇ ਆਪਣੇ ਜੋਸ਼ ਦੇ ਨਸ਼ੇ ਵਿੱਚੋਂ ਸਮਾਂ ਕੱਢ ਕੇ ਯੂਕ੍ਰੇਨ ਜਾਂ ਰੂਸ ਦੇ ਕਿਸੇ ਧੌਲਦਾੜ੍ਹੀਏ ਨੂੰ ਪੁੱਛਿਆ ਹੁੰਦਾ, ਉਨ੍ਹਾਂ ਨੇ ਆਪਣੇ ਸਦੀਆਂ ਪੁਰਾਣੇ ਤਜਰਬੇ ਨਾਲ ਦਸ ਦੇਣਾ ਸੀ ਕਿ ਧਰਤੀ ਇਕ ਸੀਮਿਤ ਵਸਤੂ ਹੈ, ਇਸ ਦਾ ਪਸਾਰ ਅਤੇ ਵਸੀਲੇ ਵੀ ਸੀਮਤ ਹਨ ਅਤੇ 'ਚਾਨਣ' ਦੇ ਸੁਪਨਿਆਂ ਵਾਲਿਆਂ ਨੇ ਸਾਡੇ ਦਿਮਾਗਾਂ ਚ ਅਸੀਮ ਤਰੱਕੀ ਦਾ ਜਿਹੜਾ ਵਿਚਾਰ ਕੁੱਟ-ਕੁੱਟ ਕੇ ਭਰਿਆ ਹੋਇਆ ਹੈ, ਇਸ ਧਰਤੀ ਤੇ ਅਸੰਭਵ ਹੈ। ਨਹੀਂ, ਅਸੀਂ ਤਾਂ ਦੂਜੇ ਲੋਕਾਂ ਦੇ ਪਿੱਛੇ ਬਿਨ ਮੰਜ਼ਿਲ ਦੀ ਥਾਹ ਸਮਝਕੇ ਨਠਦੇ ਗਏ ਜਦ ਤਕ ਕਿ ਹੁਣ ਅਸੀਂ ਗਾਈਡਾਂ ਨੂੰ ਇਕ ਦੂਜੇ ਵੱਲ ਚਿਲਾਉਂਦੇ ਸੁਣ ਰਹੇ ਹਾਂ: ਅਸੀਂ ਦਲਦਲ ਵਿੱਚ ਆ ਫਸੇ ਹਾਂ, ਹੁਣ ਤਾਂ ਵਾਪਸ ਮੁੜਨਾ ਪਵੇਗਾ। ਅਸੀਮ-ਤਰੱਕੀ ਦੀਆਂ ਗੱਲਾਂ ਇਕ ਹਨੇਰੇ ਖੂਹ ਵਿੱਚ ਬੇਸਮਝ ਅੰਧਾ-ਧੁੰਦ ਛਾਲ ਹੀ ਸਾਬਤ ਹੋਈਆਂ ਹਨ। ਸਦੀਵੀ ਉਨਤੀ ਦਾ ਲਾਲਚ ਕਰਦੀ ਸਭਿਅਤਾ ਦਾ ਸਾਹ ਘੁਟਿਆ ਗਿਆ ਹੈ ਤੇ ਇਹ ਹੁਣ ਆਖਰੀ ਪਲ ਗਿਣ ਰਹੀ ਹੈ।

ਤੇ ਇਸ ਦਾ ਇਲਾਜ ਸਾਡਾ ਅਤੇ ਪੱਛਮੀ ਦੁਨੀਆ ਦਾ ਮੇਲ ਨਹੀਂ ਸਗੋਂ ਪੂਰਬ ਤੇ ਪੱਛਮ ਦੋਹਾਂ ਵਿੱਚ ਸੰਪੂਰਨ ਨਵੀਨੀਕਰਨ ਅਤੇ ਨਵ-ਨਿਰਮਾਣ ਹੈ, ਕਿਉਂਕਿ ਦੋਵੇਂ ਹਿੱਸੇ ਇਕੋ ਹੀ ਕੁੜਿਕੀ ਵਿੱਚ ਆ ਫਸੇ ਹਨ। ਪੱਛਮ 'ਚ ਇਸ ਸਭ ਕੁਝ ਦੀ ਖੂਬ ਇਸ਼ਤਿਹਾਰਬਾਜ਼ੀ ਅਤੇ ਵਿਆਖਿਆ ਕੀਤੀ ਜਾ ਚੁੱਕੀ ਹੈ ਜਿਸ ਦਾ ਸਿਹਰਾ ਤੇਲਹਾਰਦੇ ਸ਼ਾਰਦੈ ਸੁਸਾਇਟੀ ਅਤੇ ਕਲੱਬ ਆਫ਼ ਰੋਮ ਦੇ ਸਿਰ ਹੈ। ਉਨ੍ਹਾਂ ਦੇ ਕੱਢੇ ਗਏ ਨਤੀਜਿਆਂ ਦਾ ਸੰਖੇਪ ਸਾਰ ਇਹ ਹੈ:

ਸਮਾਜ ਨੂੰ ਉਨਤੀ ਦੀ ਇੱਛਾ ਤਿਆਗ ਦੇਣੀ ਚਾਹੀਦੀ ਹੈ। ਸਦੀਵੀ ਉਨਤੀ ਇਕ ਪਾਗਲ ਕਲਪਨਾ ਹੈ। ਲੋੜ ਲਗਾਤਾਰ ਵਧਦੀ ਹੋਈ ਆਰਥਕਤਾ ਦੀ ਨਹੀਂ ਸਗੋਂ ਸਿਫਰ ਵਾਧੇ ਵਾਲੀ ਆਰਥਕਤਾ ਦੀ ਹੈ। ਆਰਥਕ ਵਾਧਾ ਸਿਰਫ਼ ਗ਼ੈਰ-ਜ਼ਰੂਰੀ ਹੀ ਨਹੀਂ ਸਗੋਂ ਤਬਾਹਕੁਨ ਹੈ। ਸਾਡਾ ਉਦੇਸ਼ ਰਾਸ਼ਟਰੀ ਵਸੀਲਿਆਂ ਨੂੰ ਵਧਾਉਣਾ ਨਹੀਂ ਹੋਣਾ ਚਾਹੀਦਾ ਸਗੋਂ ਉਨ੍ਹਾਂ ਦੀ ਸੰਭਾਲ ਹੋਣਾ ਚਾਹੀਦਾ ਹੈ। ਕਾਹਲ ਇਸ ਗੱਲ ਦੀ ਨਹੀਂ ਕਿ ਉਦਯੋਗ, ਜ਼ਰਾਇਤ ਅਤੇ ਸ਼ਹਿਰੀ ਵਿਕਾਸ ਵਿੱਚ ਦਿਓ-ਕਦ ਆਧੁਨਿਕ ਤਕਨਾਲੋਜੀ ਤੇ ਜ਼ੋਰ

ਦਿੱਤਾ ਜਾਏ। ਅੱਜ ਦੇ ਸ਼ਹਿਰ ਕੈਂਸਰ ਦੇ ਨਾਸੂਰ ਬਣ ਚੁੱਕੇ ਹਨ। ਤਕਨਾਲੋਜੀ ਦਾ ਉਦੇਸ਼ ਤਾਂ ਪੁਰਾਣੀਆਂ ਤਕਨਾਲੋਜੀਆਂ ਦੇ ਤਰਸ ਯੋਗ ਨਤੀਜੇ ਮੇਟਣਾ ਹੋਣਾ ਚਾਹੀਦਾ ਹੈ। ਤੀਜੇ ਧੜੇ ਦੇ ਵਿਕਾਸਸ਼ੀਲ ਦੇਸ਼ ਜਿਹੜੇ ਅਜੇ ਪੱਛਮੀ ਸਭਿਅਤਾ ਦੇ ਮਾਰੂ-ਰਾਹ ਤੇ ਨਹੀਂ ਤੁਰੇ, ਇਕੋ ਢੰਗ ਨਾਲ ਹੀ ਬਚ ਸਕਦੇ ਹਨ ਕਿ ਉਹ ਸਰੀਰਕ ਕੰਮ ਘਟਾ ਕੇ ਨਹੀਂ ਸਗੋਂ ਵਧਾਕੇ ਛੋਟੇ ਪੱਧਰ ਦੀ ਤਕਨਾਲੋਜੀ ਅਪਨਾਉਣ ਅਤੇ ਸਾਦਾ ਮਸ਼ੀਨਾਂ ਅਤੇ ਮਾਲ ਦੀ ਵਰਤੋਂ ਹੀ ਕਰਨ।

ਹੁਣ ਤੱਕ ਦਾ ਹੋਇਆ ਬੇ-ਲਗਾਮ ਸਨਅਤੀ ਵਾਧਾ ਪਿਛਲੇ ਹਜ਼ਾਰਾਂ ਸਾਲਾਂ ਜਾਂ ਸੈਂਕੜੇ ਸਾਲਾਂ ਵਿੱਚ ਬਾਬਾ ਆਦਮ ਤੋਂ ਲੈ ਕੇ 1945 ਤੱਕ ਨਹੀਂ ਹੋਇਆ, ਸਗੋਂ ਪਿਛਲੇ 28 ਸਾਲਾਂ ਵਿੱਚ ਹੀ (1945 ਤੋਂ ਲੈ ਕੇ ਹੁਣ ਤਕ) ਹੋਇਆ ਹੈ। ਇਨ੍ਹਾਂ ਪਿਛਲੇ ਸਾਲਾਂ ਵਿੱਚ ਵਾਧੇ ਦੀ ਇਹ ਤੇਜ਼ੀ ਹੀ ਮਨੁੱਖਤਾ ਲਈ ਸਭ ਤੋਂ ਵੱਧ ਖ਼ਤਰਨਾਕ ਹੈ, ਉਪਰ ਦੱਸੇ ਵਿਗਿਆਨੀਆਂ ਨੇ ਵੱਖਰੇ-ਵੱਖਰੇ ਸੰਭਵ ਆਰਥਕ ਵਿਕਾਸ ਦੇ ਰਸਤਿਆਂ ਤੇ ਆਧਾਰਤ ਹਿਸਾਬ ਲਾ ਕੇ ਕੰਪਿਊਟਰਾਂ ਦੀ ਸਹਾਇਤਾ ਨਾਲ ਇਹ ਸਿੱਟਾ ਕੱਢਿਆ ਹੈ ਕਿ ਇਹ ਸਾਰੇ ਰਸਤੇ ਬਰਬਾਦੀ ਦੇ ਰਸਤੇ ਹਨ ਅਤੇ ਇਨ੍ਹਾਂ ਨੇ ਭਵਿੱਖਬਾਣੀ ਕੀਤੀ ਹੈ ਕਿ ਜੇ ਦੁਨੀਆ ਨੇ ਆਰਥਕ ਉੱਨਤੀ ਦਾ ਰਾਹ ਨਾ ਛੱਡਿਆ ਤਾਂ ਮਨੁੱਖਤਾ ਸੰਨ 2020 ਅਤੇ 2070 ਵਿਚਕਾਰ ਕਿਸੇ ਸਮੇਂ ਬਿਲਕੁਲ ਗਰਕ ਹੋ ਜਾਵੇਗੀ। ਇਸ ਹਿਸਾਬ ਕਿਤਾਬ ਵਿੱਚ ਪੰਜ ਚੀਜ਼ਾਂ ਨੂੰ ਸਾਹਮਣੇ ਰੱਖਿਆ ਗਿਆ ਸੀ: ਵਸੋਂ, ਕੁਦਰਤੀ ਵਸੀਲੇ, ਜ਼ਰਾਇਤੀ ਪੈਦਾਵਾਰ, ਉਦਯੋਗ ਅਤੇ ਵਾਤਾਵਰਨ ਦਾ ਦੂਸ਼ਣ। ਜੇ ਪ੍ਰਾਪਤ ਸੂਚਨਾ ਭਰੋਸੇਯੋਗ ਹੈ ਤਾਂ ਧਰਤੀ ਦੇ ਕੁਝ ਸਾਧਨ ਬੜੀ ਤੇਜ਼ੀ ਨਾਲ ਮੁੱਕ ਰਹੇ ਹਨ: ਵੀਹ ਵਰ੍ਹਿਆਂ ਵਿੱਚ ਤੇਲ ਖ਼ਤਮ ਹੋ ਜਾਵੇਗਾ, ਉਨੀਂ ਵਰ੍ਹਿਆਂ ਵਿੱਚ ਤਾਂਬਾ, ਬਾਰਾਂ ਵਰ੍ਹਿਆਂ ਵਿੱਚ ਪਾਰਾ, ਕਈ ਸਾਧਨ ਤਾਂ ਤਕਰੀਬਨ-ਤਕਰੀਬਨ ਖ਼ਤਮ ਹੀ ਹੋ ਚੁੱਕੇ ਹਨ, ਬਿਜਲੀ ਅਤੇ ਤਾਜ਼ਾ ਪਾਣੀ ਵੀ ਬਹੁਤ ਸੀਮਿਤ ਹਨ। ਜੇ ਭਵਿੱਖਤ ਦੀ ਭਾਲ ਨਾਲ ਇਸ ਤੋਂ ਦੋ ਜਾਂ ਤਿੰਨ ਗੁਣਾ ਹੋਰ ਭੰਡਾਰ ਵੀ ਲਭ ਪੈਣ ਤੇ ਜੇ ਜ਼ਰਾਇਤੀ ਉਪਜ ਦੂਣੀ ਵੀ ਹੋ ਜਾਵੇ, ਅਤੇ ਮਨੁੱਖ ਅਸੀਮਤ ਪ੍ਰਮਾਣੂ ਸ਼ਕਤੀ ਨੂੰ ਨੱਥ ਪਾ ਲਵੇ, ਤਾਂ ਵੀ ਇੱਕੀਵੀਂ ਸਦੀ ਦੇ ਪਹਿਲੇ ਦਹਾਕਿਆਂ ਵਿੱਚ ਸਮੂਹਕ ਤਬਾਹੀ ਵਸੋਂ ਨਾਲੋਂ ਅੱਗੇ ਲੰਘ ਜਾਵੇਗੀ। ਜੇ ਸੋਮਿਆਂ ਦੇ ਖਾਤਮੇ ਕਾਰਨ ਉਪਜ ਦੇ ਪਹੀਏ ਰੁਕ ਜਾਣ ਕਰਕੇ ਨਹੀਂ ਤਾਂ ਲੋੜ ਤੋਂ ਵਧ ਉਪਜ (ਵਾਤਾਵਰਨ ਦਾ ਨਾਸ਼) ਕਾਰਣ, ਭਾਵੇਂ ਅਸੀਂ ਕੋਈ ਰਸਤਾ ਵੀ ਅਖ਼ਤਿਆਰ ਕਰੀਏ।

ਜਦੋਂ ਸਭ ਕੁਝ ਤਰੱਕੀ ਵਲ ਹੀ ਰੁਚਿਤ ਹੋਵੇ ਤਾਂ ਉਪਰ ਦੱਸੀਆਂ ਪੰਜਾਂ ਸਮੱਸਿਆਵਾਂ ਦਾ ਸਾਂਝਾ ਆਦਰਸ਼ਕ ਹੱਲ ਲੱਭਣਾ ਅਸੰਭਵ ਹੈ। ਜੇ ਮਨੁੱਖਤਾ ਨੇ ਆਰਥਕ ਉਨਤੀ ਦਾ ਵਿਚਾਰ ਨਾ ਤਿਆਗਿਆ ਤਾਂ ਸਾਡੇ ਜਿਉਂਦੇ ਜੀਅ ਹੀ ਇਹ ਧਰਤ ਗੋਲਾ ਜੀਉਣ ਦੇ ਅਯੋਗ ਹੋ ਜਾਵੇਗਾ। ਮਨੁੱਖ ਜਾਤੀ ਦਾ ਬਚਾਅ ਇਸੇ ਵਿੱਚ ਹੈ ਕਿ ਅਗਲੇ ਵੀਹ ਜਾਂ ਤੀਹ ਵਰ੍ਹਿਆਂ ਵਿੱਚ ਤਕਨਾਲੋਜੀ ਨੂੰ ਸਥਿਰ ਆਰਥਕਤਾ ਲਈ ਢਾਲਿਆ ਜਾਵੇ ਅਤੇ ਇਹ ਕੰਮ ਹੁਣੇ, ਫੌਰਨ ਸ਼ੁਰੂ ਕਰਨਾ ਪਵੇਗਾ।



ਦਰਅਸਲ ਵਧੇਰੇ ਸੁਭਾਵਿਕ ਇਹ ਗੱਲ ਹੈ ਕਿ ਪੱਛਮੀ ਸੱਭਿਅਤਾ ਦਾ ਨਾਸ਼ ਨਹੀਂ ਹੋਵੇਗਾ। ਇਹ ਏਨੀ ਫੁਰਤੀਲੀ ਅਤੇ ਅਵਿਸ਼ਕਾਰਕ ਹੈ ਕਿ ਇਹ ਇਸ ਮੁਸੀਬਤ ਵਿੱਚੋਂ ਵੀ ਬਚ ਨਿਕਲੇਗੀ, ਆਪਣੀਆਂ ਸਦੀਆਂ ਪੁਰਾਣੀਆਂ ਗਲਤ ਧਾਰਨਾਵਾਂ ਤੋੜ ਕੇ ਅਤੇ ਲੋੜੀਂਦਾ ਨਵ-ਨਿਰਮਾਣ ਕਰਕੇ। ਤੀਜੀ ਦੁਨੀਆ ਵੀ ਵੇਲੇ ਸਿਰ ਇਹ ਚਿਤਾਵਨੀ ਸੁਣ ਲਵੇਗੀ ਅਤੇ ਪੱਛਮੀ ਰਾਹ ਅਪਨਾਵੇਗੀ ਹੀ ਨਹੀਂ। ਇਹ ਅਜੇ ਅਫ਼ਰੀਕਾ ਦੇ ਬਹੁਤੇ ਅਤੇ ਏਸ਼ੀਆ ਦੇ ਬਹੁਤ ਸਾਰੇ ਦੇਸ਼ਾਂ ਲਈ ਸੰਭਵ ਵੀ ਹੈ ਅਤੇ ਉਨ੍ਹਾਂ ਉਤੇ ਨੱਕ ਚੜ੍ਹਾ ਕੇ ਕੋਈ ਉਨ੍ਹਾਂ ਨੂੰ 'ਨੀਗਰੋ-ਪ੍ਰੇਮੀ' ਵੀ ਨਹੀਂ ਆਖੇਗਾ।

ਤੇ ਸਾਡਾ ਕੀ ਬਣੇਗਾ? ਅਸੀਂ ਆਪਣੀ ਉਲਝਣ ਅਤੇ ਜੜ੍ਹਤਾ ਵਿੱਚ ਜਕੜੇ ਹੋਏ, 1848 ਦੇ ਸਨਅਤੀ ਤਰੱਕੀ ਬਾਰੇ ਲਿਖੇ ਗਏ ਮਾਰਕਸ ਦੇ ਸ਼ਬਦਾਂ ਵਿੱਚ ਇਕ ਅੱਖਰ ਦਾ ਵੀ, ਇਕ ਲਗ-ਮਾਤ੍ਰਾ ਦਾ ਵੀ ਘਾਟਾ-ਵਾਧਾ ਨਾ ਕਰ ਸਕਣ ਵਾਲੇ ਕਿਧਰ ਜਾਵਾਂਗੇ? ਆਰਥਕ ਅਤੇ ਭੌਤਿਕ ਤੌਰ ਤੇ ਅਸੀਂ ਆਪਣੇ ਆਪ ਨੂੰ ਬਚਾਉਣ ਦੇ ਪੂਰੀ ਤਰ੍ਹਾਂ ਕਾਬਲ ਹਾਂ। ਪਰ ਸਾਡੀ ਮੁਕਤੀ ਦੇ ਰਾਹ ਵਿੱਚ ਇਕ ਪੱਥਰ ਪਿਆ ਹੋਇਆ ਹੈ ਤੇ ਉਹ ਹੈ ਸਾਡਾ ਇਕੱਲਾ 'ਅਗਾਂਹ ਵਧੂ ਵਿਸ਼ਵ-ਦ੍ਰਿਸ਼ਟੀਕੋਣ'। ਜੇ ਅਸੀਂ ਉਦਯੋਗਿਕ ਵਿਕਾਸ ਤਜ ਦਿੱਤਾ ਤਾਂ ਸਾਡੀ ਕਾਮਾ-ਸ਼ਰੇਣੀ, ਸਮਾਜਵਾਦ, ਸਾਮਵਾਦ, ਬੇ-ਲਗਾਮ ਉਪਜ-ਵਾਧੇ ਅਤੇ ਹੋਰ ਸਭ ਕੁਝ ਦਾ ਕੀ ਬਣੇਗਾ? ਮਾਰਕਸ ਦੇ ਵਿਚਾਰਾਂ ਵਿੱਚ ਗਲਤੀਆਂ ਨਹੀਂ ਕੱਢਣੀਆਂ, ਇਹ ਤਾਂ ਸੋਧਵਾਦ ਹੋਵੇਗਾ......!

**ਅਰਬਾਂ ਦਾ ਫਿਕਰ ਨਾ ਕਰੀਏ, ਉਨ੍ਹਾਂ ਕੋਲ ਇਸਲਾਮ ਜੁ ਹੈ**

ਭਵਿੱਖਤ ਵਿੱਚ ਬਣੋ ਜਾਂ ਨਾ, ਹੁਣੇ ਹੀ ਲੋਕ ਤੁਹਾਨੂੰ ਸੋਧਵਾਦੀ ਕਹਿ ਰਹੇ ਹਨ। ਫਿਰ ਚੰਗਾ ਨਹੀਂ ਕਿ ਤੁਹਾਡੀ ਸ਼ਕਤੀ ਤੁਹਾਡੇ ਫੈਸਲਿਆਂ ਤੇ ਨਿਰਭਰ ਜੀਉਂਦੀ ਜਾਗਦੀ ਰਹੇ, ਕੰਮ ਦੀ ਖਾਤਰ ਮਰ ਚੁੱਕੇ ਲਫ਼ਜ਼ਾਂ ਨੂੰ ਵਿਸਾਰ ਕੇ ਤੁਸੀਂ ਆਪਣਾ ਫ਼ਰਜ਼ ਸੰਜੀਦਗੀ, ਜ਼ਿੰਮੇਵਾਰੀ ਅਤੇ ਸਖਤੀ ਨਾਲ ਪੂਰਾ ਕਰੋ? ਤੇ ਇਸ ਵਿੱਚ ਤੁਸੀਂ ਢਿਲ ਵੀ ਨਹੀਂ ਕਰ ਸਕਦੇ। ਜੇ ਇਸ ਖਲਜਗਣ ਵਿੱਚੋਂ ਕਿਸੇ ਨਾ ਕਿਸੇ ਦਿਨ ਨਿਕਲਣਾ ਹੀ ਹੈ ਤਾਂ ਝਿਜਕ ਕਾਹਦੀ? ਦੂਜਿਆਂ ਦੇ ਕੀਤੇ ਤਜਰਬੇ ਕਿਉਂ ਦੁਹਰਾਈਏ, ਕਿਉਂ ਇਸ ਕੰਡਿਆਲੇ ਰਾਹ ਦੇ ਸਿਰੇ ਤੱਕ ਹੀ ਅੱਪੜ ਕੇ ਮੁੜੀਏ, ਅਜੇ ਅਸੀਂ ਬਹੁਤੇ ਦੂਰ ਤਾਂ ਗਏ ਹੀ ਨਹੀਂ। ਜੇ ਕਾਫਲੇ ਦਾ ਪਹਿਲਾ ਆਦਮੀ ਚੀਕਦਾ ਹੈ, ਮੈਂ ਰਾਹ ਭੁਲ ਗਿਆ ਹਾਂ, ਤਾਂ ਸਾਨੂੰ ਕੀ ਮਜਬੂਰੀ ਪਈ ਹੈ ਕਿ ਉਸਦੇ ਭੁਲਣ ਵਾਲੀ ਥਾਂ ਤੇ ਪਹੁੰਚ ਕੇ ਹੀ ਫੇਰਾ ਪਾਈਏ? ਕਿਉਂ ਨਾ ਜਿੱਥੇ ਹਾਂ ਉੱਥੋਂ ਹੀ ਮੁੜ ਕੇ ਠੀਕ ਰਾਹੇ ਪੈ ਜਾਈਏ?

ਅੱਗੇ ਹੀ ਅਸਾਂ ਲੋੜ ਤੋਂ ਵੱਧ ਚਿਰ ਤੇ ਲੋੜ ਤੋਂ ਵੱਧ ਵਫ਼ਾਦਾਰੀ ਨਾਲ ਪੱਛਮੀ

ਤਕਨਾਲੋਜੀ ਦਾ ਪਾਣੀ ਭਰਿਆ ਹੈ। ਅਸੀਂ 'ਸੰਸਾਰ ਦਾ ਪਹਿਲਾ ਸਮਾਜਵਾਦੀ ਦੇਸ਼' ਅਖਵਾਉਂਦੇ ਹਾਂ, ਪੂਰਬ ਤੇ ਪੱਛਮ ਦੇ ਸਾਰੇ ਦੇਸ਼ਾਂ ਲਈ ਇਕ ਮਿਸਾਲ। ਕਿਹਾ ਜਾਂਦਾ ਹੈ ਅਸੀਂ ਬੜੇ ਮੌਲਿਕ ਹਾਂ, ਕਿਸਾਨਾਂ ਦੇ ਸੰਬੰਧ ਵਿੱਚ, ਛੋਟੇ ਵਪਾਰੀਆਂ ਦੇ ਸੰਬੰਧ ਵਿੱਚ, ਫਿਰ ਤਕਨਾਲੋਜੀ ਦੇ ਖੇਤਰ ਵਿੱਚ ਸਾਡੀ ਇਹ ਮੌਲਿਕਤਾ ਕਿੱਥੇ ਗਈ? ਕਿਉਂ ਅਸੀਂ ਅੰਨ੍ਹੇਵਾਹ ਬਿਨਾਂ ਸੋਚੇ ਸਮਝੇ ਪੱਛਮੀ ਸੱਭਿਅਤਾ ਦੀ ਨਕਲ ਕਰਦੇ ਆਏ ਹਾਂ? ਕਾਰਨ ਫ਼ੌਜੀ ਜਲਦਬਾਜ਼ੀ ਸੀ ਤੇ ਇਸ ਜਲਦਬਾਜ਼ੀ ਦਾ ਕਾਰਨ ਸਨ ਸਾਡੀਆਂ ਦਿਉ-ਕੱਦ 'ਅੰਤਰ-ਰਾਸ਼ਟਰੀ ਜ਼ਿੰਮੇਵਾਰੀਆਂ।' ਇਹ ਸਭ ਕੁਝ ਵੀ ਮਾਰਕਸਵਾਦ ਦੀ ਹੀ ਦੇਣ ਹੈ।

ਸੋਚਿਆ ਜਾ ਸਕਦਾ ਸੀ ਕਿ ਕੇਂਦਰੀ ਯੋਜਨਾਬੰਦੀ ਨਾਲ, ਜਿਸ ਤੇ ਸਾਨੂੰ ਏਨਾ ਮਾਣ ਹੈ ਅਸੀਂ ਰੂਸ ਦੀ ਕੁਦਰਤੀ ਸੁੰਦਰਤਾ ਬਚਾ ਲੈਂਦੇ, ਸ਼ਹਿਰਾਂ ਵਿੱਚ ਅਣਮਨੁੱਖੀ ਭੀੜਾਂ ਪੈਦਾ ਨਾ ਕਰਦੇ। ਪਰ ਅਸੀਂ ਤਾਂ ਸਭ ਕੁਝ ਕੀਤਾ ਹੀ ਉਲਟ ਹੈ। ਅਸਾਂ ਵਿਸ਼ਾਲ ਰੂਸੀ ਮੈਦਾਨ ਪਲੀਤ ਕਰ ਦਿੱਤੇ ਹਨ ਤੇ ਰੂਸ ਦੇ ਦਿਲ, ਪਿਆਰੇ ਮਾਸਕੋ ਦਾ ਹੁਲੀਆ ਹੀ ਵਿਗਾੜ ਦਿੱਤਾ ਹੈ। ਬੂਲੇਵਾਰਡਾਂ ਉੱਤੇ ਬੁੱਲਡੋਜ਼ਰ ਫੇਰਨ ਵਾਲਾ ਕਿਹੜਾ ਜ਼ਾਲਮ ਹੱਥ ਸੀ? ਹੁਣ ਤਾਂ ਪੱਥਰ ਦੀਆਂ ਸੁਰੰਗਾਂ ਵਿੱਚ ਉਤਰਨ ਤੋਂ ਬਿਨਾ ਤੁਰਿਆ ਹੀ ਨਹੀਂ ਜਾ ਸਕਦਾ। ਸਾਦੋਵੋਏ ਕੀਲਤਸੇ ਦੇ ਬੂਲੇਵਾਰਡਾਂ ਦੀਆਂ ਰੁਖਾਂ ਦੀਆਂ ਕਤਾਰਾਂ ਉੱਤੇ ਕਿਸੇ ਵੈਰੀ ਨੇ ਕੁਹਾੜਾ ਮਾਰਿਆ ਤੇ ਉਨ੍ਹਾਂ ਦੀ ਥਾਂ ਲੁੱਕ ਤੇ ਪਟਰੋਲ ਦੀਆਂ ਜ਼ਹਿਰੀ ਸੜਕਾਂ ਵਿਛਾ ਦਿੱਤੀਆਂ। ਸ਼ਹਿਰ ਦਾ ਮੌਲਿਕ ਚਿਹਰਾ ਅਤੇ ਪੁਰਾਣੇ ਸ਼ਹਿਰ ਦਾ ਨਕਸ਼ਾ ਮਲੀਆਮੇਟ ਕਰ ਦਿੱਤਾ ਗਿਆ ਹੈ ਤੇ ਇਹ ਹੁਣ ਕਦੇ ਵਾਪਸ ਨਹੀਂ ਆ ਸਕਦਾ। ਇਨ੍ਹਾਂ ਦੀ ਥਾਂ ਪੱਛਮ ਦੀਆਂ ਨਕਲਾਂ ਉਗਣੀਆਂ ਸ਼ੁਰੂ ਹੋ ਗਈਆਂ ਹਨ ਜਿਵੇਂ ਨਵਾਂ ਅਰਬ ਹੈ। ਸ਼ਹਿਰ ਨੂੰ ਏਨਾ ਨਿਚੋੜਿਆ, ਫੈਲਾਇਆ ਤੇ ਉੱਪਰ ਨੂੰ ਧੱਕਿਆ ਗਿਆ ਹੈ ਕਿ ਜੀਵਨ ਅਸਹਿ ਬਣ ਗਿਆ ਹੈ। ਹੁਣ ਕੀਤਾ ਕੀ ਜਾਵੇ? ਪੁਰਾਣੇ ਮਾਸਕੋ ਨੂੰ ਨਵੇਂ ਥਾਂ ਫਿਰ ਉਸਾਰਿਆ ਜਾਵੇ? ਇਹ ਤਾਂ ਸ਼ਾਇਦ ਅਸੰਭਵ ਹੈ। ਫਿਰ ਇਹ ਪਰਵਾਨ ਕਰ ਲਿਆ ਜਾਏ ਕਿ ਅਸੀਂ ਇਸਨੂੰ ਬਿਲਕੁਲ ਗੁਆ ਚੁਕੇ ਹਾਂ?

ਅਸੀਂ ਆਪਣੇ ਵਸੀਲੇ ਬਿਨਾਂ ਪਿੱਛੇ ਵੇਖਿਆਂ ਪਾਗਲਾਂ ਵਾਂਗੂੰ ਰੋੜ੍ਹਦੇ ਆਏ ਹਾਂ, ਅਸੀਂ ਆਪਣੀ ਧਰਤੀ ਦਾ ਰਸ ਚੂਸ ਲਿਆ ਹੈ, ਮੂਰਖਤਾ ਭਰੇ 'ਧਰਤੀ ਵਿਚਲੇ ਸਾਗਰਾਂ' ਨਾਲ ਵਿਸ਼ਾਲ ਮੈਦਾਨਾਂ ਨੂੰ ਵਿੰਨ੍ਹ ਦਿੱਤਾ ਹੈ ਅਤੇ ਉਦਯੋਗੀ ਕੇਂਦਰਾਂ ਦੁਆਲੇ ਵਿਹਲੀ ਧਰਤੀ ਦੀ ਮਿੱਟੀ ਨੂੰ ਦੂਸ਼ਿਤ ਕਰ ਦਿੱਤਾ ਹੈ ਪਰ ਅਜੇ ਵੀ ਸਮਾਂ ਹੈ, ਅਜੇ ਵੀ ਬਹੁਤ ਕੁਝ ਅਸੀਂ ਮੈਲਾ ਨਹੀਂ ਕਰ ਸਕੇ। ਕੁਝ ਅਕਲ ਕਰੀਏ, ਆਪਣਾ ਰਸਤਾ ਬਦਲੀਏ।

### 4. ਰੂਸ ਦਾ ਉਤਰ ਪੂਰਬੀ ਇਲਾਕਾ

ਇੱਥੇ ਸਾਡੇ ਲਈ ਆਸ ਦੀ ਇਕ ਕਿਰਨ ਬਾਕੀ ਹੈ। ਇਕ ਖਾਸੀਅਤ ਹੈ, ਉਪਰ



ਦਸੇ ਵਿਦਵਾਨਾਂ ਦੀਆਂ ਦਲੀਲਾਂ ਵਿੱਚ ਇਕ ਛੋਟ ਹੈ ਕਿ ਸਾਰੀਆਂ ਕੌਮਾਂ ਦੀ ਸਰਬੋਤਮ ਸੰਪਤੀ ਧਰਤੀ ਹੈ। ਨਵੀਆਂ ਬਸਤੀਆਂ ਵਸਾਉਣ ਲਈ ਖੁੱਲ੍ਹੀ ਧਰਤੀ, ਜੀਵ-ਗੋਲੇ ਦੇ ਵਿਸਥਾਰ ਵਜੋਂ ਧਰਤੀ, ਸਾਡੇ ਡੂੰਘੇ ਦੱਬੇ ਵਸੀਲਿਆਂ ਦੇ ਪਰਦੇ ਵਜੋਂ ਅਤੇ ਪੈਦਾਵਾਰ ਦੇਣ ਵਾਲੀ ਮਿੱਟੀ ਵਜੋਂ। ਉਂਝ ਧਰਤੀ ਦੀ ਉਪਜਾਊ ਸ਼ਕਤੀ ਬਾਰੇ ਅੰਦਾਜ਼ੇ ਵੀ ਕਾਫ਼ੀ ਨਿਰਾਸ਼ਾ-ਜਨਕ ਹਨ। ਦੁਨੀਆ ਦੇ ਸਮੁੱਚੇ ਧਰਤੀ ਦੇ ਵਸੀਲੇ ਅਤੇ ਉਪਜਾਊ ਸ਼ਕਤੀ ਦਾ ਕੋਈ ਸੰਭਵ ਵਾਧਾ ਸਾਲ ਦੋ ਹਜ਼ਾਰ ਤੱਕ ਖ਼ਤਮ ਹੋ ਜਾਵੇਗਾ। ਤੇ ਜੇ ਜ਼ਰਾਇਤੀ ਪੈਦਾਵਾਰ ਦੂਣੀ ਵੀ ਕਰ ਲਈ ਜਾਏ, ਸਾਡੇ ਸਾਂਝੇ ਫ਼ਾਰਮਾਂ 'ਚ ਨਹੀਂ, ਸਾਡੇ ਕੋਲੋਂ ਇਹ ਕਿੱਥੇ ਹੋ ਸਕਦਾ ਹੈ? ਫਿਰ ਵੀ ਸਾਰੀ ਧਰਤੀ ਦੀ ਔਸਤ ਉਪਜਾਊ ਸ਼ਕਤੀ ਮਸਾਂ ਸਾਲ 2030 ਤੱਕ ਹੀ ਰਹਿ ਸਕੇਗੀ। ਪਰ ਚਾਰ ਖ਼ੁਸ਼ ਕਿਸਮਤ ਮੁਲਕਾਂ ਕੋਲ ਅਜੇ ਵੀ ਕੁਆਰੀ ਧਰਤੀ ਦੇ ਵਿਸ਼ਾਲ ਭੰਡਾਰ ਮੌਜੂਦ ਹਨ। ਇਹ ਦੇਸ਼ ਹਨ ਰੂਸ (ਮੈਂ ਇਹ ਭੁਲੇਖੇ ਨਾਲ ਨਹੀਂ ਕਹਿ ਗਿਆ, ਮੇਰਾ ਮਤਲਬ ਆਰ. ਐਸ. ਐਫ. ਐਸ. ਆਰ. ਹੀ ਹੈ) ਆਸਟਰੇਲੀਆ, ਕੈਨੇਡਾ ਅਤੇ ਬ੍ਰਾਜ਼ੀਲ।

ਅਤੇ ਇਹੀ ਹੈ ਸਮਾਂ ਬਚਾਉਣ ਲਈ ਅਤੇ ਮੁਕਤੀ ਪ੍ਰਾਪਤ ਕਰਨ ਲਈ ਸਾਡੇ ਕੋਲ ਇਕ ਰਸਤਾ। ਸਾਡੇ ਉਤਰ-ਪੂਰਬ ਦੇ ਵਿਸ਼ਾਲ ਮੈਦਾਨ ਜਿਨ੍ਹਾਂ ਨੂੰ ਅਸੀਂ ਆਪਣੀ ਢਿੱਲ ਕਾਰਨ ਪਿਛਲੀਆਂ ਚਾਰ ਸਦੀਆਂ ਵਿੱਚ ਤਬਾਹ ਨਹੀਂ ਕਰ ਸਕੇ, ਇਸ ਇਲਾਕੇ ਨੂੰ ਅਸੀਂ ਨਵੇਂ ਸਿਰਿਓਂ ਉਸਾਰ ਸਕਦੇ ਹਾਂ। ਬੇਸਮਝ, ਨਿਗਲ ਜਾਣ ਵਾਲੀ ਉਨਤੀ ਦੀ ਸੱਭਿਅਤਾ ਰਾਹੀਂ ਨਹੀਂ ਸਗੋਂ ਇਕ ਸਥਿਰ ਆਰਥਕਤਾ ਕਾਇਮ ਕਰਕੇ ਅਤੇ ਉੱਥੇ ਲੋਕਾਂ ਨੂੰ ਪਹਿਲੀ ਵਾਰ ਉਸ ਆਰਥਕਤਾ ਦੇ ਕੰਮਾਂ ਅਤੇ ਲੋੜਾਂ ਅਨੁਸਾਰ ਵਸਾ ਕੇ। ਇਹ ਖੁੱਲ੍ਹੇ ਮੈਦਾਨ ਇਸ ਗੱਲ ਦਾ ਪ੍ਰਤੀਕ ਹਨ ਕਿ ਪੱਛਮੀ ਸੱਭਿਅਤਾ ਦੇ ਸਰਵਜਨਕ ਖਾਤਮੇ ਵਿੱਚੋਂ ਰੂਸ ਬਚ ਜਾਵੇਗਾ। ਸਾਡੇ ਨੇੜੇ ਬਹੁਤ ਸਾਰੇ ਮੈਦਾਨ ਹਨ ਜਿਨ੍ਹਾਂ ਨੂੰ ਅਸੀਂ ਸਾਂਝੇ ਫਾਰਮਾਂ ਦੇ ਨਾਂ ਹੇਠ ਬੇ-ਧਿਆਨੀ ਨਾਲ ਗੁਆ ਦਿੱਤਾ ਹੈ। ਸਿਧਾਂਤਕ ਪੂਰਬ ਧਾਰਨਾ ਨੂੰ ਪਾਸੇ ਛੱਡ ਕੇ ਸਤਾਲੀਪਿਨ ਨੂੰ ਚੇਤੇ ਕਰੀਏ ਅਤੇ ਉਸਦੀ ਗੱਲ ਦਾ ਮੁੱਲ ਪਾਈਏ। ਰਾਜ ਦੀ ਸੰਸਦ ਵਿੱਚ 1908 ਦੇ ਸਾਲ ਉਸਨੇ ਭਵਿੱਖਬਾਣੀ ਕੀਤੀ ਸੀ: 'ਧਰਤੀ ਭਵਿੱਖ ਵਿੱਚ ਸਾਡੀ ਸ਼ਕਤੀ ਦੀ ਜ਼ਾਮਨ ਹੈ, ਧਰਤੀ ਹੀ ਰੂਸ ਹੈ।' ਅਤੇ ਅਮੂਰ ਰੇਲਵੇ ਬਾਰੇ ਉਸਨੇ ਕਿਹਾ ਸੀ, 'ਜੇ ਅਸੀਂ ਆਪਣੀ ਕੁੰਭਕਰਨੀ ਨੀਂਦ ਵਿੱਚ ਗੁਆਚੇ ਰਹੇ ਤਾਂ ਸਾਡੀ ਧਰਤੀ ਦੀਆਂ ਰਗਾਂ ਵਿੱਚ ਵਿਦੇਸ਼ੀ ਲਹੂ ਦੌੜਨ ਲੱਗ ਪਵੇਗਾ ਅਤੇ ਸਾਡੇ ਜਾਗਣ ਤੱਕ ਇਹ ਜ਼ਮੀਨ ਸਿਰਫ਼ ਨਾਂ ਦੀ ਹੀ ਰੂਸੀ ਰਹਿ ਜਾਵੇਗੀ।'

ਅੱਜ ਚੀਨ ਨਾਲ ਸਾਡੀ ਟੱਕਰ ਕਾਰਨ ਇਹ ਖਤਰਾ ਵਧਦਾ ਜਾ ਰਿਹਾ ਹੈ ਅਤੇ ਸਾਰੇ ਸਾਇਬੇਰੀਆ ਨੂੰ ਹੀ ਆਪਣੀ ਲਪੇਟ ਵਿੱਚ ਲੈ ਰਿਹਾ ਹੈ। ਦੋਵੇਂ ਖਰੇ ਘੁਲੇ-ਮਿਲੇ ਹੋਏ ਹਨ ਪਰ ਖ਼ੁਸ਼ਕਿਸਮਤੀ ਨਾਲ ਅਸੀਂ ਇੱਕੋ ਦਵਾਈ ਨਾਲ ਦੋਹਾਂ ਬੀਮਾਰੀਆਂ ਤੋਂ ਮੁਕਤ

ਹੋ ਸਕਦੇ ਹਾਂ। ਮਰੇ ਹੋਏ ਸਿਧਾਂਤ ਨੂੰ, ਜਿਹੜਾ ਸਾਨੂੰ ਫ਼ੌਜੀ ਅਤੇ ਆਰਥਕ ਤੌਰ ਤੇ ਤਬਾਹ ਕਰਨ ਤੇ ਤੁਲਿਆ ਹੋਇਆ ਹੈ ਵਗਾਹ ਮਾਰੀਏ। ਸਾਨੂੰ ਚਾਹੀਦਾ ਹੈ ਕਿ ਅਸੀਂ ਵਿਸ਼ਵ ਵਿਆਪੀ 'ਮਿਸ਼ਨ' ਗਲੋਂ ਲਾਹ ਕੇ ਸਾਰਾ ਧਿਆਨ ਉਤਰ-ਪੂਰਬੀ ਰੂਸ ਨੂੰ (ਸਥਿਰ ਅਨ-ਵਿਕਾਸੀ ਆਰਥਕਤਾ ਤੇ ਆਧਾਰਿਤ) ਆਬਾਦ ਕਰਨ ਵੱਲ ਲਾਈਏ। ਉਤਰ-ਪੂਰਬ ਵਿੱਚ ਯੋਰਪੀ ਹਿੱਸੇ ਦਾ ਉਤਰ ਅਤੇ ਸਾਇਬੇਰੀਆ ਦੀ ਪਹਾੜੀ-ਲੜੀ ਸ਼ਾਮਲ ਹਨ। ਅਸੀਂ ਪੱਛਮੀ ਦੇਸ਼ਾਂ ਦੀ ਤਬਾਹੀ ਦੀਆਂ ਆਸਾਂ ਨਾ ਰੱਖੀਏ ਭਾਵੇਂ ਇਹ ਸ਼ਾਇਦ ਆਉਣ ਹੀ ਵਾਲੀ ਹੈ। ਇਹ ਆਸਾਂ ਉਵੇਂ ਹੀ ਧੋਖਾ ਖਾ ਸਕਦੀਆਂ ਹਨ ਜਿਵੇਂ 1940 ਵਿੱਚ ਚੀਨ ਤੇ ਲਾਈਆਂ ਸਾਡੀਆਂ ਆਸਾਂ। ਪੱਛਮ ਵਿੱਚ ਨਵੀਆਂ ਸਮਾਜਿਕ ਪ੍ਰਣਾਲੀਆਂ ਪੈਦਾ ਹੋ ਸਕਦੀਆਂ ਹਨ ਜਿਹੜੀਆਂ ਹੁਣ ਵਾਲੀਆਂ ਸਰਕਾਰਾਂ ਨਾਲੋਂ ਵੀ ਵਧੇਰੇ ਗੈਰ-ਦੋਸਤਾਨਾ ਸਾਬਤ ਹੋਣ। ਅਰਬਾਂ ਨੂੰ ਵੀ ਉਨ੍ਹਾਂ ਦੀ ਕਿਸਮਤ ਤੇ ਛੱਡ ਦੇਈਏ, ਉਨ੍ਹਾਂ ਕੋਲ ਇਸਲਾਮ ਜੁ ਹੈ, ਉਹ ਆਪਣਾ ਪ੍ਰਬੰਧ ਆਪ ਕਰ ਲੈਣਗੇ। ਦੱਖਣੀ ਅਮਰੀਕਾ ਨੂੰ ਵੀ ਇਕੱਲਾ ਛੱਡ ਦੇਈਏ, ਉਸਨੂੰ ਕੋਈ ਹੜੱਪ ਨਹੀਂ ਕਰਨ ਲੱਗਾ। ਅਫ਼ਰੀਕਾ ਨੂੰ ਵੀ ਆਪਣੀ ਸੁਤੰਤਰ ਸੜਕ ਅਤੇ ਸੱਭਿਅਤਾ ਆਪੇ ਬਨਾਉਣ ਦੇਈਏ, ਸਿਰਫ਼ ਇਹ ਸ਼ੁਭ ਇਛਾਵਾਂ ਦਿੰਦੇ ਹੋਏ ਕਿ ਉਹ ਵੀ 'ਬੇਰੋਕ-ਉਨਤੀ' ਦੀਆਂ ਗਲਤੀਆਂ ਨਾ ਦੁਹਰਾਏ। ਅੱਧੀ ਸਦੀ ਤੋਂ ਅਸੀਂ ਸੰਸਾਰ ਦੀ ਕ੍ਰਾਂਤੀ ਵਿੱਚ ਰੁਝੇ ਰਹੇ ਹਾਂ ਅਤੇ ਅਸੀਂ ਪੂਰਬੀ ਯੋਰਪ ਅਤੇ ਹੋਰ ਮਹਾਂਦੀਪਾਂ ਵਿੱਚ ਆਪਣਾ ਪ੍ਰਭਾਵ ਵਧਾਇਆ ਹੈ, ਅਸੀਂ ਰੁੱਝੇ ਰਹੇ ਹਾਂ ਸਿਧਾਂਤਕ ਕੰਮਾਂ ਅਨੁਸਾਰ ਜ਼ਰਾਇਤ ਵਿੱਚ ਸੁਧਾਰ ਕਰਨ ਵਿੱਚ, ਭੂਮੀ-ਪਤੀ ਸ਼ਰੇਣੀ ਦੇ ਖਾਤਮੇ ਵਿੱਚ, ਇਸਾਈ ਧਰਮ ਅਤੇ ਨੈਤਿਕਤਾ ਨੂੰ ਪੁੱਟਣ ਵਿੱਚ, ਪੁਲਾੜ ਦੌੜ ਦੇ ਬੇਕਾਰ ਵਿਖਾਵੇ ਵਿੱਚ ਆਪਣੇ ਆਪ ਨੂੰ ਅਤੇ ਦੂਜਿਆਂ ਨੂੰ ਹਥਿਆਰਬੰਦ ਕਰਨ ਵਿੱਚ ਅਸੀਂ ਸਭ ਕੁਝ ਕੀਤਾ ਹੈ, ਸਿਰਫ਼ ਦੇਸ਼ ਦੀ ਮੁੱਖ ਸੰਪਤੀ, ਉਤਰ ਪੂਰਬ ਨੂੰ ਵਿਕਸਤ ਨਹੀਂ ਕੀਤਾ, ਉਸ ਵੱਲ ਧਿਆਨ ਨਹੀਂ ਦਿੱਤਾ। ਸਾਡੇ ਲੋਕਾਂ ਨੇ ਪੁਲਾੜ ਵਿੱਚ ਜਾ ਕੇ ਨਹੀਂ ਰਹਿਣਾ, ਨਾ ਹੀ ਦੱਖਣ ਪੂਰਬੀ ਏਸ਼ੀਆ ਵਿੱਚ ਅਤੇ ਨਾ ਹੀ ਦੱਖਣੀ ਅਮਰੀਕਾ ਵਿੱਚ: ਸਾਡੀ ਆਸ ਅਤੇ ਸਾਡਾ ਭੰਡਾਰ ਤਾਂ ਸਾਇਬੇਰੀਆ ਅਤੇ ਉਤਰੀ ਰੂਸ ਹੀ ਹਨ।

ਕਿਹਾ ਜਾ ਸਕਦਾ ਹੈ ਕਿ ਉਥੇ ਵੀ ਅਸੀਂ ਬਹੁਤ ਕੁਝ ਕੀਤਾ ਹੈ, ਬਹੁਤ ਕੁਝ ਉਸਾਰਿਆ ਹੈ, ਪਰ ਅਸਲ ਵਿੱਚ ਅਸੀਂ ਬਣਾਇਆ ਘੱਟ ਹੈ ਅਤੇ ਲੋਕਾਂ ਨੂੰ ਤਬਾਹ ਵਧੇਰੇ ਕੀਤਾ ਹੈ ਜਿਵੇਂ ਕਿ ਸਾਲੇਖਰਦ ਤੋਂ ਇਗਾਰਕਾ ਵੱਲ ਦਾ 'ਮ੍ਰਿਤੂ ਮਾਰਗ' ਸੀ ਪਰ ਉਨ੍ਹਾਂ ਜੇਲ੍ਹ-ਕੈਂਪਾਂ ਦੀਆਂ ਕਹਾਣੀਆਂ ਵਿੱਚ ਕਾਹਨੂੰ ਪੈਣਾ ਹੈ। ਅਸਾਂ ਬਾਈਕਾਲ ਝੀਲ ਦੁਆਲੇ ਰੇਲਵੇ ਲਾਈਨ ਬਣਾਈ, ਇਸ ਵਿੱਚ ਹੜ੍ਹ ਆ ਗਿਆ, ਅਸਾਂ ਬਿਨਾਂ ਸੋਚੇ ਸਮਝੇ ਪਹਾੜਾਂ ਵਿੱਚੋਂ 'ਬਾਈਪਾਸ ' ਬਣਾਇਆ ਜਿਸ ਨਾਲ ਆਲੇ-ਦੁਆਲੇ ਦੀਆਂ ਝਾੜੀਆਂ ਨੂੰ ਲੂਹ ਦਿੱਤਾ ਅਤੇ ਬਾਈਕਾਲ ਝੀਲ ਅਤੇ ਸੇਲਿੰਗਾ ਨਦੀ ਤੇ ਗੁੱਦੇ ਦੇ



ਕਾਰਖਾਨੇ ਲਾਏ ਜਿਨ੍ਹਾਂ ਨੇ ਝਟਪਟ ਮੁਨਾਫ਼ਾ ਤਾਂ ਦਿੱਤਾ ਪਰ ਜ਼ਹਿਰ ਵੀ ਫੈਲਾਇਆ। ਕਾਸ਼ ਅਸੀਂ ਕੁਝ ਚਿਰ ਉਡੀਕ ਲੈਂਦੇ। ਵੀਹਵੀਂ ਸਦੀ ਦੇ ਵਿਕਾਸ ਦੀ ਚਾਲ ਸਾਹਮਣੇ ਅਸਾਂ ਉੱਤਰ-ਪੱਛਮ ਵਿੱਚ ਬਹੁਤਾ ਕੁਝ ਨਹੀਂ ਕੀਤਾ। ਪਰ ਅੱਜ ਅਸੀਂ ਆਪਣੇ ਆਪ ਨੂੰ ਖ਼ੁਸ਼ਕਿਸਮਤ ਕਹਿ ਸਕਦੇ ਹਾਂ ਕਿ ਸੋਚ ਸਮਝ ਕੇ ਮੁੱਢ ਤੋਂ ਹੀ ਸਥਿਰ ਆਰਥਕਤਾ ਦੇ ਨੇਮਾਂ ਅਨੁਸਾਰ ਅਸੀਂ ਸਭ ਕੁਝ ਉਸਾਰ ਸਕਦੇ ਹਾਂ। ਅੱਜ ਤੱਕ ਜੋ ਕੁਝ ਉੱਥੇ ਹੋਇਆ ਹੈ ਉਸਦੀ ਘਟ ਮਾਤਰਾ ਬੜੀ ਸੰਤੋਖਜਨਕ ਹੈ ਪਰ ਜੇ ਇੰਝ ਹੀ ਚਲਦਾ ਰਿਹਾ ਤਾਂ ਤਬਾਹੀ ਵੀ ਮਚ ਸਕਦੀ ਹੈ।

ਅਤੇ ਕਿਸਮਤ ਦੀ ਖੇਡ ਵੇਖੋ। ਅੱਧੀ ਸਦੀ ਤੋਂ, 1920 ਤੋਂ ਅਸੀਂ ਮਾਣ ਨਾਲ (ਅਤੇ ਠੀਕ ਹੀ) ਆਪਣੇ ਕੁਦਰਤੀ ਸੋਮਿਆਂ ਦੇ ਨੇੜੇ ਕਿਸੇ ਵਿਦੇਸ਼ੀ ਨੂੰ ਨਹੀਂ ਆਉਣ ਦਿੱਤਾ, ਜਾਪਦਾ ਸੀ ਕਿ ਇਹ ਉਭਰਦੀ ਰਾਸ਼ਟਰੀਅਤਾ ਦੇ ਅਧੀਨ ਸੀ। ਅਸੀਂ ਲੜਖੜਾਂਦੇ ਤੁਰਦੇ ਗਏ ਅਤੇ ਸਮਾਂ ਨਸ਼ਟ ਕਰਦੇ ਗਏ। ਹੁਣ ਅਚਾਨਕ ਜਦੋਂ ਇਹ ਪਤਾ ਲੱਗਾ ਹੈ ਕਿ ਦੁਨੀਆ ਦੇ ਸ਼ਕਤੀ ਦੇ ਵਸੀਲੇ ਮੁਕਣ ਵਾਲੇ ਹਨ, ਸਾਡੇ ਵਰਗੀ ਵਿਸ਼ਾਲ ਸਨਅਤੀ ਸ਼ਕਤੀ ਨੇ ਕਿਸੇ ਕਮੀਨੇ ਪੱਛੜੇ ਦੇਸ਼ ਵਾਂਗ ਵਿਦੇਸ਼ੀਆਂ ਨੂੰ ਖਣਿਜ ਭੰਡਾਰ ਪੁੱਟਣ ਲਈ ਸਦਿਆ ਹੈ ਅਤੇ ਇਸਦੀ ਕੀਮਤ ਵਜੋਂ ਇਹ ਸੁਝਾ ਦਿੱਤਾ ਹੈ ਕਿ ਉਹ ਇਸ ਅਮੁਲ ਖ਼ਜ਼ਾਨੇ ਦਾ ਹਿੱਸਾ ਲੈ ਜਾਵੇ। ਅਸੀਂ ਸਾਇਬੇਰੀਆ ਦੀ ਕੁਦਰਤੀ ਗੈਸ ਦੇਣੀ ਕੀਤੀ ਹੈ ਜਿਸ ਲਈ ਦਸਾਂ ਪੰਦਰਾਂ ਸਾਲਾਂ ਨੂੰ ਹੀ ਸਾਡੇ ਬੱਚੇ ਸਾਨੂੰ ਗ਼ੈਰ ਜ਼ਿੰਮੇਵਾਰ, ਫ਼ਜ਼ੂਲ-ਖਰਚੀਲੇ ਕਹਿਕੇ ਭੰਡਣਗੇ। ਜੇ ਕਿਤੇ ਸਾਡੇ ਉਦਯੋਗ, ਸਿਧਾਂਤ ਦੀਆਂ ਨੀਹਾਂ ਤੇ ਨਾ ਉਸਾਰੇ ਗਏ ਹੁੰਦੇ ਤਾਂ ਸਾਡੇ ਕੋਲ ਇਸ ਵਟਾਂਦਰੇ ਲਈ ਹੋਰ ਬਹੁਤ ਵਧੀਆ ਚੀਜ਼ਾਂ ਹੁੰਦੀਆਂ। ਇਕ ਵਾਰ ਫਿਰ ਸਿਧਾਂਤ ਹੀ ਸਾਡੀ ਕੌਮ ਦੇ ਰਾਹ ਵਿੱਚ ਰੋੜਾ ਬਣਿਆ ਹੈ।

ਅਸੀਂ ਆਪਣੀ ਅਧੀ ਵਸੋਂ ਗੁਆ ਚੁਕੇ ਹਾਂ

ਮੈਂ ਸਮਝਦਾ ਹਾਂ ਕਿ ਵੀਹਵੀਂ ਸਦੀ ਵਿੱਚ ਕਿਸੇ ਹੋਰ ਕੌਮ ਨੇ ਸਾਡੇ ਜਿੰਨੇ ਦੁੱਖ ਨਹੀਂ ਉਠਾਏ, ਨਹੀਂ ਤਾਂ ਮੈਂ ਸੰਸਾਰ ਵਿਆਪੀ ਕਠਨਾਈ ਦੇ ਹੁੰਦਿਆਂ ਸਿਰਫ਼ ਰੂਸੀਆਂ ਨੂੰ ਹੀ ਬਚਾਉਣ ਵਾਲੀ ਨੀਤੀ ਨੂੰ ਜਾਇਜ਼ ਨਾ ਸਮਝਦਾ, ਦੋਹਾਂ ਸੰਸਾਰ ਯੁਧਾਂ ਦੀ ਕੀਮਤ ਤਾਰਨ ਤੋਂ ਇਲਾਵਾ ਅੰਦਰੂਨੀ ਝਗੜੇ ਅਤੇ ਬਦਅਮਨੀ ਰਾਹੀਂ ਹੀ, ਰਾਜਸੀ ਅਤੇ ਆਰਥਕ 'ਜਮਾਤੀ' ਖ਼ਾਤਮੇ ਦੇ ਨਤੀਜੇ ਵਜੋਂ ਅਸੀਂ 6,60,00000 (ਛੇ ਕਰੋੜ ਸੱਠ ਲੱਖ) ਲੋਕ ਗੁਆ ਚੁਕੇ ਹਾਂ ! ਇਹ ਹਿਸਾਬ ਲੈਨਿਨਗਰਾਦ ਦੇ ਰਹਿ ਚੁੱਕੇ ਸਟੈਟਿਸਟਿਕਸ ਦੇ ਪ੍ਰੋਫ਼ੈਸਰ ਆਈ.ਏ. ਕਰਗਾਨੋਵ ਨੇ ਲਾਇਆ ਹੈ ਅਤੇ ਤੁਸੀਂ ਜਦੋਂ ਚਾਹੇ ਇਸ ਦੀ ਪੜਤਾਲ ਕਰ ਸਕਦੇ ਹੋ। ਮੈਂ ਅੰਕੜਿਆਂ ਦਾ ਮਾਹਿਰ ਨਹੀਂ, ਮੈਂ ਉਪਰੋਕਤ ਗਿਣਤੀ ਨੂੰ ਤਸਦੀਕ ਕਰਨ ਜੋਗਾ ਨਹੀਂ, ਅਤੇ ਉਂਝ ਵੀ ਇਹ ਹਿਸਾਬ ਅਸਿਧੇ ਢੰਗ ਨਾਲ ਕੀਤਾ ਗਿਆ ਹੈ, ਕਿਉਂਕਿ ਮੇਰੇ ਦੇਸ਼ ਵਿੱਚ ਤਾਂ ਸਾਰੇ ਅੰਕੜੇ ਗੁਪਤ ਰੱਖੇ ਜਾਂਦੇ ਹਨ। ਪਰ ਇਹ

ਸੱਚ ਹੈ ਕਿ ਦਸ ਕਰੋੜ ਲੋਕ ਖ਼ਤਮ ਹੋ ਚੁੱਕੇ ਹਨ, ਪੂਰੇ ਦਸ ਕਰੋੜ, ਜਿਵੇਂ ਦੋਸਤੋਵਸਕੀ ਨੇ ਭਵਿੱਖਬਾਣੀ ਕੀਤੀ ਸੀ। ਲੜਾਈਆਂ ਸਮੇਤ ਅਸੀਂ ਇਸ ਵੇਲੇ ਹੋ ਸਕਦੀ ਵਸੋਂ ਦਾ ਤੀਜਾ ਹਿੱਸਾ ਅਤੇ ਹੁਣ ਦੀ ਅਸਲੀ ਵਸੋਂ ਦਾ ਅੱਧ ਗੁਆ ਚੁਕੇ ਹਾਂ। ਹੋਰ ਕਿਹੜੀ ਕੌਮ ਨੇ ਏਡੀ ਕੁਰਬਾਨੀ ਦਿੱਤੀ ਹੈ ? ਅਜਿਹੇ ਨੁਕਸਾਨਾਂ ਤੋਂ ਬਾਅਦ ਜਿਵੇਂ ਕਿਸੇ ਨਾਕਾਰਾ ਬੰਦੇ ਨੂੰ ਸਖ਼ਤ ਬੀਮਾਰੀ ਪਿੱਛੋਂ ਕੁਝ ਆਰਾਮ ਦਾ ਸਮਾਂ ਦਿੱਤਾ ਜਾਂਦਾ ਹੈ, ਅਸੀਂ ਵੀ ਕੁਝ ਚੈਨ ਦੇ ਅਧਿਕਾਰੀ ਹਾਂ। ਅਸੀਂ ਆਪਣੇ ਜ਼ਖ਼ਮ ਰਾਜ਼ੀ ਕਰਨੇ ਹਨ, ਆਪਣੇ ਰਾਸ਼ਟਰੀ ਸਰੀਰ ਅਤੇ ਰਾਸ਼ਟਰੀ ਆਤਮਾ ਦਾ ਇਲਾਜ ਕਰਨਾ ਹੈ।

ਸਾਰੀ ਦੁਨੀਆ ਦੇ ਫਿਕਰਾਂ ਵਿੱਚ ਰੁਝਣ ਤੋਂ ਪਹਿਲਾਂ ਆਪਣੀ ਪੀੜ੍ਹੀ ਹੇਠ ਸੋਟਾ ਫੇਰਨ ਲਈ ਸ਼ਕਤੀ, ਸੂਝ ਪੈਦਾ ਕਰੀਏ। ਤੇ ਫਿਰ ਕਿੰਨਾ ਚੰਗਾ ਮੌਕਾ-ਮੇਲ ਹੈ ਕਿ ਇਸ ਨਾਲ ਬਾਕੀ ਦੁਨੀਆ ਨੂੰ ਵੀ ਲਾਭ ਹੀ ਪਹੁੰਚੇਗਾ।

ਇਕ ਹੋਰ ਇਖਲਾਕੀ ਇਤਰਾਜ਼ ਉਠਾਇਆ ਜਾ ਸਕਦਾ ਹੈ ਕਿ ਸਾਡਾ ਉਤਰ-ਪੂਰਬ ਪੂਰੀ ਤਰ੍ਹਾਂ ਰੂਸ ਦੀ ਮਲਕੀਅਤ ਨਹੀਂ, ਕਿ ਇਸਨੂੰ ਜਿਤਣਾ ਇਕ ਇਤਿਹਾਸਕ ਪਾਪ ਸੀ। ਬਹੁਤ ਸਾਰੇ ਸਥਾਨਕ ਵਾਸੀ ਹੂੰਝ ਦਿੱਤੇ ਗਏ ਪਰ ਸਾਡੇ ਹੁਣ ਦੇ ਸਵੈ-ਖਾਤਮੇ ਸਾਹਮਣੇ ਉਹ ਕੁਝ ਵੀ ਨਹੀਂ ਸਨ। ਹਾਂ ਇੰਝ ਹੀ ਹੋਇਆ, ਗੱਲ ਸੋਲ੍ਹਵੀਂ ਸਦੀ ਦੀ ਹੈ ਪਰ ਇਸ ਸੰਬੰਧੀ ਹੁਣ ਅਸੀਂ ਕੁਝ ਨਹੀਂ ਕਰ ਸਕਦੇ। ਉਦੋਂ ਤੋਂ ਲੈ ਕੇ ਇਹ ਵਿਸ਼ਾਲ ਇਲਾਕੇ ਤਕਰੀਬਨ ਵਸੋਂ-ਰਹਿਤ ਹੀ ਰਹੇ ਹਨ।

ਮਰਦਮ ਸ਼ੁਮਾਰੀ ਅਨੁਸਾਰ ਉਤਰ ਵਿੱਚ ਕੁਲ ਇਕ ਲੱਖ ਅਠਾਈ ਹਜ਼ਾਰ ਲੋਕ ਰਹਿੰਦੇ ਹਨ ਅਤੇ ਇਹ ਦੂਰ ਦੂਰ ਤੱਕ ਖਿੰਡੇ ਹੋਏ ਹਨ। ਜੇ ਅਸੀਂ ਉਤਰ ਨੂੰ ਖੋਲ੍ਹ ਦੇਈਏ ਤਾਂ ਉੱਥੇ ਕੋਈ ਭੀੜ ਨਹੀਂ ਹੋਣ ਲੱਗੀ। ਸਗੋਂ ਅਸੀਂ ਹੀ ਉਨ੍ਹਾਂ ਦਾ ਜੀਵਨ ਢੰਗ ਅਤੇ ਉਨ੍ਹਾਂ ਦੀ ਹੋਂਦ ਕਾਇਮ ਰੱਖ ਰਹੇ ਹਾਂ, ਉਹ ਆਪਣੀ ਵੱਖਰੀ ਕਿਸਮਤ ਨਹੀਂ ਬਣਾਉਣਾ ਚਾਹੁੰਦੇ ਅਤੇ ਨਾ ਹੀ ਬਣਾ ਸਕਦੇ ਹਨ। ਦੇਸ਼ ਦੀਆਂ ਨਸਲੀ ਸਮੱਸਿਆਵਾਂ ਵਿੱਚ ਇਹ ਸਭ ਤੋਂ ਛੋਟੀ ਹੈ, ਨਾ ਹੋਣ ਦੇ ਬਰਾਬਰ।

ਸੋ ਸਾਡੇ ਬਚਾਅ ਦਾ ਇਕ ਰਸਤਾ ਹੈ ਤੇ ਜਿੰਨੀ ਛੇਤੀ ਅਸੀਂ ਇਸਨੂੰ ਅਪਣਾ ਲਈਏ ਚੰਗਾ ਹੈ। ਅਸੀਂ ਦੂਰ ਦੇ ਮਹਾਂਦੀਪਾਂ ਵੱਲੋਂ ਇੱਥੋਂ ਤੱਕ ਕਿ ਯੋਰਪ ਅਤੇ ਆਪਣੇ ਦੇਸ਼ ਦੇ ਦੱਖਣ ਵੱਲੋਂ ਵੀ ਧਿਆਨ ਹਟਾ ਕੇ ਰਾਸ਼ਟਰੀ ਸਰਗਰਮੀਆਂ ਦਾ ਕੇਂਦਰ ਉਤਰ-ਪੂਰਬ ਨੂੰ ਬਣਾਈਏ ਅਤੇ ਯੁਵਕਾਂ ਦੀਆਂ ਆਸਾਂ ਵੀ ਇਸਨੂੰ ਆਬਾਦ ਕਰਨ ਵੱਲ ਕੇਂਦਰਿਤ ਕਰੀਏ। ਜ਼ਾਹਿਰ ਹੈ ਕਿ ਇਸ ਤਬਦੀਲੀ ਨਾਲ ਆਖਿਰ ਪੂਰਬੀ ਯੋਰਪ ਦਾ ਸਾਡਾ ਪਹਿਰਾ ਹਟਾਉਣਾ ਪਵੇਗਾ ਅਤੇ ਨਾ ਹੀ ਇਹ ਸੁਆਲ ਪੈਦਾ ਹੁੰਦਾ ਹੈ ਕਿ ਅਸੀਂ ਜ਼ਬਰਦਸਤੀ ਕਿਸੇ ਗੁਆਂਢੀ ਦੇਸ਼ ਨੂੰ ਆਪਣੇ ਰਸਿਆਂ ਵਿੱਚ ਜਕੜ ਛਡੀਏ।



## 5. ਬਾਹਰਲਾ ਨਹੀਂ ਅੰਦਰਲਾ ਵਿਕਾਸ

ਧਿਆਨ ਅਤੇ ਯਤਨਾਂ ਦੇ ਕੇਂਦਰ ਦੀ ਇਹ ਤਬਦੀਲੀ ਸਿਰਫ਼ ਭੂਗੋਲਿਕ ਤੌਰ ਤੇ ਹੀ ਕਾਫੀ ਨਹੀਂ, ਬਾਹਰਲੀਆਂ ਧਰਤੀਆਂ ਤੋਂ ਅੰਦਰਲੀਆਂ ਧਰਤੀਆਂ ਵੱਲ ਵੇਖਣ ਦੇ ਨਾਲ ਨਾਲ ਬਾਹਰਲੀਆਂ ਸਮੱਸਿਆਵਾਂ ਨੂੰ ਛੱਡ ਕੇ ਅੰਦਰਲੀਆਂ ਸਮੱਸਿਆਵਾਂ ਵੱਲ ਧਿਆਨ ਦੇਣਾ ਹੋਵੇਗਾ। ਸਾਡੇ ਲੋਕਾਂ ਦੀ ਹਾਲਤ, ਸਾਡੇ ਪਰਿਵਾਰਾਂ, ਸਾਡੇ ਸਕੂਲਾਂ, ਸਾਡੀ ਕੌਮ, ਸਾਡੀ ਰੂਹ ਅਤੇ ਸਾਡੇ ਜੀਵਨ ਢੰਗ ਦਾ ਇਹ ਤਕਾਜ਼ਾ ਹੈ ਕਿ ਤੁਸੀਂ ਵਿਖਾਵੇ ਨੂੰ ਛੱਡ ਕੇ ਅਸਲੀਅਤ ਵੱਲ ਨਜ਼ਰਾਂ ਕਰੋ।

ਸਾਡੇ ਅਸਮਾਨਾਂ ਵਿਚਲੀ ਕੰਨ-ਪਾੜਵੀਂ ਗਰਜ ਸਾਡੇ ਚੈਨ, ਸਾਡੀ ਨੀਂਦ ਅਤੇ ਸਾਡੇ ਦਿਮਾਗਾਂ ਨੂੰ ਚੂਰ ਚੂਰ ਕਰ ਰਹੀ ਹੈ।

ਅਸੀਂ ਅਖ਼ੀਰ ਤੋਂ ਸ਼ੁਰੂ ਕਰਾਂਗੇ, ਖੇਤੀਬਾੜੀ ਨਾਲ। ਕਿਸ ਤਰ੍ਹਾਂ ਦੀ ਸਵੈ-ਵਿਰੋਧੀ ਗੱਲ ਹੈ, ਮੰਨਣ ਵਿੱਚ ਹੀ ਨਹੀਂ ਆਉਂਦੀ ਕਿ ਏਨੀ ਵੱਡੀ ਫ਼ੌਜੀ ਸ਼ਕਤੀ ਅਤੇ ਵਿਦੇਸ਼ ਨੀਤੀ ਵਿੱਚ ਏਨੀਆਂ ਮਹਾਨ ਜਿੱਤਾਂ ਪ੍ਰਾਪਤ ਕਰਨ ਵਾਲੀ ਸ਼ਕਤੀ ਆਰਥਕਤਾ ਵਿੱਚ ਏਨੀ ਬੁਰੀ ਤਰ੍ਹਾਂ ਫੇਲ ਹੋ ਗਈ ਹੋਵੇ। ਅਸਾਂ ਜੋ ਕੁਝ ਪ੍ਰਾਪਤ ਕੀਤਾ ਹੈ, ਦਿਮਾਗ ਨਾਲ ਨਹੀਂ ਸਗੋਂ ਹੱਥਾਂ ਦੀ ਗਿਣਤੀ ਨਾਲ ਕੀਤਾ ਹੈ, ਮਨੁੱਖੀ ਸ਼ਕਤੀ ਦੀ ਫ਼ਜ਼ੂਲ ਖਰਚੀ ਕਰਕੇ। ਅਸੀਂ ਜੋ ਕੁਝ ਵੀ ਪੈਦਾ ਕਰਦੇ ਹਾਂ, ਸਾਨੂੰ ਉਸਦੇ ਮੂਲ ਨਾਲੋਂ ਵਧੇਰੇ ਮਹਿੰਗਾ ਪੈਂਦਾ ਹੈ, ਪਰ ਸਾਡਾ ਰਾਜ ਇਸ ਖਰਚ ਦੀ ਪਰਵਾਹ ਨਹੀਂ ਕਰਦਾ। ਸਾਡੀ 'ਸਿਧਾਂਤਕ ਖੇਤੀਬਾੜੀ' ਦਾ ਸਾਰੀ ਦੁਨੀਆ ਮਖੌਲ ਉਡਾ ਰਹੀ ਹੈ ਅਤੇ ਸੰਸਾਰ ਵਿਆਪੀ ਖੁਰਾਕ ਦੀ ਕਮੀ ਕਾਰਨ ਛੇਤੀ ਹੀ ਅਸੀਂ ਦੁਨੀਆ ਤੇ ਇਕ ਬੋਝ ਵੀ ਬਣ ਜਾਵਾਂਗੇ। ਦੁਨੀਆ ਦੇ ਕਈ ਹਿੱਸਿਆ ਵਿੱਚ ਕਾਲ ਦਾ ਬੋਲ ਬਾਲਾ ਹੈ ਅਤੇ ਬਹੁਤੀ ਵਸੋਂ ਭੂਮੀ ਦੀ ਘਾਟ ਅਤੇ ਬਸਤੀਵਾਦ ਵਿੱਚੋਂ ਨਿਕਲਣ ਨਾਲ ਸੰਬੰਧਤ ਮੁਸ਼ਕਲਾਂ ਕਾਰਨ ਕਾਲ ਦੀ ਇਹ ਸਮੱਸਿਆ ਹੋਰ ਵੀ ਗੰਭੀਰ ਹੋ ਜਾਵੇਗੀ। ਦੂਜੇ ਸ਼ਬਦਾਂ ਵਿੱਚ ਲੋਕ ਅਨਾਜ ਪੈਦਾ ਨਹੀਂ ਕਰ ਸਕਦੇ। ਅਸੀਂ, ਜਿਨ੍ਹਾਂ ਨੂੰ ਪੈਦਾ ਕਰਨ ਦੇ ਕਾਬਲ ਹੋਣਾ ਚਾਹੀਦਾ ਹੈ, ਕਰਦੇ ਨਹੀਂ ਜਾਂ ਫਿਰ ਇਕ ਸਾਲ ਦੇ ਸੋਕੇ ਤੋਂ ਹੀ ਕੰਬ ਉਠਦੇ ਹਾਂ, ਇਹ ਭੁੱਲਕੇ ਕਿ ਖੇਤੀਬਾੜੀ ਦੇ ਇਤਿਹਾਸ ਵਿੱਚ ਸਤ-ਸਤ ਸਾਲਾਂ ਦੀਆਂ ਲਗਾਤਾਰ ਔੜਾਂ ਵੀ ਲੱਗ ਚੁਕੀਆਂ ਹਨ। ਇਸਦਾ ਕਾਰਨ ਕੀ ਹੈ ? ਕਾਰਨ ਇਹ ਹੈ ਕਿ ਅਸੀਂ ਸਮੂਹਕ ਫਾਰਮਾਂ ਬਾਰੇ ਆਪਣੀ ਗਲਤੀ ਮੰਨਣ ਲਈ ਤਿਆਰ ਨਹੀਂ। ਸਦੀਆਂ ਤੱਕ ਰੂਸ ਅਨਾਜ ਦਾ ਨਿਰਯਾਤ ਕਰਦਾ ਰਿਹਾ, ਪਹਿਲੀ ਵੱਡੀ ਲੜਾਈ ਤੋਂ ਪਹਿਲਾਂ ਅਸੀਂ ਇਕ ਤੋਂ ਸਵਾ ਕਰੋੜ ਟਨ ਅਨਾਜ ਬਾਹਰ ਭੇਜਦੇ ਸਾਂ। ਪਰ ਨਵੇਂ ਨਿਜ਼ਾਮ ਦੇ ਪੰਦਰਾਂ ਸਾਲਾਂ ਬਾਅਦ ਅਤੇ ਸ਼ੇਖੀਆਂ ਭਰਪੂਰ ਸਮੂਹਕ ਫਾਰਮਾਂ ਦੇ ਚਾਲੀ ਸਾਲਾਂ ਬਾਅਦ ਸਾਨੂੰ ਹਰ ਸਾਲ ਦੋ ਕਰੋੜ ਟਨ ਅਨਾਜ

ਬਾਹਰੋਂ ਮੰਗਵਾਉਣਾ ਪੈਂਦਾ ਹੈ। ਕਿੰਨੀ ਸ਼ਰਮ ਦੀ ਗੱਲ ਹੈ, ਅਜੇ ਵੀ ਸਾਨੂੰ ਅਕਲ ਆ ਜਾਵੇ। ਪਿੰਡ, ਜਿਹੜੇ ਸਦੀਆਂ ਤੱਕ ਰੂਸ ਦਾ ਸਹਾਰਾ ਸਨ, ਅਜ ਰੂਸ ਦੀ ਸਭ ਤੋਂ ਵੱਡੀ ਕਮਜ਼ੋਰੀ ਬਣ ਗਏ ਹਨ। ਲੋੜ ਤੋਂ ਵਧ ਦਹਾਕੇ ਅਸੀਂ ਸਮੂਹਕ ਪਿੰਡਾਂ ਦੀ ਸ਼ਕਤੀ ਨਿਚੋੜਦੇ ਆਏ ਹਾਂ ਅਤੇ ਉਹਨਾਂ ਨੂੰ ਨਿਰਾਸ਼ਾ ਦੀ ਖੱਡ ਵਿੱਚ ਸੁੱਟਣ ਤੋਂ ਬਾਅਦ ਹੁਣ ਉਹਨਾਂ ਦੇ ਖ਼ਜ਼ਾਨੇ ਮੋੜਨੇ ਅਤੇ ਉਨ੍ਹਾਂ ਦਾ ਮੁਲ ਪਾਉਣਾ ਸ਼ੁਰੂ ਕੀਤਾ ਪਰ ਮੌਕਾ ਖੁੰਝਣ ਤੋਂ ਬਾਅਦ ਆਪਣੇ ਕੰਮਾਂ ਵਿੱਚ ਪਿੰਡਾਂ ਦੀ ਦਿਲਚਸਪੀ ਅਤੇ ਵਿਸ਼ਵਾਸ ਖ਼ਤਮ ਹੋ ਚੁੱਕੇ ਹਨ। ਜਿਵੇਂ ਪੁਰਾਣੀ ਕਹਾਵਤ ਹੈ: ਇਕ ਵਾਰੀ ਬੰਦੇ ਦਾ ਉਤਸ਼ਾਹ ਮਾਰ ਦਿਓ, ਤੁਹਾਡੀ ਸਾਰੀ ਦੌਲਤ ਉਸਨੂੰ ਮੁੜ ਸੁਰਜੀਤ ਨਹੀਂ ਕਰ ਸਕਦੀ। ਅਨਾਜ ਦੀ ਵਿਸ਼ਵ-ਵਿਆਪੀ ਘਾਟ ਸਾਹਮਣੇ ਲੋਕਾਂ ਦੇ ਪੇਟ ਭਰਨ ਲਈ ਸਾਡੇ ਕੋਲ ਇਕੋ ਇਕ ਢੰਗ ਹੈ: ਜਬਰਨ ਚਾਲੂ ਕੀਤੇ ਸਮੂਹਕ ਫਾਰਮ ਬੰਦ ਕਰ ਦਿਓ ਅਤੇ ਸਿਰਫ਼ ਸਵੈਇੱਛਤ ਫਾਰਮ ਰਹਿਣ ਦਿਓ। ਉਤਰ-ਪੂਰਬ ਦੇ ਵਿਸ਼ਾਲ ਮੈਦਾਨਾਂ ਵਿੱਚ ਅਜਿਹਾ ਜ਼ਰਾਇਤੀ ਨਿਜ਼ਾਮ ਕਾਇਮ ਕਰੋ ਜਿਹੜਾ ਕੁਦਰਤੀ ਆਰਥਕ ਚਾਲ ਨਾਲ ਸਾਨੂੰ ਰੋਟੀ ਦਿੰਦਾ ਜਾਵੇ ਅਤੇ 'ਪਾਰਟੀ' ਦੇ ਪ੍ਰਚਾਰਕਾਂ ਅਤੇ ਸ਼ਹਿਰਾਂ ਤੋਂ ਇਕੱਠੇ ਕਰ ਕੇ ਲਿਆਂਦੇ ਮਜ਼ਦੂਰਾਂ ਨਾਲ ਖੁਸ਼ ਨਾ ਹੋਵੋ।

ਮੇਰਾ ਖਿਆਲ ਹੈ ਤੁਹਾਨੂੰ ਪਤਾ ਹੈ, ਤੁਹਾਡੇ ਫੁਰਮਾਨਾਂ ਤੋਂ ਤਾਂ ਇਹੀ ਜਾਪਦਾ ਹੈ ਕਿ ਸਾਡੀ ਰਾਸ਼ਟਰੀ ਆਰਥਿਕਤਾ ਅਤੇ ਸਾਡੀ ਦਿਉ-ਕੱਦ ਸਿਵਲ ਸਰਵਿਸ ਦਾ ਹਾਲ ਕੀ ਹੈ, ਲੋਕ ਆਪਣੇ ਸਰਕਾਰੀ ਫ਼ਰਜ਼ਾਂ ਨੂੰ ਅਣਚਾਹੇ, ਨਿਰ-ਉਤਸ਼ਾਹ ਨਿਭਾਹੁੰਦੇ ਹਨ, ਸਗੋਂ ਜਿੰਨਾ ਹੋ ਸਕੇ ਧੋਖਾ ਕਰਦੇ ਹਨ ਤੇ ਚੋਰੀ ਵੀ, ਆਪਣੇ ਦਫ਼ਤਰ ਦੇ ਸਮੇਂ ਵਿੱਚ ਨਿਜੀ ਕੰਮ ਕਰਦੇ ਹਨ, ਇਨ੍ਹਾਂ ਥੋੜ੍ਹੀਆਂ ਤਨਖਾਹਾਂ ਨਾਲ ਹੋਰ ਕਰਨ ਵੀ ਕੀ ? ਨਿਰੀ ਤਨਖਾਹ ਨਾਲ ਤਾਂ ਸਾਰੀ ਉਮਰ ਕੰਮ ਕਰਕੇ ਵੀ ਗੁਜ਼ਾਰਾ ਨਹੀਂ ਹੋ ਸਕਦਾ। ਸਭ ਲੋਕੀਂ ਘਟ ਤੋਂ ਘਟ ਕੰਮ ਕਰਕੇ ਵਧ ਤੋਂ ਵਧ ਪੈਸਾ ਲੈਣਾ ਚਾਹੁੰਦੇ ਹਨ। ਜੇ ਲੋਕਾਂ ਦੀ ਮਾਨਸਿਕ ਹਾਲਤ ਅਜਿਹੀ ਹੈ ਤਾਂ ਦੇਸ਼ ਨੂੰ ਬਚਾਉਣ ਲਈ ਸਮੇ ਦੀ ਕਿਹੜੀ ਤੱਕੜੀ ਸਾਡੇ ਕੰਮ ਆ ਸਕਦੀ ਹੈ ?

ਹੋਰ ਵੀ ਤਬਾਹੀ ਮਚਾਉਣ ਵਾਲੀ ਹੈ ਵੋਦਕਾ। ਇਸ ਦਾ ਵੀ ਤੁਹਾਨੂੰ ਪਤਾ ਹੀ ਹੈ। ਤੁਸਾਂ ਬੰਦੀ ਦਾ ਹੁਕਮ ਜੁ ਜਾਰੀ ਕੀਤਾ ਸੀ ਪਰ ਉਸ ਹੁਕਮ ਨਾਲ ਰਤੀ ਭਰ ਫਰਕ ਨਹੀਂ ਪਿਆ। ਜਿੰਨਾ ਚਿਰ ਵੋਦਕਾ ਸਰਕਾਰੀ ਆਮਦਨ ਦੀ ਇਕ ਮੁੱਖ ਮਦ ਹੈ ਕੁਝ ਨਹੀਂ ਬਦਲਣ ਲੱਗਾ। ਬਸ ਲੋਕਾਂ ਦੀ ਜ਼ਿੰਦਗੀ ਖ਼ਰਾਬ ਕਰਦੇ ਜਾਵਾਂਗੇ। ਮੈਨੂੰ ਜਦੋਂ ਦੇਸ਼ ਨਿਕਾਲਾ ਮਿਲਿਆ ਹੋਇਆ ਸੀ, ਮੈਂ ਇਕ ਖਪਤਕਾਰ ਸਹਿਕਾਰੀ ਸਭਾ ਵਿੱਚ ਕੰਮ ਕਰਦਾ ਸਾਂ ਤੇ ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਸਾਡੀ ਵਿਕਰੀ ਦਾ 60-70 ਪ੍ਰਤੀਸ਼ਤ ਵੋਦਕਾ ਹੀ ਹੁੰਦੀ ਸੀ।

ਜੇ ਲੋਕਾਂ ਦੀ ਇਖਲਾਕੀ ਹਾਲਤ ਵੇਖੀਏ, ਉਨ੍ਹਾਂ ਦੀ ਆਤਮਕ ਦਸ਼ਾ ਵੇਖੀਏ,



ਉਨ੍ਹਾਂ ਦੇ ਇਕ ਦੂਜੇ ਨਾਲ ਅਤੇ ਸਮਾਜ ਨਾਲ ਸੰਬੰਧ ਵੇਖੀਏ ਤਾਂ ਜ਼ਾਹਿਰ ਹੋ ਜਾਵੇਗਾ ਕਿ ਸਾਰੀ ਪਦਾਰਥਕ ਉਨਤੀ, ਜਿਸਦਾ ਅਸੀਂ ਐਨਾ ਢੰਡੋਰਾ ਪਿਟਦੇ ਹਾਂ, ਬੇ-ਮਤਲਬ ਹੈ, ਬੇਕਾਰ ਹੈ।

ਜਦੋਂ ਅਸੀਂ ਜੁਗਰਾਫਿਆਈ ਤੌਰ ਤੇ ਉਤਰ-ਪੂਰਬ ਨੂੰ ਆਬਾਦ ਕਰਾਂਗੇ ਅਤੇ ਸਥਿਰ ਆਰਥਿਕਤਾ ਦੀ ਨੀਂਹ ਰੱਖਾਂਗੇ ਤੇ ਜਦੋਂ ਅਸੀਂ ਤਕਨੀਕੀ ਉਲਝਣਾਂ ਸੁਲਝਾਵਾਂਗੇ (ਉਸਾਰੀ ਸੰਬੰਧੀ, ਆਵਾਜਾਈ ਸੰਬੰਧੀ ਅਤੇ ਸਮਾਜਿਕ ਸੰਗਠਨ ਸੰਬੰਧੀ) ਤਾਂ ਇਨ੍ਹਾਂ ਸਾਰਿਆਂ ਪੱਖਾਂ ਵਿੱਚ ਲੁਕਿਆ ਹੋਇਆ ਨੈਤਿਕ ਪੱਖ ਵੀ ਸਾਨੂੰ ਪਛਾਣਨਾ ਪਵੇਗਾ। ਲੋਕਾਂ ਦੀ ਸਰੀਰਕ ਅਤੇ ਆਤਮਕ ਸਿਹਤ ਵੱਲ ਇਸ ਸਾਰੀ ਮੁਹਿੰਮ ਵਿੱਚ ਪੈਰ ਪੈਰ ਤੇ ਧਿਆਨ ਦੇਣਾ ਪਵੇਗਾ।

ਅੱਧੇ ਤੋਂ ਵਧ ਰਾਜ ਨੂੰ ਨਵੇਂ ਥਾਂ ਉਸਾਰਨ ਵੇਲੇ ਅਸੀਂ ਵੀਹਵੀਂ ਸਦੀ ਦੀਆਂ ਵਿਨਾਸ਼ਕਾਰੀ ਗਲਤੀਆਂ ਤੋਂ ਬਚ ਸਕਾਂਗੇ ਜਿਨ੍ਹਾਂ ਵਿੱਚ ਉਦਯੋਗ, ਸੜਕਾਂ ਅਤੇ ਸ਼ਹਿਰ ਆਦਿ ਸ਼ਾਮਲ ਹਨ। ਜੇ ਅਸੀਂ ਥੋੜ੍ਹੇ ਸਮੇਂ ਦੀਆਂ ਆਰਥਕ ਲੋੜਾਂ ਲਈ ਰਾਤ ਦਿਨ ਇਕ ਕਰਨਾ ਛੱਡ ਕੇ ਆਪਣੇ ਬੱਚਿਆਂ ਲਈ ਸਾਫ਼ ਹਵਾ ਅਤੇ ਸਾਫ਼ ਪਾਣੀ ਦੀ ਧਰਤੀ ਬਣਾਉਣੀ ਹੈ ਤਾਂ ਸਾਨੂੰ ਜ਼ਹਿਰ ਉਗਲਣ ਵਾਲੇ ਕਈ ਉਤਪਾਦਕ ਢੰਗ ਤਿਆਗਣੇ ਪੈਣਗੇ। ਤੁਸੀਂ ਕਹਿੰਦੇ ਹੋ ਫ਼ੌਜੀ ਮਜਬੂਰੀਆਂ ਇਹਨਾਂ ਦੀ ਮੰਗ ਕਰਦੀਆਂ ਹਨ। ਜਿੰਨੀਆਂ ਫ਼ੌਜੀ ਮਜਬੂਰੀਆਂ ਦਾ ਅਸੀਂ ਬਹਾਨਾ ਕਰਦੇ ਹਾਂ ਉਨ੍ਹਾਂ ਦਾ ਦਸਵਾਂ ਹਿੱਸਾ ਹੀ ਅਸਲੀ ਹਨ, ਬਾਕੀ ਸਾਰੀਆਂ ਅਸੀਂ ਜਾਣ ਬੁੱਝ ਕੇ ਐਟਲਾਂਟਿਕ ਅਤੇ ਹਿੰਦ ਮਹਾਂਸਾਗਰਾਂ ਵਿੱਚ ਆਪਣੇ ਹੱਕਾਂ ਦੀ ਕਾਢ ਕੱਢਕੇ ਪੈਦਾ ਕੀਤੀਆਂ ਹਨ। ਅਗਲੇ ਪੰਜਾਹ ਸਾਲ ਸਾਡੀ ਇਕੋ ਇਕ ਅਸਲੀ ਫ਼ੌਜੀ ਲੋੜ ਚੀਨ ਤੋਂ ਆਪਣਾ ਬਚਾਅ ਕਰਨਾ ਹੈ ਅਤੇ ਚੰਗੇਰਾ ਤਾਂ ਇਹ ਹੈ ਕਿ ਲੜਾਈ ਕੀਤੀ ਹੀ ਨਾ ਜਾਵੇ। ਜੇ ਅਸੀਂ ਉਤਰ-ਪੂਰਬ ਨੂੰ ਚੰਗੀ ਤਰ੍ਹਾਂ ਵਸਾ ਲਈਏ ਤਾਂ ਇਹੀ ਚੀਨ ਵਿਰੁੱਧ ਸਾਡਾ ਸਭ ਤੋਂ ਵਧੀਆ ਕਿਲਾ ਹੈ। ਦੁਨੀਆ ਵਿੱਚ ਹੋਰ ਕਿਸੇ ਤੋਂ ਵੀ ਸਾਨੂੰ ਖਤਰਾ ਨਹੀਂ, ਹੋਰ ਕੋਈ ਸਾਡੇ ਤੇ ਹਮਲਾ ਨਹੀਂ ਕਰਨ ਲੱਗਾ। ਅਮਨ ਸਮੇਂ ਲਈ ਅਸੀਂ ਪਹਿਲਾਂ ਹੀ ਲੋੜ ਤੋਂ ਕਈ ਗੁਣਾ ਵਧ ਹਥਿਆਰਬੰਦ ਹਾਂ, ਅਸੀਂ ਵੱਡੀ ਮਾਤਰਾ ਵਿੱਚ ਹਥਿਆਰ ਬਣਾਉਂਦੇ ਹਾਂ ਜਿਨ੍ਹਾਂ ਨੂੰ ਲਗਾਤਾਰ ਬਦਲਦੇ ਰਹਿਣਾ ਪੈਂਦਾ ਹੈ, ਤੇ ਲੋੜ ਤੋਂ ਕਿਤੇ ਵਧ ਆਦਮੀਆਂ ਨੂੰ ਸਿਖਲਾਈ ਦਿੰਦੇ ਹਾਂ ਜਿਹੜੇ ਜਦੋਂ ਫ਼ੌਜੀ ਲੋੜ ਪਵੇਗੀ ਉਂਝ ਹੀ ਬੁੱਢੇ ਹੋ ਗਏ ਹੋਣਗੇ।

ਚੀਨ ਤੋਂ ਇਲਾਵਾ ਬਾਕੀ ਸਾਰੇ ਪਾਸਿਆਂ ਤੋਂ ਚਿਰ-ਸਥਾਈ ਅਮਨ ਦੀ ਪੱਕੀ ਆਸ ਹੋ ਸਕਦੀ ਹੈ। ਸੋ ਅਸੀਂ ਅਗਲੇ ਬਹੁਤ ਸਾਰੇ ਸਾਲਾਂ ਲਈ ਫ਼ੌਜੀ ਖਰਚ ਘਟਾ ਕੇ ਉਨ੍ਹਾਂ ਵਸੀਲਿਆਂ ਨੂੰ ਜੀਵਨ ਦੇ ਨਵ-ਨਿਰਮਾਣ ਵੱਲ ਅਤੇ ਆਰਥਿਕ ਖੇਤਰ ਵੱਲ ਲਾ ਸਕਦੇ ਹਾਂ ਕਿਉਂਕਿ ਤਕਨਾਲੋਜੀ ਦੀ ਪਰਲੋ ਦਾ ਖਤਰਾ ਜੰਗ ਤੋਂ ਘੱਟ ਭਿਆਨਕ ਨਹੀਂ।

ਉਹ ਵਕਤ ਵੀ ਆ ਗਿਆ ਹੈ ਜਦੋਂ ਰੂਸ ਦੇ ਜਵਾਨਾਂ ਨੂੰ ਸਰਵਜਨਕ ਜਬਰੀ ਫ਼ੌਜੀ ਸੇਵਾ ਤੋਂ ਛੋਟ ਦੇਣੀ ਪਵੇਗੀ। ਅਜਿਹੀ ਸੇਵਾ ਨਾ ਚੀਨ ਵਿੱਚ ਹੈ, ਨਾ ਯੂ.ਐਸ. ਏ. ਵਿੱਚ ਤੇ ਨਾ ਹੀ ਕਿਸੇ ਹੋਰ ਵੱਡੇ ਦੇਸ਼ ਵਿੱਚ। ਇਹ ਸੈਨਾ ਅਸੀਂ ਫ਼ੌਜੀ ਅਤੇ ਅੰਤਰ-ਰਾਜਨੀਤਕ ਹੰਕਾਰ ਵਜੋਂ ਹੀ ਰੱਖੀ ਹੋਈ ਹੈ, ਸਿਰਫ਼ ਆਕੜ ਅਤੇ ਸ਼ਾਨ ਬਣਾਉਣ ਲਈ ਅਤੇ ਵਿਦੇਸ਼ਾਂ ਵਿੱਚ ਪਸਾਰ ਲਈ। ਇਹ ਪਸਾਰ ਵੀ ਤਿਆਗਣਾ ਪਵੇਗਾ ਤਾਂਕਿ ਦੇਸ਼ ਦੀ ਸਰੀਰਕ ਅਤੇ ਆਤਮਕ ਮੁਕਤੀ ਹੋ ਸਕੇ। ਇਹ ਗਲਤ ਵਿਚਾਰ ਵੀ ਦਿਲਾਂ ਵਿੱਚੋਂ ਕੱਢਣਾ ਜ਼ਰੂਰੀ ਹੈ ਕਿ ਨੌਜਵਾਨਾਂ ਨੂੰ ਦੇਸ਼ ਲਈ ਲਾਭਕਾਰੀ ਹੋਣ ਦੀ ਸਿੱਖਿਆ ਫ਼ੌਜੀ ਟਰੇਨਿੰਗ ਦੀ ਚੱਕੀ ਵਿੱਚ ਕਈ ਸਾਲ ਉਨ੍ਹਾਂ ਨੂੰ ਪੀਹ ਕੇ ਹੀ ਦਿੱਤੀ ਜਾ ਸਕਦੀ ਹੈ। ਜੇ ਕਦੇ ਇਹ ਮੰਨਣਾ ਹੀ ਪਵੇ ਕਿ ਰਾਸ਼ਟਰੀ ਸੁਰੱਖਿਆ ਸਾਰੇ ਲੋਕਾਂ ਨੂੰ ਫ਼ੌਜ ਵਿੱਚ ਭਰਤੀ ਕਰਕੇ ਹੀ ਕੀਤੀ ਜਾ ਸਕਦੀ ਹੈ ਤਾਂ ਘੱਟੋ ਘੱਟ ਫ਼ੌਜੀ ਸੇਵਾ ਦਾ ਸਮਾਂ ਤਾਂ ਘਟਾਇਆ ਜਾ ਸਕਦਾ ਹੈ ਅਤੇ ਇਸ ਨੂੰ ਵਧੇਰੇ ਇਨਸਾਨੀ ਤਾਂ ਬਣਾਇਆ ਜਾ ਸਕਦਾ ਹੈ। ਅਜੋਕੇ ਨਿਜ਼ਾਮ ਵਿੱਚ ਅਸੀਂ ਸਾਰੀਆਂ ਪਰੇਡਾਂ ਨਾਲ ਉੱਨਾ ਕੁਝ ਪ੍ਰਾਪਤ ਨਹੀਂ ਕਰਦੇ ਜਿੰਨਾ ਲੋਕਾਂ ਦੇ ਅੰਦਰੋਂ ਗਵਾ ਦਿੰਦੇ ਹਾਂ।

ਫ਼ੌਜੀ ਤਾਕਤ ਘਟਾਉਂਦੇ ਹੋਏ ਅਸੀਂ ਆਪਣੇ ਆਕਾਸ਼ਾਂ ਨੂੰ ਵੀ ਹਵਾਈ ਬੇੜਿਆਂ ਦੀ ਗਰਜ ਤੋਂ ਬਚਾ ਲਵਾਂਗੇ। ਰਾਤ ਦਿਨ, ਚੌਵੀ ਘੰਟੇ ਸਾਡੇ ਵਿਸ਼ਾਲ ਮੈਦਾਨਾਂ ਉੱਪਰ ਇਹ ਜਹਾਜ਼ ਉਡਦੇ, ਅਭਿਆਸ ਕਰਦੇ, ਆਵਾਜ਼ ਦੀ ਗਤੀ ਨੂੰ ਵੀ ਪਿੱਛੇ ਛੱਡਦੇ ਏਨੇ ਕੜਕਦੇ ਤੇ ਗੂੰਜਦੇ ਹਨ ਕਿ ਲੋਕਾਂ ਦੀ ਜ਼ਿੰਦਗੀ, ਆਰਾਮ, ਨੀਂਦ, ਚੈਨ ਸਭ ਕੁਝ ਭੰਗ ਕਰ ਦਿੰਦੇ ਹਨ ਅਤੇ ਚੀਕਾਂ ਮਾਰ ਮਾਰ ਕੇ ਲੱਖਾਂ ਲੋਕਾਂ ਨੂੰ ਪਾਗਲ ਬਣਾ ਰਹੇ ਹਨ ਪਰ ਵੱਡੀਆਂ ਸਾਮੀਆਂ ਦੀਆਂ ਸ਼ਹਿਰਾਂ ਤੋਂ ਬਾਹਰਲੀਆਂ ਕੋਠੀਆਂ ਉਪਰ ਉਡਣ ਦੀ ਇਨ੍ਹਾਂ ਜਹਾਜ਼ਾਂ ਨੂੰ ਮਨਾਹੀ ਹੈ। ਕਾਫ਼ੀ ਸਮੇਂ ਤੋਂ ਇੰਝ ਹੀ ਹੁੰਦਾ ਆ ਰਿਹਾ ਹੈ ਅਤੇ ਦੇਸ਼ ਦੇ ਬਚਾਅ ਨਾਲ ਇਹਦਾ ਕੋਈ ਸੰਬੰਧ ਨਹੀਂ, ਸਿਰਫ਼ ਈਨ੍ਹਣ ਫੂਕਣ ਦਾ ਢੰਗ ਹੀ ਹੈ। ਦੇਸ ਨੂੰ ਸਿਹਤਮੰਦ ਖਾਮੋਸ਼ੀ ਵਾਪਸ ਦਿਉ, ਇਸ ਤੋਂ ਬਿਨਾਂ ਲੋਕ ਸਿਹਤਮੰਦ ਨਹੀਂ ਹੋ ਸਕਦੇ।

ਸ਼ਹਿਰੀ ਜੀਵਨ ਜਿਹੜਾ ਸਾਡੀ ਅੱਧੀ ਵਸੋਂ ਦੀ ਕਿਸਮਤ ਬਣ ਚੁੱਕਾ ਹੈ, ਬਿਲਕੁਲ ਗ਼ੈਰ-ਕੁਦਰਤੀ ਹੈ। ਤੁਸੀਂ ਵੀ ਇਸ ਨਾਲ ਸਹਿਮਤ ਹੀ ਹੋ ਨਹੀਂ ਤਾਂ ਸਾਰੇ ਦੇ ਸਾਰੇ ਸ਼ਾਮ ਨੂੰ ਸ਼ਹਿਰ ਛੱਡ ਕੇ ਦੇਹਾਤੀ ਕੋਠੀਆਂ ਤੱਕ ਨਾ ਜਾਓ। ਤੁਹਾਡੀ ਏਨੀ ਕੁ ਉਮਰ ਹੈ ਕਿ ਤੁਹਾਨੂੰ ਸਾਡੇ ਪੁਰਾਣੇ ਸ਼ਹਿਰ ਯਾਦ ਹੋਣ, ਲੋਕਾਂ, ਘੋੜਿਆਂ ਅਤੇ ਕੁੱਤਿਆਂ ਲਈ ਬਣੇ ਸ਼ਹਿਰ, ਤੇ ਟਰਾਮਾਂ ਲਈ ਬਣੇ ਸ਼ਹਿਰ, ਨਰਮ-ਦਿਲ, ਦੋਸਤਾਨਾ, ਨਿਘੇ, ਜਿਥੇ ਹਵਾ ਸਦਾ ਸਾਫ਼ ਹੁੰਦੀ ਸੀ, ਜਿਹੜੇ ਸਿਆਲ ਚ ਬਰਫ਼ ਵਾਂਗ ਚਿੱਟੇ ਹੁੰਦੇ ਸਨ ਅਤੇ ਬਸੰਤ ਵਿੱਚ ਲੋਕਾਂ ਦੇ ਬਗੀਚਿਆਂ ਚੋਂ ਖ਼ੁਸ਼ਬੋਆਂ ਨਿਕਲ ਕੇ ਗਲੀਆਂ ਦੀਆਂ ਹਵਾਵਾਂ ਵਿੱਚ ਰਲ ਜਾਂਦੀਆਂ ਸਨ। ਹਰ ਘਰ ਨਾਲ ਬਗੀਚੀ ਹੁੰਦੀ ਸੀ ਤੇ ਕੋਈ ਘਰ ਵੀ ਦੋ ਮੰਜ਼ਲਾਂ



ਤੋਂ ਵਧ ਨਹੀਂ ਸੀ ਹੁੰਦਾ, ਮਨੁੱਖੀ ਨਿਵਾਸ ਲਈ ਆਦਰਸ਼ਕ ਉਚਾਈ। ਉਨ੍ਹਾਂ ਕਸਬਿਆਂ ਦੇ ਵਾਸੀ ਟੱਪਰੀਵਾਸ ਨਹੀਂ ਸਨ ਹੁੰਦੇ, ਉਨ੍ਹਾਂ ਨੂੰ ਆਪਣੇ ਬੱਚਿਆਂ ਨੂੰ ਤਪਦੀ ਧੁੱਪ ਤੋਂ ਬਚਾਉਣ ਲਈ ਸਾਲ ਵਿੱਚ ਦੋ ਵਾਰੀ ਤੰਬੂ ਨਹੀਂ ਸਨ ਪੁੱਟਣੇ ਪੈਂਦੇ। ਸਾਨੂੰ ਆਪਣੇ ਕਸਬੇ ਨਵੇਂ ਸਿਰਿਉਂ ਬਣਾਉਣੇ ਪੈਣਗੇ, ਪੁਰਾਣੇ ਢੰਗ ਦੇ ਜਿਨ੍ਹਾਂ ਵਿੱਚ ਛੋਟੇ ਪੱਧਰ ਦੀ ਪਰ ਬੜੀ ਵਿਕਸਿਤ ਤਕਨਾਲੋਜੀ ਰਾਹੀਂ ਛੋਟੀ ਆਰਥਿਕਤਾ ਉਸਾਰੀ ਜਾਵੇਗੀ ਤੇ ਅਸੀਂ ਸਾਰਿਆਂ ਰਾਹਾਂ ਤੇ ਫਾਟਕ ਲਾ ਸਕਦੇ ਹਾਂ ਜਿੱਥੋਂ ਘੋੜੇ ਲੰਘ ਸਕਣ ਪਰ ਜ਼ਹਿਰੀਲੇ ਪਟਰੋਲ ਇੰਜਣ ਨਹੀਂ। ਤੇ ਜੇ ਚੌਂਕਾਂ ਵਿੱਚ ਇਕ ਪਾਸੇ ਨੂੰ ਸੁਰੰਗ ਵਿੱਚੋਂ ਹੀ ਲੰਘਣਾ ਪੈਣਾ ਹੈ ਤਾਂ ਮੋਟਰ ਗੱਡੀਆਂ ਉਤਰਨ, ਬੁੱਢੇ, ਬੱਚੇ ਤੇ ਬੀਮਾਰ ਨਹੀਂ।

**ਰੱਬ ਬਚਾਏ ਸਾਮਵਾਦੀ ਮਹਾਂ-ਸ਼ਕਤੀਆਂ ਦੇ ਆਪਸੀ ਯੁੱਧ ਤੋਂ**

ਕੱਕਰਾਂ ਮਾਰੇ ਉਤਰ-ਪੂਰਬ ਦੀ ਠੰਢ ਨਰਮ ਕਰਕੇ ਉੱਥੇ ਨਿੱਘੇ ਕਸਬੇ ਉਸਾਰੇ ਜਾਣ ਤੇ ਜਿਹੜਾ ਬੇਹਿਸਾਬ ਖਰਚ ਪੁਲਾੜ ਦੀ ਖੋਜ ਵਿੱਚ ਹੋ ਰਿਹਾ ਹੈ, ਇਸ ਠੰਢ ਨੂੰ ਨਰਮ ਕਰਨ ਤੇ ਖਰਚ ਕੀਤਾ ਜਾਵੇ।

ਸੱਚ ਤਾਂ ਇਹ ਹੈ ਕਿ ਪੁਰਾਣੇ ਰੂਸੀ ਕਸਬਿਆਂ ਦਾ ਇਕ ਹੋਰ ਵਿਸ਼ੇਸ਼ ਪੱਖ ਹੁੰਦਾ ਸੀ, ਰੂਹਾਨੀ ਪੱਖ, ਜਿਹੜਾ ਲੋਕਾਂ ਦਾ ਜੀਵਨ ਇੰਨਾ ਸੁਆਦਲਾ ਬਣਾਉਂਦਾ ਸੀ ਕਿ ਵਧ ਤੋਂ ਵਧ ਪੜ੍ਹੇ ਲਿਖੇ ਲੋਕਾਂ ਨੂੰ ਵੀ ਸੱਤਰ ਲਖ ਦੀ ਆਬਾਦੀ ਵਾਲੀ ਰਾਜਧਾਨੀ ਵਿੱਚ ਭੀੜ ਨਹੀਂ ਵਧਾਉਣੀ ਪੈਂਦੀ ਸੀ। ਬਹੁਤ ਸਾਰੇ ਪ੍ਰਾਂਤਕ ਕਸਬੇ, ਇਰਕੁਤਸਕ, ਤੋਮਸਕ, ਸਾਰਾਤੋਵ, ਯਾਰੋਸਲਾਵਲ ਅਤੇ ਕਜ਼ਾਨ ਹੀ ਨਹੀਂ, ਹੋਰ ਵੀ ਬਹੁਤ ਸਾਰੇ, ਆਪਣੇ ਆਪ ਵਿੱਚ ਹੀ ਮਹੱਤਵਪੂਰਨ ਸੱਭਿਆਚਾਰਕ ਕੇਂਦਰ ਸਨ। ਪਰ ਅੱਜ ਤਾਂ ਕਿਆਸ ਵੀ ਨਹੀਂ ਕੀਤਾ ਜਾਂਦਾ ਕਿ ਮਾਸਕੋ ਤੋਂ ਬਾਹਰ ਸੁਤੰਤਰ ਸਰਗਰਮੀਆਂ ਦਾ ਕੋਈ ਕੇਂਦਰ ਸਥਾਪਤ ਹੋ ਸਕੇ। ਏਥੋਂ ਤੱਕ ਕਿ ਪੀਤਰਸਬਰਗ ਦੀ ਚਮਕ ਵੀ ਤਕਰੀਬਨ ਜਾ ਹੀ ਚੁੱਕੀ ਹੈ। ਕਦੀ ਸਮਾਂ ਸੀ ਜਦੋਂ ਕਈ ਅਦੁਤੀ ਅਤੇ ਬੇਹੱਦ ਕੀਮਤੀ ਪੁਸਤਕ ਵਾਇਸ਼ਨੀ, ਵੋਲੋਚੈਕ ਵਰਗੇ ਨਿੱਕੇ ਜਿਹੇ ਸਥਾਨ ਵਿੱਚ ਪ੍ਰਕਾਸ਼ਤ ਹੋ ਸਕਦੀ ਸੀ, ਪਰ ਸਾਡਾ ਸਿਧਾਂਤ ਅੱਜ ਅਜਿਹੀ ਗੱਲ ਹੋਣ ਦੇਵੇਗਾ ? ਮਾਨਸਿਕ ਜੀਵਨ ਦੀਆਂ ਸਾਰੀਆਂ ਕਿਸਮਾਂ ਦਾ ਅਜੋਕਾ ਕੇਂਦਰੀਕਰਨ ਭਿਆਨਕ ਰੂਪ ਧਾਰ ਚੁਕਾ ਹੈ ਤੇ ਆਤਮਕ ਕਤਲ ਦੀ ਹਾਲਤ ਬਣੀ ਹੋਈ ਹੈ। ਇਨ੍ਹਾਂ ਸੱਠ ਜਾਂ ਅੱਸੀ ਕਸਬਿਆਂ ਤੋਂ ਬਿਨਾਂ ਰੂਸ ਦੀ ਹੋਂਦ ਇੰਝ ਹੈ ਜਿਵੇਂ ਕੋਈ ਲੂਲ੍ਹਾ ਧੜ ਹੋਵੇ। ਇਥੇ ਫਿਰ ਹਰ ਕਦਮ ਤੇ ਹਰ ਪਾਸੇ ਸਿਧਾਂਤ ਹੀ ਸਾਨੂੰ ਇਕ ਸਿਹਤਮੰਦ ਰੂਸ ਬਣਾਉਣ ਤੋਂ ਰੋਕਦਾ ਹੈ।

ਮਨੁੱਖ ਦੀ ਮਾਨਸਿਕ ਅਤੇ ਭਾਵਾਤਮਕ ਦਸ਼ਾ ਦਾ ਉਸਦੇ ਰੋਜ਼ਾਨਾ ਜੀਵਨ ਨਾਲ ਡੂੰਘਾ ਸੰਬੰਧ ਹੈ। ਉਹ ਲੋਕ ਕਠੋਰ ਦਿਲ ਅਤੇ ਸਨਕੀ ਬਣ ਜਾਂਦੇ ਹਨ, ਜਿਨ੍ਹਾਂ ਨੂੰ ਉਨ੍ਹਾਂ ਪੇਂਡੂ ਘਾਹ ਵਾਲੀਆਂ ਸੜਕਾਂ ਉੱਤੇ ਕੈਟਰਪਿਲਰ ਟਰੈਕਟਰ ਜਾਂ ਭਾਰੇ ਪਹੀਆਂ ਵਾਲੇ

ਟਰੱਕ ਚਲਾਉਣੇ ਪੈਂਦੇ ਹਨ, ਜਿਹੜੀਆਂ ਇਸ ਕਿਸਮ ਦੀ ਆਵਾਜਾਈ ਲਈ ਨਹੀਂ ਸਨ ਬਣੀਆਂ, ਉਨ੍ਹਾਂ ਦੀਆਂ ਗੱਡੀਆਂ ਰਾਹ ਵਿੱਚ ਸਭ ਕੁਝ ਦਰੜਦੀਆਂ ਜਾਂਦੀਆਂ ਹਨ। ਤੇ ਉਨ੍ਹਾਂ ਲੋਕਾਂ ਦੇ ਦਿਲ ਵੀ ਪੱਥਰ ਹੋ ਜਾਂਦੇ ਹਨ, ਜਿਹੜੇ ਨਿੱਜੀ ਲਾਲਚ ਲਈ ਤੜਕਸਾਰ ਹੀ ਝਲ-ਭਰੀ ਆਰੇ ਦੀ 'ਘਰਰ-ਘਰਰ' ਨਾਲ ਚੈਨ ਦੀ ਨੀਂਦ ਸੁਤੇ ਪਿੰਡ ਨੂੰ ਝੰਜੋੜ ਕੇ ਰੱਖ ਦਿੰਦੇ ਹਨ। ਇਸੇ ਕਰਕੇ ਇਹ ਹੈਰਾਨੀ ਦੀ ਗੱਲ ਨਹੀਂ ਕਿ ਅਜਿਹੇ ਅਨੇਕਾਂ ਸ਼ਰਾਬੀ ਅਤੇ ਬਦਮਾਸ਼ ਫਿਰਦੇ ਹਨ ਜਿਹੜੇ ਸ਼ਾਮ ਵੇਲੇ ਔਰਤਾਂ ਨੂੰ ਛੇੜਦੇ ਹਨ, ਤੇ ਜੇ ਪੁਲੀਸ ਇਨ੍ਹਾਂ ਨੂੰ ਕਾਬੂ ਨਹੀਂ ਕਰ ਸਕਦੀ ਤਾਂ ਆਪਣੇ ਆਪ ਨੂੰ ਇਖਲਾਕ ਦਾ ਬਦਲ ਕਹਾਣ ਵਾਲੇ ਸਿਧਾਂਤ ਨੇ ਕੀ ਕਰਨਾ ਹੈ ? ਮੈਂ ਪੇਂਡੂ ਤੇ ਸ਼ਹਿਰੀ, ਦੋਹਾਂ ਕਿਸਮਾਂ ਦੇ ਸਕੂਲਾਂ ਵਿੱਚ ਬਹੁਤ ਚਿਰ ਪੜ੍ਹਾਇਆ ਹੈ ਅਤੇ ਮੈਂ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਸਾਡਾ ਵਿਦਿਅਕ ਪ੍ਰਬੰਧ ਕਿਸੇ ਕੰਮ ਦਾ ਨਹੀਂ, ਇਹ ਬੱਚਿਆਂ ਦੇ ਦਿਲਾਂ ਨੂੰ ਖਸਤਾ ਬਣਾ ਦਿੰਦਾ ਹੈ, ਜ਼ਾਇਆ ਕਰ ਦਿੰਦਾ ਹੈ। ਸਾਰਾ ਸਿਸਟਮ ਏਨਾ ਗਲਤ ਹੈ ਕਿ ਵਿਦਿਆਰਥੀਆਂ ਨੂੰ ਅਧਿਆਪਕਾਂ ਦੀ ਇੱਜ਼ਤ ਕਰਨ ਦੀ ਲੋੜ ਹੀ ਨਹੀਂ। ਸਿੱਖਿਆ ਉਦੋਂ ਸੱਚੀ ਬਣੇਗੀ ਜਦੋਂ ਉੱਚੀ ਯੋਗਤਾ ਅਤੇ ਦਿਲੋਂ ਚਾਹੁਣ ਵਾਲੇ ਲੋਕ ਪੜ੍ਹਾਉਣਾ ਸ਼ੁਰੂ ਕਰਨਗੇ। ਪਰ ਇਹ ਹਾਲਤ ਪੈਦਾ ਕਰਨ ਲਈ ਵਧੇਰੇ ਵਸੀਲਿਆਂ ਅਤੇ ਸ਼ਕਤੀ ਦੀ ਲੋੜ ਹੈ, ਅਧਿਆਪਕਾਂ ਨੂੰ ਚੰਗੇਰੀਆਂ ਤਨਖਾਹਾਂ ਦੇਣੀਆਂ ਪੈਣਗੀਆਂ ਅਤੇ ਉਨ੍ਹਾਂ ਦੀ ਪੁਜੀਸ਼ਨ ਵਧੇਰੇ ਸਤਿਕਾਰਯੋਗ ਬਣਾਉਣੀ ਪਵੇਗੀ। ਇਸ ਵੇਲੇ ਤਾਂ ਟਰੇਨਿੰਗ ਸੰਸਥਾਵਾਂ ਬਾਕੀ ਸਾਰੀਆਂ ਨਾਲੋਂ ਘਟੀਆ ਗਿਣੀਆਂ ਜਾਂਦੀਆਂ ਹਨ ਅਤੇ ਸਮਝਦਾਰ ਵਿਅਕਤੀ ਅਧਿਆਪਕ ਬਣਨ ਵਿੱਚ ਸ਼ਰਮ ਮਹਿਸੂਸ ਕਰਦੇ ਹਨ। ਸਕੂਲ ਸਿੱਖਿਆ ਮੁਕਾਉਣ ਵਾਲੇ ਫ਼ੌਜੀ, ਇਲੈਕਟ੍ਰਾਨਿਕਸ ਵੱਲ ਇੰਝ ਭਜਦੇ ਹਨ ਜਿਵੇਂ ਸ਼ਹਿਦ ਦੇ ਭਾਂਡੇ ਵੱਲ ਮਖੀਆਂ। ਅਸੀਂ ਪਿਛਲੇ ਗਿਆਰਾਂ ਸੌ ਸਾਲਾਂ ਵਿੱਚ ਕੀਤੇ ਵਿਕਾਸ ਨਾਲ ਇਨ੍ਹਾਂ ਬੇਕਾਰ ਉਦੇਸ਼ਾਂ ਪਿੱਛੇ ਦੌੜਨਾ ਹੀ ਸਿੱਖਿਆ ਹੈ ?

ਸਾਡੇ ਭਵਿੱਖ ਦੇ ਨਾਗਰਿਕ ਸਿਰਫ਼ ਸਕੂਲੋਂ ਹੀ ਖਾਲੀ ਹੱਥ ਨਹੀਂ ਮੁੜਦੇ, ਪਰਿਵਾਰ ਵਿੱਚੋਂ ਵੀ ਉਨ੍ਹਾਂ ਨੂੰ ਕੁਝ ਨਹੀਂ ਮਿਲਦਾ। ਅਸੀਂ ਔਰਤਾਂ ਦੀ ਬਰਾਬਰੀ ਕਿੰਡਰਗਾਰਟਨਾਂ ਦੀਆਂ ਸ਼ੇਖੀਆਂ ਨਾਲ ਤਾਂ ਮਾਰਦੇ ਹਾਂ, ਪਰ ਇਹ ਗੱਲ ਲੁਕਾ ਰੱਖਦੇ ਹਾਂ ਕਿ ਇਹ ਕੁਝ ਅਸਾਂ ਪਰਿਵਾਰ ਦੀ ਮਹਾਨਤਾ ਘਟਾ ਕੇ ਪੈਦਾ ਕੀਤਾ ਹੈ। ਔਰਤਾਂ ਦੀ ਬਰਾਬਰੀ ਦਾ ਮਤਲਬ ਤਾਂ ਹੈ ਕਿ ਅਸੂਲੀ ਤੌਰ ਤੇ ਉਨ੍ਹਾਂ ਨੂੰ ਮਰਦਾਂ ਵਾਲੇ ਕਿੱਤੇ ਅਖਤਿਆਰ ਕਰਨ ਦਾ ਹੱਕ ਹੋਵੇ, ਇਹ ਨਹੀਂ ਕਿ ਉਨ੍ਹਾਂ ਨੂੰ ਮਰਦਾਂ ਜਿੰਨੀਆਂ ਹੀ ਨੌਕਰੀਆਂ ਕਾਰਖਾਨਿਆਂ ਅਤੇ ਦਫ਼ਤਰਾਂ ਵਿੱਚ ਜ਼ਰੂਰ ਦੇਣੀਆਂ ਪੈਣ। ਅਮਲੀ ਤੌਰ ਤੇ ਇਕ ਮਰਦ ਦੀ ਤਨਖਾਹ ਏਨੀ ਕੁ ਹੋਣੀ ਚਾਹੀਦੀ ਹੈ ਕਿ ਭਾਵੇਂ ਉਸਦੇ ਦੋ ਬੱਚੇ ਹੋਣ ਭਾਵੇਂ ਚਾਰ, ਪਤਨੀ ਨੂੰ ਵੱਖਰੀ ਤਨਖਾਹ ਲਿਆਉਣ ਦੀ ਲੋੜ ਹੀ ਨਾ ਪਵੇ ਅਤੇ ਆਪਣੀਆਂ ਘਰੇਲੂ



ਜ਼ਿੰਮੇਵਾਰੀਆਂ ਦੇ ਨਾਲ ਨਾਲ ਪਰਿਵਾਰ ਨੂੰ ਆਰਥਿਕ ਸਹਾਇਤਾ ਲਿਆ ਕੇ ਦੇਣ ਦੀ ਲੋੜ ਨਾ ਪਵੇ। ਪੰਜ ਸਾਲਾ ਪਲਾਨਾਂ ਪਿੱਛੇ ਪੈ ਕੇ, ਅਤੇ ਵਧੇਰੇ ਕਾਮਿਆਂ ਦੀ ਭਾਲ ਵਿੱਚ ਅਸਾਂ ਆਪਣੇ ਮਰਦਾਂ ਨੂੰ ਕਦੀ ਯੋਗ ਤਨਖਾਹਾਂ ਨਹੀਂ ਦਿੱਤੀਆਂ। ਨਤੀਜਾ ਇਹ ਹੋਇਆ ਹੈ ਪੰਜ-ਵਰਸ਼ੀ ਯੋਜਨਾਵਾਂ ਦੀ ਕੀਮਤ ਪਰਿਵਾਰ ਦੀ ਬਰਬਾਦੀ ਦੀ ਸ਼ਕਲ ਵਿੱਚ ਦੇਣੀ ਪਈ ਹੈ।

ਜਦੋਂ ਅਸੀਂ ਆਪਣੀਆਂ ਔਰਤਾਂ ਨੂੰ ਸੜਕਾਂ ਪੱਕੀਆਂ ਕਰਨ ਲਈ ਜਾਂ ਰੇਲਵੇ ਲਾਈਨਾਂ ਵਿਛਾਉਣ ਲਈ ਭਾਰੇ ਭਾਰੇ ਪੱਥਰਾਂ ਦੀਆਂ ਰੇੜ੍ਹੀਆਂ ਲਿਜਾਂਦਿਆਂ ਵੇਖਦੇ ਹਾਂ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਇਹੋ ਜਿਹੇ ਨਜ਼ਾਰੇ ਵੇਖਣ ਤੋਂ ਬਾਅਦ ਬਾਕੀ ਕੀ ਰਹਿ ਜਾਂਦਾ ਹੈ ? ਕੌਣ ਕਹੇਗਾ ਕਿ ਆਪਣੀਆਂ ਇਸਤਰੀਆਂ ਨੂੰ ਇਸ ਗੁਲਾਮੀ ਤੋਂ ਛੁਟਕਾਰਾ ਦਿਵਾਉਣ ਲਈ ਦੱਖਣੀ ਅਮਰੀਕਾ ਦੇ ਕ੍ਰਾਂਤੀਕਾਰੀਆਂ ਨੂੰ ਮਾਇਕ ਸਹਾਇਤਾ ਦੇਣੀ ਬੰਦ ਨਹੀਂ ਕੀਤੀ ਜਾਣੀ ਚਾਹੀਦੀ ? ਸਾਡੇ ਜੀਵਨ ਦੇ ਸਾਰੇ ਪੱਖ ਬੇ-ਧਿਆਨੀ ਅਤੇ ਧਨ ਦੀ ਘਾਟ ਦੇ ਸ਼ਿਕਾਰ ਹਨ। ਸਾਡਾ ਵਿਹਲ ਵੀ ਇਸ ਘਾਟ ਤੋਂ ਬਚ ਨਹੀਂ ਸਕਿਆ। ਸਾਡੇ ਕੋਲ ਟੈਲੀਵਿਜ਼ਨ, ਤਾਸ਼, ਦੋਮੀਨੋ ਅਤੇ ਉਸੇ ਪੁਰਾਣੀ ਵੋਦਿਕਾ ਤੋਂ ਇਲਾਵਾ ਹੈ ਹੀ ਕੀ। ਤੇ ਜੇ ਕੋਈ ਪੜ੍ਹਦਾ ਵੀ ਹੈ ਤਾਂ ਖੇਡਾਂ ਬਾਰੇ, ਜਸੂਸੀ ਕਹਾਣੀਆਂ ਅਤੇ ਜਾਂ ਉਹੀ ਪੁਰਾਣਾ ਸਿਧਾਂਤ, ਅਖਬਾਰੀ ਸ਼ਕਲ ਵਿੱਚ। ਇਹੀ ਸੀ ਉਹ ਦਿਲਖਿਚਵਾਂ ਸਮਾਜਵਾਦ ਅਤੇ ਸਾਮਵਾਦ ਦਾ ਸੁਮੇਲ ਜਿਸ ਲਈ ਇੰਨੇ ਲੋਕਾਂ ਨੇ ਜਾਨਾਂ ਵਾਰ ਦਿੱਤੀਆਂ, ਜਿਸ ਬਦਲੇ 6 ਕਰੋੜ ਤੋਂ 9 ਕਰੋੜ ਲੋਕ ਖਤਮ ਹੋ ਗਏ ?

ਇਕ ਕੌਮ ਦੇ ਤੌਰ ਤੇ ਸਾਡੇ ਲਈ ਬਾਹਰਲੇ ਪਸਾਰ ਤੋਂ ਕਿਤੇ ਵਧ ਜ਼ਰੂਰੀ ਅੰਦਰਲਾ ਵਿਕਾਸ ਹੈ। ਸੰਸਾਰ ਦਾ ਇਤਿਹਾਸ ਦਸਦਾ ਹੈ ਕਿ ਜਿਹੜੀਆਂ ਕੌਮਾਂ ਨੇ ਵੀ ਸਾਮਰਾਜ ਕਾਇਮ ਕੀਤੇ, ਉਨ੍ਹਾਂ ਨੂੰ ਨਤੀਜੇ ਦੇ ਤੌਰ ਤੇ ਆਤਮਕ ਕਮਜ਼ੋਰੀ ਦਾ ਸ਼ਿਕਾਰ ਹੋਣਾ ਪਿਆ। ਵੱਡੇ ਸਾਮਰਾਜ ਦਾ ਟੀਚਾ ਅਤੇ ਲੋਕਾਂ ਦੀ ਇਖਲਾਕੀ ਸਿਹਤ ਕਦੇ ਇਕੱਠੇ ਨਹੀਂ ਰਹਿ ਸਕਦੇ। ਜਿੰਨਾ ਚਿਰ ਸਾਡੇ ਲੋਕ ਇਖਲਾਕੀ ਉਲਝਣਾਂ ਵਿੱਚ ਪਏ ਹੋਏ ਹਨ, ਸਾਨੂੰ ਅੰਤਰ-ਰਾਸ਼ਟਰੀ ਜ਼ਿੰਮੇਵਾਰੀਆਂ ਨਹੀਂ ਅਦਾ ਕਰਨੀਆਂ ਚਾਹੀਦੀਆਂ।

ਜੇ ਇਸ ਬਾਰੇ ਗੱਲ ਤੁਰੀ ਹੈ ਤਾਂ ਸਾਨੂੰ ਭੂਮਧ ਸਾਗਰ ਦੇ ਆਪਣੇ ਨਿਸ਼ਾਨੇ ਵੀ ਤਿਆਗ ਨਹੀਂ ਦੇਣੇ ਚਾਹੀਦੇ ? ਪਰ ਅਜਿਹਾ ਕਰਨ ਲਈ ਪਹਿਲਾਂ ਆਪਣੇ ਸਿਧਾਂਤ ਨੂੰ ਛੱਡਣਾ ਪਵੇਗਾ।

ਇਹ ਸਿਧਾਂਤ ਸਾਨੂੰ ਵਿਰਸੇ ਵਿੱਚ ਨਹੀਂ ਮਿਲਿਆ ਅਤੇ ਬਿਨ ਹੰਢਾਏ ਪੁਰਾਣਾ ਹੋ ਚੁਕਿਆ ਹੈ, ਸਗੋਂ ਆਪਣੇ ਜੋਬਨ ਦੇ ਦਹਾਕਿਆਂ ਵਿੱਚ ਇਸ ਦੀਆਂ ਭਵਿੱਖਬਾਣੀਆਂ ਹਮੇਸ਼ਾਂ ਗਲਤ ਹੋਈਆਂ ਅਤੇ ਇਹ ਕਦੇ ਵੀ ਇਕ ਵਿਗਿਆਨ ਨਾ ਬਣ ਸਕਿਆ।

## 6. ਸਿਧਾਂਤ

ਸਾਡਾ ਸਿਧਾਂਤ ਇਕ ਸਤਹੀ ਅਤੇ ਪੁਰਾਣਾ ਆਦਰਸ਼ਕ ਸਿਧਾਂਤ ਹੈ, ਜਿਹੜਾ ਇਹ ਕਹਿੰਦਾ ਸੀ ਕਿ ਸਿਰਫ਼ ਕਾਮੇ ਹੀ ਮੁੱਲ ਦੀ ਸਿਰਜਣਾ ਕਰਦੇ ਹਨ। ਅਤੇ ਇਹ ਸਿਧਾਂਤ ਪ੍ਰਬੰਧਕਾਂ, ਇੰਜੀਨੀਅਰਾਂ ਅਤੇ ਵਿਕਰੀ ਪ੍ਰਣਾਲੀਆਂ ਨੂੰ ਕਿਸੇ ਗਿਣਤੀ ਵਿੱਚ ਨਹੀਂ ਸੀ ਰੱਖਦਾ। ਇਸਦੀ ਇਹ ਭਵਿੱਖਬਾਣੀ ਗਲਤ ਨਿਕਲੀ ਕਿ ਪਰੋਲੀਤਾਰੀਆ ਸ਼ਰੇਣੀ ਹਮੇਸ਼ਾਂ ਦਬੀ ਰਹੇਗੀ ਅਤੇ ਬੁਰਜਵਾ ਲੋਕ ਰਾਜ ਵਿੱਚ ਕੁਝ ਵੀ ਪ੍ਰਾਪਤ ਨਹੀਂ ਕਰ ਸਕਣਗੇ। ਕਾਸ਼ ਅਸੀਂ ਆਪਣੇ ਲੋਕਾਂ ਨੂੰ ਉਨੀ ਖੁਰਾਕ, ਕੱਪੜੇ ਅਤੇ ਵਿਹਲਾ ਸਮਾਂ ਦੇ ਸਕਦੇ ਜਿੰਨਾ ਉਨ੍ਹਾਂ ਨੇ ਪੂੰਜੀਵਾਦੀ ਦੇਸ਼ਾਂ ਵਿੱਚ ਪ੍ਰਾਪਤ ਕੀਤਾ ਹੈ। ਸਾਡੇ ਸਿਧਾਂਤ ਨੂੰ ਫਿਰ ਗਲਤੀ ਲੱਗੀ ਜਦੋਂ ਅਸੀਂ ਇਹ ਆਖਿਆ ਕਿ ਯੋਰਪ ਦੇ ਦੇਸ਼ਾਂ ਦੀ ਖੁਸ਼ਹਾਲੀ ਉਹਨਾਂ ਦੀਆਂ ਵਿਦੇਸ਼ੀ ਬਸਤੀਆਂ ਕਾਰਨ ਹੀ ਸੀ ਕਿਉਂਕਿ ਅਸਲ ਵਿੱਚ ਉਨ੍ਹਾਂ ਨੇ ਆਰਥਕ ਕਰਾਮਾਤਾਂ ਸ਼ੁਰੂ ਹੀ ਉਦੋਂ ਕੀਤੀਆਂ ਜਦੋਂ ਉਨ੍ਹਾਂ ਨੇ ਇਨ੍ਹਾਂ ਬਸਤੀਆਂ ਨੂੰ ਛਿਣਕ ਸੁਟਿਆ ਸੀ। ਇਹ ਕਹਿਣਾ ਵੀ ਸਾਡੇ ਸਿਧਾਂਤ ਦੀ ਸਰਾਸਰ ਭੁੱਲ ਸੀ ਕਿ ਸਮਾਜਵਾਦ ਹਥਿਆਰਬੰਦ ਕਰਾਂਤੀ ਰਾਹੀਂ ਹੀ ਹੋਂਦ ਵਿੱਚ ਆ ਸਕਦਾ ਹੈ। ਸਾਡੇ ਸਿਧਾਂਤ ਦਾ ਹਿਸਾਬ ਕਿਤਾਬ ਉਦੋਂ ਵੀ ਗਲਤ ਹੋ ਗਿਆ ਜਦੋਂ ਇਸ ਨੇ ਆਖਿਆ ਕਿ ਕਰਾਂਤੀਆਂ ਦਾ ਮੁੱਢ ਵਿਕਸਤ ਸਨਅਤੀ ਦੇਸ਼ਾਂ ਤੋਂ ਹੋਵੇਗਾ। ਹੋਇਆ ਇਸਦੇ ਬਿਲਕੁਲ ਉਲਟ।

ਇਹ ਤਸਵੱਰ ਕਿ ਦੁਨੀਆ ਵਿੱਚ ਝਟਪਟ ਇਨਕਲਾਬ ਆ ਜਾਣਗੇ, ਇਕ ਬੜਾ ਵੱਡਾ ਭੁਲੇਖਾ ਸੀ, ਮਨੁੱਖੀ ਸੁਭਾਅ ਦੀ ਅਗਿਆਨਤਾ। ਅਤੇ ਇਹ ਕਹਿਣਾ ਕਿ ਲੜਾਈਆਂ ਪੂੰਜੀਵਾਦ ਦੀ ਇਕ ਖ਼ਾਸੀਅਤ ਹਨ ਅਤੇ ਪੂੰਜੀਵਾਦ ਦੇ ਖ਼ਤਮ ਹੁੰਦਿਆਂ ਹੀ ਇਹ ਵੀ ਖਤਮ ਹੋ ਜਾਣਗੀਆਂ, ਕਿੱਥੋਂ ਤੱਕ ਠੀਕ ਹੈ, ਇਸ ਦਾ ਅੰਦਾਜ਼ਾ ਅਸੀਂ ਲਾ ਹੀ ਸਕਦੇ ਹਾਂ। ਅਸੀਂ ਵੀਹਵੀਂ ਸਦੀ ਦੀ ਸਭ ਤੋਂ ਲੰਮੀ ਲੜਾਈ ਵੇਖ ਹੀ ਲਈ ਹੈ ਅਤੇ ਵੇਖਿਆ ਹੈ ਸੁਲਾਹ ਦੀ ਗੱਲਬਾਤ ਅਤੇ ਜੰਗਬੰਦੀ ਤੋਂ ਲਗਾਤਾਰ ਪੰਦਰਾਂ ਵੀਹ ਸਾਲ ਇਨਕਾਰ ਕਰੀ ਜਾਣ ਵਾਲੀ ਧਿਰ ਪੂੰਜੀਵਾਦੀ ਨਹੀਂ ਸੀ। ਅਤੇ ਰੱਬ ਹੀ ਬਚਾਏ ਦੁਨੀਆ ਦੀ ਸਭ ਤੋਂ ਖ਼ੂਨੀ ਅਤੇ ਜ਼ਾਲਮ ਲੜਾਈ ਤੋਂ ਜਿਹੜੀ ਦੋ ਸਾਮਵਾਦੀ ਮਹਾਂ ਸ਼ਕਤੀਆਂ ਵਿਚਾਲੇ ਹੋ ਸਕਦੀ ਹੈ ਅਤੇ ਰਾਸ਼ਟਰਵਾਦ ਜਿਸਨੂੰ 1848 ਵਿੱਚ ਇਸ ਸਿਧਾਂਤ ਨੇ 'ਬਕਾਇਆ' ਕਹਿ ਕੇ ਦਬਾ ਦਿੱਤਾ ਸੀ, ਅੱਜ ਦੀ ਦੁਨੀਆ ਵਿੱਚ ਕਿਤੇ ਵਧ ਸ਼ਕਤੀਸ਼ਾਲੀ ਹੋ ਚੁੱਕਾ ਹੈ। ਹੋਰ ਵੀ ਬਹੁਤ ਸਾਰੀਆਂ ਅਜਿਹੀਆਂ ਗੱਲਾਂ ਹਨ ਜਿਨ੍ਹਾਂ ਦੀ ਸੂਚੀ ਬਨਾਉਣੀ ਅਕਾਊ-ਕੰਮ ਹੈ।

ਮਾਰਕਸਵਾਦ ਨਾ ਸਿਰਫ਼ ਇਕ ਵਿਗਿਆਨ ਵਾਲੀ ਸ਼ੁਧਤਾ ਤੋਂ ਖਾਲੀ ਹੈ ਸਗੋਂ, ਗਿਣਤੀ, ਮਾਤਰਾ, ਸਮਾਂ-ਸਕੇਲ ਜਾਂ ਸਥਾਨ ਬਾਰੇ ਇਸਨੇ ਇਕ ਘਟਨਾ ਦੀ ਵੀ



ਠੀਕ ਭਵਿੱਖਬਾਣੀ ਨਹੀਂ ਕੀਤੀ ਜਿਹੜੀ ਗੱਲ ਸਮਾਜਿਕ ਪੇਸ਼ੀਨਗੋਈ ਕਰਦਿਆਂ ਇਲੈਕਟ੍ਰਾਨਿਕ ਕੰਪਿਊਟਰ ਖੱਬੇ ਹੱਥ ਨਾਲ ਕਰ ਲੈਂਦੇ ਹਨ, ਮਾਰਕਸਵਾਦੀ ਸਹਾਇਤਾ ਨਾਲ ਨਹੀਂ। ਇਹ ਵੇਖ ਕੇ ਆਦਮੀ ਹੈਰਾਨ ਰਹਿ ਜਾਂਦਾ ਹੈ ਕਿ ਦੁਨੀਆ ਦੇ ਸਭ ਤੋਂ ਨਾਜ਼ੁਕ ਜੀਵ ਮਨੁੱਖ ਅਤੇ ਉਸ ਤੋਂ ਵੀ ਵਧ ਗੁੰਝਲਦਾਰ, ਕਰੋੜਾਂ ਲੋਕਾਂ ਦੇ ਮੇਲ ਤੋਂ ਬਣੇ ਸਮਾਜ ਦੀ ਵਿਆਖਿਆ ਕਰਨ ਲਈ, ਸਾਮਵਾਦ ਨੇ ਕਿੰਨੀਆਂ ਕੱਚੀਆਂ ਆਰਥਕ ਅਤੇ ਮਸ਼ੀਨੀ ਕੋਸ਼ਿਸ਼ਾਂ ਕੀਤੀਆਂ ਹਨ। ਵੀਹਵੀਂ ਸਦੀ ਦੇ ਇਸ ਗੰਭੀਰ ਲਤੀਫੇ ਦੀ ਵਜ੍ਹਾ ਸਿਰਫ਼ ਇਹੀ ਦੱਸੀ ਜਾ ਸਕਦੀ ਹੈ ਕਿ ਇਸਦੇ ਪਿੱਛੇ ਕੁਝ ਲੋਕਾਂ ਦੇ ਲਾਲਚ, ਹੋਰਨਾਂ ਦਾ ਅੰਨ੍ਹਾਪਨ ਅਤੇ ਕੁਝ ਲੋਕਾਂ ਵਿਚ ਵਿਸ਼ਵਾਸ ਦੀ ਘਾਟ ਸੀ। ਲਤੀਫਾ ਇਹ ਹੈ ਕਿ ਅਜਿਹੇ ਦੀਵਾਲੀਆ ਸਿਧਾਂਤ ਦੇ ਪਿੱਛੇ ਪੱਛਮ ਦੇ ਇੰਨੇ ਲੋਕ ਕਿਉਂ ਲੱਗੇ ਹੋਏ ਹਨ! ਸਾਡੇ ਦੇਸ਼ ਵਿੱਚ ਤਾਂ ਸਾਮਵਾਦੀ ਸਭ ਤੋਂ ਘੱਟ ਹਨ। ਅਸੀਂ ਜਿਨ੍ਹਾਂ ਨੇ ਇਸ ਦਾ ਸੁਆਦ ਚਖ ਲਿਆ ਹੈ, ਐਵੇਂ ਇਸਦਾ ਬਹਾਨਾ ਹੀ ਕਰ ਰਹੇ ਹਾਂ .....।

ਅਸੀਂ ਉੱਪਰ ਵੇਖਿਆ ਹੈ ਕਿ ਤੁਹਾਡੇ ਗਲਾਂ ਵਿੱਚ ਪੱਥਰ ਬੰਨ੍ਹਣ ਵਾਲਾ ਉਹੀ ਪੁਰਾਣਾ ਅਗਾਂਹ-ਵਧੂ ਸਿਧਾਂਤ ਦਾ ਵਿਰਸਾ ਸੀ, ਤੁਹਾਡੀ ਆਪਣੀ ਅਕਲ ਨਹੀਂ। ਤੇ ਹੇਠਾਂ ਲਿਜਾ ਰਹੇ ਇਹ ਪੱਥਰ ਹਨ, ਸਭ ਤੋਂ ਪਹਿਲਾਂ ਸਮੂਹੀਕਰਨ, ਉਸ ਤੋਂ ਬਾਅਦ ਛੋਟੇ ਵਿਉਪਾਰ ਅਤੇ ਸੇਵਾਵਾਂ ਦਾ ਰਾਸ਼ਟਰੀਕਰਨ, ਜਿਸਨੇ ਆਮ ਸ਼ਹਿਰੀਆਂ ਦਾ ਜੀਵਨ ਅਸਹਿ ਬਣਾ ਦਿੱਤਾ ਹੈ ਪਰ ਤੁਸੀਂ ਇਸਨੂੰ ਮਹਿਸੂਸ ਨਹੀਂ ਕਰਦੇ, ਜਿਸਨੇ ਦੇਸ਼ ਦੇ ਆਮ ਜੀਵਨ ਵਿੱਚ ਚੋਰੀ ਅਤੇ ਝੂਠ ਨੂੰ ਪ੍ਰਫੁਲਤ ਕੀਤਾ ਹੈ, ਤੁਸੀਂ ਇਸ ਬਾਰੇ ਕੁਝ ਵੀ ਨਹੀਂ ਕਰ ਸਕਦੇ। ਇਸ ਤੋਂ ਇਲਾਵਾ ਅੰਤਰ-ਰਾਸ਼ਟਰੀ ਪ੍ਰਭਾਵਾਂ ਦੀ ਖਾਤਰ ਫ਼ੌਜੀ ਵਿਕਾਸ ਦਾ ਫੈਲਾਅ, ਜਿਸ ਕਾਰਨ ਦੇਸ਼ ਦੀ ਅੰਦਰਲੀ ਜ਼ਿੰਦਗੀ ਤਬਾਹ ਹੋ ਗਈ ਹੈ ਅਤੇ ਅਸੀਂ ਪਿਛਲੇ 50 ਸਾਲਾਂ ਵਿੱਚ ਸਾਇਬੇਰੀਆ ਨੂੰ ਆਬਾਦ ਕਰਨ ਜੋਗਾ ਸਮਾਂ ਵੀ ਨਹੀਂ ਕੱਢ ਸਕੇ, ਫਿਰ ਉਦਯੋਗੀ ਵਿਕਾਸ ਅਤੇ ਤਕਨਾਲੋਜੀਕਲ ਪੁਨਰ ਨਿਰਮਾਣ; ਧਾਰਮਕ ਅਤਿਆਚਾਰ ਜਿਹੜਾ ਮਾਰਕਸਵਾਦ ਲਈ ਬਹੁਤ ਜ਼ਰੂਰੀ ਹੈ ਪਰ ਅਮਲੀ ਪੱਖੋਂ ਸੋਚਣ ਵਾਲੇ ਨੇਤਾਵਾਂ ਲਈ ਬੇ-ਮਤਲਬ ਅਤੇ ਸਵੈ-ਵਿਰੋਧੀ ਹੈ। ਸਰਜੇਈ ਬੁਲਿਆਕੋਵ ਨੇ ਆਪਣੀ ਪੁਸਤਕ 'ਧਾਰਮਕ ਵਿਅਕਤੀ ਵਜੋਂ ਕਾਰਲ ਮਾਰਕਸ', 1906 ਵਿੱਚ ਵਿਖਾਇਆ ਹੈ ਕਿ ਮਾਰਕਸਵਾਦ ਦਾ ਪ੍ਰਮੁੱਖ ਉਤਸਾਹਕ ਅਤੇ ਭਾਵਾਤਮਕ ਯੁਗ ਨਾਸਤਕਤਾ ਹੀ ਹੈ ਅਤੇ ਸਿਧਾਂਤ ਦੇ ਬਾਕੀ ਪੱਖ ਇਸੇ ਦੁਆਲੇ ਘੁੰਮਦੇ ਹਨ। ਧਰਮ ਦਾ ਕੱਟੜ ਵਿਰੋਧ ਮਾਰਕਸਵਾਦ ਦਾ ਸਭ ਤੋਂ ਵਧ ਸਥਾਈ ਪੱਖ ਹੈ।

ਇੱਥੇ ਹੀ ਬਸ ਨਹੀਂ ਈਮਾਨਦਾਰ ਕਾਮਿਆਂ ਪਿੱਛੇ ਬੇਕਾਰ ਵਿਹਲੜਾਂ ਨੂੰ ਲਾ ਕੇ ਉਨ੍ਹਾਂ ਦੇ ਨਿਰਦੋਸ਼ ਹੋਣ ਦੇ ਬਾਵਜੂਦ ਉਨ੍ਹਾਂ ਨੂੰ ਧੋਖੇਬਾਜ਼ੀ ਅਤੇ ਚੋਰੀ ਦਾ ਸ਼ਿਕਾਰ ਬਣਾਇਆ ਗਿਆ। ਧਰਮ ਨੂੰ ਮੰਨਣ ਵਾਲੇ ਲਈ ਉਸਦਾ ਵਿਸ਼ਵਾਸ ਹੀ ਦੁਨੀਆ ਦੀ

ਸਭ ਤੋਂ ਕੀਮਤੀ ਚੀਜ਼ ਹੈ, ਖੁਰਾਕ ਤੋਂ ਵੀ ਵਧ ਜ਼ਰੂਰੀ।

ਤੁਸੀਂ ਕਦੀ ਇਹ ਸੋਚਣ ਦੀ ਖੇਚਲ ਕੀਤੀ ਹੈ ਕਿ ਕਰੋੜਾਂ ਲੋਕਾਂ ਨੂੰ ਉਨ੍ਹਾਂ ਦੀ ਮਾਤਭੂਮੀ ਨਾਲੋਂ ਅੱਡ ਕਿਉਂ ਕਰਦੇ ਹੋ ? ਰਾਜ ਦੇ ਲੀਡਰਾਂ ਵਜੋਂ ਇਸਦਾ ਤੁਹਾਨੂੰ ਨੁਕਸਾਨ ਹੀ ਹੋ ਸਕਦਾ ਹੈ ਫਾਇਦਾ ਨਹੀਂ, ਪਰ ਤੁਸੀਂ ਬਿਨਾਂ ਸੋਚੇ ਸਮਝੇ ਇਕ ਮਸ਼ੀਨ ਵਾਂਗ ਇੰਝ ਕਰਦੇ ਹੋ ਕਿਉਂਕਿ ਮਾਰਕਸਵਾਦ ਇਸਤੇ ਜ਼ੋਰ ਦਿੰਦਾ ਹੈ। ਉਵੇਂ ਹੀ ਮਾਰਕਸਵਾਦ ਦੀ ਮੰਗ ਹੈ ਕਿ ਤੁਸੀਂ ਇਕ ਮਹਾਂਸ਼ਕਤੀ ਦੇ ਪ੍ਰਬੰਧਕ ਹੁੰਦੇ ਹੋਏ ਆਪਣੀਆਂ ਕਾਰਵਾਈਆਂ ਦਾ ਲੇਖਾ ਸਤ ਸਮੁੰਦਰ ਪਾਰੋਂ ਆਏ ਬੇ-ਅਸਰ ਅਤੇ ਨਿਗੂਣੀਆਂ ਕਮਿਊਨਿਸਟ ਪਾਰਟੀਆਂ ਦੇ ਲੀਡਰਾਂ ਨੂੰ ਦਿਓ। ਉਨ੍ਹਾਂ ਲੋਕਾਂ ਨੂੰ ਜਿਹੜੇ ਧਰਤੀ ਦੇ ਦੂਜੇ ਪਾਸਿਓਂ ਆਉਂਦੇ ਹਨ ਅਤੇ ਜਿਨ੍ਹਾਂ ਦਾ ਰੂਸ ਦੀ ਹੋਣੀ ਨਾਲ ਜ਼ਰਾ ਜਿੰਨਾ ਵੀ ਸਰੋਕਾਰ ਨਹੀਂ।

**ਸਿਧਾਂਤ ਦੀ ਮੁੜ੍ਹਕੇ ਭਰੀ ਪੁਸ਼ਾਕ ਲਾਹ ਸੁੱਟੀਏ**

ਮਾਰਕਸਵਾਦ ਵਿੱਚ ਜੰਮੇ-ਪਲੇ ਵਿਅਕਤੀ ਲਈ ਅਚਾਨਕ ਇਸ ਜਾਣੇ ਪਛਾਣੇ ਸਿਧਾਂਤ ਤੋਂ ਬਗੈਰ ਜੀਊਣਾ ਇਕ ਭਿਆਨਕ ਕਦਮ ਜਾਪਦਾ ਹੈ, ਪਰ ਅਸਲੀਅਤ ਇਹ ਹੈ ਕਿ ਤੁਹਾਡੇ ਕੋਲ ਹੋਰ ਕੋਈ ਚਾਰਾ ਵੀ ਨਹੀਂ, ਹਾਲਾਤ ਤੁਹਾਨੂੰ ਇੰਝ ਕਰਨ ਤੇ ਮਜਬੂਰ ਕਰ ਦੇਣਗੇ, ਸ਼ਾਇਦ ਅੱਗੇ ਹੀ ਮੌਕਾ ਲੰਘ ਚੁਕਾ ਹੋਵੇ। ਚੀਨ ਨਾਲ ਲੜਾਈ ਦਾ ਖਤਰਾ ਹੁੰਦਿਆਂ ਰੂਸ ਦੇ ਰਾਸ਼ਟਰੀ ਨੇਤਾਵਾਂ ਨੂੰ ਆਖਿਰ ਦੇਸ਼ ਪਿਆਰ ਦਾ ਹੀ ਆਸਰਾ ਲੈਣਾ ਪਵੇਗਾ। ਯਾਦ ਹੈ ਤੁਹਾਨੂੰ, ਜਦੋਂ ਲੜਾਈ ਦੇ ਦੌਰਾਨ ਸਟਾਲਿਨ ਨੇ ਅਜਿਹੀ ਤਬਦੀਲੀ ਕੀਤੀ ਸੀ, ਕਿਸੇ ਨੂੰ ਕੋਈ ਹੈਰਾਨੀ ਨਹੀਂ ਸੀ ਹੋਈ। ਹਰ ਕਿਸੇ ਨੂੰ ਇਹ ਸਭ ਕੁਝ ਕੁਦਰਤੀ ਜਾਪਿਆ ਸੀ, ਰੂਸੀ ਜਾਪਿਆ ਸੀ। ਇਸ ਤੋਂ ਵਧ ਸਿਆਣਪ ਹੋਰ ਕੋਈ ਨਹੀਂ ਕਿ ਗੰਭੀਰ ਖਤਰੇ ਵੇਲੇ ਪੈਂਤੜਾ ਬਦਲ ਲਿਆ ਜਾਵੇ, ਪਰ ਚਿਰੀਂ ਅਜਿਹਾ ਕਰਨ ਨਾਲੋਂ ਛੇਤੀ ਕਰ ਲੈਣਾ ਚੰਗੇਰਾ ਹੈ। ਤੇ ਅਸਲ ਵਿੱਚ ਇਹ ਸਿਧਾਂਤ ਤੋਂ ਮੁਨਕਰ ਹੋਣ ਦਾ ਦੌਰ ਸਾਡੇ ਦੇਸ਼ ਵਿੱਚ ਕਾਫ਼ੀ ਚਿਰ ਹੋਇਆ ਸ਼ੁਰੂ ਹੋ ਗਿਆ ਸੀ, ਕਿਉਂਕਿ ਮਾਰਕਸਵਾਦ ਅਤੇ ਦੇਸ਼ਭਗਤੀ ਦਾ ਮੇਲ ਬੇ-ਮਤਲਬ ਹੈ। ਇਹੋ ਜਿਹੇ ਦ੍ਰਿਸ਼ਟੀਕੋਣ ਸਿਰਫ਼ ਤਕਰੀਰਾਂ ਵਿੱਚ ਹੀ ਜੋੜੇ ਜਾ ਸਕਦੇ ਹਨ ਕਿਉਂਕਿ ਇਤਿਹਾਸ ਦਸਦਾ ਹੈ ਕਿ ਅਮਲ ਵਿੱਚ ਇਹ ਇਕ ਦੂਜੇ ਤੋਂ ਬਿਲਕੁਲ ਉਲਟ ਹਨ। ਇਹ ਇੰਨਾ ਸਪਸ਼ਟ ਹੈ ਕਿ ਲੈਨਿਨ ਨੇ 1915 ਵਿੱਚ ਹੀ ਕਹਿ ਦਿੱਤਾ ਸੀ, 'ਅਸੀਂ ਦੇਸ਼ ਭਗਤੀ ਵਿਰੁਧ ਹਾਂ' ਅਤੇ ਇਹ ਬਿਲਕੁਲ ਸੱਚ ਸੀ। ਇਸ ਸਦੀ ਦੇ ਦੂਜੇ ਦਹਾਕੇ ਵਿੱਚ 'ਦੇਸ਼ ਭਗਤੀ' ਦਾ ਅਰਥ ਹੀ 'ਵਾਈਟ ਗਾਰਡ' ਲਿਆ ਜਾਂਦਾ ਸੀ। ਇਹ ਸਾਰੀ ਚਿੱਠੀ, ਜਿਹੜੀ ਮੈਂ ਤੁਹਾਡੇ ਸਾਹਮਣੇ ਪੇਸ਼ ਕਰ ਰਿਹਾ ਹਾਂ, ਦੇਸ਼ ਭਗਤੀ ਹੀ ਹੈ, ਜਿਸਦਾ ਅਰਥ ਹੈ ਮਾਰਕਸਵਾਦ ਨੂੰ ਰੱਦ ਕਰਨਾ। ਕਿਉਂਕਿ ਮਾਰਕਸਵਾਦ ਸਾਨੂੰ ਹੁਕਮ ਦਿੰਦਾ ਹੈ ਕਿ ਅਸੀਂ ਉਤਰ-ਪੂਰਬ ਨੂੰ ਅਣਵਰਤਿਆ ਹੀ ਰਹਿਣ ਦੇਈਏ,



ਆਪਣੀਆਂ ਔਰਤਾਂ ਦੇ ਹੱਥਾਂ ਵਿੱਚ ਗੈਂਤੀਆਂ ਅਤੇ ਬੇਲਚੇ ਫੜਾ ਛਡੀਏ ਅਤੇ ਆਪਣੀ ਪੂੰਜੀ ਦੁਨੀਆ ਦੇ ਇਨਕਲਾਬ ਨੂੰ ਤੇਜ਼ ਕਰਨ ਵਿੱਚ ਲਾਉਂਦੇ ਰਹੀਏ।

ਹੁਸ਼ਿਆਰ! ਜਦੋਂ ਚੀਨੀ-ਰੂਸੀ ਸਰਹੱਦ ਉੱਤੇ ਪਹਿਲੀਆਂ ਤੋਪਾਂ ਕੜਕਣੀਆਂ ਸ਼ੁਰੂ ਹੋਈਆਂ ਤਾਂ ਕਿਤੇ ਤੁਹਾਡੀ ਹਾਲਤ ਖ਼ਤਰਨਾਕ ਨਾ ਹੋਵੇ, ਕਿਉਂਕਿ ਸਾਡੇ ਦੇਸ਼ ਦੀ ਰਾਸ਼ਟਰੀ ਚੇਤੰਨਤਾ ਧੁੰਦਲੀ ਪੈ ਚੁੱਕੀ ਹੈ। ਦੇਖੋ ਕਿਵੇਂ ਅਮਰੀਕਾ ਵਰਗੀ ਸ਼ਕਤੀ ਨਿੱਕੇ ਜਿੰਨੇ ਉਤਰੀ ਵੀਅਤਨਾਮ ਤੋਂ ਹਾਰ ਗਈ ਅਤੇ ਕਿਵੇਂ ਅਮਰੀਕਨ ਸਮਾਜ ਅਤੇ ਅਮਰੀਕਨ ਯੁਵਕਾਂ ਦਾ ਹੌਸਲਾ ਢਹਿ ਢੇਰੀ ਹੋ ਗਿਆ, ਸਿਰਫ਼ ਇਸ ਕਰਕੇ ਕਿ ਯੂ.ਐਸ. ਏ. ਦੀ ਰਾਸ਼ਟਰੀ ਚੇਤਨਤਾ ਕਮਜ਼ੋਰ ਅਤੇ ਅਵਿਕਸਤ ਹੈ। ਤੁਹਾਡੇ ਕੋਲ ਅਜੇ ਮੌਕਾ ਹੈ, ਇਸਨੂੰ ਹੱਥੋਂ ਨਾ ਜਾਣ ਦਿਓ।

ਸ਼ੁਰੂ-ਸ਼ੁਰੂ ਵਿੱਚ ਤਾਂ ਇਹ ਕਦਮ ਬੜਾ ਔਖਾ ਜਾਪਦਾ ਹੈ ਪਰ ਅਸਲੀਅਤ ਇਹ ਹੈ ਕਿ ਇੱਕ ਵੇਰ ਸਿਧਾਂਤ ਦੀ ਇਹ ਕੂੜਾ-ਟੋਕਰੀ ਸਿਰ ਤੋਂ ਲਾਹ ਕੇ ਸੁੱਟਣ ਤੋਂ ਬਾਅਦ ਤੁਸੀਂ ਚੈਨ ਅਨੁਭਵ ਕਰਨ ਲੱਗ ਪਉਗੇ, ਅਤੇ ਰਾਜ ਦੀ ਬਣਤਰ ਅਤੇ ਸਰਕਾਰ ਦੇ ਕੰਮਾਂ ਵਿੱਚ ਆਰਾਮ ਦਾ ਇਕ ਨਵਾਂ ਲਹੂ ਦੌੜਨ ਲੱਗ ਪਏਗਾ। ਆਖ਼ਿਰ, ਇਹ ਸਿਧਾਂਤ ਜਿਹੜਾ ਸਾਨੂੰ ਵਿਦੇਸ਼ਾਂ ਵਿੱਚ ਸਖ਼ਤ ਝਗੜਿਆਂ ਵਿੱਚ ਉਲਝਾ ਰਿਹਾ ਹੈ, ਸਾਡੇ ਘਰ ਵਿੱਚ ਚਿਰ ਤੋਂ ਬੇਕਾਰ ਹੋ ਚੁੱਕਾ ਹੈ, ਸਾਡੇ ਦੇਸ਼ ਵਿੱਚ ਅੱਜ ਕੋਈ ਉਸਾਰੀ ਵੀ ਇਸਤੇ ਆਧਾਰਤ ਨਹੀਂ, ਇਹ ਇਕ ਧੋਖਾ ਹੈ ਗੱਤੇ ਦਾ ਮਹੱਲ ਹੈ, ਰੰਗਮੰਚ ਦੀ ਥੰਮ੍ਹੀਂ ਹੈ, ਇਸਨੂੰ ਹਟਾ ਲਓ ਤਾਂ ਕੁਝ ਵੀ ਨਹੀਂ ਡਿਗਣ ਲੱਗਾ, ਕੁਝ ਵੀ ਨਹੀਂ ਲੜਖੜਾਉਣ ਲੱਗਾ। ਚਿਰ ਤੋਂ ਜੋ ਕੁਝ ਵੀ ਦੇਸ਼ ਵਿੱਚ ਹੋ ਰਿਹਾ ਹੈ, ਉਸਦਾ ਆਧਾਰ ਸਿਧਾਂਤਕ ਜੋਸ਼ ਦਾ ਕੋਈ ਉਬਾਲ ਨਹੀਂ ਸਗੋਂ ਪਦਾਰਥਕ ਹਿਸਾਬ ਕਿਤਾਬ ਅਤੇ ਲੋਕਾਂ ਦੀ ਅਧੀਨਗੀ ਹੈ, ਅਤੇ ਤੁਸੀਂ ਇਹ ਗੱਲ ਭਲੀ ਭਾਂਤ ਜਾਣਦੇ ਹੋ। ਇਹ ਸਿਧਾਂਤ ਸਾਡਾ ਕੁਝ ਨਹੀਂ ਸਵਾਰ ਰਿਹਾ, ਸਿਰਫ਼ ਸਾਡੀ ਸ਼ਕਤੀ ਚੂਸ ਰਿਹਾ ਹੈ। ਇਸ ਨਾਲ ਸਮਾਜ ਦਾ ਸਾਰਾ ਜੀਵਨ, ਮਨ, ਜੀਭਾਂ, ਰੇਡੀਓ ਅਤੇ ਪ੍ਰੈਸ, ਸਭ ਦੇ ਪੈਰੀਂ ਝੂਠ ਦੀਆਂ ਬੇੜੀਆਂ ਪਾਈਆਂ ਹੋਈਆਂ ਹਨ। ਇਕ ਮਰੀ ਹੋਈ ਚੀਜ਼ ਆਪਣੇ ਆਪ ਨੂੰ ਜ਼ਿੰਦਾ ਸਾਬਤ ਕਰਨ ਲਈ ਕੁਫਰ ਦਾ ਢਾਂਚਾ ਖੜ੍ਹਾ ਕਰਨ ਤੋਂ ਇਲਾਵਾ ਹੋਰ ਕਰ ਵੀ ਕੀ ਸਕਦੀ ਹੈ ? ਸਭ ਕੁਝ ਝੂਠ ਵਿੱਚ ਭਿੱਜਿਆ ਹੋਇਆ ਹੈ ਅਤੇ ਸਭ ਨੂੰ ਇਸ ਦਾ ਪਤਾ ਹੈ ਅਤੇ ਜ਼ਾਤੀ ਗੱਲਬਾਤ ਵਿੱਚ ਸਾਰੇ ਲਤੀਫੇ ਘੜਦੇ ਅਤੇ ਰੋਣੇ ਰੋਂਦੇ ਹਨ, ਪਰ ਰਸਮੀ ਵਿਖਿਆਨਾਂ ਵਿੱਚ ਫਰੇਬੀ ਤੋਤੇ ਵਾਂਗ ਉਹੀ ਕੁਝ ਕਹਿੰਦੇ ਹਨ ਜੋ ਕੁਝ 'ਕਹਿਣਾ ਚਾਹੀਦਾ ਹੈ।' ਤੇ ਉਸੇ ਫਰੇਬ ਅਤੇ ਅਕੇਵੇਂ ਨਾਲ ਹੋਰ ਲੋਕਾਂ ਦੇ ਲੈਕਚਰ ਪੜ੍ਹ-ਸੁਣ ਛੱਡਦੇ ਹਨ। ਸਮਾਜ ਦੀ ਕਿੰਨੀ ਸ਼ਕਤੀ ਇੰਝ ਹੀ ਨਸ਼ਟ ਹੋ ਜਾਂਦੀ ਹੈ। ਤੇ ਤੁਸੀਂ ਜਦੋਂ ਆਪਣੀ ਅਖ਼ਬਾਰ ਖੋਲ੍ਹਦੇ ਹੋ ਜਾਂ ਟੈਲੀਵਿਜ਼ਨ ਦਾ ਬਟਨ ਨਪਦੇ ਹੋ ਤਾਂ ਕੀ ਤੁਸੀਂ ਖ਼ੁਦ ਇਕ ਛਿਣ ਲਈ ਵੀ ਇਹ ਵਿਸ਼ਵਾਸ ਕਰਦੇ ਹੋ ਕਿ

ਇਹ ਸੱਚੀਆਂ ਹਨ ? ਮੈਨੂੰ ਪੂਰਾ ਯਕੀਨ ਹੈ ਕਿ ਤੁਸੀਂ ਬਹੁਤ ਚਿਰ ਤੋਂ ਵਿਸ਼ਵਾਸ ਕਰਨਾ ਛੱਡ ਚੁੱਕੇ ਹੋ। ਤੇ ਜੇ ਨਹੀਂ ਛੱਡਿਆ ਤਾਂ ਇਸਦਾ ਮਤਲਬ ਹੈ ਕਿ ਤੁਹਾਡੇ ਕੰਨ ਦੇਸ਼ ਦੀ ਅੰਦਰਲੀ ਜ਼ਿੰਦਗੀ ਵੱਲੋਂ ਬਿਲਕੁਲ ਬੋਲੇ ਹੋ ਚੁੱਕੇ ਹਨ।

ਸਾਡੇ ਸਾਰੇ ਪਦਾਰਥਕ ਦੁੱਖਾਂ ਨਾਲੋਂ ਵੀ ਵਧ, ਨਿੱਜੀ ਸੁਤੰਤਰਤਾ ਦੀ ਅਣਹੋਂਦ ਤੋਂ ਵੀ ਵੱਧ ਦੁੱਖ ਦਾ ਇਕ ਪੱਖ ਸਾਡੇ ਦੇਸ਼ ਦੇ ਜੀਵਨ ਦਾ ਇਹ ਹੈ ਕਿ ਲੋਕਾਂ ਨੂੰ ਜ਼ਬਰਦਸਤੀ ਝੂਠ ਦਾ ਦੁਸ਼ਾਂਦਾ ਪਿਆਇਆ ਜਾਂਦਾ ਹੈ।

ਝੂਠ ਦੇ ਇਹ ਅੰਬਾਰ ਇਕ ਰਾਜ ਦੇ ਤੌਰ ਤੇ ਸਾਡੀ ਸਥਿਰਤਾ ਲਈ ਬਿਲਕੁਲ ਗ਼ੈਰ ਜ਼ਰੂਰੀ ਹਨ, ਪਰ ਇਨ੍ਹਾਂ ਦੀ ਵਰਤੋਂ ਸਿਧਾਂਤ ਦੇ ਲਾਭ ਲਈ ਇਕ ਕਰ ਵਜੋਂ ਕੀਤੀ ਜਾਂਦੀ ਹੈ, ਤਾਂ ਕਿ ਘਟਨਾਵਾਂ ਨੂੰ ਮੁੱਢ ਵਿੱਚ ਹੀ ਦੱਬ ਲਿਆ ਜਾਵੇ ਅਤੇ ਤਿੱਖੀਆਂ ਨਹੁੰਦਰਾਂ ਅਤੇ ਤਕੜੇ ਪੰਜੇ ਵਾਲੇ ਸਿਧਾਂਤ ਦੀ ਪਕੜ ਕਾਇਮ ਰੱਖੀ ਜਾਵੇ। ਅਸਹਿਮਤ ਲੋਕਾਂ ਨੂੰ ਜੇਲ੍ਹਾਂ ਵਿੱਚ ਧੱਕਣ ਦੀ ਲੋੜ ਵੀ ਇਸੇ ਕਰਕੇ ਪੈਂਦੀ ਹੈ ਕਿ ਸਾਡਾ ਰਾਜ ਆਦਤ, ਰਵਾਇਤ ਅਤੇ ਅਹਿਲਤਾ ਵਿੱਚ ਬੱਝਾ ਇਸ ਝੂਠੇ ਸਿਧਾਂਤ ਨਾਲ ਜੁੜਿਆ ਬੈਠਾ ਰਹੇ। ਹਥਿਆਰਾਂ ਅਤੇ ਜੇਲ੍ਹ ਦੀਆਂ ਸੀਖਾਂ ਤੋਂ ਇਲਾਵਾ ਦਲੀਲਾਂ ਅਤੇ ਵਿਰੋਧ ਦਾ ਹੋਰ ਕੋਈ ਜੁਆਬ ਇਸ ਝੂਠੇ ਸਿਧਾਂਤ ਕੋਲ ਨਹੀਂ।

ਇਸ ਤਿੜਕੇ ਹੋਏ ਸਿਧਾਂਤ ਨੂੰ ਵਗਾਹ ਮਾਰੋ। ਇਸਨੂੰ ਵਿਰੋਧੀਆਂ ਦੇ ਹੱਥ ਵਿੱਚ ਛੱਡ ਦਿਓ, ਜਾਣ ਦਿਓ ਜਿੱਥੇ ਜਾਂਦਾ ਹੈ, ਆਪਣੇ ਦੇਸ਼ ਉੱਪਰੋਂ ਤੂਫ਼ਾਨੀ ਬਦਲ ਵਾਂਗ, ਇਕ ਛੂਤ ਦੀ ਬੀਮਾਰੀ ਵਾਂਗ, ਇਸਨੂੰ ਲੰਘ ਜਾਣ ਦਿਓ ਤਾਂ ਕਿ ਹੋਰ ਲੋਕ ਇਸਦਾ ਫ਼ਿਕਰ ਕਰਨ, ਇਸਦਾ ਅਧਿਅਨ ਕਰਨ, ਘੱਟੋ ਘੱਟ ਅਸੀਂ ਇਸ ਤੋਂ ਛੁਟਕਾਰਾ ਪਾ ਲਈਏ। ਇਸ ਤੋਂ ਮੁਕਤ ਹੁੰਦਿਆਂ ਹੀ ਅਸੀਂ ਆਪਣੀ ਜ਼ਿੰਦਗੀ ਝੂਠਾਂ ਨਾਲ ਭਰਨ ਦੀ ਲੋੜ ਤੋਂ ਵੀ ਆਜ਼ਾਦ ਹੋ ਜਾਵਾਂਗੇ।

ਸਿਧਾਂਤ ਦਾ ਇਹ ਮੈਲਾ ਮੁੜ੍ਹਕੇ ਭਰਿਆ ਕੁੜਤਾ ਜਿਹੜਾ ਸਾਢੇ 6 ਕਰੋੜ ਲੋਕਾਂ ਦੇ ਖ਼ੂਨ ਨਾਲ ਰੰਗਿਆ ਹੋਇਆ ਹੈ ਅਤੇ ਸਾਡੀ ਕੌਮ ਨੂੰ ਸਾਹ ਵੀ ਨਹੀਂ ਲੈਣ ਦਿੰਦਾ, ਲਾਹ ਕੇ ਸੁਟ ਦੇਈਏ। ਇਹ ਸਿਧਾਂਤ ਹੀ ਸਾਰੇ ਡੁਲ੍ਹੇ ਹੋਏ ਖ਼ੂਨ ਦਾ ਜ਼ਿੰਮੇਵਾਰ ਹੈ। ਅਜੇ ਵੀ ਬੇਝਿਜਕ ਇਸਨੂੰ ਲਾਹ ਦੇਣ ਲਈ ਤੁਹਾਨੂੰ ਮੇਰੀ ਪ੍ਰੇਰਨਾ ਦੀ ਲੋੜ ਹੈ ? ਜਿਸ ਕਿਸੇ ਨੂੰ ਇਸਦੀ ਲੋੜ ਹੋਵੇਗੀ, ਆਪੇ ਇਸਨੂੰ ਚੁੱਕ ਕੇ ਗਲ ਪਾ ਲਵੇਗਾ।

ਮੈਂ ਇਹ ਬਿਲਕੁਲ ਨਹੀਂ ਕਹਿੰਦਾ ਕਿ ਤੁਸੀਂ ਹੁਣ ਦੂਜੇ ਪਾਸੇ ਤੁਰ ਪਵੋ ਅਤੇ ਮਾਰਕਸਵਾਦ ਨੂੰ ਗ਼ੈਰ-ਕਾਨੂੰਨੀ ਕਰਾਰ ਦੇ ਕੇ ਉਸਨੂੰ ਵਹਿਮ ਦਾ ਸ਼ਿਕਾਰ ਬਣਾਓ, ਨਾ ਹੀ ਮੈਂ ਕਹਿੰਦਾ ਹਾਂ ਕਿ ਮਾਰਕਸਵਾਦ ਵਿਰੁੱਧ ਪ੍ਰਚਾਰ ਸ਼ੁਰੂ ਕਰ ਦਿਓ, ਬਹੁਤ ਚਿਰ ਇਸ ਵਿਰੁੱਧ ਕਿਸੇ ਨਹੀਂ ਬੋਲਣਾ, ਬੋਲਣ ਦੀ ਆਦਤ ਜੁ ਜਾ ਚੁੱਕੀ ਹੈ। ਮੈਂ ਤਾਂ ਕੇਵਲ



ਇਹ ਕਹਿੰਦਾ ਹਾਂ ਕਿ ਤੁਸੀਂ ਖ਼ੁਦ ਇਸ ਦੇ ਪੰਜੇ ਵਿੱਚੋਂ ਨਿਕਲ ਜਾਉ, ਆਪਣੇ ਰਾਜ ਦੀ ਪ੍ਰਣਾਲੀ ਨੂੰ ਬਚਾ ਲਓ, ਆਪਣੀ ਜਨਤਾ ਨੂੰ ਬਚਾ ਲਓ। ਕਰਨਾ ਸਿਰਫ਼ ਇਹ ਹੈ ਕਿ ਮਾਰਕਸਵਾਦ ਹੇਠੋਂ ਰਾਜ ਦਾ ਸ਼ਕਤੀਸ਼ਾਲੀ ਸਹਾਰਾ ਕੱਢ ਦਿਓ, ਤੇ ਇਹ ਜੇ ਆਪਣੇ ਪੈਰਾਂ ਤੇ ਖੜ੍ਹੋ ਸਕਦਾ ਹੈ ਤਾਂ ਇਸਨੂੰ ਖੜ੍ਹੋਣ ਦਿਓ। ਤੇ ਜਿਹੜੇ ਇਹਦੇ ਹੱਕ ਵਿੱਚ ਪ੍ਰਚਾਰ ਕਰਨਾ ਚਾਹੁਣ, ਕਰਦੇ ਰਹਿਣ, ਇਸਦੀ ਰਾਖੀ ਕਰਨ ਅਤੇ ਬਿਨਾਂ ਕਿਸੇ ਰੋਕ ਟੋਕ ਤੋਂ ਦੂਜਿਆਂ ਦੇ ਕੰਨ ਇਸ ਨਾਲ ਭਰਦੇ ਰਹਿਣ ਪਰ ਦਫ਼ਤਰ ਦੇ ਸਮੇਂ ਤੋਂ ਬਾਦ, ਰਾਜ ਦੀਆਂ ਤਨਖਾਹਾਂ ਲੈ ਲੈ ਕੇ ਨਹੀਂ। ਮਤਲਬ ਇਹ ਹੈ ਕਿ ਪ੍ਰਚਾਰ ਲਈ ਪੈਸੇ ਰਾਜ ਦੀ ਜੇਬ ਵਿੱਚੋਂ ਨਾ ਜਾਣ। ਅਤੇ ਪ੍ਰਾਪੇਗੰਡਾ ਵਿਭਾਗ ਵਿੱਚ ਕੰਮ ਕਰਨ ਵਾਲਿਆਂ ਨੂੰ ਗੁੱਸੇ ਹੋਣ ਦੀ ਕੋਈ ਲੋੜ ਨਹੀਂ, ਇਸ ਨਵੇਂ ਸਿਸਟਮ ਨਾਲ ਤਾਂ ਸਗੋਂ ਉਨ੍ਹਾਂ ਦੇ ਸਿਰੋਂ ਨਿਜੀ-ਸਵਾਰਥ ਲਈ ਕੰਮ ਕਰਨ ਦੀ ਤੁਹਮਤ ਖ਼ਤਮ ਹੋ ਜਾਵੇਗੀ ਅਤੇ ਪਹਿਲੀ ਵੇਰ ਉਨ੍ਹਾਂ ਨੂੰ ਆਪਣੇ ਸਿਧਾਂਤਕ ਵਿਸ਼ਵਾਸ ਤੇ ਈਮਾਨਦਾਰੀ ਦਾ ਸਬੂਤ ਦੇਣ ਦਾ ਮੌਕਾ ਮਿਲੇਗਾ। ਉਨ੍ਹਾਂ ਨੂੰ ਨਵੀਂ ਦੂਹਰੀ ਜ਼ਿੰਮੇਵਾਰੀ ਲੈਂਦਿਆਂ ਖ਼ੁਸ਼ੀ ਹੀ ਹੋਵੇਗੀਃ ਦੇਸ਼ ਲਈ ਉਸਾਰੂ ਮਿਹਨਤ ਕਰਨਾ, ਹਫ਼ਤੇ ਦੇ ਦਿਨਾਂ ਵਿੱਚ ਅਮਲੀ ਵਰਤੋਂ ਦੀ ਕੋਈ ਚੀਜ਼ ਪੈਦਾ ਕਰਨਾ ਤੇ ਆਪਣੇ ਹੁਣ ਦੇ ਕੰਮ ਦੇ ਮੁਕਾਬਲੇ ਉਹ ਕੋਈ ਵੀ ਕੰਮ ਚੁਣ ਲੈਣ, ਵਧੇਰੇ ਲਾਭਦਾਇਕ ਹੋਵੇਗਾ ਕਿਉਂਕਿ ਜਿਹੜਾ ਕੰਮ ਉਹ ਹੁਣ ਕਰਦੇ ਹਨ, ਜੇ ਹਾਨੀਕਾਰਕ ਨਹੀਂ ਤਾਂ ਘਟੋ ਘੱਟ ਬੇਕਾਰ ਜ਼ਰੂਰ ਹੈ, ਅਤੇ ਸ਼ਾਮ ਨੂੰ ਜਾਂ ਛੁਟੀਆਂ ਵਿੱਚ ਵਿਹਲਾ ਸਮਾਂ ਆਪਣੇ ਪ੍ਰਿਅ ਸਿਧਾਂਤ ਦੇ ਪ੍ਰਚਾਰ ਵਿੱਚ ਗੁਜ਼ਾਰਨ ਅਤੇ ਆਤਮਕ ਆਨੰਦ ਦੇ ਭਾਗੀ ਬਣਨ ! ਦੂਜੇ ਮੁਲਕਾਂ ਵਿੱਚ ਸਾਡੇ ਚੇਲੇ ਇਹੀ ਤਾਂ ਕਰਦੇ ਹਨ ਅਤੇ ਬਾਵਜੂਦ ਸਰਕਾਰਾਂ ਵੱਲੋਂ ਤੰਗ ਕੀਤੇ ਜਾਣ ਦੇ, ਇਸ ਆਨੰਦ ਤੋਂ ਵਾਂਝਿਆਂ ਨਹੀਂ ਰਹਿਣਾ ਚਾਹੁੰਦੇ। ਜਿਹੜੇ ਲੋਕ ਸਾਨੂੰ ਦਹਾਕਿਆਂ ਤੋਂ ਸਿੱਖਿਆ ਦਿੰਦੇ ਆਏ ਹਨ ਉਹਨਾਂ ਦੀ ਪ੍ਰੀਖਿਆ ਲਈ ਨਹੀਂ, ਉਨ੍ਹਾਂ ਲਈ ਆਪਣੇ ਆਪ ਨੂੰ ਸੱਚੇ ਸਾਬਤ ਕਰਨ ਦਾ ਇਹ ਅਦੁੱਤੀ ਮੌਕਾ ਹੋਵੇਗਾ।

**7. ਪਰ ਇਹ ਕੁਝ ਕੀਤਾ ਕਿਵੇਂ ਜਾਵੇ ?**

ਉਪਰੋਕਤ ਸਭ ਕੁਝ ਕਹਿੰਦਿਆਂ ਮੈਂ ਭੁਲਿਆ ਨਹੀਂ ਕਿ ਤੁਸੀਂ ਪੂਰੇ ਤੌਰ ਤੇ ਯਥਾਰਥਵਾਦੀ ਹੋ, ਉਥੋਂ ਹੀ ਤਾਂ ਗੱਲ ਤੁਰੀ ਸੀ। ਤੁਸੀਂ ਤਾਂ ਪਹਿਲੇ ਦਰਜੇ ਦੇ ਯਥਾਰਥਵਾਦੀ ਹੋ, ਤੁਸੀਂ ਸ਼ਕਤੀ ਆਪਣੇ ਹੱਥਾਂ ਵਿੱਚੋਂ ਨਹੀਂ ਨਿਕਲਣ ਦਿਉਗੇ। ਇਸ ਕਰਕੇ ਤੁਸੀਂ ਜਿੱਥੇ ਤੱਕ ਹੋ ਸਕੇ ਆਪਣੇ ਦੇਸ਼ ਵਿੱਚ ਦੋ-ਦਲੀ ਜਾਂ ਬਹੁ-ਦਲੀ ਵਿਧਾਨਕ ਪ੍ਰਣਾਲੀ ਬਰਦਾਸ਼ਤ ਨਹੀਂ ਕਰੋਗੇ, ਸਚਮੁੱਚ ਦੀਆਂ ਚੋਣਾਂ ਨਹੀਂ ਕਰਾਉਗੇ ਜਿਨ੍ਹਾਂ ਵਿੱਚ ਲੋਕਾਂ ਵੱਲੋਂ ਤੁਹਾਨੂੰ ਨਾ ਰੱਦ ਕਰਨ ਚੁਣਨ ਦੀ ਸੰਭਾਵਨਾ ਹੋਵੇ। ਅਤੇ ਯਥਾਰਥਵਾਦ ਦੇ ਆਧਾਰ ਤੇ ਹੀ ਇਹ ਵੀ ਮੰਨਣਾ ਪਵੇਗਾ ਕਿ ਆਉਣ ਵਾਲੇ ਲੰਮੇ ਸਮੇਂ ਲਈ ਇਹ ਸਭ ਕੁਝ ਤੁਹਾਡੇ ਹੱਥਾਂ ਵਿੱਚ ਹੀ ਰਹੇਗਾ। ..... ਲੰਮੇ ਸਮੇਂ ਲਈ, ਪਰ ਸਦਾ ਲਈ ਨਹੀਂ।

**ਬਹੁਤ ਸਾਰੇ ਕਾਮੇਂ ਜੋ ਮਿਲਦਾ ਹੈ ਹੜਪ ਕਰੀ ਜਾਂਦੇ ਹਨ**

ਯਥਾਰਥਵਾਦ ਦੇ ਪੱਧਰ ਤੇ ਗੱਲਬਾਤ ਕਰਨ ਦਾ ਸੁਝਾਅ ਪ੍ਰਗਟ ਕਰਕੇ ਮੈਂ ਵੀ ਇਹ ਮੰਨਣਾ ਜ਼ਰੂਰੀ ਸਮਝਦਾ ਹਾਂ ਕਿ ਰੂਸੀ ਇਤਿਹਾਸ ਦੇ ਆਪਣੇ ਤਜਰਬੇ ਤੋਂ ਮੈਂ ਸਾਰੇ ਇਨਕਲਾਬਾਂ ਅਤੇ ਹਥਿਆਰਬੰਦ ਗੜਬੜਾਂ ਦਾ ਵਿਰੋਧੀ ਬਣ ਗਿਆ ਹਾਂ। ਇਨ੍ਹਾਂ ਵਿੱਚ ਭਵਿੱਖ ਦੀਆਂ ਗੜਬੜਾਂ ਵੀ ਸ਼ਾਮਲ ਹਨ, ਉਹ ਜਿਹੜੀਆਂ ਤੁਸੀਂ ਦਿਲੋਂ ਚਾਹੁੰਦੇ ਹੋ (ਪਰ ਆਪਣੇ ਦੇਸ਼ ਵਿੱਚ ਨਹੀਂ) ਅਤੇ ਉਹ ਜਿਨ੍ਹਾਂ ਤੋਂ ਤੁਸੀਂ ਡਰਦੇ ਹੋ (ਆਪਣੇ ਦੇਸ਼ ਵਿੱਚ) ਡੂੰਘੀ ਪੜ੍ਹਾਈ ਤੋਂ ਮੈਂ ਇਹ ਸਬਕ ਸਿੱਖਿਆ ਹੈ ਕਿ ਖ਼ੂਨੀ ਇਨਕਲਾਬ ਸਥਾਨਕ ਲੋਕਾਂ ਲਈ ਸਦਾ ਬਰਬਾਦੀ ਦਾ ਕੰਮ ਕਰਦੇ ਹਨ ਅਤੇ ਅੱਜ ਦੇ ਸਮਾਜ ਵਿੱਚ ਮੈਂ ਇਕੱਲਾ ਇਸ ਵਿਚਾਰ ਦਾ ਧਾਰਨੀ ਨਹੀਂ। ਜੇ ਵਰਤਮਾਨ ਨੇਤਾਵਾਂ ਨੂੰ ਕਾਹਲੀ ਵਿੱਚ ਬਦਲ ਕੇ ਕੋਈ ਤਬਦੀਲੀ ਕਰਨ ਦਾ ਯਤਨ ਕੀਤਾ ਗਿਆ ਤਾਂ ਇਸ ਨਾਲ ਇਕ ਨਵੀਂ ਤਬਾਹਕੁੰਨ ਜੱਦੋ-ਜਹਿਦ ਪੈਦਾ ਹੋ ਜਾਵੇਗੀ ਤੇ ਨਵੀਂ ਲੀਡਰਸ਼ਿਪ ਦਾ ਸ਼ਾਇਦ ਹੀ ਕੋਈ ਲਾਭ ਜਨਤਾ ਨੂੰ ਹੋਵੇ।

ਇਸ ਹਾਲਤ ਵਿੱਚ ਸਾਨੂੰ ਕੀ ਕਰਨਾ ਚਾਹੀਦਾ ਹੈ ? 'ਖੱਟੇ ਅੰਗੂਰ' ਆਖ ਕੇ ਬੈਠੇ ਰਹੀਏ ? ਸੱਚੇ ਦਿਲ ਨਾਲ ਇਹ ਦਲੀਲ ਦੇਈਏ ਅਸੀਂ ਉਸ 'ਪੁਠੀ ਕਿਸਮ ਦੇ' ਲੋਕ-ਰਾਜ ਦੇ ਹਾਮੀ ਨਹੀਂ ਜਿਸ ਵਿੱਚ ਹਰ ਚੌਥੇ ਸਾਲ ਚੋਣਾਂ ਦੀ ਜੱਦੋ-ਜਹਿਦ ਵਿੱਚ ਸਿਰਫ਼ ਪਾਲਿਟੀਸ਼ਨ ਹੀ ਨਹੀਂ, ਸਾਰਾ ਦੇਸ਼ ਹੀ ਖਪ ਖਪ ਕੇ ਮਰਨ ਵਾਲਾ ਹੋ ਜਾਂਦਾ ਹੈ, ਸਿਰਫ਼ ਜਨਤਾ ਨੂੰ ਖ਼ੁਸ਼ ਕਰਨ ਲਈ ਤੇ (ਇਸ ਦਾ ਫਾਇਦਾ ਸਿਰਫ਼ ਅੰਦਰਲਾ ਗਰੁੱਪ ਹੀ ਨਹੀਂ, ਬਾਹਰਲੀਆਂ ਸਰਕਾਰਾਂ ਵੀ ਉਠਾਉਂਦੀਆਂ ਹਨ) ਅਸੀਂ ਉਹ ਗਣਰਾਜ ਨਹੀਂ ਜਿੱਥੇ ਇਕ ਜੱਜ ਆਪਣੀ ਲਾਜ਼ਮੀ ਸੁਤੰਤਰਤਾ ਤਿਆਗ ਕੇ ਸਿਰਫ਼ ਸਮਾਜ ਦੇ ਜਜ਼ਬਾਤ ਦਾ ਪਾਣੀ ਭਰਨ ਲਈ ਇਕ ਅਜਿਹੇ ਆਦਮੀ ਨੂੰ ਰਿਹਾ ਕਰ ਦਿੰਦਾ ਹੈ ਜਿਸ ਨੇ ਇਕ ਥਕਾਉਣ ਵਾਲੇ ਯੁਧ ਦੇ ਦੌਰਾਨ ਯੁਧ ਮੰਤਰਾਲੇ ਦੇ ਦਸਤਾਵੇਜ਼ ਚੋਰੀ ਕਰਕੇ ਪ੍ਰਕਾਸ਼ਤ ਕੀਤੇ ਸਨ ? ਇਕ ਸਥਾਪਤ ਗਣਰਾਜ ਵਿੱਚ ਹੀ ਆਪਣੇ ਆਪ ਨੂੰ ਧੋਖਾ ਦੇਣ ਦੇ ਨਤੀਜੇ ਵਜੋਂ ਮਾਰੂ ਰਾਹ ਚੁਣਿਆ ਜਾ ਸਕਦਾ ਹੈ। ਇਕ ਨਿੱਕੀ ਜਿਹੀ ਪਾਰਟੀ, ਜਿਸਨੂੰ ਲੋਕ ਚਾਹੁੰਦੇ ਵੀ ਨਾ ਹੋਣ, ਦੋ ਵੱਡੀਆਂ ਪਾਰਟੀਆਂ ਵਿੱਚੋਂ ਇਕ ਦਾ ਪਲੜਾ ਭਾਰੀ ਕਰ ਸਕਦੀ ਹੈ ਅਤੇ ਇਹ ਬੇ-ਮਲੂਮਾਂ ਜਿਹਾ ਝੁਕਾਅ ਜਿਹੜਾ ਬਹੁਮਤ ਦਾ ਕਿਸੇ ਤਰ੍ਹਾਂ ਵੀ ਪ੍ਰਤੀਕ ਨਹੀਂ ਦੇਸ਼ ਦੇ ਅਤੇ ਕਈ ਵਾਰ ਸੰਸਾਰ ਦੀ ਰਾਜਨੀਤੀ ਦੇ ਮਸਲੇ ਨਜਿਠਦਾ ਹੈ। ਉਂਝ ਬਹੁਮਤ ਦੀ ਰਾਇ ਵੀ ਜ਼ਰੂਰੀ ਨਹੀਂ ਠੀਕ ਹੀ ਹੋਵੇ। ਇਸ ਮੁਲਕ ਵਿੱਚ ਕਈ ਅਜਿਹੀਆਂ ਉਦਾਹਰਣਾਂ ਮਿਲਦੀਆਂ ਹਨ ਜਦੋਂ ਕਾਮਿਆਂ ਦੀਆਂ ਟੋਲੀਆਂ ਨੇ ਸੰਕਟ ਸਮੇਂ ਵਧ ਤੋਂ ਵਧ ਨਿੱਜੀ ਲਾਭ ਪ੍ਰਾਪਤ ਕਰਨ ਦਾ ਯਤਨ ਕੀਤਾ ਭਾਵੇਂ ਇਸ ਨਾਲ ਦੇਸ਼ ਤਬਾਹ ਹੀ



ਕਿਉਂ ਨਾ ਹੋ ਜਾਵੇ। ਤੇ ਦੁਨੀਆ ਦੇ ਸਭ ਤੋਂ ਵਧ ਬਾ-ਇੱਜ਼ਤ ਲੋਕ-ਰਾਜ ਮੁੱਠੀ ਭਰ ਕਮੀਨੇ ਹੁਲੜਬਾਜ਼ਾਂ ਸਾਹਮਣੇ ਨਿਤਾਣੇ ਸਾਬਤ ਹੋਏ।

ਇਹ ਠੀਕ ਹੈ ਕਿ ਸੁਤੰਤਰਤਾ ਇਕ ਨੈਤਿਕ ਚੀਜ਼ ਹੈ ਪਰ ਉਦੋਂ ਤੱਕ ਹੀ ਜਦੋਂ ਤੱਕ ਇਹ ਹੱਦਾਂ ਵਿੱਚ ਰਹੇ, ਉਸ ਤੋਂ ਅੱਗੇ ਇਹ ਆਪਹੁਦਰਾਪਨ ਅਤੇ ਆਤਮ ਸੰਤੁਸ਼ਟੀ ਦਾ ਰੂਪ ਧਾਰ ਲੈਂਦੀ ਹੈ। ਵਿਵਸਥਾ ਵੀ ਗ਼ੈਰ-ਇਖਲਾਕੀ ਨਹੀਂ, ਜੇ ਇਸਦਾ ਮਤਲਬ ਇਕ ਸ਼ਾਂਤ ਸਥਾਈ ਪ੍ਰਣਾਲੀ ਹੋਵੇ। ਪਰ ਵਿਵਸਥਾ ਦੀਆਂ ਆਪਣੀਆਂ ਹੱਦਾਂ ਹਨ, ਜਿਨ੍ਹਾਂ ਤੋਂ ਅੱਗੇ ਆਪਹੁਦਰਾਪਨ ਅਤੇ ਜ਼ੁਲਮ ਸ਼ੁਰੂ ਹੋ ਜਾਂਦੇ ਹਨ।

ਇੱਥੇ ਰੂਸ ਵਿੱਚ ਅਭਿਆਸ ਦੀ ਘਾਟ ਕਰਕੇ ਲੋਕ ਰਾਜ ਕੇਵਲ ਅੱਠ ਮਹੀਨੇ, ਫਰਵਰੀ 1917 ਤੋਂ ਅਕਤੂਬਰ 1917 ਤੱਕ ਰਹਿ ਸਕਿਆ। ਵਿਧਾਨਕ ਡੈਮੋਕਰੇਟਾਂ ਅਤੇ ਸੋਸ਼ਲ ਡੈਮੋਕਰੇਟਾਂ ਦੇ ਪ੍ਰਵਾਸੀ ਗਰੁੱਪਾਂ ਨੂੰ ਅਜੇ ਵੀ ਮਾਣ ਹੈ ਅਤੇ ਉਹਨਾਂ ਅਨੁਸਾਰ ਬਾਹਰਲੀਆਂ ਸ਼ਕਤੀਆਂ ਨੇ ਲੋਕਰਾਜ ਨੂੰ ਖਤਮ ਕੀਤਾ। ਪਰ ਦੇਸ਼ ਉਨ੍ਹਾਂ ਦਾ ਆਪਣਾ ਸੀ: ਉਹਨਾਂ ਨੇ ਲੋਕਰਾਜ ਨੂੰ ਸੱਦਿਆ ਅਤੇ ਬੜੇ ਲੰਮੇ ਚੌੜੇ ਵਾਅਦੇ ਕੀਤੇ, ਪਰ ਮਗਰੋਂ ਇਕ ਗੜਬੜ ਭਰਿਆ ਹਾਸੋਹੀਣਾ ਲੋਕਰਾਜ ਹੀ ਕਾਇਮ ਕਰ ਸਕੇ, ਕਿਉਂਕਿ ਇਕ ਤਾਂ ਉਹ ਖ਼ੁਦ ਇਸ ਲਈ ਤਿਆਰ ਨਹੀਂ ਸਨ ਅਤੇ ਦੂਜਾ ਰੂਸ ਵੀ ਇਸ ਲਈ ਬਿਲਕੁਲ ਤਿਆਰ ਨਹੀਂ ਸੀ। ਪਿਛਲੇ ਪੰਜਾਹ-ਸਾਲਾਂ ਵਿੱਚ ਰੂਸ ਦੀ ਲੋਕਰਾਜ ਲਈ ਅਤੇ ਬਹੁ-ਦਲ ਸੰਵਧਾਨਿਕ ਪ੍ਰਣਾਲੀ ਲਈ ਤਿਆਰੀ ਘਟੀ ਹੀ ਹੋਵੇਗੀ, ਮੇਰਾ ਇਹ ਮਤ ਹੈ ਕਿ ਹੁਣ ਜੇ ਅਚਾਨਕ ਇਹ ਨਿਜ਼ਾਮ ਦੁਬਾਰਾ ਕਾਇਮ ਕੀਤਾ ਗਿਆ ਤਾਂ 1917 ਦਾ ਤਜਰਬਾ ਹੀ ਦੁਹਰਾਇਆ ਜਾਏਗਾ।

ਕੀ ਅਸੀਂ ਮਸਕਵਾਈਟ ਰੂਸ, ਨੋਵਗਰੋਦ, ਪਹਿਲੇ ਕੋਸੈਕਸ ਅਤੇ ਪੇਂਡੂ ਕਮਿਊਨਾਂ ਦੀਆਂ ਭੂੰਮੀ ਅਸੈਂਬਲੀਆਂ ਨੂੰ ਆਪਣੀ ਲੋਕ-ਰਾਜੀ ਰਵਾਇਤ ਕਹਿ ਸਕਦੇ ਹਾਂ ? ਜਾਂ ਅਸੀਂ ਇਹ ਸੋਚ ਕੇ ਹੀ ਦਿਲ ਨੂੰ ਢਾਰਸ ਦੇਈਏ ਕਿ ਹਜ਼ਾਰ ਸਾਲ ਸੱਤਾਵਾਦੀ ਨਿਜ਼ਾਮ ਹੇਠ ਰਹਿਣ ਤੋਂ ਬਾਅਦ ਵੀ ਇਸ ਸਦੀ ਦੇ ਸ਼ੁਰੂ ਵਿੱਚ ਲੋਕਾਂ ਦੀ ਸਰੀਰਕ ਅਤੇ ਆਤਮਕ ਸਿਹਤ ਕਾਇਮ ਸੀ ?

ਪਰ ਉਨ੍ਹਾਂ ਦਿਨਾਂ ਵਿੱਚ ਇਕ ਬੜੀ ਜ਼ਰੂਰੀ ਸ਼ਰਤ ਪੂਰੀ ਹੁੰਦੀ ਸੀ: ਉਸ ਸੱਤਾਵਾਦੀ ਨਿਜ਼ਾਮ ਹੇਠ ਇਕ ਤਕੜੀ ਇਖਲਾਕੀ ਨੀਂਹ ਸੀ, ਭਾਵੇਂ ਇਹ ਪੂਰੀ ਤਰ੍ਹਾਂ ਵਿਕਸਤ ਨਹੀਂ ਸੀ ਹੋਈ। ਉਸ ਨਿਜ਼ਾਮ ਦਾ ਆਧਾਰ ਸਰਵਜਨਕ ਹਿੰਸਾ ਦਾ ਸਿਧਾਂਤ ਨਹੀਂ ਸੀ ਸਗੋਂ ਸੱਤ ਸਦੀਆਂ ਪੁਰਾਣਾ ਇਸਾਈ ਰੂੜੀਵਾਦ ਸੀ, ਸਰਜੇਈ ਰਾਦੋਨਸਕੀ ਅਤੇ ਨੀਲ ਸੋਰਸਕੀ ਦਾ ਰੂੜੀਵਾਦ, ਜਿਸਨੂੰ ਮਗਰੋਂ ਪੈਤ੍ਰੀਯਾਰਕ ਨਿਕੋਨ ਨੇ ਤੋੜ ਫੋੜ ਦਿੱਤਾ ਅਤੇ ਪੀਟਰ ਮਹਾਨ ਨੇ ਦਫ਼ਤਰਸ਼ਾਹੀ ਬਣਾ ਦਿੱਤਾ। ਮਾਸਕੋ ਕਾਲ ਤੋਂ ਬਾਅਦ ਅਤੇ

ਪੀਟਰਸਬਰਗ ਕਾਲ ਦੇ ਦੌਰਾਨ ਜਦੋਂ ਇਹ ਇਖਲਾਕੀ ਨੇਮ ਪੁਠੇ ਪੈਣੇ ਸ਼ੁਰੂ ਹੋ ਗਏ ਅਤੇ ਕਮਜ਼ੋਰ ਹੁੰਦੇ ਗਏ, ਸੱਤਾਵਾਦੀ ਨਿਜ਼ਾਮ ਪ੍ਰਤੱਖ ਬਾਹਰ ਮੁਖੀ ਸਫ਼ਲਤਾਵਾਂ ਦੇ ਬਾਵਜੂਦ ਢਹਿੰਦੀਆਂ ਕਲਾਂ ਵਿੱਚ ਜਾਣ ਲੱਗਾ ਅਤੇ ਆਖ਼ਰ ਖ਼ਤਮ ਹੋ ਗਿਆ। ਪਰ ਬੁਧੀਜੀਵੀ ਵਰਗ ਨੇ ਪਿਛਲੀ ਸਦੀ ਦੌਰਾਨ ਸੱਤਾਵਾਦੀ ਸਰਕਾਰ ਵਿਰੁਧ ਲੜਾਈ ਵਿੱਚ ਇੰਨੇ ਨੁਕਸਾਨ ਉਠਾ ਕੇ ਆਪਣੇ ਲਈ ਜਾਂ ਲੋਕਾਂ ਲਈ ਕੀ ਪ੍ਰਾਪਤ ਕੀਤਾ ਹੈ ? ਉਨ੍ਹਾਂ ਦੀ ਪ੍ਰਾਪਤੀ ਤਾਂ ਸਗੋਂ ਉਹਨਾਂ ਦੀਆਂ ਇੱਛਾਵਾਂ ਦੇ ਉਲਟ ਹੈ। ਸਾਨੂੰ ਇਹ ਮੰਨ ਲੈਣਾ ਚਾਹੀਦਾ ਹੈ ਕਿ ਰੂਸ ਵਾਸਤੇ ਇਹ ਰਸਤਾ ਜਾਂ ਤਾਂ ਗਲਤ ਸੀ ਅਤੇ ਜਾਂ ਇਸਦਾ ਸਮਾਂ ਅਜੇ ਨਹੀਂ ਆਇਆ ? ਇਹ ਮੰਨ ਲਈਏ ਕਿ ਨਿਕਟ ਭਵਿੱਖ ਵਿੱਚ ਸਾਨੂੰ ਚੰਗਾ ਲੱਗੇ ਜਾਂ ਨਾ, ਅਸੀਂ ਚਾਹੀਏ ਜਾਂ ਨਾ, ਰੂਸ ਦੀ ਕਿਸਮਤ ਵਿੱਚ ਇਕ ਤਾਨਾਸ਼ਾਹੀ ਨਿਜ਼ਾਮ ਹੀ ਲਿਖਿਆ ਹੈ ? ਸ਼ਾਇਦ ਅਜੇ ਅਸੀਂ ਇਸੇ ਲਈ ਹੀ ਤਿਆਰ ਹਾਂ ?

ਸਾਰੀ ਗੱਲ ਨਿਰਭਰ ਇਸ ਤੇ ਹੈ ਕਿ ਸਾਨੂੰ ਭਵਿੱਖ ਵਿੱਚ ਕਿਸ ਕਿਸਮ ਦਾ ਸੱਤਾਵਾਦੀ ਨਿਜ਼ਾਮ ਮਿਲਣਾ ਹੈ। ਸੱਤਾਵਾਦ ਆਪਣੇ ਆਪ ਵਿੱਚ ਅਸਹਿ ਨਹੀਂ, ਅਸਹਿ ਤਾਂ ਉਹ ਸਿਧਾਂਤਕ ਝੂਠ ਹਨ ਜਿਹੜੇ ਰੋਜ਼ ਸਾਡੇ ਤੇ ਠੋਸੇ ਜਾਂਦੇ ਹਨ। ਸੱਤਾਵਾਦ ਸ਼ਾਇਦ ਬਰਦਾਸ਼ਤ ਹੋ ਸਕਦਾ ਹੈ, ਪਰ ਆਪਹੁਦਰਾਪਨ ਅਤੇ ਗ਼ੈਰ ਕਾਨੂੰਨਤਾ ਨਹੀਂ, ਜਿਸ ਵਿੱਚ ਉਹ ਹਰ ਜ਼ਿਲ੍ਹੇ ਵਿੱਚ, ਹਰ ਪ੍ਰਾਂਤ ਵਿੱਚ ਹਰ ਘੇਰੇ ਵਿੱਚ ਇਕੱਲਾ ਇਕੱਲਾ ਚੌਧਰੀ ਕਾਬਜ ਹੋਇਆ ਬੈਠਾ ਹੋਵੇ, ਜਿਨ੍ਹਾਂ ਵਿੱਚੋਂ ਬਹੁਤ ਸਾਰੇ ਅਨਜਾਣ ਅਤੇ ਜ਼ਾਲਮ ਹੋਣ ਅਤੇ ਮਨਮਰਜ਼ੀ ਦੇ ਫੈਸਲੇ ਕਰਦੇ ਹੋਣ। ਸੱਤਾਵਾਦੀ ਸਰਕਾਰ ਦਾ ਮਤਲਬ ਇਹ ਜ਼ਰੂਰੀ ਨਹੀਂ ਹੁੰਦਾ ਕਿ ਕਾਨੂੰਨਾਂ ਦੀ ਲੋੜ ਹੀ ਨਾ ਸਮਝੀ ਜਾਵੇ ਜਾਂ ਉਹਨਾਂ ਵਿੱਚ ਜਨਤਾ ਦੀ ਇੱਛਾ ਨਾ ਝਲਕਦੀ ਹੋਵੇ। ਇਸਦਾ ਮਤਲਬ ਇਹ ਵੀ ਨਹੀਂ ਕਿ ਨਿਆਪਾਲਕਾ, ਕਾਰਜ ਸਾਧਕਾ ਅਤੇ ਵਿਧਾਨ ਪਾਲਕਾ ਸੁਤੰਤਰ ਨਾ ਹੋਣ, ਸੱਤਾਧਾਰੀ ਨਾ ਹੋਣ ਸਗੋਂ ਇਕੋ ਸਵੈ-ਇੱਛਤ ਸੱਤਾ ਵੱਲੋਂ ਆ ਰਹੀ ਟੈਲੀਫੋਨ ਦੀ ਘੰਟੀ ਦੇ ਗੁਲਾਮ ਹੋਣ। ਮੈਂ ਤੁਹਾਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੀ ਪ੍ਰਣਾਲੀ ਨੂੰ ਨਾ ਦੇਣ ਵਾਲੀਆਂ ਸੋਵੀਅਤਾਂ, ਜਿਹੜੀਆਂ 6 ਜੁਲਾਈ, 1918 ਤੱਕ ਕਾਇਮ ਰਹੀਆਂ, ਕਿਸੇ ਤਰ੍ਹਾਂ ਵੀ ਸਿਧਾਂਤ ਤੇ ਆਸ਼ਰਿਤ ਨਹੀਂ ਸਨਃ ਸਿਧਾਂਤ ਨਾਲੋਂ ਵਧੇਰੇ ਦਿਲਚਸਪੀ ਉਹ ਵਧ ਤੋਂ ਵਧ ਕਾਮਿਆਂ ਦੀ ਸਲਾਹ ਲੈਣ ਵਿੱਚ ਵਿਖਾਉਂਦੀਆਂ ਸਨ।

ਮੈਨੂੰ ਪਤਾ ਨਹੀਂ ਕਿ ਇਹ ਸੁਝਾਅ ਦੇਣਾ ਕਿ ਸੋਵੀਅਤਾਂ ਦੀ ਕੁਝ ਨਾ ਕੁਝ ਅਸਲੀ ਸ਼ਕਤੀ ਬਹਾਲ ਕੀਤੀ ਜਾਵੇ, ਯਥਾਰਥਵਾਦ ਦੀਆਂ ਹੱਦਾਂ ਵਿੱਚ ਸ਼ਾਮਲ ਹੈ ਜਾਂ ਇਹ ਇਕ ਕਲਪਨਾ ਹੀ ਹੈ। ਪਤਾ ਨਹੀਂ ਸੰਵਿਧਾਨ ਦੇ ਵਿਸ਼ੇ ਬਾਰੇ ਕੀ ਕਿਹਾ ਜਾ ਸਕਦਾ ਹੈ, ਕਿਉਂਕਿ 1936 ਤੋਂ ਲੈ ਕੇ ਇਕ ਦਿਨ ਵੀ ਇਸ ਤੇ ਅਮਲ ਨਹੀਂ ਕੀਤਾ ਗਿਆ ਅਤੇ ਇਸ ਕਰਕੇ ਜਾਪਦਾ ਹੈ ਕਿ ਸੰਵਿਧਾਨ ਮਰ-ਮੁੱਕ ਚੁੱਕਾ ਹੈ ਪਰ ਸ਼ਾਇਦ ਅਜੇ ਵੀ ਇਸ



ਨੂੰ ਕਿਸੇ ਵੀ ਢੰਗ ਨਾਲ ਬਚਾਇਆ ਜਾ ਸਕਦਾ ਹੋਵੇ।

ਯਥਾਰਥਵਾਦ ਦੀਆਂ ਹੱਦਾਂ ਨਾ ਉਲੰਘਦਾ ਹੋਇਆ ਮੈਂ ਇਹ ਨਹੀਂ ਸੁਝਾਉਂਦਾ ਕਿ ਤੁਸੀਂ ਨੇਤਾਵਾਂ ਦੀਆਂ ਮਰਜ਼ੀਆਂ ਦਾ ਸਿਸਟਮ, ਜਿਹੜਾ ਤੁਹਾਨੂੰ ਇੰਨਾ ਚੰਗਾ ਲੱਗਦਾ ਹੈ, ਬਦਲ ਦਿਓ। ਪਰ ਮੈਂ ਇਹ ਕਹਿੰਦਾ ਹਾਂ ਕਿ ਉਨ੍ਹਾਂ ਸਾਰੇ ਲੋਕਾਂ ਨੂੰ ਜਿਨ੍ਹਾਂ ਨੂੰ ਤੁਸੀਂ ਯੋਗ ਅਤੇ ਸਰਗਰਮ ਨੇਤਾ ਸਮਝਦੇ ਹੋ, ਲੈ ਕੇ ਉਨ੍ਹਾਂ ਦੀ ਇਕ ਸੋਵੀਅਤ ਬਣਾ ਦਿਓ। ਅਤੇ ਉਦੋਂ ਤੋਂ ਰਾਜ ਸੇਵਾ ਦੀਆਂ ਨੌਕਰੀਆਂ ਹੁਣ ਵਾਂਗ ਪਾਰਟੀ ਦੀ ਮੈਂਬਰਸ਼ਿਪ ਤੇ ਆਧਾਰਿਤ ਨਾ ਹੋਣ। ਇੰਝ ਤੁਸੀਂ ਇਸ ਤੋਹਮਤ ਤੋਂ ਛੁਟਕਾਰਾ ਪਾ ਸਕਦੇ ਹੋ ਕਿ ਲੋਕ ਪਾਰਟੀ ਵਿੱਚ ਗਰਜ਼ਾਂ ਲਈ ਹੀ ਸ਼ਾਮਲ ਹੁੰਦੇ ਹਨ। ਉਨ੍ਹਾਂ ਮਿਹਨਤੀ ਸਹਿਦੇਸੀਆਂ ਨੂੰ ਵੀ ਪੌੜੀ ਦੇ ਡੰਡੇ ਚੜ੍ਹਨ ਦਾ ਮੌਕਾ ਦਿਓ, ਜਿਨ੍ਹਾਂ ਕੋਲ ਪਾਰਟੀ ਦਾ ਕਾਰਡ ਨਹੀਂ। ਇਸ ਨਾਲ ਤੁਹਾਨੂੰ ਚੰਗੇ ਕਰਮਚਾਰੀ ਵੀ ਮਿਲਣਗੇ ਅਤੇ ਪਾਰਟੀ ਵਿੱਚ ਵੀ ਨਿਸਵਾਰਥ ਲੋਕ ਰਹਿ ਜਾਣਗੇ। ਮੈਨੂੰ ਪਤਾ ਹੈ ਕਿ ਤੁਸੀਂ ਪਾਰਟੀ ਨੂੰ ਇਕੋ ਜਿਹੇ ਵਿਚਾਰਾਂ ਦੇ ਲੋਕਾਂ ਦਾ ਇਕ ਤਕੜਾ ਸੰਗਠਨ ਬਣਾਈ ਰੱਖਣਾ ਚਾਹੁੰਦੇ ਹੋ ਅਤੇ ਆਪਣੀਆਂ ਵਿਸ਼ੇਸ਼ ਸਭਾਵਾਂ ਨੂੰ ਸਾਜ਼ਸ਼ੀ ਅਤੇ ਜਨ-ਸਾਧਾਰਨ ਲਈ ਬੰਦ ਰੱਖਣਾ ਚਾਹੁੰਦੇ ਹੋ। ਪਰ ਘੱਟੋ ਘੱਟ ਇਹ ਤਾਂ ਕਰੋ ਕਿ ਪਾਰਟੀ ਆਪਣੇ ਸਿਧਾਂਤ ਨੂੰ ਤਜ ਕੇ ਸਾਰੀ ਦੁਨੀਆ ਤੇ ਗਾਲਿਬ ਹੋਣ ਦਾ ਅਸੰਭਵ ਅਤੇ ਅਯੋਗ ਮਿਸ਼ਨ ਤਿਆਗ ਦੇਵੇ ਅਤੇ ਇਸ ਦੀ ਥਾਂ ਆਪਣੇ ਰਾਸ਼ਟਰੀ ਫ਼ਰਜ਼ ਨਿਭਾਏ ਅਤੇ ਸਾਨੂੰ ਚੀਨ ਨਾਲ ਲੜਾਈ ਅਤੇ ਤਕਨੀਕੀ ਤਬਾਹੀ ਤੋਂ ਬਚਾਵੇ। ਇਹ ਟੀਚੇ ਚੰਗੇ ਵੀ ਹਨ ਅਤੇ ਸੰਭਵ ਵੀ।

**ਡਰ ਕਾਹਦਾ ? ਕੀ ਇਹ ਇੰਨਾ ਹੀ ਭਿਆਨਕ ਹੈ ?**

ਸਾਨੂੰ ਰਾਜਨੀਤਕ ਦਿਓਵਾਦ ਦੇ ਵਿਚਾਰ ਅਧੀਨ ਨਹੀਂ ਤੁਰਨਾ ਚਾਹੀਦਾ ਅਤੇ ਨਾ ਹੀ ਦੂਜੇ ਅਰਧ ਗੋਲਿਆਂ ਦੀ ਤਕਦੀਰ ਦਾ ਫਿਕਰ ਕਰਨਾ ਚਾਹੀਦਾ ਹੈ, ਇਹ ਸਾਨੂੰ ਹਮੇਸ਼ਾਂ ਲਈ ਛਡਣਾ ਪਵੇਗਾ, ਕਿਉਂਕਿ ਇਹ ਬੁਲਬੁਲਾ ਕਿਸੇ ਦਿਨ ਫਟ ਜਾਣਾ ਹੈ। ਦੂਜੇ ਅਰਧ ਗੋਲੇ ਅਤੇ ਸਾਗਰ ਸਾਡੇ ਬਿਨਾਂ ਵੀ ਆਪਣੇ ਢੰਗ ਨਾਲ ਪ੍ਰਫੁਲਤ ਹੋ ਸਕਦੇ ਹਨ ਅਤੇ ਇਸ ਵਿਕਾਸ ਨੂੰ ਨਾ ਤਾਂ ਮਾਸਕੋ ਤੋਂ ਨਿਯੰਤਰਿਤ ਕੀਤਾ ਜਾ ਸਕਦਾ ਹੈ ਅਤੇ ਨਾ ਹੀ 1973 ਵਿੱਚ ਵੀ ਇਸ ਬਾਰੇ ਪੇਸ਼ੀਨਗੋਈ ਕੀਤੀ ਜਾ ਸਕਦੀ ਹੈ, ਮਾਰਕਸ ਨੇ 1848 ਵਿੱਚ ਤਾਂ ਇਸ ਬਾਰੇ ਕੀ ਦੱਸਣਾ ਸੀ। ਸਾਡੇ ਦੇਸ਼ ਦੇ ਉਦੇਸ਼ ਇਹ ਹੋਣੇ ਚਾਹੀਦੇ ਹਨਃ ਲੋਕਾਂ ਦਾ ਅੰਦਰਲਾ, ਇਖਲਾਕੀ ਸਿਹਤਮੰਦ ਵਿਕਾਸ, ਔਰਤਾਂ ਨੂੰ ਪੈਸੇ ਕਮਾਉਣ ਦੀ ਜਬਰੀ ਮਿਹਨਤ ਤੋਂ ਛੁਟਕਾਰਾ, ਖ਼ਾਸ ਕਰ ਗੈਂਤੀਆਂ ਅਤੇ ਬੇਲਚੇ ਤੋਂ, ਵਿਦਿਆ ਅਤੇ ਬੱਚਿਆਂ ਦੀ ਪਾਲਣਾ ਦਾ ਸੁਧਾਰ, ਰੂਸ ਦੀ ਧਰਤੀ, ਪਾਣੀ ਅਤੇ ਸਾਡੀ ਕੁਦਰਤ ਦਾ ਬਚਾਅ, ਸਿਹਤਮੰਦ ਸ਼ਹਿਰਾਂ ਦੀ ਨਵੇਂ ਸਿਰਿਓਂ ਕਾਇਮੀ ਅਤੇ ਉਤਰ ਪੂਰਬ ਦੀ

ਜਿੱਤ ਨੂੰ ਪੂਰਿਆਂ ਕਰਨਾ। ਅਸੀਂ ਪੁਲਾੜ ਦੀਆਂ ਵਿਸ਼ਵ ਵਿਆਪੀ ਮਹੱਤਤਾ ਵਾਲੀਆਂ ਇਤਿਹਾਸਕ ਜਿੱਤਾਂ ਦੀਆਂ ਅਤੇ ਅੰਤਰਰਾਸ਼ਟਰੀ ਮਿਸ਼ਨਾਂ ਦੇ ਸੁਪਨਿਆਂ ਦੀਆਂ ਗੱਲਾਂ ਨਾ ਸੁਣੀਏ: ਦੂਜੇ ਦੇਸ਼ ਵੀ ਸਾਡੇ ਨਾਲੋਂ ਵਧੇਰੇ ਬੁਧੂ ਨਹੀਂ। ਨਾਲੇ ਚੀਨ ਕੋਲ ਵਾਧੂ ਪੈਸਾ ਵੀ ਹੈ ਸੈਨਾਵਾਂ ਵੀ, ਉਸਨੂੰ ਆਪਣੇ ਹੱਥ ਵਿਖਾਉਣ ਦਾ ਮੌਕਾ ਦੇਈਏ।

ਸਟਾਲਿਨ ਨੇ ਸਾਨੂੰ ਸਿੱਖਿਆ ਦਿੱਤੀ ਸੀ, ਤੁਹਾਨੂੰ ਵੀ ਅਤੇ ਸਾਨੂੰ ਸਾਰਿਆਂ ਨੂੰ, ਕਿ ਨਰਮ ਦਿਲੀ ਬੜੀ ਖ਼ਤਰਨਾਕ ਚੀਜ਼ ਹੈ। ਉਸਦਾ ਮਤਲਬ ਸੀ ਨਰਮ ਦਿਲ ਹਾਕਮ ਬੜੀ ਖ਼ਤਰਨਾਕ ਚੀਜ਼ ਹੁੰਦੇ ਹਨ। ਉਸਨੇ ਤਾਂ ਇਹ ਕਹਿਣਾ ਹੀ ਸੀ, ਕਿਉਂਕਿ ਇਹ ਲੱਖਾਂ ਲੋਕਾਂ ਨੂੰ ਖ਼ਤਮ ਕਰਨ ਦੀ ਉਸਦੀ ਯੋਜਨਾ ਦੇ ਅਨੁਕੂਲ ਸੀ। ਪਰ ਜੇ ਤੁਹਾਡੇ ਉਦੇਸ਼ ਅਜਿਹੇ ਨਹੀਂ, ਤਾਂ ਉਸਦੀ ਇਹ ਭੈੜੀ ਸਿੱਖਿਆ ਤੋਂ ਮੁਨਕਰ ਹੋ ਜਾਓ! ਤੁਹਾਡਾ ਨਿਜ਼ਾਮ ਸੱਤਾਵਾਦੀ ਬੇਸ਼ੱਕ ਹੋਵੇ ਪਰ ਹੋਰ ਲੋਕਾਂ ਲਈ ਪਿਆਰ ਤੇ ਆਧਾਰਿਤ ਹੋਵੇ, ਅਸੀਮ ਜਮਾਤੀ-ਨਫ਼ਰਤ ਤੇ ਨਹੀਂ। ਇਹ ਪਿਆਰ ਤੁਹਾਡੇ ਆਪਣੇ ਅਮਲੇ-ਫੈਲੇ ਲਈ ਨਹੀਂ ਸਗੋਂ ਸਾਰੀ ਜਨਤਾ ਲਈ ਸੱਚਾ ਪਿਆਰ ਹੋਣਾ ਚਾਹੀਦਾ ਹੈ। ਇਸ ਰਸਤੇ ਦੀ ਪਹਿਲੀ ਨਿਸ਼ਾਨੀ ਕੈਦੀਆਂ ਲਈ ਖੁਲ੍ਹਦਿਲੀ ਅਤੇ ਤਰਸ ਦਾ ਵਤੀਰਾ ਹੋਵੇਗਾ। ਜ਼ਰਾ ਗਰਦਨ ਘੁਮਾ ਕੇ ਇਕ ਭਿਆਨਕ ਗੱਲ ਵੇਖੋ: 1918 ਤੋਂ 1954 ਤੱਕ ਅਤੇ 1958 ਤੋਂ ਅੱਜ ਤੱਕ ਸਾਰੇ ਦੇਸ਼ ਵਿੱਚ ਇਕ ਬੰਦਾ ਵੀ ਮਨੁੱਖੀ ਭਾਵਨਾ ਅਧੀਨ ਰਿਹਾ ਨਹੀਂ ਕੀਤਾ ਗਿਆ। ਜੇ ਕਿਤੇ ਕੋਈ ਜੇਲ੍ਹ ਵਿੱਚੋਂ ਨਿਕਲਿਆ ਵੀ ਹੈ ਤਾਂ ਰਾਜਸੀ ਹਿਸਾਬ ਕਿਤਾਬ ਕਾਰਨ, ਜਾਂ ਤਾਂ ਉਸ ਆਦਮੀ ਦੀ ਆਤਮਾ ਬਿਲਕੁਲ ਮਰ ਮੁੱਕ ਚੁਕੀ ਸੀ ਅਤੇ ਜਾਂ ਵਿਸ਼ਵ ਰਾਇ ਦਾ ਭਾਰ ਅਸਹਿ ਹੋ ਚੁੱਕਾ ਸੀ। ਜ਼ਾਹਿਰ ਹੈ ਕਿ ਸਾਨੂੰ ਮਨੋਵਿਗਿਆਨਕ ਹਿੰਸਾ ਅਤੇ ਗੁਪਤ ਮੁਕਦਮਿਆਂ ਦਾ ਰਸਤਾ ਹਮੇਸ਼ਾਂ ਲਈ ਤਿਆਗਣਾ ਪਵੇਗਾ ਅਤੇ ਉਹ ਜ਼ਾਲਮ ਗ਼ੈਰ-ਇਖਲਾਕੀ ਕੈਂਪ ਵੀ ਜਿੱਥੇ ਗਲਤੀ ਕਰਨ ਜਾਂ ਰਾਹੋਂ ਲਾਂਭੇ ਜਾਣ ਵਾਲਿਆਂ ਨੂੰ ਹੋਰ ਵੀ ਲੂਲ੍ਹੇ ਕਰਕੇ ਤਬਾਹ ਕੀਤਾ ਜਾਂਦਾ ਹੈ।

ਦੇਸ਼ ਅਤੇ ਲੋਕਾਂ ਦਾ ਸਾਹ ਘੁੱਟਣੋ ਰੋਕਣ ਲਈ ਉਨ੍ਹਾਂ ਨੂੰ ਵਿਚਾਰਾਂ ਨਾਲ ਵਿਕਸਿਤ ਅਤੇ ਅਮੀਰ ਹੋਣ ਦਾ ਮੌਕਾ ਦੇਣ ਲਈ ਬਰਾਬਰ ਅਤੇ ਬਾਇਜ਼ਤ ਪੱਧਰ ਤੇ ਮੁਕਾਬਲੇ ਦੀ ਇਜਾਜ਼ਤ ਹੋਵੇ, ਸ਼ਕਤੀ ਹਾਸਲ ਕਰਨ ਦੀ ਨਹੀਂ, ਸੱਚਾਈ ਲੱਭਣ ਲਈ। ਵੱਖਰੇ ਵੱਖਰੇ ਸਿਧਾਂਤਾਂ ਅਤੇ ਨੈਤਿਕ ਲਹਿਰਾਂ ਅਤੇ ਖ਼ਾਸ ਕਰ ਸਾਰੇ ਧਰਮਾਂ ਵਿਚਾਲੇ ਵਟਾਂਦਰਾ ਹੋਣ ਦਿੱਤਾ ਜਾਵੇ। ਮਾਰਕਸਵਾਦ ਤੋਂ ਰਾਜ ਦੇ ਵਿਸ਼ੇਸ਼ ਹੱਕ ਖੋਹਣ ਪਿੱਛੋਂ ਇਨ੍ਹਾਂ ਧਰਮਾਂ ਤੇ ਕੋਈ ਵੀ ਜ਼ੁਲਮ ਨਹੀਂ ਕਰੇਗਾ। ਪਰ ਇਹ ਮੁਕਾਬਲਾ ਇਮਾਨਦਾਰੀ ਨਾਲ ਹੋਣ ਦਿੱਤਾ ਜਾਵੇ, ਹੁਣ ਵਾਂਗ ਲੋਕਾਂ ਦੀਆਂ ਜੀਭਾਂ ਨੂੰ ਤਾਲੇ ਲਾ ਕੇ ਨਹੀਂ। ਦੋ ਧਾਰਮਕ ਸੰਗਠਨ, ਜਿਹੜੇ ਬਿਲਕੁਲ ਗ਼ੈਰ-ਰਾਜਸੀ ਹਨ ਨੂੰ ਇਹ ਬਹਿਸਾਂ ਕਰਨ ਦੀ



ਆਗਿਆ ਹੋਵੇ। ਲੋਕਾਂ ਨੂੰ ਆਪਣੇ ਬੱਚਿਆਂ ਨੂੰ ਮਨ ਮਰਜ਼ੀ ਦੀ ਵਿੱਦਿਆ ਦੇਣ ਦਾ ਹੱਕ ਹੋਵੇ ਅਤੇ ਧਾਰਮਕ ਸਰਗਰਮੀਆਂ ਦੀ ਖੁੱਲ੍ਹ ਹੋਵੇ। ਨਿੱਜੀ ਤੌਰ ਤੇ ਮੈਂ ਸਮਝਦਾ ਹਾਂ ਕਿ ਰੂਸ ਦਾ ਇਲਾਜ ਕਰਨ ਲਈ ਇਸਾਈ ਧਰਮ ਹੀ ਇਕੋ ਇਕ ਜਿਉਂਦੀ ਜਾਗਦੀ ਆਤਮਕ ਸ਼ਕਤੀ ਹੈ। ਪਰ ਮੈਂ ਇਸ ਧਰਮ ਲਈ ਕੋਈ ਵਿਸ਼ੇਸ਼ ਅਧਿਕਾਰ ਨਹੀਂ ਮੰਗਦਾ, ਬਸ ਇਸਨੂੰ ਇਨਸਾਫ਼ ਦਿੱਤਾ ਜਾਵੇ ਅਤੇ ਦਬਾਇਆ ਨਾ ਜਾਵੇ। ਕਲਾ ਅਤੇ ਸਾਹਿਤ ਆਜ਼ਾਦ ਹੋਣ, ਸਿਰਫ਼ ਰਾਜਸੀ ਪੁਸਤਕਾਂ, ਹੇ ਪਰਮਾਤਮਾ! ਅਤੇ ਅਪੀਲਾਂ ਅਤੇ ਚੋਣਾਂ ਦੇ ਇਸ਼ਤਿਹਾਰ ਛਾਪਣ ਦੀ ਹੀ ਖੁੱਲ੍ਹ ਨਾ ਹੋਵੇ। ਸਾਨੂੰ ਦਾਰਸ਼ਨਿਕ, ਨੈਤਿਕ, ਆਰਥਕ ਅਤੇ ਸਮਾਜਿਕ ਅਧਿਐਨ ਕਰਨ ਦਾ ਮੌਕਾ ਮਿਲੇ ਤੇ ਤੁਸੀਂ ਵੇਖੋਗੇ ਇਸ ਨਾਲ ਰੂਸ ਦਾ ਕਿੰਨਾ ਭਲਾ ਹੋਵੇਗਾ। ਉਤਸ਼ਾਹ ਦੇ ਇੰਝ ਭਰਪੂਰ ਰੂਪ ਵਿੱਚ ਅਤੇ ਆਜ਼ਾਦੀ ਵਿੱਚ ਵਧਣ ਫੁਲਣ ਨਾਲ ਛੇਤੀ ਹੀ ਪੱਛਮੀ ਭਾਸ਼ਾਵਾਂ ਵਿੱਚੋਂ ਨਵੇਂ ਵਿਚਾਰਾਂ ਦੇ ਚਿਰਕੇ ਅਨੁਵਾਦ, ਜਿਵੇਂ ਕਿ ਤੁਸੀਂ ਜਾਣਦੇ ਹੋ, ਪਿਛਲੇ ਪੰਜਾਹ ਸਾਲਾਂ ਤੋਂ ਅਸੀਂ ਕਰਦੇ ਆਏ, ਕਰਨ ਦੀ ਲੋੜ ਛੇਤੀ ਮੁੱਕ ਜਾਵੇਗੀ। ਡਰਨ ਵਾਲੀ ਕਿਹੜੀ ਗੱਲ ਹੈ? ਇਹ ਵਿਚਾਰ ਇੰਨਾ ਹੀ ਭਿਆਨਕ ਹੈ? ਤੁਹਾਨੂੰ ਆਪਣੇ ਆਪ ਤੇ ਇੰਨਾ ਵੀ ਯਕੀਨ ਨਹੀਂ? ਤੁਹਾਡੇ ਕੋਲ ਸਮੁੱਚੀ ਅਤੇ ਚੱਟਾਨੀ ਸ਼ਕਤੀ ਹੋਵੇਗੀ, ਵੱਖਰੀ ਤਕੜੀ ਅਤੇ ਨਿਖੜਵੀਂ ਪਾਰਟੀ, ਸੈਨਾ, ਪੁਲੀਸ, ਉਦਯੋਗ, ਸੰਚਾਰ ਸਾਧਨ, ਖਣਿਜ ਪਦਾਰਥ, ਵਿਦੇਸ਼ੀ ਵਪਾਰ ਦਾ ਇਜ਼ਾਫਾ, ਰੂਬਲ ਦੇ ਤਬਾਦਲੇ ਦਾ ਇਕ ਅਨ-ਯਥਾਰਥਕ ਦੌਰ, ਸਭ ਕੁਝ ਰਹੇਗਾ ਪਰ ਲੋਕਾਂ ਨੂੰ ਸਾਹ ਲੈਣ ਦਾ ਮੌਕਾ ਦਿਓ, ਉਨ੍ਹਾਂ ਨੂੰ ਸੋਚਣ ਅਤੇ ਵਿਕਾਸ ਕਰਨ ਦਾ ਮੌਕਾ ਦਿਓ। ਜੇ ਤੁਸੀਂ ਦਿਲੋ-ਜਾਨ ਨਾਲ ਲੋਕਾਂ ਦੇ ਹੋ ਤਾਂ ਤੁਹਾਨੂੰ ਬਿਲਕੁਲ ਕੋਈ ਝਿਜਕ ਨਹੀਂ ਹੋਣੀ ਚਾਹੀਦੀ।

ਆਖਰਕਾਰ ਮਨੁੱਖੀ ਦਿਲ ਅਜੇ ਵੀ ਭੂਤਕਾਲ ਦਾ ਪ੍ਰਾਸਚਿਤ ਕਰਨ ਦੀ ਲੋੜ ਮਹਿਸੂਸਦਾ ਹੈ .....।

ਸ਼ਾਇਦ ਤੁਹਾਨੂੰ ਜਾਪੇ ਕਿ ਮੈਂ ਆਪਣੇ ਮੁਢਲੇ ਯਥਾਰਥਵਾਦੀ ਦ੍ਰਿਸ਼ਟੀਕੋਣ ਤੋਂ ਪਾਸੇ ਚਲਾ ਗਿਆ ਹਾਂ ਪਰ ਮੈਂ ਤੁਹਾਨੂੰ ਯਾਦ ਕਰਾਵਾਂ ਕਿ ਮੈਂ ਸ਼ੁਰੂ ਵਿੱਚ ਹੀ ਇਹ ਧਾਰਨਾ ਕੀਤੀ ਸੀ ਕਿ ਤੁਸੀਂ ਆਪਣੇ ਪਿਓਆਂ, ਆਪਣੇ ਦਾਦਿਆਂ ਅਤੇ ਰੂਸ ਦੇ ਵਿਸ਼ਾਲ ਮੈਦਾਨਾਂ ਨੂੰ ਓਪਰੇ ਨਹੀਂ ਸਮਝਦੇ। ਮੈਂ ਦੁਹਰਾਉਣਾ ਚਾਹੁੰਦਾ ਹਾਂ: ਸਿਆਣੇ ਆਦਮੀ ਪਾਣੀ ਸਿਰ ਤੋਂ ਲੰਘਣ ਤੋਂ ਪਹਿਲਾਂ ਹੀ ਸਿੱਖਿਆ ਅਤੇ ਸੁਝਾਵਾਂ ਵੱਲ ਧਿਆਨ ਦੇ ਦਿੰਦੇ ਹਨ।

ਤੁਸੀਂ ਇਕੱਲੇ ਦੁਕੱਲੇ ਬੰਦੇ ਜਾਂ ਕਿਸੇ ਲੇਖਕ ਦੀ ਸਲਾਹ ਹਾਸੇ ਜਾਂ ਗੁੱਸੇ ਵਿੱਚ ਉਡਾ ਸਕਦੇ ਹੋ, ਪਰ ਹਰ ਲੰਘਦੇ ਸਾਲ ਨਾਲ, ਵਖਰੇ ਵਖਰੇ ਕਾਰਨਾਂ ਕਰਕੇ, ਵੱਖੋ-

ਵਖਰੇ ਸਮਿਆਂ ਤੇ ਅਤੇ ਵਖਰੋ-ਵਖਰੇ ਰੂਪਾਂ ਵਿੱਚ ਜ਼ਿੰਦਗੀ ਖ਼ੁਦ ਇਹੋ ਸੁਝਾਅ ਠੋਸਦੀ ਰਹੇਗੀ ਕਿਉਂਕਿ ਦੇਸ਼ ਅਤੇ ਕੌਮ ਨੂੰ ਬਚਾਉਣ ਦਾ ਇਕੋ ਇਕ ਸ਼ਾਂਤੀ ਪੂਰਬਕ ਅਤੇ ਸੰਭਵ ਢੰਗ ਹੀ ਇਹ ਹੈ।

ਤੇ ਤੁਸੀਂ ਵੀ ਬਚ ਜਾਉਗੇ। ਕਿਉਂਕਿ ਜਦੋਂ ਖ਼ਤਰੇ ਦੀ ਘੰਟੀ ਵੱਜੀ ਤਾਂ ਤੁਸਾਂ ਫਿਰ ਆਪਣੇ ਲੋਕਾਂ ਵੱਲ ਹੀ ਆਉਣਾ ਹੈ, ਸੰਸਾਰਕ ਸਾਮਵਾਦ ਵੱਲ ਨਹੀਂ। ਇੱਥੋਂ ਤੱਕ ਕਿ ਤੁਹਾਡੀ ਆਪਣੀ ਕਿਸਮਤ, ਹਾਂ ਤੁਹਾਡੀ ਵੀ ਕਿਸਮਤ ਤੁਹਾਡੇ ਹੀ ਹੱਥਾਂ ਵਿੱਚ ਹੋਵੇਗੀ।

ਠੀਕ ਹੈ ਕਿ ਅਜਿਹੇ ਫੈਸਲੇ ਖੜ੍ਹੇ ਪੈਰ ਨਹੀਂ ਕੀਤੇ ਜਾਂਦੇ। ਪਰ ਅਜੇ ਇਹ ਤਬਦੀਲੀ ਹੌਲੀ ਹੌਲੀ, ਚੈਨ ਨਾਲ, ਸ਼ਾਇਦ ਅਗਲੇ ਤਿੰਨ ਸਾਲਾਂ ਵਿੱਚ, ਜਾਂ ਪੰਜ ਜਾਂ ਦਸ ਸਾਲਾਂ ਵਿੱਚ ਵੀ ਕਰਨ ਦਾ ਮੌਕਾ ਹੈ। ਸ਼ਰਤ ਇਹੀ ਹੈ ਕਿ ਤੁਸੀਂ ਹੁਣ ਮਨ ਬਣਾ ਕੇ ਇਹ ਤਬਦੀਲੀ ਸ਼ੁਰੂ ਕਰ ਦਿਓ। ਬਾਅਦ ਵਿੱਚ ਜ਼ਿੰਦਗੀ ਦੇ ਤਕਾਜ਼ੇ ਹੋਰ ਖਰ੍ਹਵੇ ਅਤੇ ਸਖ਼ਤ ਹੋ ਜਾਣਗੇ।

**ਸੋਵੀਅਤ ਰੂਸ ਅਤੇ ਮੈਂ, ਦੋਵੇਂ ਪਚਵੰਜਾ ਸਾਲ ਦੇ ਹੋ ਗਏ ਹਾਂ**

ਤੁਹਾਡੇ ਮਨ ਦੀ ਡੂੰਘੀ ਇੱਛਾ ਹੈ ਕਿ ਆਉਣ ਵਾਲੀਆਂ ਕਈ ਸਦੀਆਂ ਤੱਕ ਸਾਡੇ ਰਾਜ ਦਾ ਢਾਂਚਾ ਅਤੇ ਸਾਡੀ ਸਿਧਾਂਤਕ ਪ੍ਰਣਾਲੀ ਬਿਲਕੁਲ ਨਾ ਬਦਲਣ ਪਰ ਇਤਿਹਾਸ ਨੂੰ ਇਹ ਮਨਜ਼ੂਰ ਨਹੀਂ। ਹਰ ਇਕ ਪ੍ਰਣਾਲੀ ਨੂੰ ਜਾਂ ਤਾਂ ਵਿਕਾਸ ਦਾ ਕੋਈ ਰਾਹ ਲੱਭਣਾ ਪੈਂਦਾ ਹੈ ਜਾਂ ਇਹ ਢਹਿ ਢੇਰੀ ਹੋ ਜਾਂਦੀ ਹੈ।

ਦਿਨ-ਬ-ਦਿਨ ਦੀਆਂ ਆਰਜ਼ੀ ਲੋੜਾਂ ਦੇ ਆਧਾਰ ਤੇ ਰੂਸ ਵਰਗੇ ਦੇਸ਼ ਨੂੰ ਚਲਾਉਣਾ ਅਸੰਭਵ ਹੈ: 1942 ਵਿੱਚ ਤਾਂ ਅਸਾਂ ਨਹਿਰੂ ਅਤੇ ਉਸਦੀ ਰਾਸ਼ਟਰੀ ਆਜ਼ਾਦੀ ਦੀ ਲਹਿਰ ਨੂੰ ਇਕ ਮੰਹੀ ਕਹਿ ਕੇ ਭੰਡਿਆ ਸੀ, ਕਿਉਂਕਿ ਉਨ੍ਹਾਂ ਸਾਡੇ ਇਤਹਾਦੀ ਰਾਸ਼ਟਰ, ਇੰਗਲੈਂਡ ਦੀ ਫ਼ੌਜੀ ਸ਼ਕਤੀ ਨੂੰ ਨੁਕਸਾਨ ਪਹੁੰਚਾਇਆ ਸੀ, ਅਤੇ 1956 ਚ ਅਸੀਂ ਉਸ ਨਾਲ ਚੁੰਮਣ ਵਟਾ ਰਹੇ ਸਾਂ। ਇਹੋ ਕੁਝ ਟੀਟੋ ਅਤੇ ਹੋਰ ਬਹੁਤ ਸਾਰਿਆਂ ਨਾਲ ਹੋਇਆ। ਰੂਸ ਵਰਗੇ ਦੇਸ਼ ਨੂੰ ਚਲਾਉਣ ਲਈ ਇਕੋ ਰਾਸ਼ਟਰੀ ਨੀਤੀ ਦੀ ਲੋੜ ਹੈ ਅਤੇ ਹਰ ਵਕਤ ਇਤਿਹਾਸ ਦੇ ਗਿਆਰਾਂ ਸੌ ਸਾਲਾਂ ਨੂੰ, ਸਿਰਫ਼ ਪਿਛਲੇ ਚਰਵੰਜਾ ਸਾਲਾਂ ਭਾਵ ਪੰਜ ਪ੍ਰਤੀਸ਼ਤ ਸਮੇਂ ਨੂੰ ਆਪਣੇ ਪਿਛੋਕੜ ਵਿੱਚ ਮਹਿਸੂਸਣ ਦੀ ਲੋੜ ਹੈ।

ਤੁਸੀਂ ਨੋਟ ਕੀਤਾ ਹੋਵੇਗਾ ਕਿ ਇਸ ਚਿੱਠੀ ਵਿੱਚ ਮੈਂ ਕਿਸੇ ਨਿੱਜੀ ਉਦੇਸ਼ ਦੀ ਪੈਰਵੀ ਨਹੀਂ ਕੀਤੀ। ਮੈਂ ਚਿਰ ਤੋਂ ਤੁਹਾਡੀ ਬੰਦ ਸਿੱਪੀ ਤੋਂ ਵਡੇਰਾ ਹੋ ਚੁੱਕਾ ਹਾਂ ਅਤੇ ਮੇਰੀਆਂ



ਲਿਖਤਾਂ ਤੁਹਾਡੀਆਂ ਰੋਕਾਂ ਤੇ ਮਨਾਹੀਆਂ ਦੇ ਬਾਵਜੂਦ ਛਪਦੀਆਂ ਰਹਿਣਗੀਆਂ। ਮੈਂ ਜੋ ਕੁਝ ਕਹਿਣਾ ਸੀ ਕਹਿ ਦਿੱਤਾ। ਮੈਂ ਵੀ ਪਚਵੰਜਾ ਸਾਲਾਂ ਦਾ ਹੋ ਚੁੱਕਾ ਹਾਂ ਅਤੇ ਸਮਝਦਾ ਹਾਂ, ਕਾਫ਼ੀ ਹੱਦ ਤੱਕ ਵਿਖਾ ਚੁੱਕਾ ਹਾਂ ਕਿ ਮੈਨੂੰ ਪਦਾਰਥਕ ਅਮੀਰੀ ਦਾ ਕੋਈ ਲਾਲਚ ਨਹੀਂ ਅਤੇ ਮੈਂ ਆਪਣੀ ਜ਼ਿੰਦਗੀ ਕੁਰਬਾਨ ਕਰਨ ਲਈ ਵੀ ਤਿਆਰ ਹਾਂ। ਤੁਹਾਡੇ ਲਈ ਜ਼ਿੰਦਗੀ ਦਾ ਅਜਿਹਾ ਦ੍ਰਿਸ਼ਟੀਕੋਣ ਇਕ ਅਜੀਬ ਗੱਲ ਹੈ, ਪਰ ਸਭ ਕੁਝ ਤੁਹਾਡੇ ਸਾਹਮਣੇ ਪੇਸ਼ ਹੈ।

ਇਹ ਚਿਠੀ ਲਿਖਦਿਆਂ ਮੈਂ ਰੂਸ ਦੇ ਇਤਿਹਾਸ ਸਾਹਮਣੇ ਇਕ ਬਹੁਤ ਵੱਡੀ ਜ਼ਿੰਮੇਵਾਰੀ ਲੈ ਰਿਹਾ ਹਾਂ। ਬਚਾਅ ਦਾ ਰਸਤਾ ਲੱਭਣ ਦੀ ਕੋਸ਼ਿਸ਼ ਨਾ ਕਰਨੀ, ਕੁਝ ਵੀ ਆਪਣੇ ਹੱਥ ਵਿੱਚ ਨਾ ਲੈਣਾ ਵੱਡੀ ਗੈਰ-ਜ਼ਿੰਮੇਵਾਰੀ ਹੈ।

ਸੋਲਜ਼ੇਨਿਤਸਿਨ, 5 ਸਤੰਬਰ 1973

❐

# ਮੋ ਯਾਂ ਦੀ ਤਕਰੀਰ

ਚੀਨੀ ਲੇਖਕ ਮੋ ਯਾਂ ਨੂੰ ਉੱਤਮ ਕਹਾਣੀਕਾਰ ਮੰਨਦਿਆਂ ਸਵਿੱਸ ਅਕਾਦਮੀ ਨੇ ਨੋਬਲ ਇਨਾਮ ਨਾਲ ਸਨਮਾਨਿਆ। ਦਸੰਬਰ 7, 2012 ਨੂੰ ਸਟਾਕਹਾੱਮ ਵਿਚ ਸ਼ੁਕਰਾਨੇ ਵਜੋਂ ਤਕਰੀਰ ਕਰਦਿਆਂ ਜੋ ਸਿਧੇ ਸਾਦੇ ਲਫਜ਼ ਕਹੇ, ਮੇਰਾ ਦਿਲ ਕੀਤਾ ਪੰਜਾਬੀ ਪਾਠਕਾਂ ਤਕ ਪੁਚਾ ਦਿਆਂ। ਨੋਬਲ ਫਾਊਂਡੇਸ਼ਨ ਨੇ ਇਸ ਨੂੰ ਅਨੁਵਾਦ ਕਰਨ ਦੀ ਪ੍ਰਵਾਨਗੀ ਦਿੱਤੀ, ਸ਼ੁਕਰਾਨਾ।

"-ਸਵੀਡਿਸ਼ ਅਕਾਦਮੀ ਦੇ ਮਾਣਯੋਗ ਸੱਜਨ ਸੱਜਨੀਓ, ਇੰਟਰਨੈਟ ਨੇ ਕੰਮ ਏਨਾ ਸੁਖਾਲਾ ਕਰ ਦਿੱਤਾ, ਸ਼ਾਇਦ ਤੁਸੀਂ ਜਾਣ ਲਿਆ ਹੋਵੇਗਾ ਮੇਰਾ ਗੌਮੀ ਪਿੰਡ ਕਿਥੇ ਹੈ। ਤੁਸੀਂ ਮੇਰਾ 90 ਸਾਲ ਦਾ ਪਿਤਾ, ਭਰਾ, ਭੈਣ, ਪਤਨੀ, ਧੀ ਤੇ ਸਵਾ ਸਾਲ ਦੀ ਦੋਹਤੀ ਦੀਆਂ ਫੋਟੋਆਂ ਵੀ ਦੇਖੀਆਂ ਹੋਣਗੀਆਂ। ਇਕ ਜੀਅ ਜਿਹੜਾ ਗੈਰਹਾਜਰ ਹੈ, ਮੇਰੀ ਮਾਂ ਹੈ। ਜਿਸਦੀ ਹਾਜਰੀ ਸਭ ਤੋਂ ਵਧੀਕ ਜ਼ਰੂਰੀ, ਉਹੀ ਗੈਰਹਾਜਰ। ਮੈਨੂੰ ਇਨਾਮ ਮਿਲਿਆ ਜਾਣ ਕੇ ਸਾਰੇ ਖੁਸ਼ ਹੋਏ। ਮਾਂ ਇਸ ਵੇਲੇ ਨਹੀਂ ਰਹੀ ਸੋ ਜਸ਼ਨ ਤੋਂ ਮਹਿਰੂਮ ਰਹੀ।

1922 ਵਿਚ ਜਨਮ ਅਤੇ 1994 ਵਿਚ ਮਾਂ ਦਾ ਦੇਹਾਂਤ ਹੋਇਆ। ਪਿੰਡ ਵਿਚ ਆੜੂਆਂ ਦੇ ਬਾਗ ਵਿਚ ਦਫਨਾ ਦਿੱਤੀ। ਪਿਛਲੇ ਸਾਲ ਐਲਾਨ ਹੋਇਆ ਇਥੋਂ ਦੀ ਰੇਲ ਲਾਈਨ ਲੰਘੇਗੀ ਸੋ ਆਪੋ ਆਪਣੇ ਮੁਰਦਿਆਂ ਦਾ ਕਿਧਰੇ ਹੋਰ ਬੰਦੋਬਸਤ ਕਰੋ। ਅਸੀਂ ਕਬਰ ਪੁੱਟੀ, ਵਿਚ ਕੁਝ ਨਹੀਂ ਲੱਭਿਆ, ਮਿਟੀ ਨਾਲ ਮਿਟੀ ਹੋ ਗਈ। ਅਸੀਂ ਥੋੜੀ ਕੁ ਮਿਟੀ ਇਥੋਂ ਕੱਢ ਕੇ ਦੂਰ ਟੋਆ ਪੁੱਟ ਕੇ ਦੱਬ ਦਿੱਤੀ। ਕਹਾਣੀ ਸੁਣਾਉਂਦਿਆਂ ਲਿਖਤਾਂ ਵਿਚ ਜਦ ਮੈਨੂੰ ਧਰਤੀ ਨਾਲ ਗੱਲਾਂ ਕਰਦਾ ਦੇਖੋ, ਸਮਝ ਜਾਣਾ ਮਾਂ ਨਾਲ ਗੱਲਾਂ ਕੀਤੀਆਂ।

ਸਾਰਿਆਂ ਤੋਂ ਛੋਟਾ ਸਾਂ। ਸਭ ਤੋਂ ਪਹਿਲੀ ਘਟਨਾ ਜਿਹੜੀ ਮੈਨੂੰ ਯਾਦ ਹੈ, ਪਾਣੀ ਭਰਨ ਗਿਆ, ਮਟਕੀ ਟੁੱਟ ਗਈ। ਖਾਣਾ ਘੱਟ ਮਿਲਣ ਕਰਕੇ ਕਮਜੋਰੀ ਕਾਰਨ ਚੱਕਰ ਖਾ ਕੇ ਡਿਗ ਪਿਆ। ਮਾਂ ਮਾਰੇਗੀ, ਘੱਟੋ ਘੱਟ ਝਿੜਕੇਗੀ ਜਰੂਰ, ਮੈਂ ਡਰ ਕੇ ਬਾਜਰੇ ਦੇ ਛੌਰ ਵਿਚ ਲੁਕ ਗਿਆ, ਸਾਰਾ ਦਿਨ ਨਾ ਨਿਕਲਿਆ। ਸ਼ਾਮ ਪਈ, ਮਾਂ ਨੇ ਮੇਰਾ ਛੋਟਾ ਨਾਮ ਲੈ ਕੇ ਵਾਜਾਂ ਮਾਰੀਆਂ, ਸਹਿਮਿਆ ਹੋਇਆ ਬਾਹਰ ਨਿਕਲਿਆ ਤੇ ਨੀਵੀਂ ਪਾ ਕੇ ਮਾਰ ਖਾਣ ਲਈ ਤਿਆਰ ਹੋ ਗਿਆ। ਨਾ ਮਾਰਿਆ, ਨਾ ਝਿੜਕਿਆ, ਮੇਰਾ ਸਿਰ



ਪਲੋਸਿਆ, ਹਉਕਾ ਲਿਆ ਬਸ।

ਗਰੀਬ ਬੰਦੇ ਅਕਸਰ ਕਣਕ ਦੀਆਂ ਅਧਪੱਕੀਆਂ ਬੱਲੀਆਂ ਮਾਲਕ ਦੇ ਖੇਤ ਵਿਚੋਂ ਚੋਰੀ ਕਰਕੇ ਹੋਲ਼ਾਂ ਭੁੰਨ ਕੇ ਖਾਂਦੇ। ਬਾਕੀਆਂ ਨਾਲ ਮਾਂ ਵੀ ਸੀ। ਚੌਕੀਦਾਰ ਦੇਖ ਕੇ ਬਾਕੀ ਸਭ ਭੱਜ ਗਏ। ਡੁੱਡੇ ਪੈਰਾਂ ਕਾਰਨ ਮਾਂ ਦੌੜ ਨਾ ਸਕੀ। ਕਦਾਵਰ ਮੁਸ਼ਟੰਡੇ ਨੇ ਏਨਾ ਜੋਰ ਦੀ ਘਸੁੰਨ ਮਾਰਿਆ, ਬੁੱਲ੍ਹ ਫਟ ਗਿਆ, ਖੂਨ ਵਗਿਆ, ਮਾਂ ਦਾ ਲਾਚਾਰ ਮੂੰਹ ਦੇਖਿਆ।

ਮੁੱਦਤ ਬਾਦ ਮੈਂ ਅਤੇ ਮਾਂ ਬਾਜ਼ਾਰ ਗਏ, ਚੌਕੀਦਾਰ ਦਿੱਸਿਆ, ਵਾਲ ਸਫੈਦ ਹੋ ਗਏ ਸਨ। ਮੈਨੂੰ ਗੁੱਸਾ ਚੜ੍ਹ ਗਿਆ, ਮੈਂ ਉਸ ਵਲ ਜਾਣ ਲੱਗਾ ਤਾਂ ਮਾਂ ਨੇ ਮੇਰਾ ਹੱਥ ਫੜ ਲਿਆ, ਕਿਹਾ- ਇਹ ਉਹ ਆਦਮੀ ਨਹੀਂ ਪੁੱਤਰ। ਜਿਸਨੇ ਮੇਰੇ ਥੱਪੜ ਮਾਰਿਆ ਉਹ ਕੋਈ ਹੋਰ ਸੀ। ਹੁਣ ਮੈਂ ਵੀ ਤਾਂ ਕੋਈ ਹੋਰ ਆਂ।

ਪੂਰਨਮਾਸ਼ੀ ਦਾ ਤਿਉਹਾਰ ਮੇਰੀ ਯਾਦ ਵਿਚ ਮੌਜੂਦ ਹੈ। ਸਾਰਿਆਂ ਨੂੰ ਇਕ ਇਕ ਕਟੋਰਾ ਖੀਰ ਦਾ ਮਿਲਦਾ, ਆਮ ਦਿਨੀ ਉਬਲੇ ਆਲੂ ਖਾਂਦੇ। ਮੰਗਤਾ ਦਰਵਾਜੇ ਵਿਚ ਆ ਖਲੋਤਾ। ਮੈਂ ਆਲੂ ਦੇਣ ਗਿਆ ਤਾਂ ਗੁਸੇ ਨਾਲ ਬੋਲਿਆ- ਆਪ ਖੀਰ ਖਾਉ ਤੇ ਮੈਨੂੰ ਆਲੂ ? ਮੈਂ ਕਿਹਾ- ਲਿਜਾਣੇ ਨੇ ਲੈਜਾ ਨਹੀਂ ਦਫਾ ਹੋ। ਮਾਂ ਉਠੀ, ਜਿਹੜਾ ਆਪਣੇ ਖਾਣ ਲਈ ਰੱਖਿਆ ਸੀ ਉਸ ਕਟੋਰੇ ਵਿਚੋਂ ਅੱਧੀ ਖੀਰ ਮੰਗਤੇ ਦੇ ਕਟੋਰੇ ਵਿਚ ਪਾ ਦਿੱਤੀ।

ਭੁਖ, ਗਰੀਬੀ, ਫੇਫੜਿਆਂ ਦੀ ਬਿਮਾਰੀ ਕਾਰਨ ਕਮਜ਼ੋਰ ਹੋ ਗਈ ਸੀ। ਪੰਦਰਾਂ ਸੋਲਾਂ ਸਾਲ ਦਾ ਹੋ ਗਿਆ ਸਾਂ, ਮੈਂ ਜਦੋਂ ਘਰ ਆਉਂਦਾ, ਸਭ ਤੋਂ ਪਹਿਲਾਂ ਮਾਂ ਨੂੰ ਵਾਜ ਮਾਰਦਾ। ਡਰ ਲਗਿਆ ਰਹਿੰਦਾ ਕਿਤੇ ਮਰ ਤਾਂ ਨਹੀਂ ਗਈ। ਇਕ ਸ਼ਾਮ ਘਰ ਆਇਆ, ਵਾਜਾਂ ਮਾਰੀਆਂ, ਦੋ ਤਿੰਨ ਥਾਂ ਦੌੜ ਕੇ ਗਿਆ, ਕਿਤੇ ਨਾ ਦਿਸੀ। ਉਚੀ ਉਚੀ ਰੋਣ ਲੱਗ ਗਿਆ। ਆਪਣੀ ਪਿਠ ਉਤੇ ਲੱਕੜਾਂ ਲੱਦੀ ਆਈ, ਲੱਕੜਾਂ ਸੁੱਟ ਕੇ ਮੈਨੂੰ ਜੱਫੀ ਵਿਚ ਲੈ ਕੇ ਕਿਹਾ- ਮੈਂ ਨੀਂ ਕਿਤੇ ਜਾਂਦੀ ਤੈਨੂੰ ਛੱਡ ਕੇ।

ਸਾਰੇ ਟੱਬਰ ਵਿਚੋਂ ਬਦਸ਼ਕਲ ਮੈਂ ਸਾਂ। ਸਾਰੇ ਜਣੇ ਮੇਰੇ ਤੇ ਹਸਦੇ। ਮਾਂ ਕਿਹਾ ਕਰਦੀ- ਕਿਉਂ ? ਤੇਰੇ ਨੱਕ, ਕੰਨ, ਅੱਖਾਂ, ਲੱਤਾਂ, ਬਾਹਾਂ ਸਭ ਠੀਕ ਤਾਂ ਹਨ। ਚੰਗੇ ਕੰਮ ਕਰੇਂਗਾ ਸਭ ਨੂੰ ਤੇਰੀ ਸ਼ਕਲ ਪਿਆਰੀ ਲੱਗੇਗੀ।

ਪੰਜਵੀ ਪਾਸ ਕਰਕੇ ਹਟ ਗਿਆ। ਅਗਲੇ ਡੰਗ ਖਾਣ ਨੂੰ ਕੁਝ ਮਿਲੇਗਾ ਪਤਾ ਨਹੀਂ, ਪਰ ਕਿਤਾਬ ਖਰੀਦਣ ਲਈ ਮਾਂ ਤੋਂ ਪੈਸੇ ਮੰਗਦਾ, ਨਾਂਹ ਨਾ ਕਰਦੀ। ਅਨਪੜ੍ਹ ਮਾਂ ਪੜ੍ਹੇ ਲਿਖਿਆਂ ਦਾ ਪੂਰਾ ਆਦਰ ਕਰਦੀ। ਜਦੋਂ ਮੈਂ ਕਿਤਾਬ ਵਿਚ ਸਿਰ ਘਸੋਇਆ ਹੁੰਦਾ, ਮੈਨੂੰ ਕੰਮ ਕਰਨ ਲਈ ਵਾਜ ਨਾ ਮਾਰਦੀ। ਇਕ ਵਾਰ ਇਕ ਕਥਾ-ਵਾਚਕ ਪਿੰਡ ਆਇਆ, ਅੱਖ ਬਚਾ ਕੇ ਮੈਂ ਵੀ ਚਲਾ ਗਿਆ। ਕਥਾ ਸੁਣਕੇ ਘਰ ਆਇਆ ਤਾਂ ਦੀਵੇ ਨੇੜੇ ਬੈਠੀ ਉਹ ਸਾਡੇ ਕੱਪੜਿਆਂ ਨੂੰ ਟਾਕੀਆਂ ਲਾ ਰਹੀ ਸੀ। ਜੋ ਸੁਣਕੇ ਆਇਆ, ਮਾਂ ਨੂੰ ਸਾਰਾ ਪਾਠ ਸੁਣਾ ਦਿੱਤਾ। ਜੋ ਸੁਣਦਾ, ਉਹ ਘਰ ਆਕੇ ਸੁਣਾਉਂਦਾ, ਮੈਨੂੰ ਕਹਾਣੀ ਸੁਣਾਉਣ

ਦਾ ਤਰੀਕਾ ਆ ਗਿਆ। ਗਵਾਂਢੀ ਵੀ ਸੁਣਨ ਲੱਗ ਜਾਂਦੇ। ਮਾ ਖੁਸ਼ ਹੁੰਦੀ ਪਰ ਕਿਹਾ ਕਰਦੀ- ਕਹਾਣੀਆਂ ਰੋਟੀ ਨੀ ਦਿੰਦੀਆਂ।

ਅਖਾਣ ਹੈ- ਦਰਿਆ ਦਾ ਵਹਿਣ ਬਦਲਾਣਾ ਸੌਖਾ, ਬੰਦੇ ਦਾ ਸੁਭਾਅ ਬਦਲਣਾ ਔਖਾ। ਮੇਰੇ ਨਾਮ ਮੋ ਯਾਂ ਦਾ ਅਰਥ ਹੈ- ਚੁਪ ਰਹਿ। ਮੇਰਾ ਨਾਮ ਮੇਰੇ ਸੁਭਾਅ ਦੇ ਐਨ ਉਲਟ ਹੈ। ਪੜ੍ਹਨੋ ਹਟਿਆ ਤਾਂ ਪਸ਼ੂ ਚਾਰਨ ਲੱਗਾ। ਕਹਾਣੀਆਂ ਵਿਚ ਸੁਣਿਆ ਸੀ ਜੰਗਲ ਵਿਚ ਲੂੰਬੜਾਂ ਹੁੰਦੀਆਂ ਨੇ ਜੋ ਰੂਪ ਵਟਾ ਕੇ ਪਰੀਆਂ ਬਣ ਜਾਂਦੀਆਂ ਨੇ। ਪਰੀਆਂ ਮੁੰਡਿਆਂ ਦੀਆਂ ਸਹੇਲੀਆਂ ਬਣ ਕੇ ਨਾਲ ਪਸ਼ੂ ਚਾਰਦੀਆਂ ਨੇ ਨਾਲੇ ਗੀਤ ਗਾਉਂਦੀਆਂ ਨੇ। ਇਕ ਦਿਨ ਜੰਗਲ ਕਿਨਾਰੇ ਪਸ਼ੂ ਚਾਰ ਰਿਹਾ ਸਾਂ ਕਿ ਭੱਜੀ ਆਂਉਦੀ ਲਾਲ ਗੁਸੈਲੀ ਲੂੰਬੜ ਮੇਰੇ ਉਪਰ ਦੀ ਛਾਲ ਮਾਰ ਕੇ ਲੰਘ ਗਈ, ਮੈਂ ਦੇਰ ਤਕ ਕੰਬਦਾ ਰਿਹਾ।

ਪਸ਼ੂ ਚਰਦੇ ਰਹਿੰਦੇ, ਦੂਰ ਤੱਕ ਫੈਲੇ ਘਾਹ ਅਤੇ ਨੀਲੇ ਆਕਾਸ਼ ਵੱਲ ਦੇਰ ਤਕ ਦੇਖਦਾ ਰਹਿੰਦਾ। ਮਨੁਖਾਂ ਦੀਆਂ ਨਹੀਂ, ਪਸ਼ੂਆਂ ਪੰਛੀਆਂ ਦੀਆਂ ਆਵਾਜ਼ਾਂ ਸੁਣਦਾ, ਪੰਛੀਆਂ ਦੇ ਬੋਲਾਂ ਦੀ ਨਕਲ ਕਰਦਾ ਰਹਿੰਦਾ। ਪੰਛੀਆਂ ਅਤੇ ਰੁੱਖਾਂ ਨਾਲ ਗੱਲਾਂ ਕਰਦਾ। ਉਹ ਮੈਨੂੰ ਸੁਣਦੇ ਈ ਨਾਂ। ਜਦੋਂ ਮੇਰੇ ਨਾਵਲ ਛਪਣ ਲਗੇ ਤਾਂ ਪਾਠਕ, ਆਲੋਚਕ ਪੁਛਦੇ- ਅਜਿਹੇ ਵਚਿਤਰ ਨਜ਼ਾਰੇ ਤੈਨੂੰ ਕਿਵੇਂ ਸੁਝਦੇ ਨੇ ? ਮੈਂ ਕੀ ਦੱਸਾਂ, ਹੱਸ ਪੈਨਾ।

ਸਕੂਲੋਂ ਹਟਿਆਂ ਜੀਵਨ ਦੀ ਕਿਤਾਬ ਪੜ੍ਹਨ ਲੱਗਾ। ਬਚਪਨ ਵਿਚ ਕਥਾਵਾਚਕ ਤੋਂ ਸੁਣੇ ਬੋਲ ਇਸ ਕਿਤਾਬ ਦਾ ਪਹਿਲਾ ਵਰਕਾ ਹੈ। ਕਹਾਣੀਆਂ ਸੁਣ ਕੇ ਸੁਣਾਉਣੀਆਂ ਮੇਰਾ ਨਿਤ ਦਿਨ ਦਾ ਕੰਮ ਸੀ, ਮੈਂ ਆਪਣੇ ਆਪ ਕਦੀ ਕਹਾਣੀਆਂ ਘੜ ਲਿਆ ਕਰਾਂਗਾ ਇਹ ਨਹੀਂ ਪਤਾ ਸੀ। ਮੰਨੋ, ਮੈਂ ਬਚਪਨ ਤੋਂ ਹੀ ਧਾਰਮਿਕ ਹਾਂ ਕਿਉਂਕਿ ਮੈਨੂੰ ਹਰੇਕ ਦਿਸਦੀ ਚੀਜ਼ ਵਿਚ ਰੂਹ ਦਿਸਦੀ ਤੇ ਮੈਨੂੰ ਲਗਦਾ ਚਮਤਕਾਰ ਹੋਇਆ ਕਰਦੇ ਹਨ। ਬਹੁਤ ਬੁਢੇ ਦਰਖ਼ਤ ਕੋਲੋਂ ਦੀ ਲੰਘਦਾ ਤਾਂ ਉਸ ਨੂੰ ਮੱਥਾ ਟੇਕ ਦਿੰਦਾ। ਪੰਛੀ ਨੂੰ ਦੇਖ ਕੇ ਸੋਚਦਾ- ਜਦੋਂ ਚਾਹੇ ਇਹ ਮਨੁਖ ਬਣ ਸਕਦੈ, ਅਜਨਬੀ ਨੂੰ ਦੇਖ ਕੇ ਸੋਚਦਾ- ਇਹ ਜਾਨਵਰ ਹੁਣੇ ਬੰਦਾ ਬਣਿਐਂ। ਰਾਤ ਦੇ ਹਨੇਰੇ ਵਿਚ ਮੇਰੀ ਕਲਪਣਾ ਮੈਨੂੰ ਡਰਾਉਣ ਲਗਦੀ ਤਾਂ ਮੈਂ ਉਚੀ ਉਚੀ ਗੀਤ ਗਾਉਣ ਲਗਦਾ। ਮੇਰੀ ਖਰ੍ਹਵੀ ਆਵਾਜ਼ ਲੋਕਾਂ ਨੂੰ ਬੁਰੀ ਲਗਦੀ।

21 ਸਾਲ ਦੀ ਉਮਰ ਤੱਕ ਪਿੰਡੋਂ ਬਾਹਰ ਨਹੀਂ ਗਿਆ। ਪਹਿਲੀ ਵਾਰ ਰੇਲ ਤੇ ਸਵਾਰ ਹੋ ਕੇ ਕੰਮ ਦੀ ਤਲਾਸ਼ ਵਿਚ ਕਿੰਦੋ ਸ਼ਹਿਰ ਗਿਆ, ਆਰਾ ਮਿੱਲ ਦੀਆਂ ਲੱਕੜਾਂ ਵਿਚ ਮੈਂ ਗੁੰਮ ਹੀ ਹੋ ਗਿਆ। ਪਿੰਡ ਆਇਆ, ਮਾਂ ਨੇ ਪੁੱਛਿਆ- ਸ਼ਹਿਰ ਵਿਚ ਕੀ ਕੀ ਦੇਖਿਆ ? ਮੈਂ ਕਿਹਾ- ਲੱਕੜਾਂ ਦੇ ਪਹਾੜ।

ਫਰਵਰੀ 1976 ਵਿਚ ਫੌਜ ਵਿਚ ਸਿਪਾਹੀ ਭਰਤੀ ਹੋ ਗਿਆ। ਪਤਾ ਲੱਗਾ, ਦੂਰ ਉੱਤਰ ਵੱਲ ਜਾਣਾ ਪਏਗਾ। ਮਾਂ ਨੂੰ ਕਿਹਾ- ਕਿਤਾਬਾਂ ਬਿਨਾ ਮੇਰਾ ਸਮਾਂ ਨੀਂ



ਲੰਘਣਾ। ਮਾਂ ਨੇ ਆਪਣਾ ਆਖਰੀ ਗਹਿਣਾ ਵੇਚ ਕੇ ਪੈਸੇ ਦਿੱਤੇ ਤਾਂ ਚਾਰ ਜਿਲਦਾਂ ਵਿਚ ਚੀਨ ਦਾ ਇਤਿਹਾਸ ਖਰੀਦ ਗੱਡੀ ਤੇ ਸਵਾਰ ਹੋ ਗਿਆ। ਜੇ ਕਿਤੇ ਚੀਨ ਆਪਣੇ ਦਰਵਾਜ਼ੇ ਬਾਹਰਲੇ ਦੇਸਾਂ ਵੱਲ ਨਾ ਖੋਲ੍ਹਦਾ, ਮੈਂ ਲੇਖਕ ਨਾ ਹੁੰਦਾ। ਮੈਂ ਵਿਦੇਸ਼ੀ ਲੇਖਕਾਂ ਨੂੰ ਪੜ੍ਹਨਾ ਸ਼ੁਰੂ ਕੀਤਾ ਤਾ ਮੈਨੂੰ ਲੱਗਾ ਮੈਂ ਪੰਜਵੀਂ ਪਾਸ ਅਵਾਰਾ ਛੋਕਰਾ ਅਨਪੜ੍ਹ ਨਹੀਂ। ਪਿੰਡ ਵਿਚ ਬਿਤਾਏ ਵੀਹ ਵਰ੍ਹੇ ਵੱਖਰੀ ਕਿਸਮ ਦੀ ਵਿਦਿਆ ਸੀ ਜਿਹੜੀ ਸਕੂਲੋਂ ਨਾ ਮਿਲਦੀ। ਮੈਂ ਸੋਚਿਆ ਕਰਦਾ ਜਿਹੜੇ ਲੋਕ ਮਹਾਨ ਹੁੰਦੇ ਨੇ, ਨੇਕ ਹੁੰਦੇ ਨੇ, ਬਸ ਉਨ੍ਹਾਂ ਦੀਆਂ ਕਹਾਣੀਆਂ ਹੋਇਆ ਕਰਦੀਆਂ ਨੇ। ਇਸੇ ਕਰਕੇ ਮੇਰੀਆਂ ਪਹਿਲੀਆਂ ਕਹਾਣੀਆਂ ਬੇਸੁਆਦੀਆਂ ਨੇ।

1984 ਵਿਚ ਮੈਨੂੰ ਸਾਹਿਤ ਮਹਿਕਮੇ ਨੇ ਮੈਂਬਰ ਬਣਾ ਲਿਆ ਜਿਥੇ ਪ੍ਰਸਿਧ ਲੇਖਕ ਜ਼ੂ ਹੂਜੋਂਗ ਨੇ ਮੇਰੀ ਨਿਗਰਾਨੀ ਸ਼ੁਰੂ ਕੀਤੀ। ਜਿਵੇਂ ਬੇਜ਼ਮੀਨਾ ਕਿਸਾਨ ਆਪਣੇ ਲਈ ਵਾਹੀ ਯੋਗ ਜ਼ਮੀਨ ਦਾ ਟੁਕੜਾ ਹਾਸਲ ਕਰਨਾ ਚਾਹੇ, ਮੈਂ ਸਾਹਿਤ ਦੀ ਜ਼ਮੀਨ ਵਿਚ ਆਪਣਾ ਰਕਬਾ ਲੱਭਣ ਲੱਗਾ ਜਿਥੇ ਬਸ ਮੇਰੀ ਮਾਲਕੀ ਹੋਵੇ। ਅਮਰੀਕਣ ਨਾਵਲਕਾਰ ਵਿਲੀਅਮ ਫਾਕਨਰ ਅਤੇ ਕੋਲੰਬੀਅਨ ਜਬਰੀਲ ਗਾਰਸ਼ੀਆ ਮੇਰੇ ਪ੍ਰੇਰਨਾ ਸਰੋਤ ਹੋ ਗਏ। ਸੁਖੀ ਜੀਵਨ ਬਿਤਾਉਣ ਲਈ ਨਿਮਰਤਾ ਹੋਣੀ ਅਤੇ ਸਮਝੌਤਾ ਕਰਨਾ ਜਰੂਰੀ ਹੈ ਪਰ ਸਿਰਜਣਾਤਮਕ ਸਾਹਿਤ ਵਿਚ ਆਤਮ ਵਿਸ਼ਵਾਸ ਨਾਲ ਆਪਣਾ ਰਸਤਾ ਤੈਅ ਕਰਨਾ ਹੁੰਦਾ ਹੈ। ਇਥੇ ਰਾਜ਼ੀਨਾਵਾਂ ਨਹੀਂ ਚਲਦਾ। ਦੋ ਸਾਲ ਮੈਂ ਇਨ੍ਹਾਂ ਲੇਖਕਾਂ ਦਾ ਪਿਛਲੱਗ ਬਣਿਆਂ ਰਿਹਾ। ਫਿਰ ਮੈਨੂੰ ਅਕਲ ਆਈ ਕਿ ਇਹ ਤਾਂ ਦੋ ਭੱਠੇ ਨੇ ਤੇ ਮੈਂ ਬਰਫ ਦੀ ਸੇਲੀ। ਇਨ੍ਹਾਂ ਤੋਂ ਪਰੇ ਨਾ ਹਟਿਆ ਤਾਂ ਭਾਫ ਬਣ ਕੇ ਉਡ ਜਾਵਾਂਗਾ।

ਮੇਰੀਆਂ ਮੁਢਲੀਆਂ ਕਹਾਣੀਆਂ ਉਸ ਤਰ੍ਹਾਂ ਦੀਆਂ ਹਨ ਜਿਸ ਤਰ੍ਹਾਂ ਮੈਂ ਆਪਣੇ ਪਰਿਵਾਰ ਅਤੇ ਗਵਾਂਢੀਆਂ ਨੂੰ ਸੁਣਾਇਆ ਕਰਦਾ ਸਾਂ। *ਸੁੱਕੀ ਨਦੀ* ਅਤੇ *ਪਾਰਦਰਸ਼ੀ ਗਾਜਰ* ਇਸੇ ਤਰ੍ਹਾਂ ਦੀਆਂ ਕਹਾਣੀਆਂ ਹਨ। ਫਿਰ ਮੈਂ ਜਾਣਿਆਂ ਕਿ ਹੱਡ-ਬੀਤੀ ਚਾਹੇ ਕਿੰਨੀ ਅਦਭੁਤ ਹੋਵੇ ਤਾਂ ਵੀ ਕਲਪਣਾ ਦੀ ਲੋੜ ਪਏਗੀ। ਫੋਟੋਗ੍ਰਾਫੀ ਨਹੀਂ ਕਰਨੀ, ਕਹਾਣੀ ਲਿਖਣੀ ਹੈ। ਲੇਖਕ ਜਿੰਨੇ ਮਰਜ਼ੀ ਪਾਤਰ ਘੜੇ, ਉਨ੍ਹਾਂ ਵਿਚੋਂ ਇਕ ਸਭ ਤੋਂ ਉਚੀ ਥਾਂ ਤੇ ਰਹਿੰਦਾ ਹੈ। *ਪਾਰਦਰਸ਼ੀ ਗਾਜਰ* ਵਿਚਲਾ ਗੁੰਗਾ ਮੁੰਡਾ ਸਬਰ ਸ਼ੁਕਰ ਕਰਕੇ ਜੀਵਨ ਦੇ ਦੁਖ ਝਲਦਾ ਹੈ।

ਆਪਣੇ ਤਜਰਬੇ ਮੁੱਕ ਜਾਣ ਤਾਂ ਹੋਰਨਾ ਦੇ ਸਰੋਤੇ ਬਣੋ ਰਹੋ। ਦਾਦੀ ਨਾਨੀ ਤੋਂ ਲੈਕੇ ਦੋਹਤੀ ਤਕ ਮੈਂ ਸਭ ਦੀਆਂ ਕਹਾਣੀਆਂ ਲਿਖੀਆਂ ਕਿਉਂਕਿ ਮੈਂ ਇਨ੍ਹਾਂ ਦਾ ਸਰੋਤਾ ਸਾਂ। ਮੇਰੇ ਆਖਰੀ ਨਾਵਲ *ਡੱਡੂ* ਦੀ ਨਾਇਕਾ ਮੇਰੀ ਚਾਚੀ ਹੈ। ਜਦੋਂ ਨੋਬਲ ਇਨਾਮ ਦੀ ਖਬਰ ਪਿੰਡ ਵਿਚ ਪੁੱਜੀ, ਪੱਤਰਕਾਰ ਤੇ ਟੀਵੀ ਵਾਲੇ ਕੈਮਰੇ ਲੈਕੇ ਚਾਚੀ ਦੇ ਘਰ ਚਲੇ ਗਏ। ਉਹ ਅੱਖ ਬਚਾ ਕੇ ਭੱਜ ਗਈ ਤੇ ਗੱਡੀ ਚੜ੍ਹ ਕੇ ਸਾਹ ਲਿਆ। ਮੇਰੀ ਚਾਚੀ

ਦਿਆਲੂ ਔਰਤ ਹੈ ਪਰ ਨਾਵਲ ਵਿਚ ਮੈਂ ਉਸ ਨੂੰ ਬੁਰੀ ਦਿਖਾ ਦਿੱਤਾ ਤਾਂ ਵੀ ਉਹ ਨਰਾਜ਼ ਨਹੀਂ ਹੋਈ। ਫਿਰ ਆਪਣੀ ਮ੍ਰਿਤਕ ਮਾਂ ਨੂੰ ਕੇਂਦਰ ਵਿਚ ਰੱਖ ਕੇ ਜਦੋਂ ਨਾਵਲ ਲਿਖਣ ਲੱਗਾ ਤਾਂ ਏਨਾ ਜਜ਼ਬਾਤੀ ਹੋ ਗਿਆ ਕਿ ਪੰਜ ਲੱਖ ਲਫਜ਼ 83 ਦਿਨਾਂ ਵਿਚ ਲਿਖ ਦਿੱਤੇ। ਇਸ ਨਾਵਲ ਵਿਚੋਂ ਤੁਸੀਂ ਚੀਨ ਦੀ, ਨਹੀਂ ਜਹਾਨ ਦੀ ਹਰੇਕ ਮਾਂ ਦੇਖੋਗੇ।

*ਲਸਣ ਦੇ ਗੀਤ* ਨਾਵਲ ਵਿਚ ਮੈਂ ਅਸਲ ਬੰਦੇ ਦਾ ਨਾਮ ਲਿਖ ਦਿੱਤਾ। ਕਈ ਕਹਾਣੀਆਂ ਦੇ ਪਾਤਰ ਅਸਲੀ ਨਾਮ ਦੇ ਹਨ। ਇਸ ਨਾਲ ਬੜੀਆਂ ਨਾਰਾਜ਼ਗੀਆ ਝੱਲੀਆਂ। ਅਸਲੀ ਨਾਮ ਵਰਤੇ ਬਿਨਾ ਮੈਨੂੰ ਕਹਾਣੀ ਨਕਲੀ ਲਗਦੀ ਤੇ ਸ਼ੁਰੂ ਵਿਚ ਸੋਚਦਾ ਕਿ ਮੁਕੰਮਲ ਹੋਣ ਤੇ ਨਾਮ ਬਦਲ ਦਿਆਂਗਾ। ਜਦੋਂ ਨਾਮ ਬਦਲ ਦਿੰਦਾ, ਮੈਨੂੰ ਲਗਦਾ ਇਹ ਉਹ ਕਹਾਣੀ ਰਹੀ ਹੀ ਨਹੀਂ ਇਹ ਤਾਂ ਨਕਲੀ ਚੀਜ਼ ਹੋ ਗਈ, ਫਿਕੀ ਫਿਕੀ। ਬਦਨਾਮੀ ਮਹਿਸੂਸ ਕਰਦਿਆਂ ਇਹ ਲੋਕ ਸਾਡੇ ਘਰ ਲੜਨ ਲਈ ਆਉਂਦੇ ਤਾਂ ਅੱਬੂ ਕਿਤਾਬ ਚੁਕ ਕੇ ਇਕ ਵਾਕ ਦਿਖਾਉਂਦਾ- ਆਹ ਦੇਖੋ, ਮੇਰੇ ਬਾਰੇ ਲਿਖਿਆ ਹੈ ਮੈਂ ਬਦਮਾਸ਼ ਦਾ ਤੁਖਮ ਹਾਂ। ਛੱਡੋ, ਦਫਾ ਕਰੋ ਇਹਨੂੰ। ਮੈਂ ਗਾਲਾਂ ਬਰਦਾਸ਼ਤ ਕਰ ਲੈਨਾ, ਤੈਸ਼ ਵਿਚ ਨਾਂ ਆਉ।

ਸਰਕਾਰਾਂ ਚਾਹਿਆ ਕਰਦੀਆਂ ਹਨ ਲੇਖਕ ਨਾਵਲਾਂ ਵਿਚ ਸਮਕਾਲੀ ਸੰਕਟ ਦਾ ਵਰਣਨ ਕਰਨ ਦੀ ਥਾਂ ਸਿਆਸੀ ਰਿਪੋਟਾਂ ਲਿਖਿਆ ਕਰਨ। ਮੈਂ ਸਿਆਸਤ ਤੋਂ ਮੁਕਤ ਰਿਹਾ। ਜਿੰਨੀਆਂ ਮੁਸੀਬਤਾਂ ਵਿਚੋਂ ਲੰਘੋਗੇ, ਉੱਨਾਂ ਸੁਹਣਾ ਲਿਖੋਗੇ। ਤੁਸੀਂ ਅੱਕ ਗਏ ਹੋਣੇ ਕਿ ਮੈਂ ਆਪਣੀਆਂ ਗੱਲਾਂ ਕਰੀ ਜਾਨਾ। ਹੋਰ ਮੈਂ ਕੀ ਕਰਾਂ। ਮੇਰੀਆਂ ਲਿਖਤਾਂ ਮੇਰੀ ਜ਼ਿੰਦਗੀ ਦੇ ਵਾਕਿਆਤ ਹੀ ਤਾਂ ਹਨ। ਮੈਨੂੰ ਪਤੈ ਤੁਸੀਂ ਦਰਿਆ ਦਿਲ ਹੋ, ਮੈਨੂੰ ਖਿਮਾ ਕਰ ਦਿਉਗੇ।

ਮੁਢਲੀਆਂ ਲਿਖਤਾਂ ਵਿਚ ਮੈਂ ਆਪਣੀ ਕਹਾਣੀ ਆਪਣੇ ਆਪ ਨੂੰ ਸੁਣਾਈ। *ਸੰਦਲੀ ਮੌਤ* ਅਜਿਹਾ ਨਾਵਲ ਹੈ ਜਿਹੜਾ ਮੈਂ ਭੀੜ ਵਿਚਕਾਰ ਖਲੋਤਾ ਸੁਣਾ ਰਿਹਾ ਹਾਂ। ਸ਼ੁਰੂ ਵਿਚ ਪੱਛਮੀ ਤਕਨੀਕਾਂ ਦੀ ਵਰਤੋਂ ਕੀਤੀ ਪਰ ਕਾਮਯਾਬੀ ਉਦੋਂ ਮਿਲੀ ਜਦੋਂ ਦੇਸੀ ਚੀਨੀ ਸੁਰ ਵਿਚ ਗੀਤ ਗਾਇਆ। ਬਾਂਦਰ ਟਪੂਸੀਆਂ ਨਾਲ ਗੱਲ ਨੀਂ ਬਣਦੀ।

*ਜੀਵਨ ਮੌਤ ਲੋਪ ਹੋਏ*, ਨਾਵਲ ਦਾ ਸਿਰਲੇਖ ਬੋਧ ਗ੍ਰੰਥ ਵਿਚੋਂ ਲਿਆ ਹੈ। ਮੈਨੂੰ ਬੋਧ ਗ੍ਰੰਥਾਂ ਅਤੇ ਧਰਮ ਦੀ ਮਾਮੂਲੀ ਜਾਣਕਾਰੀ ਹੈ ਤਾਂ ਵੀ ਮੈਨੂੰ ਲਗਦਾ ਹੈ ਬੁੱਧ ਮੱਤ ਦੁਨੀਆਂ ਦੇ ਦਿਲ ਦੀ ਗੱਲ ਕਰਦਾ ਹੈ, ਬੁੱਧ ਮੱਤ ਸਾਹਮਣੇ ਸਭ ਸੰਕਟ ਫਜ਼ੂਲ ਹਨ। ਮੇਰੇ ਇਸ ਨਾਵਲ ਵਿਚ ਕਿਧਰੇ ਧਰਮ ਪ੍ਰਚਾਰ ਨਹੀਂ ਲਭੇਗਾ, ਮੈਂ ਤਾਂ ਆਦਮੀ ਦੀ ਸੀਮਾਂ, ਜਜ਼ਬੇ, ਦੁਖ, ਦਇਆ ਅਤੇ ਹੋਣੀ ਬਾਰੇ ਲਿਖਿਆ ਹੈ। ਇਸ ਨਾਵਲ ਦਾ ਹੀਰੋ ਮੇਰੇ ਪਿੰਡ ਦਾ ਕਿਸਾਨ ਲਾਂ ਲੀਆਂ ਹੈ। ਨਿਕਾ ਹੁੰਦਾ ਹਰ ਸਵੇਰ ਦੇਖਦਾ ਉਹ ਲੱਕੜ ਦੇ ਗੱਡੇ ਨੂੰ ਧੱਕਾ ਲਾਉਂਦਾ ਤੁਰਿਆ ਜਾਂਦਾ ਜਿਸ ਅਗੇ ਲੰਗੜਾ ਖੋਤਾ ਜੁੜਿਆ ਹੁੰਦਾ। ਉਸ ਦੀ



ਡੁੱਡੇ ਪੈਰਾਂ ਵਾਲੀ ਔਰਤ ਨਾਲ ਤੁਰੀ ਜਾਂਦੀ। ਇਨ੍ਹਾਂ ਕਾਰਟੂਨਾ ਨੂੰ ਦੇਖ ਦੇਖ ਅਸੀਂ ਬੱਚੇ ਖੂਬ ਹਸਦੇ। ਇਹ ਗਰੀਬ ਕਿਸਾਨ ਵਡੇ ਵਡੇ ਖੱਬੀਖਾਨਾ ਨਾਲ ਆਢਾ ਲਾ ਲੈਂਦਾ। ਸਾਲ 2005, ਮੈਂ ਬੋਧ ਮੰਦਰ ਗਿਆ, ਉਥੇ ਇਕ ਤਸਵੀਰ ਦੇਖੀ- ਸੰਸਾਰ ਦੇ ਛੇ ਪੜਾਅ। ਦੇਖਣ ਸਾਰ ਮੈਨੂੰ ਸਮਝ ਆ ਗਈ ਕਿਸਾਨ ਨੂੰ ਕਿਵੇਂ ਚਿਤਰਨਾ ਹੈ।

ਨੋਬਲ ਇਨਾਮ ਮਿਲਣ ਪਿਛੋਂ ਵਾਦ ਵਿਵਾਦ ਦੀਆਂ ਹਨੇਰੀਆਂ ਝੁੱਲੀਆਂ। ਥਿਏਟਰ ਵਿਚ ਬੈਠੇ ਦਰਸ਼ਕ ਵਾਂਗ ਮੈਂ ਇਹ ਹਨੇਰੀਆਂ ਦੇਖੀਆਂ। ਇਨਾਮ ਯਾਫਤਾ ਬੰਦੇ ਉਪਰ ਫੁੱਲਾਂ ਦੀ ਬਾਰਸ਼ ਦੇਖਦਾ, ਪਥਰਾਉ ਹੁੰਦਾ ਦੇਖਦਾ ਤੇ ਚਿਕੜ ਉਛਾਲਿਆ ਜਾਂਦਾ ਦੇਖਦਾ। ਕਦੀ ਕਦੀ ਮੈਂ ਡਰਿਆ ਵੀ, ਕਿਤੇ ਪੱਥਰਾਂ ਦੀ ਮਾਰ ਨਾਲ ਉਹ ਮਰ ਤਾਂ ਨਹੀਂ ਜਾਏਗਾ ? ਪਰ ਭਾਈ, ਨਾ ਫੁੱਲਾਂ ਦੀ ਮਾਰ ਨਾਲ ਨਾ ਪੱਥਰਾਂ ਦੀ ਬੁਛਾੜ ਵਿਚ ਉਹ ਮਰਿਆ ਨਾਂ। ਚਿਕੜ ਅਤੇ ਫੁੱਲ ਝਾੜ ਝੂੜ ਕੇ ਉਹ ਫਿਰ ਲਿਖਣ ਬੈਠ ਗਿਆ। ਮੈਂ ਭਾਸ਼ਣ ਨਹੀਂ ਕੀਤੇ। ਭਾਸ਼ਣ ਹਵਾ ਵਿਚ ਉਡ ਜਾਂਦੇ ਹਨ। ਅੱਖਰ ਨਹੀਂ ਖੁਰਦੇ। ਸ਼ਾਂਤ ਚਿਤ ਮੇਰੀਆਂ ਲਿਖਤਾਂ ਪੜ੍ਹੋ, ਉਨ੍ਹਾਂ ਬਾਰੇ ਰਾਵਾਂ ਨਾ ਦਿਉ, ਸਲਾਹਾਂ ਨਾ ਦਿਉ। ਮੈਂ ਉਸ ਮਿੱਟੀ ਦਾ ਨਹੀਂ ਬਣਿਆ ਜਿਹੜੀ ਢਲ ਜਾਵੇ।

ਤੁਸੀਂ ਮੰਨ ਲਿਆ ਮੈਂ ਕਹਾਣੀਕਾਰ ਹਾਂ, ਫਿਰ ਕਹਾਣੀ ਸੁਣਾਏ ਬਗੈਰ ਕਿਵੇਂ ਰਹਿ ਸਕਦਾ ਹਾਂ ? ਲਉ ਜੀ ਸੁਣੋ:

ਸਾਲ 1960, ਤੀਜੀ ਜਮਾਤ ਵਿਚ ਸਾਂ, ਸਾਨੂੰ ਪਿੰਡ ਵਿਚ ਜਾਕੇ ਨਾਟਕ ਕਰਨ ਲਈ ਕਿਹਾ। ਇਕ ਦ੍ਰਿਸ਼ ਵਿਚ ਰੋਕੇ ਦਿਖਾਉਣਾ ਸੀ। ਕਈਆਂ ਦੇ ਹੰਝੂ ਨਿਕਲ ਵੀ ਆਏ ਪਰ ਬਹੁਤਿਆਂ ਨੇ ਥੁੱਕ ਲਾ ਲਿਆ। ਇਕ ਤਰੀਕਾ ਇਹ ਵੀ ਸੀ ਕਿ ਰੋਂਦੇ ਰੋਂਦੇ ਚਿਹਰਾ ਹੱਥਾਂ ਨਾਲ ਢਕ ਲਵੋ, ਜਿਵੇਂ ਹੱਥਾਂ ਹੇਠ ਹੰਝੂ ਵਹਿ ਰਹੇ ਹੋਣ। ਮੈਂ ਦੇਖਿਆ ਸਾਡੇ ਵਿਚ ਇਕ ਮੁੰਡਾ ਚੁਪਚਾਪ ਖਲੋਤਾ ਰਿਹਾ, ਨਾ ਚੀਕਿਆ, ਨਾ ਹੰਝੂ ਵਹਾਏ ਨਾ ਗੱਲ੍ਹਾਂ ਤੇ ਥੁੱਕ ਲਾਇਆ। ਮੈਂ ਉਸ ਦੀ ਸ਼ਿਕਾਇਤ ਲਾ ਦਿੱਤੀ। ਮਾਸਟਰ ਨੇ ਝਿੜਕਿਆ। ਇਕ ਦਿਨ ਮਾਸਟਰ ਜੀ ਮਿਲੇ, ਮੈਂ ਉਨ੍ਹਾਂ ਨਾਲ ਪੁਰਾਣੀ ਯਾਦ ਸਾਂਝੀ ਕੀਤੀ। ਕਹਿੰਦੇ- ਹਾਂ, ਦਸ ਵਿਦਿਆਰਥੀ ਹੁਕਮ ਮੰਨ ਕੇ ਉਵੇਂ ਕਰਦੇ ਰਹੇ ਜਿਵੇਂ ਮੈਂ ਕਿਹਾ, ਕੇਵਲ ਇਕ ਸੀ ਜਿਸ ਨੇ ਹੁਕਮ ਅਦੂਲੀ ਕੀਤੀ। ਦਸ ਸਾਲ ਪਹਿਲਾਂ ਇਸ ਮੁੰਡੇ ਦੀ ਮੌਤ ਹੋ ਗਈ। ਇਸ ਜਮਾਤੀ ਨੂੰ ਮਿਲ ਕੇ ਮੈਂ ਕਹਿਣਾ ਸੀ ਜਦੋਂ ਆਲੇ ਦੁਆਲੇ ਸਭ ਰੋ ਰਹੇ ਹੋਣ ਤਾਂ ਖਾਮੋਸ਼, ਸ਼ਾਂਤ ਖੜ੍ਹੇ ਰਹਿਣ ਦਾ ਤੇਰਾ ਹੱਕ ਹੈ। ਜਦੋਂ ਹੰਝੂ, ਚੀਕਾਂ ਦਿਖਾਵੇ ਮਾਤਰ ਹੋਣ, ਉਦੋਂ ਤਾਂ ਸ਼ਾਂਤ ਖੜ੍ਹੇ ਰਹਿਣ ਦਾ ਤੂੰ ਵਧੀਕ ਹੱਕਦਾਰ ਹੈਂ।

ਦੂਜੀ ਕਹਾਣੀ ਤੀਹ ਸਾਲ ਪਹਿਲਾਂ ਦੀ ਹੈ। ਮੈਂ ਫੌਜੀ ਸਾਂ ਤੇ ਆਪਣੀ ਬੈਰਕ ਵਿਚ ਬੈਠਾ ਕਿਤਾਬ ਪੜ੍ਹ ਰਿਹਾ ਸਾਂ। ਸਾਡਾ ਅਫਸਰ ਅੰਦਰ ਆਇਆ ਤੇ ਗੱਜ ਕੇ ਪੁੱਛਿਆ- ਇਥੇ ਕੋਈ ਨਹੀਂ ? ਕਿਧਰ ਮਰ ਗਏ ਸਾਰੇ ? ਸਤਿਕਾਰ ਵਜੋਂ ਮੈਨੂੰ ਖੜ੍ਹਾ ਤਾਂ ਹੋਣਾ ਪਿਆ

ਪਰ ਗੁੱਸਾ ਮੈਨੂੰ ਵੀ ਆ ਗਿਆ, ਮੈਂ ਕਿਹਾ- ਤੈਨੂੰ ਮੈਂ ਦਿਸਦਾ ਨੀਂ ? ਤੂੰ ਕਹਿਨੈ ਇਥੇ ਕੋਈ ਨੀਂ ਹੈ, ਮੈਂ ਕੋਈ ਨੀਂ ਆਂ ? ਉਸ ਦਾ ਮੂੰਹ ਲਾਲ ਹੋ ਗਿਆ ਪਰ ਚਲਾ ਗਿਆ। ਮੈਨੂੰ ਆਪਣੀ ਨਿਡਰਤਾ ਉਪਰ ਫਖਰ ਹੋਇਆ। ਕਈ ਸਾਲ ਬਾਦ ਫਖਰ ਦਾ ਫਤੂਰ ਖਤਮ ਹੋਇਆ ਤੇ ਸ਼ਾਂਤ ਆਤਮਾ ਨਸੀਬ ਹੋਈ।

ਹੁਣ ਤਕ ਸੁਣਦੇ ਰਹੇ, ਕਿਰਪਾ ਕਰਕੇ ਮੇਰੀ ਆਖਰੀ ਕਹਾਣੀ ਵੀ ਬਰਦਾਸ਼ਤ ਕਰ ਲਵੋ। ਮੁੱਦਤ ਪਹਿਲਾਂ ਮੇਰੇ ਬਾਬੇ ਨੇ ਇਹ ਕਹਾਣੀ ਆਪਣੀ ਗੋਦ ਵਿਚ ਬਿਠਾ ਕੇ ਮੈਨੂੰ ਸੁਣਾਈ ਸੀ।

ਅੱਠ ਪਥੇਰੇ ਭੱਠੇ ਉਪਰ ਕੰਮ ਕਰ ਰਹੇ ਸਨ। ਹਨੇਰੀ ਆਈ, ਘਟਾ ਛਾਈ, ਪਹਿਲਾਂ ਮੀਂਹ ਫਿਰ ਗੜ੍ਹੇ ਪੈਣ ਲੱਗੇ। ਭੱਜ ਕੇ ਸਾਰੇ ਜਣੇ ਇਕ ਉਜੜੇ ਪੁਰਾਣੇ ਮੰਦਰ ਵਿਚ ਜਾ ਲੁਕੇ। ਬਿਜਲੀ ਇਉਂ ਕੜਕਣ ਲੱਗੀ ਜਿਵੇਂ ਮੰਦਰ ਉਪਰ ਡਿਗੀ ਕਿ ਡਿਗੀ। ਲੱਗਾ ਜਿਵੇਂ ਆਲੇ ਦੁਆਲੇ ਪ੍ਰੇਤ ਚੰਘਾੜ ਰਹੇ ਹੋਣ। ਸਾਰੇ ਭੈਭੀਤ ਹੋ ਗਏ, ਚਿਹਰੇ ਪੀਲੇ ਪੈ ਗਏ। ਇਕ ਨੇ ਕਿਹਾ- ਸਾਡੇ ਵਿਚ ਕੋਈ ਹੈ ਜਿਸ ਨੇ ਪਾਪ ਕੀਤਾ ਹੈ, ਤਾਂਹੀ ਦੇਵਤੇ ਨਾਰਾਜ਼ ਹਨ। ਜਿਸ ਨੇ ਪਾਪ ਕੀਤਾ ਹੈ ਉਹ ਆਪੇ ਮੰਦਰੋਂ ਬਾਹਰ ਚਲਾ ਜਾਵੇ, ਬਾਕੀ ਨਿਰਦੋਸ਼ ਬਚ ਜਾਣ। ਕੋਈ ਬਾਹਰ ਜਾਣ ਲਈ ਤਿਆਰ ਨਾ ਹੋਇਆ। ਇਕ ਬੰਦਾ ਬੋਲਿਆ- ਇਉਂ ਕਰਦੇ ਹਾਂ, ਦੇਖੋ ਅਹੁ ਉਪਰ ਝਰੋਖਾ ਹੈ, ਆਪੋ ਆਪਣੀਆਂ ਟੋਪੀਆਂ ਉਸ ਵਿਚੋਂ ਬਾਹਰ ਵਗਾਹੋ, ਜਿਸ ਦੀ ਟੋਪੀ ਬਾਹਰ ਚਲੀ ਗਈ, ਉਹੀ ਪਾਪੀ। ਸੱਤ ਜਣਿਆਂ ਦੀਆਂ ਟੋਪੀਆਂ ਅੰਦਰ ਗਿਰੀਆਂ ਇਕ ਜਣੇ ਦੀ ਬਾਹਰ ਨਿਕਲ ਗਈ। ਜਿਸ ਦੀ ਟੋਪੀ ਬਾਹਰ ਡਿਗੀ ਸੱਤੇ ਉਸ ਨੂੰ ਬਾਹਰ ਨਿਕਲਣ ਲਈ ਕਹਿਣ। ਉਹ ਨਾ ਮੰਨਿਆਂ ਤਾਂ ਸੱਤਾਂ ਨੇ ਲੱਤਾਂ ਬਾਹਾਂ ਫੜ ਕੇ ਬਾਹਰ ਵਗਾਹ ਮਾਰਿਆ। ਗੜ੍ਹਿਆਂ ਤੋਂ ਬਚਣ ਲਈ ਭੱਜ ਕੇ ਉਹ ਵੱਡੇ ਦਰਖਤ ਹੇਠ ਜਾ ਖਲੋਤਾ।

ਮੇਰੇ ਨਾਲ ਸ਼ਰਤ ਲਾ ਲਉ ਬੇਸ਼ਕ, ਤੁਹਾਨੂੰ ਪਤੈ ਕਹਾਣੀ ਤਾ ਅੰਤ ਕੀ ਹੋਇਆ। ਜਦੋਂ ਸੱਤਾਂ ਨੇ ਮਾਸੂਮ ਨੂੰ ਬਾਹਰ ਸੁੱਟਿਆ, ਬਿਜਲੀ ਮੰਦਰ ਤੇ ਡਿਗੀ, ਸੱਤੇ ਮਲਬੇ ਹੇਠ ਦਬ ਕੇ ਮਰ ਗਏ।

ਮੈਂ ਕਥਾਕਾਰ ਹਾਂ।

ਕਹਾਣੀਆਂ ਸੁਣ ਕੇ ਤੁਸੀਂ ਮੈਨੂੰ ਨੋਬਲ ਇਨਾਮ ਦੇ ਦਿੱਤਾ।

ਇਨਾਮ ਤੋਂ ਪਹਿਲਾਂ ਬੜੀਆਂ ਦਿਲਚਸਪ ਘਟਨਾਵਾਂ ਘਟੀਆਂ। ਮੈਂ ਜਾਣ ਗਿਆ ਕਿ ਸੱਚ ਅਤੇ ਇਨਸਾਫ ਜਿਉਂਦੇ ਰਹਿਣਗੇ। ਸੁਣਾਉਂਦਾ ਰਹਾਂਗਾ ਆਉਂਦੇ ਦਿਨੀ ਤੁਹਾਨੂੰ ਹੋਰ ਕਹਾਣੀਆਂ ਵੀ। ਸਾਰਿਆਂ ਦਾ ਸ਼ੁਕਰਾਨਾ।

❐



# ਪ੍ਰੋਫ਼ੈਸਰ ਹਰਬੰਸ ਸਿੰਘ

ਦਸ ਕੁ ਸਾਲ ਪਹਿਲੋਂ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਦਾ ਫੋਨ ਆਇਆ- ਡਾ. ਹਰਕੀਰਤ ਸਿੰਘ ਨੇ ਪੰਜਾਬੀ ਸ਼ਬਦਜੋੜਾਂ ਦੇ ਅਨੁਸ਼ਾਸਨ ਵਾਸਤੇ ਅਹਿਮ ਕੰਮ ਕੀਤਾ ਹੈ। ਉਨ੍ਹਾਂ ਨਾਲ ਇੰਟਰਵਿਊ ਕਰਕੇ ਭੇਜੋ, ਛਾਪਾਂਗੇ। ਮੈਂ ਚਲਾ ਗਿਆ, ਗੱਲ ਦੱਸੀ। ਉਹ ਬੋਲਦੇ ਗਏ ਮੈਂ ਨੋਟਸ ਲੈਂਦਾ ਰਿਹਾ। ਉਹ ਪ੍ਰੋਫ਼ੈਸਰ ਹਰਬੰਸ ਸਿੰਘ ਦੇ ਜਮਾਤੀ ਸਨ। ਸਾਰੀ ਇੰਟਰਵਿਊ ਵਿਚ ਪ੍ਰੋਫ਼ੈਸਰ ਹਰਬੰਸ ਸਿੰਘ ਦੀਆਂ ਗੱਲਾਂ, ਆਪਣੇ ਬਾਰੇ ਇਕ ਗੱਲ ਨਹੀਂ ਦੱਸੀ। ਸਿਰਲੇਖ ਡਾ. ਹਰਕੀਰਤ ਸਿੰਘ ਦਾ, ਹੇਠਾਂ ਸਾਰਾ ਕੁਝ ਪ੍ਰੋਫ਼ੈਸਰ ਹਰਬੰਸ ਜੀ ਦਾ। ਅਖ਼ਬਾਰ ਨੇ ਇੰਨ ਬਿੰਨ ਇਹੋ ਛਾਪੀ।

ਅਕਾਲੀ ਦਲ ਨੇ ਜਦੋਂ ਪੰਜਾਬੀ ਸੂਬੇ ਦੀ ਸਥਾਪਨਾ ਵਾਸਤੇ ਖੰਡਾ ਖੜਕਾਇਆ ਤਾਂ ਮੁੱਖ ਮੰਤਰੀ ਸ੍. ਪ੍ਰਤਾਪ ਸਿੰਘ ਕੈਰੋਂ ਨੇ ਫੈਸਲਾ ਕੀਤਾ ਕਿ ਮਾਲਵੇ ਦੀ ਧਰਤੀ ਉੱਪਰ ਪੰਜਾਬੀ ਯੂਨੀਵਰਸਿਟੀ ਸਥਾਪਤ ਕਰ ਦਿੰਦੇ ਹਾਂ। ਅਕਾਲੀਆਂ ਨੂੰ ਚੁੱਪ ਕਰਵਾਉਣ ਲਈ, ਉਨ੍ਹਾਂ ਦਾ ਡੰਗ ਖੁੰਢਾ ਕਰਨ ਲਈ ਪੰਜਾਬੀ ਯੂਨੀਵਰਸਿਟੀ ਬਣਾਉਣ ਵਾਸਤੇ ਸਰਚ ਕਮੇਟੀ ਬਣਾਈ ਗਈ। ਇਸ ਸਰਚ ਕਮੇਟੀ ਦੇ ਪ੍ਰਧਾਨ ਮਹਾਰਾਜਾ ਯਾਦਵਿੰਦਰ ਸਿੰਘ ਜੀ ਸਨ ਤੇ ਸਕੱਤਰ ਪ੍ਰੋ. ਹਰਬੰਸ ਸਿੰਘ। ਕਿੱਥੇ ਬਣੇ, ਕਿਵੇਂ ਬਣੇ, ਕਿਹੜੇ ਵਿਭਾਗ ਹੋਣ, ਆਦਿਕ ਸਭ ਫੈਸਲੇ ਇਸ ਕਮੇਟੀ ਨੇ ਕਰਨੇ ਸਨ। ਯੂਨੀਵਰਸਿਟੀ ਬਣੀ, ਇਸਦੇ ਪਹਿਲੇ ਰਜਿਸਟਰਾਰ ਪ੍ਰੋ. ਹਰਬੰਸ ਸਿੰਘ ਨਿਯੁਕਤ ਹੋਏ। ਯੂਨੀਵਰਸਿਟੀ ਜਦੋਂ ਆਪਣੀਆਂ ਲੀਹਾਂ ਤੇ ਸਹੀ ਦੌੜਨ ਲੱਗੀ, ਉਹ ਵਾਈਸ-ਚਾਂਸਲਰ ਸ੍. ਕਿਰਪਾਲ ਸਿੰਘ ਨਾਰੰਗ ਕੋਲ ਗਏ, ਕਿਹਾ- ਜੀ ਮੇਰੀ ਬੇਨਤੀ ਪ੍ਰਵਾਨ ਕਰੋ। ਮੈਂ ਅਜਿਹਾ ਇਕ ਡਿਪਾਰਟਮੈਂਟ ਸਥਾਪਤ ਕਰਨਾ ਹੈ ਜਿਸ ਵਿਚ ਸੰਸਾਰ ਦੇ ਸਾਰੇ ਧਰਮਾਂ ਦੀ ਖੋਜ ਅਤੇ ਅਧਿਆਪਨ ਹੋਵੇ। ਮੈਂ ਉੱਥੇ ਪ੍ਰੋਫ਼ੈਸਰ ਹੋਵਾਂ। ਰਜਿਸਟਰਾਰ ਕਿਸੇ ਹੋਰ ਨੂੰ ਲਾ ਲਉ। ਉਨ੍ਹਾਂ ਨੂੰ ਪ੍ਰੋਫ਼ੈਸਰ ਆਫ਼ ਸਿੱਖ ਸਟੱਡੀਜ਼ ਨਿਯੁਕਤ ਕਰ ਦਿੱਤਾ ਤਾਂ ਉਨ੍ਹਾਂ ਨੇ ਧਰਮ ਅਧਿਐਨ ਵਿਭਾਗ ਸਥਾਪਤ ਕੀਤਾ।

ਮੈਂ ਵਿਦਿਆਰਥੀ ਸਾਂ। ਕੁਝ ਅਜੀਬ ਲਗਦਾ ਕਿ ਪ੍ਰੋਫ਼ੈਸਰ ਹਰਬੰਸ ਸਿੰਘ ਬਾਰੇ ਜਦੋਂ ਕੋਈ ਗੱਲ ਕਰਦਾ ਤਾਂ ਪ੍ਰੋਫ਼ੈਸਰ ਲਫ਼ਜ਼ ਉਨ੍ਹਾਂ ਵਾਸਤੇ ਕੋਈ ਨਾ ਵਰਤਦਾ। ਸਾਰੇ

ਸਰਦਾਰ ਜੀ ਜਾਂ ਸਰਦਾਰ ਸਾਹਿਬ ਵਿਸ਼ੇਸ਼ਣ ਵਰਤਦੇ। ਅਜਿਹਾ ਕਿਉਂ ਹੁੰਦਾ ਸੀ, ਦੇਰ ਬਾਅਦ ਉਦੋਂ ਪਤਾ ਲੱਗਾ ਜਦੋਂ ਮੈਂ ਉਨ੍ਹਾਂ ਦੀ ਮਰਜ਼ੀ ਦੇ ਖਿਲਾਫ਼ ਉਨ੍ਹਾਂ ਦੀ ਰਿਹਾਇਸ਼ ਉੱਪਰ ਜਾਣ ਤੋਂ ਨਾ ਹਟਿਆ।

ਜਿਹੜੇ ਸੰਤੋਸ਼ ਜੀ ਹੁਣ ਵਾਈਸ-ਚਾਂਸਲਰ ਦੇ ਡਿਪਟੀ ਰਜਿਸਟਰਾਰ ਹਨ, ਉਦੋਂ ਪ੍ਰੋਫ਼ੈਸਰ ਹਰਬੰਸ ਸਿੰਘ ਦੇ ਪੀ.ਏ. ਹੁੰਦੇ ਸਨ। ਡਿਪਾਰਟਮੈਂਟ ਵਿਚ ਪ੍ਰੋਫ਼ੈਸਰ ਸਾਹਿਬ ਨੂੰ ਜਦੋਂ ਚਾਹੋ, ਮਿਲੋ। ਪਰ ਜੇ ਘਰ ਜਾਣਾ ਹੈ ਤਾਂ ਪਹਿਲਾਂ ਸਮਾਂ ਮੰਗਣਾ ਪਏਗਾ, ਇਸ ਦਾ ਮੈਨੂੰ ਪਤਾ ਨਹੀਂ ਸੀ। ਮੈਂ ਇਕ ਦਿਨ ਉਨ੍ਹਾਂ ਦੀ ਰਿਹਾਇਸ਼, ਕੋਠੀ ਨੰਬਰ ਏ-ਵਨ ਪੁੱਜ ਗਿਆ। ਘੰਟੀ ਖੜਕਾਈ। ਸੰਤੋਸ਼ ਜੀ ਪੈਨਸਿਲ ਨੋਟ ਬੁੱਕ ਫੜੀ ਬਾਹਰ ਆਏ। ਪੁੱਛਿਆ- ਦੱਸੋ ਕਿਵੇਂ ਆਉਣਾ ਹੋਇਆ ? ਮੈਂ ਕਿਹਾ- ਆਪਣੇ ਅਧਿਆਪਕ ਨੂੰ ਮਿਲਣ ਆਇਆ ਹਾਂ। ਉਨ੍ਹਾਂ ਪੁੱਛਿਆ- ਟਾਈਮ ਲਿਆ ਹੋਇਆ ਹੈ ? ਮੈਂ ਕਿਹਾ- ਨਹੀਂ। ਸੰਤੋਸ਼ ਜੀ ਨੇ ਕਿਹਾ- ਪਹਿਲਾਂ ਸਮਾਂ ਲਵੋ, ਫਿਰ ਆਓ, ਇੱਥੇ ਦਾ ਇਹ ਦਸਤੂਰ ਹੈ। ਇਹ ਤਾਂ ਮੈਨੂੰ ਦੇਰ ਬਾਅਦ ਪਤਾ ਲੱਗਾ ਕਿ ਗਿਆਨੀ ਜ਼ੈਲ ਸਿੰਘ, ਸ੍ਰ. ਪ੍ਰਕਾਸ਼ ਸਿੰਘ ਬਾਦਲ, ਮਹਾਰਾਜਾ ਅਮਰਿੰਦਰ ਸਿੰਘ ਨੇ ਜਦੋਂ ਮਿਲਣਾ ਹੁੰਦਾ ਸੀ, ਉਹ ਪਹਿਲਾਂ ਸਮਾਂ ਲੈਂਦੇ, ਫਿਰ ਆਉਂਦੇ। ਜਾਹਲ ਹੋਣ ਕਰਕੇ ਮੈਂ ਗੁੱਸੇ ਵਿਚ ਆ ਗਿਆ। ਫਜੂਲ ਕਿਸਮ ਦੀ ਹੈਂਕੜ ਪ੍ਰੋਫੈਸਰ ਸਾਹਿਬ ਦੀ। ਉਨ੍ਹਾਂ ਨੂੰ ਇਕ ਚਿੱਠੀ ਲਿਖ ਦਿੱਤੀ ਜਿਸ ਵਿਚ ਲਿਖਿਆ- ਤੁਹਾਡਾ ਸੁਭਾਉ ਪ੍ਰੋਫ਼ੈਸਰ ਵਰਗਾ ਨਹੀਂ ਹੈ। ਤੁਹਾਨੂੰ ਮਿਲਣ ਆਇਆ ਸੀ, ਹੁਕਮ ਹੋਇਆ ਕਿ ਸਮਾਂ ਲੈ ਕੇ ਮੁਲਾਕਾਤ ਕਰੋ। ਮੈਨੂੰ ਤੁਹਾਡੇ ਤਾਈਂ ਕੋਈ ਕੰਮ ਨਹੀਂ ਸੀ। ਹੁਣ ਤਾਂ ਵਿਭਾਗ ਵਿਚ ਵੀ ਤੁਹਾਡੇ ਕੋਲ ਨਹੀਂ ਆਵਾਂਗਾ ਚਾਹੇ ਕੋਈ ਕੰਮ ਵੀ ਹੋਵੇ ਬੇਸ਼ੱਕ ਮੈਂ ਜਾਣਦਾ ਹਾਂ ਕਿ ਉੱਥੇ ਸਮਾਂ ਪਹਿਲੋਂ ਨਿਸ਼ਚਿਤ ਕਰਨ ਦੀ ਲੋੜ ਨਹੀਂ ਹੁੰਦੀ।

ਹੋਸਟਲ ਦੇ ਕਮਰੇ ਵਿਚ ਉਨ੍ਹਾਂ ਦਾ ਸਟੈਨੋ ਮੇਰੇ ਕੋਲ ਆਇਆ, ਕਿਹਾ- ਸਰਦਾਰ ਜੀ ਨੇ ਤੁਹਾਨੂੰ ਹੁਣੇ ਕੋਠੀ ਸੱਦਿਆ ਹੈ। ਮੈਂ ਕਿਹਾ- ਮੈਂ ਤਾਂ ਮਿਲਣ ਦਾ ਸਮਾਂ ਨਹੀਂ ਲਿਆ, ਇਸ ਕਰਕੇ ਉਦੋਂ ਜਾਵਾਂਗਾ ਜਦੋਂ ਸਮਾਂ ਲੈ ਕੇ ਮਿਲਣਾ ਹੋਇਆ। ਸਟੈਨੋ ਮੇਰੇ ਤੋਂ ਉਮਰ ਵਿਚ ਵੱਡਾ ਸੀ, ਕਹਿੰਦਾ- ਤੁਸੀਂ ਇਉਂ ਨਾ ਕਰੋ। ਮੇਰੇ ਨਾਲ ਚਲੋ। ਤੁਸੀਂ ਫਜ਼ੂਲ ਕਿਸਮ ਦੀ ਚਿੱਠੀ ਲਿਖ ਦਿੱਤੀ, ਉਹ ਉਦੋਂ ਤੱਕ ਬੇਚੈਨ ਰਹਿਣਗੇ ਜਦੋਂ ਤੱਕ ਤੁਸੀਂ ਮਿਲਣ ਨਹੀਂ ਜਾਂਦੇ। ਉਨ੍ਹਾਂ ਨੇ ਮੈਨੂੰ ਭੇਜਿਆ ਹੈ। ਆਪਾਂ ਇਕੱਠੇ ਚੱਲਦੇ ਹਾਂ।

ਸਾਈਕਲਾਂ ਤੇ ਸਵਾਰ ਹੋ ਕੇ ਅਸੀਂ ਪਹੁੰਚ ਗਏ। ਘੰਟੀ ਖੜਕਾਈ। ਇਸ ਵਾਰ ਸੰਤੋਸ਼ ਜੀ ਨੇ ਨਹੀਂ ਪ੍ਰੋਫ਼ੈਸਰ ਸਾਹਿਬ ਨੇ ਦਰਵਾਜ਼ਾ ਖੋਲ੍ਹਿਆ। ਝੁਕ ਕੇ ਮੈਂ ਉਨ੍ਹਾਂ ਦੇ ਚਰਨ ਛੂਹਣੇ ਚਾਹੇ, ਜੱਫੀ ਵਿਚ ਲੈ ਲਿਆ। ਜੂਸ ਪਹਿਲਾਂ, ਫਿਰ ਚਾਹ ਪਿਲਾਈ, ਕੁਝ ਅਜਿਹੀਆਂ ਚੀਜ਼ਾਂ ਖਾਣ ਵਾਸਤੇ ਦਿੱਤੀਆਂ ਜਿਨ੍ਹਾਂ ਦੇ ਨਾਮ ਦਾ ਨਾ ਮੈਨੂੰ ਉਦੋਂ ਪਤਾ ਸੀ, ਨਾ ਅੱਜ ਪਤਾ ਹੈ।

ਫਿਰ ਪੁੱਛਿਆ- ਕਿਵੇਂ ਆਏ ਸੀ ਤੁਸੀਂ ? ਦੱਸੋ, ਮੇਰੇ ਕਾਰਨ ਤੁਹਾਨੂੰ ਉਦਾਸੀ ਹੋਈ, ਇਹ ਠੀਕ ਨਹੀਂ ਹੋਇਆ, ਫੇਰ ਵੀ, ਤੁਸੀਂ ਦੇਖੋਗੇ ਕਿ ਮੈਂ ਕੰਮ ਵਿਚ ਲੱਗਾ ਰਹਿੰਦਾ ਹਾਂ, ਜੇ ਹਰੇਕ ਵਾਸਤੇ ਆਵਾਜਾਈ ਖੁੱਲ੍ਹ ਜਾਵੇ, ਫਿਰ ਮੈਂ ਕੰਮ ਕਿਵੇਂ ਕਰਾਂਗਾ ? ਜਿਹੜਾ ਕੰਮ ਕਰਨ ਲੱਗਾ ਹੋਇਆ ਹਾਂ, ਇਹ ਤੁਹਾਡੇ ਹੀ ਕੰਮ ਆਏਗਾ। ਜੇ ਤੁਸੀਂ ਮੇਰਾ ਆਖਾ ਮੰਨ ਕੇ ਹੁਣ ਮੇਰੇ ਘਰ ਨਾ ਆਉਂਦੇ, ਤਾਂ ਵੀ ਮੇਰੇ ਕੰਮ ਵਿਚ ਵਿਘਨ ਪੈ ਜਾਣਾ ਸੀ ਕਿਉਂਕਿ ਇਹ ਚਿੱਠੀ ਪੜ੍ਹਨ ਤੋਂ ਬਾਅਦ ਮੈਂ ਕੰਮ ਕਰ ਹੀ ਨਹੀਂ ਸਕਦਾ। ਉਹ ਅੰਗਰੇਜ਼ੀ ਵਿਚ ਸਿੱਖ ਵਿਸ਼ਵਕੋਸ਼ ਤਿਆਰ ਕਰ ਰਹੇ ਸਨ। ਦੁਬਾਰਾ ਪੁੱਛਿਆ- ਕਿਵੇਂ ਆਏ ਸੀ ਤੁਸੀਂ ? ਕੀ ਕੰਮ ਹੈ ? ਮੈਂ ਕਿਹਾ- ਜੀ ਕੋਈ ਕੰਮ ਨਹੀਂ। ਮਿਲਣ ਨੂੰ ਦਿਲ ਕੀਤਾ ਤਾਂ ਇੱਥੇ ਆ ਗਿਆ। ਹੱਸ ਪਏ, ਕਿਹਾ- ਮੈਂ ਸੰਤੋਸ਼ ਜੀ ਸਮੇਤ ਸਾਰਿਆਂ ਨੂੰ ਕਹਿ ਦਿੱਤਾ ਹੈ ਕਿ ਇਹ ਵਿਦਿਆਰਥੀ ਜਦੋਂ ਆਉਣਾ ਚਾਹੇ, ਬਿਨਾਂ ਸਮਾਂ ਲਿਆਂ ਆਇਆ ਕਰੇਗਾ। ਠੀਕ ? ਖ਼ੁਸ਼ ਹੋ ? ਮੈਂ ਕਿਹਾ- ਹਾਂ ਜੀ ਖ਼ੁਸ਼ ਹਾਂ। ਫਿਰ ਮੇਰੇ ਹੱਥ ਵਿਚ ਪਰਚੀ ਫੜਾਈ ਜਿਸ ਉੱਪਰ ਦੋ ਕਿਤਾਬਾਂ ਅਤੇ ਉਨ੍ਹਾਂ ਦੇ ਲੇਖਕਾਂ ਦੇ ਨਾਮ ਲਿਖੇ ਹੋਏ ਸਨ। ਮੈਨੂੰ ਕਿਹਾ- ਜਦੋਂ ਮਰਜ਼ੀ ਆ ਜਾਇਆ ਕਰੋ। ਮੈਂ ਦੋ ਕਿਤਾਬਾਂ ਪੜ੍ਹਨ ਵਾਸਤੇ ਕਿਹਾ ਕਰਾਂਗਾ। ਉਹ ਪੜ੍ਹਨ ਤੋਂ ਬਾਅਦ ਆਇਆ ਕਰੋ। ਸਵਾਲ ਪੁੱਛਿਆ ਕਰਾਂਗਾ। ਦੋ ਹਫ਼ਤੇ ਲੱਗਦੇ ਜਾਂ ਚਾਰ, ਮੈਂ ਉਦੋਂ ਉਨ੍ਹਾਂ ਕੋਲ ਜਾਂਦਾ ਜਦੋਂ ਕਿਤਾਬਾਂ ਪੜ੍ਹ ਲੈਂਦਾ।

ਜਾਕੇ ਪਹਿਲਾਂ ਪੜ੍ਹੀਆਂ ਹੋਈਆਂ ਕਿਤਾਬਾਂ ਤੇ ਗੱਲ ਹੁੰਦੀ, ਫੇਰ ਮੈਂ ਆਖਦਾ ਹੁਣ ਕੋਈ ਹੋਰ ਗੱਲ ਕਰੀਏ ? ਉਹ ਸੁਣਨ ਲੱਗਦੇ। ਕਦੀ ਕਦਾਈਂ ਮੇਰੀ ਗੱਲ ਤੇ ਜੀ ਭਰ ਕੇ ਹੱਸਦੇ। ਮੈਨੂੰ ਇਹ ਪਤਾ ਕਦੀ ਨਹੀਂ ਲੱਗਾ ਕਿ ਮੇਰੀ ਮੂਰਖਤਾ ਉੱਪਰ ਹੱਸਦੇ ਸਨ ਕਿ ਸਿਆਣਪ ਉੱਪਰ। ਅਜੇ ਉਹ ਲੋਕ ਜਿਉਂਦੇ ਜਾਗਦੇ ਹਨ ਜਿਨ੍ਹਾਂ ਨੇ ਦੇਖਿਆ ਕਿ ਮੇਰੀ ਹਾਜ਼ਰੀ ਵਿਚ ਬੇਬਾਕ ਹੋ ਕੇ ਜਿਵੇਂ ਉਹ ਹੱਸ ਪੈਂਦੇ ਸਨ, ਇਸ ਤਰ੍ਹਾਂ ਦਾ ਉਨ੍ਹਾਂ ਦਾ ਸੁਭਾਅ ਨਹੀਂ ਸੀ। ਉਨ੍ਹਾਂ ਦਾ ਸਟੈਨੋ ਸ੍ਰ. ਨਰਿੰਜਣ ਸਿੰਘ ਮੈਨੂੰ ਕਿਹਾ ਕਰਦਾ- ਤੂੰ ਖ਼ੁਦ ਤਾਂ ਮੂਰਖ ਹੈਂ ਹੀ, ਸਾਡਾ ਸਰਦਾਰ ਵੀ ਤੇਰੀ ਹਾਜ਼ਰੀ ਵਿਚ ਅਕਲ ਤੋਂ ਖਹਿੜਾ ਛੁਡਾ ਲੈਂਦਾ ਹੈ। ਕਿਤਾਬਾਂ ਛੇਤੀ ਪੜ੍ਹ ਲਿਆ ਕਰ। ਛੇਤੀ ਆ ਜਾਇਆ ਕਰ।

ਹੁਣ ਕਿਹੜਾ ਮੇਰੀ ਮੂਰਖਤਾ ਘਟੀ ਹੈ, ਹੋਰ ਨਿੱਖਰ ਗਈ ਹੈ, ਵਧ ਫੁੱਲ ਗਈ ਹੈ।

ਫਿੱਕੀ ਆਡੀਟੋਰੀਅਮ ਵਿਚ ਪੇਪਰ ਪੜ੍ਹਨ ਦਿੱਲੀ ਗਿਆ, ਉੱਥੇ ਰਾਜਿੰਦਰ ਸਿੰਘ ਭਾਟੀਆ, ਕੌਮੀ ਏਕਤਾ ਦੇ ਮਾਲਕ ਮਿਲ ਪਏ। ਮੈਨੂੰ ਪੁੱਛਿਆ- ਪ੍ਰੋਫ਼ੈਸਰ ਹਰਬੰਸ ਸਿੰਘ ਦਾ ਸਨਮਾਨ ਹੋਇਆ ਇਹ ਪੇਪਰ ਵਿਚ ਪੜ੍ਹਿਆ ਸੀ, ਕੀ ਸੀ ਇਹ ? ਮੈਂ ਦੱਸਿਆ ਕਿ ਬਾਦਲ ਸਾਹਿਬ ਤੇ ਟੌਹੜਾ ਸਾਹਿਬ ਉਨ੍ਹਾਂ ਦੀ ਕੋਠੀ ਪੁੱਜੇ, ਮੈਂ ਵੀ ਗਿਆ। ਸ਼ਾਲ,

ਸਨਮਾਨ ਚਿੰਨ੍ਹ ਤੇ 25 ਹਜ਼ਾਰ ਰੁਪਏ ਦਿੱਤੇ। ਸਭ ਨੂੰ ਪਤਾ ਸੀ ਪੈਸੇ ਉਹ ਲੈਂਦੇ ਨਹੀਂ। ਧੰਨਵਾਦ ਕਰਕੇ ਚੈੱਕ ਵਾਪਸ ਕਰ ਦਿੱਤਾ। ਭਾਟੀਆ ਸਾਹਿਬ ਹੱਸ ਕੇ ਕਹਿਣ ਲੱਗੇ- ਤੁਸੀਂ ਸਾਰੇ ਬੜੇ ਮੂਰਖ ਹੋ। ਜੇ ਪਤਾ ਸੀ ਪੈਸੇ ਨਹੀਂ ਰੱਖਣੇ, ਮੋੜ ਦੇਣੇ ਹਨ, ਫੇਰ 25 ਲੱਖ ਦਾ ਚੈਕ ਦੇ ਕੇ ਸਨਮਾਨ ਕਰਦੇ ?

ਐੱਮ.ਏ. ਵਿਚ ਪੜ੍ਹਦਿਆਂ ਮੈਂ ਦੋ ਖੋਜ ਪੱਤਰ ਲਿਖੇ। ਇਕ ਅਲੈਗਜ਼ੈਂਡਰ ਸੋਲਜ਼ੇਨਿਤਸਨ ਉੱਪਰ ਦੂਜਾ ਐਜ਼ਰਾ ਪਾਉਂਡ ਉੱਪਰ। ਪਹਿਲਾ ਦ੍ਰਿਸ਼ਟੀ ਮੈਗਜ਼ੀਨ ਵਿਚ ਛਪਿਆ ਦੂਜਾ ਆਲੋਚਨਾ ਵਿੱਚ। ਦੋਵੇਂ ਮੈਗਜ਼ੀਨ ਪ੍ਰੋਫ਼ੈਸਰ ਸਾਹਿਬ ਨੂੰ ਦੇਣ ਵਾਸਤੇ ਏ-ਵਨ ਕੋਠੀ ਗਿਆ। ਛਪੇ ਲੇਖ ਦੇਖ ਕੇ ਖ਼ੁਸ਼ ਹੁੰਦਿਆਂ ਅਸੀਸਾਂ ਦਿੱਤੀਆਂ ਤੇ ਕਿਹਾ- ਮੈਂ ਅਲਮਾਰੀ ਦੇ ਜਿਸ ਖਾਨੇ ਨੂੰ ਤੇਰਾ ਹੱਥ ਲਗਵਾਉਣਾ ਸੀ ਉੱਥੇ ਪੁੱਜ ਗਿਆ ਹੈਂ। ਤੂੰ ਦੋ ਨੋਬਲ ਲਾਰੀਏਟਸ ਉੱਪਰ ਲਿਖ ਕੇ ਵੱਡੇ ਥਾਂ ਛਪ ਗਿਆ ਹੈਂ, ਤੇਰੇ ਉੱਪਰ ਦੋ ਕਿਤਾਬਾਂ ਪੜ੍ਹ ਕੇ ਆਉਣ ਦੀ ਪਾਬੰਦੀ ਖ਼ਤਮ। ਜਦੋਂ ਚਾਹੇ ਆ ਜਾਇਆ ਕਰ।

ਦੋ ਰਿਸਰਚ ਫੈਲੋ ਰੱਖਣੇ ਸਨ। ਅਖਬਾਰ ਵਿਚ ਇਸ਼ਤਿਹਾਰ ਪੜ੍ਹ ਕੇ ਮੈਂ ਵੀ ਅਰਜ਼ੀ ਪਾ ਦਿੱਤੀ। ਕੁੱਲ ਸਤਾਰਾਂ ਉਮੀਦਵਾਰਾਂ ਨੇ ਇੰਟਰਵਿਊ ਦਿੱਤੀ। ਇਕ ਮੈਂਬਰ ਨੇ ਦੱਸਿਆ ਦੋ ਜਣੇ ਪਸੰਦ ਆਏ। ਇਕ ਅਮਰੀਕਣ ਕੁੜੀ ਐਨਥੀਆ ਗਿਨੈੱਸ ਦੂਜਾ ਤੂੰ। ਫੇਰ ਡਾ. ਤਾਰਨ ਸਿੰਘ ਨੇ ਪੁੱਛਿਆ- ਦੋਵੇਂ ਇਕੋ ਜਿਹੇ ਹਨ। ਇਕ ਯੂ.ਜੀ.ਸੀ. ਦੀ ਫੈਲੋਸ਼ਿਪ ਹੈ ਉਹ ਪੰਜ ਸੌ ਰੁਪਏ ਮਹੀਨਾ ਦੀ ਹੈ, ਦੂਜੀ ਯੂਨੀਵਰਸਿਟੀ ਦੀ ਫੈਲੋਸ਼ਿਪ ਚਾਰ ਸੌ ਰੁਪਏ ਮਹੀਨਾ ਦੀ ਹੈ। ਇਨ੍ਹਾਂ ਵਿਚੋਂ ਇਕ ਨੂੰ ਚਾਰ ਸੌ ਦੂਜੇ ਨੂੰ ਪੰਜ ਸੌ ਦੇਣਾ ਹੈ। ਦੋਵਾਂ ਵਿਚੋਂ ਕਿਹੜਾ ਚੰਗਾ ਹੈ ਜਿਸ ਨੂੰ ਇਕ ਨੰਬਰ ਤੇ ਰੱਖ ਕੇ ਪੰਜ ਸੌ ਦੇਈਏ ? ਪ੍ਰੋਫ਼ੈਸਰ ਹਰਬੰਸ ਸਿੰਘ ਨੇ ਸਲਾਹ ਦਿੱਤੀ- ਗੋਰੀ ਡਾਲਰਾਂ ਵਿਚੋਂ ਆਈ ਹੈ। ਸਾਡਾ ਮੁੰਡਾ ਦੇਸੀ ਹੈ। ਹਨ ਤਾਂ ਦੋਵੇਂ ਇਕੋ ਜਿਹੇ ਪਰ ਹਰਪਾਲ ਨੂੰ ਇਕ ਨੰਬਰ ਤੇ ਰੱਖੋ।

ਰਿਟਾਇਰ ਹੋਣ ਪਿੱਛੋਂ ਪ੍ਰੋਫ਼ੈਸਰ ਹਰਬੰਸ ਸਿੰਘ ਨੇ ਫ਼ੈਸਲਾ ਕੀਤਾ ਕਿ ਹੁਣ ਕਦੀ ਗੁਰੂ ਗੋਬਿੰਦ ਸਿੰਘ ਭਵਨ ਵਿਚ ਨਹੀਂ ਜਾਣਾ। ਕੋਠੀ ਵਿਚ ਵਿਸ਼ਵਕੋਸ਼ ਤਿਆਰ ਕਰਦੇ ਰਹਿੰਦੇ। ਨੌਕਰੀ ਮਿਲੀ ਤਾਂ ਮੈਂ ਚਾਹ ਪਾਣੀ ਛਕਾਉਣਾ ਸੀ। ਮੈਂ ਆਪਣੇ ਸਹਿਯੋਗੀਆਂ ਨੂੰ ਕਿਹਾ ਪ੍ਰੋਫ਼ੈਸਰ ਸਾਹਿਬ ਨੂੰ ਬੁਲਾਵਾਂਗਾ, ਸਾਰੇ ਕਹਿਣ ਲੱਗੇ- ਆਉਂਦੇ ਨਹੀਂ। ਕਈਆਂ ਨੇ ਕੋਸ਼ਿਸ਼ ਕਰਕੇ ਦੇਖ ਲਈ ਹੈ। ਮੈਂ ਗਿਆ, ਮਿਲਿਆ, ਬੇਨਤੀ ਕੀਤੀ- ਜੀ ਥੋੜ੍ਹਾ ਕੁ ਸਮਾਂ ਦਿਉ। ਮੈਂ ਚਾਹ ਦਾ ਇੰਤਜ਼ਾਮ ਕੀਤਾ ਹੈ, ਭਵਨ ਵਿੱਚ। ਹੱਸ ਕੇ ਕਹਿਣ ਲੱਗੇ- ਤੁਹਾਨੂੰ ਕਿਸੇ ਨੇ ਦੱਸਿਆ ਨਹੀਂ ਕਿ ਮੈਂ ਉੱਥੇ ਨਾ ਜਾਣ ਦਾ ਫੈਸਲਾ ਲਿਆ ਹੋਇਆ ਹੈ। ਮੈਂ ਨਹੀਂ ਜਾਣਾ। ਮੈਂ ਕਿਹਾ- ਜੀ ਦੱਸਿਆ ਸੀ ਦੋਸਤਾਂ ਨੇ, ਮੈਂ ਸੋਚਿਆ ਝੂਠ ਮਾਰਦੇ ਨੇ। ਆਪਣੇ ਬੱਚਿਆਂ ਦੀ ਖ਼ੁਸ਼ੀ ਵਿਚ ਮਾਪੇ ਕਿਉਂ ਨਹੀਂ ਸ਼ਾਮਲ ਹੋਣਗੇ ? ਹੁਣ ਤੁਸੀਂ



ਆਖ਼ਰੀ ਫੈਸਲਾ ਸੁਣਾ ਦਿੱਤਾ। ਠੀਕ ਹੈ ਜੀ। ਮੈਂ ਵੀ ਕਰ ਲਿਐ ਫੈਸਲਾ। ਮੇਰਾ ਪਹਿਲਾ ਫੈਸਲਾ ਇਹ ਹੈ ਕਿ ਮੈਂ ਪਾਰਟੀ ਨਹੀਂ ਦਿਆਂਗਾ। ਦੂਜਾ ਫੈਸਲਾ ਇਹ ਹੈ ਕਿ ਭਵਿੱਖ ਵਿਚ ਕਿਸੇ ਨੂੰ ਭਵਨ ਵਿਚ ਪਾਰਟੀ ਨਹੀਂ ਕਰਨ ਦਿਆਂਗਾ। ਭਵਨ ਵਿਚ ਮਿਠਾਈ ਨਹੀਂ ਵੰਡੀ ਜਾਏਗੀ ਜਿੰਨਾ ਚਿਰ ਮੈਂ ਨੌਕਰੀ ਕਰਾਂਗਾ। ਅਸੀਂ ਸਾਰੇ ਲੋਕ ਯਕੀਨਨ ਕੋਈ ਵੱਡਾ ਗੁਨਾਹ ਕਰ ਬੈਠੇ ਹਾਂ ਜਿਸ ਕਰਕੇ ਤੁਸੀਂ ਇਹ ਫੈਸਲਾ ਕੀਤਾ। ਮੈਂ ਤੇ ਮੇਰੇ ਸਹਿਯੋਗੀ ਆਪਣੇ ਆਪ ਨੂੰ ਸੁਧਾਰਾਂਗੇ। ਜਦੋਂ ਤੁਹਾਡੇ ਕੋਲ ਖਬਰਾਂ ਪੁੱਜਣਗੀਆਂ ਕਿ ਇਹ ਠੀਕ ਹੋ ਗਏ ਹਨ, ਉਦੋਂ ਤੁਹਾਨੂੰ ਬੁਲਾਉਣ ਵਾਸਤੇ ਫੇਰ ਹਾਜ਼ਰ ਹੋਵਾਂਗੇ। ਇਹ ਕਹਿ ਕੇ ਮੈਂ ਉੱਠਿਆ। ਪ੍ਰੋਫ਼ੈਸਰ ਸਾਹਿਬ ਨੇ ਬਾਂਹ ਫੜ ਲਈ ਕਿਹਾ- ਕਦੋਂ ਆਵਾਂ ? ਮੈਂ ਕਿਹਾ- ਜਦੋਂ ਤੁਸੀਂ ਸਮਾਂ ਦਿੱਤਾ, ਉਸ ਸਮੇਂ ਉਸ ਦਿਨ ਲੈਣ ਆ ਜਾਵਾਂਗਾ। ਮੇਰੇ ਵਰਗੇ ਛੋਕਰੇ ਦੀ ਜ਼ਿੱਦ ਕਾਰਨ ਉਨ੍ਹਾਂ ਆਪਣਾ ਵਾਅਦਾ ਤੋੜਿਆ। ਇਸ ਪਿੱਛੋਂ ਫਿਰ ਕਦੀ ਨਹੀਂ ਆਏ।

ਉਨ੍ਹਾਂ ਦੀ ਸਰਦਾਰਨੀ ਦਾ ਦੇਹਾਂਤ ਹੋ ਗਿਆ ਤਾਂ ਮੈਂ ਉਦੋਂ ਮਿਲਣ ਗਿਆ ਜਦੋਂ ਭੀੜਾਂ ਘਟ ਗਈਆਂ। ਮੈਨੂੰ ਜੱਫੀ ਵਿਚ ਲੈ ਕੇ ਰੋਣ ਲੱਗ ਪਏ, ਕਿਹਾ- ਸ਼ੀ ਮੇਡ ਸੀ ਏ ਸਪੋਆਇਲਟ ਚਾਈਲਡ (ਮੈਨੂੰ ਉਸਨੇ ਵਿਗੜਿਆ ਛੋਕਰਾ ਬਣਾ ਦਿੱਤਾ।) ਮੈਨੂੰ ਕਿਸ ਚੀਜ਼ ਦੀ ਕਦੋਂ ਲੋੜ ਹੈ, ਉਹ ਪਤਾ ਰੱਖਦੀ। ਸਲੀਕੇ ਨਾਲ ਕਿਵੇਂ ਪੇਸ਼ ਆਈਦਾ ਹੈ, ਕਿਵੇਂ ਖੁਆਈਦਾ ਪਿਲਾਈਦਾ ਹੈ, ਉਹਦੀਆਂ ਇਨ੍ਹਾਂ ਹਰਕਤਾਂ ਸਦਕਾ ਮੈਂ ਆਪਣੇ ਆਪਨੂੰ ਮਹਾਰਾਜਾ ਸਮਝਣ ਲੱਗ ਗਿਆ ਸੀ। ਮੈਨੂੰ ਪੂਰੀ ਤਰ੍ਹਾਂ ਵਿਗਾੜਨ ਤੋਂ ਬਾਅਦ ਉਹ ਚਲੀ ਕਿਉਂ ਗਈ ਫੇਰ ?

ਸਰਦਾਰਨੀ ਦੀ ਪਹਿਲੀ ਬਰਸੀ ਤੋਂ ਦੋ ਦਿਨ ਪਹਿਲਾਂ ਮੈਨੂੰ ਕੋਠੀ ਬੁਲਾਇਆ, ਕਿਹਾ- ਐਤਵਾਰ ਦੇ ਦਿਨ ਅਰਦਾਸ ਕਰਾਂਗੇ ਗੁਰਦੁਆਰਾ ਸਾਹਿਬ ਵਿੱਚ। ਗਿਆਨੀ ਜ਼ੈਲ ਸਿੰਘ ਆਉਣਗੇ। ਮੈਨੂੰ ਪੱਕਾ ਪਤਾ ਨਹੀਂ ਕਿਸ ਕਿਸ ਨੂੰ ਮਿਲਣਗੇ ਪਰ ਗੁਰਦੁਆਰੇ ਅਰਦਾਸ ਵਿਚ ਸ਼ਾਮਲ ਹੋਣ ਤੋਂ ਬਾਅਦ ਇੱਥੇ ਕੋਠੀ ਵਿਚ ਆਉਣਗੇ। ਹੋ ਸਕਦੈ ਉਹ ਕਹਿ ਦੇਣ ਕਿ ਭਵਨ ਵਿਚ ਵੀ ਜਾਣਾ ਹੈ। ਸਟਾਫ਼ ਨੂੰ ਆਖਣਾ ਸਾਰੇ ਉੱਥੇ ਰਹਿਣ, ਵਿਦਿਆਰਥੀ ਵੀ। ਭਵਨ ਵਿਚ ਆਏ ਤਾਂ ਉਨ੍ਹਾਂ ਨਾਲ ਗੱਲਾਂ ਕਰਨ ਦੀ ਜ਼ਿੰਮੇਵਾਰੀ ਮੈਂ ਤੁਹਾਨੂੰ ਸੌਂਪੀ। ਦਰਬਾਰ ਸਾਹਿਬ ਉੱਪਰ ਫ਼ੌਜੀ ਹੱਲਾ ਹੋਣ ਪਿੱਛੋਂ ਤੁਹਾਨੂੰ ਜਦੋਂ ਫ਼ੌਜ ਫੜ ਕੇ ਲੈ ਗਈ ਸੀ ਤਾਂ ਆਪਣੇ ਵਾਈਸ-ਚਾਂਸਲਰ ਸਰਦਾਰਾ ਸਿੰਘ ਜੌਹਲ ਤੁਹਾਡੇ ਵਾਸਤੇ ਤਿੰਨ ਗਵਰਨਰਾਂ ਨੂੰ ਮਿਲੇ ਸਨ। ਸਫ਼ਲਤਾ ਨਾ ਮਿਲੀ ਤਾਂ ਮੇਰੇ ਕੋਲ ਆ ਗਏ। ਮੈਂ ਕਿਹਾ, ਚਲੋ, ਵਿਸ਼ਵਕੋਸ਼ ਦੀ ਪਹਿਲੀ ਛਪੀ ਜਿਲਦ ਦਾ ਉਦਘਾਟਨ ਰਾਸ਼ਟਰਪਤੀ ਭਵਨ ਵਿਚ ਕਰਦੇ ਹਾਂ। ਆਪਾਂ ਦੋਵੇਂ ਗਿਆਨੀ ਜੀ ਨੂੰ ਕਹਾਂਗੇ, ਹਰਪਾਲ ਨਿਰਦੋਸ਼ ਹੈ, ਉਸਨੂੰ ਸੰਕਟ ਵਿਚੋਂ ਕੱਢੋ।

ਉਹੀ ਹੋਇਆ। ਕੋਠੀ ਵਿਚੋਂ ਗਿਆਨੀ ਜੀ ਭਵਨ ਵਿਚ ਆ ਗਏ। ਅਸੀਂ ਬਾਹਰ ਉਡੀਕਵਾਨ ਸਾਂ। ਮੈਂ ਸੁਰੱਖਿਆ ਅਫ਼ਸਰ ਨੂੰ ਕਹਿ ਦਿੱਤਾ ਕਿ ਕਮਾਂਡੋ ਅੰਦਰ ਨਹੀਂ ਜਾਣਗੇ। ਸਭ ਬਾਹਰ ਰੁਕ ਗਏ। ਗਿਆਨੀ ਜੀ ਨੂੰ ਹਾਲ ਵਿਚ ਬਿਠਾਇਆ। ਸਾਰੇ ਆਲੇ ਦੁਆਲੇ ਬੈਠ ਗਏ। ਕੁਝ ਚਾਹ ਪਾਣੀ ਵਰਤਾਇਆ ਗਿਆ। ਮੈਂ ਕਿਹਾ- ਗਿਆਨੀ ਜੀ ਅਜਿਹੀ ਕੋਈ ਗੱਲ ਕਰੋ ਜੋ ਤੁਹਾਡੇ ਦਿਲ ਵਿਚ ਅਕਸਰ ਪਰਿਕਰਮਾ ਕਰਦੀ ਰਹੀ ਹੋਵੇ। ਹੱਸ ਪਏ, ਕਿਹਾ- ਸੁਣੋ। ਘਰ ਵਿਚ ਗਰੀਬੀ ਸੀ। ਮਾਪਿਆਂ ਨੇ ਦੱਸਿਆ ਹੋਇਆ ਸੀ ਕਿ ਗੁਰੂ ਮਹਾਰਾਜ ਤੋਂ ਵੱਡਾ ਕਿਲ੍ਹਾ ਹੋਰ ਕੋਈ ਨਹੀਂ। ਉਸ ਦਾ ਓਟ ਆਸਰਾ ਲੈਣਾ। ਮੈਂ ਨਿਤਨੇਮ ਕਰਦਾ। ਅਰਦਾਸ ਵਿਚ ਧਨ ਮੰਗਦਾ, ਗਰੀਬੀ ਦੂਰ ਹੋਵੇ। ਕੋਈ ਜੀ ਬਿਮਾਰ ਹੋ ਜਾਂਦਾ, ਉਸ ਦੀ ਤੰਦਰੁਸਤੀ ਵਾਸਤੇ ਅਰਦਾਸ ਕਰਦਾ। ਜੇਲ੍ਹ ਭੇਜ ਦਿੰਦੇ ਤਾਂ ਜੇਲ੍ਹ ਵਿਚੋਂ ਰਿਹਾਈ ਵਾਸਤੇ ਅਰਦਾਸ ਕਰਦਾ। ਮੇਰੀ ਅਰਦਾਸ ਮਨਜ਼ੂਰ ਨਾ ਹੁੰਦੀ। ਦੁਖੀ ਹੁੰਦਾ ਰਹਿੰਦਾ। ਜਦੋਂ ਮੈਨੂੰ ਰਾਸ਼ਟਰਪਤੀ ਵਜੋਂ ਸਹੁੰ ਚੁਕਾਈ ਗਈ ਤਾਂ ਮੈਂ ਗੁਰਦੁਆਰੇ ਜਾ ਕੇ ਸ਼ੁਕਰਾਨੇ ਦੀ ਅਰਦਾਸ ਵਿਚ ਕਿਹਾ ਸੀ- ਮੈਨੂੰ ਜੋ ਦੇਣ ਦਾ ਤੂੰ ਫੈਸਲਾ ਕਰੀ ਬੈਠਾ ਸੀ ਪਿਤਾ, ਉਹ ਤਾਂ ਮੈਂ ਮੰਗਣ ਦੇ ਵੀ ਸਮਰਥ ਨਹੀਂ ਸੀ। ਮੇਰਾ ਸਲੇਬਸ ਛੋਟਾ ਸੀ। ਤੇਰਾ ਸਲੇਬਸ ਬਹੁਤ ਵੱਡਾ ਹੈ ਮਹਾਰਾਜ।

ਪ੍ਰੋਫ਼ੈਸਰ ਹਰਬੰਸ ਸਿੰਘ ਨੂੰ ਸਰਦਾਰ ਕਹਿਣ ਦੀ ਆਦਤ ਦਫ਼ਤਰ ਵਾਲਿਆਂ ਨੇ ਸਰਦਾਰਨੀ ਤੋਂ ਸਿਖੀ ਸੀ। ਜਦੋਂ ਦੂਰੋਂ ਦੇਖਦੇ ਵਿਭਾਗ ਵਿਚ ਆ ਰਹੇ ਹਨ ਹੌਲੀ ਦੇ ਕੇ ਇਕ ਦੂਜੇ ਦੇ ਕੰਨੋ ਕੰਨ ਖ਼ਬਰ ਪਹੁੰਚ ਜਾਂਦੀ- ਸਰਦਾਰ ਜੀ ਆ ਗਏ। ਇਸ ਖਬਰ ਦਾ ਮਤਲਬ ਹੁੰਦਾ ਉਚੀ ਨਹੀਂ ਬੋਲਣਾ। ਉਚੀ ਨਹੀਂ ਹੱਸਣਾ, ਹਰ ਕਿਸਮ ਦਾ ਖੜਾਕ ਬੰਦ। ਸਾਨੂੰ ਕਲਾਸ ਵਿਚ ਦੱਸਿਆ ਕਰਦੇ ਸਨ- ਇਸ ਇਮਾਰਤ ਦੀ ਨੀਂਹ ਜਦੋਂ ਡਾ. ਜਾਕਿਰ ਹੁਸੈਨ ਨੇ ਰੱਖੀ, ਉਹ ਰੋ ਪਏ ਸਨ। ਇਸ ਭਵਨ ਦੀਆਂ ਜੜ੍ਹਾਂ ਵਿਚ ਸਾਡੇ ਪਿਆਰੇ ਰਾਸ਼ਟਰਪਤੀ ਦੇ ਹੰਝੂਆਂ ਦਾ ਨਿਵਾਸ ਹੈ। ਇੱਥੇ ਸ਼ਾਂਤ ਰਹਿਣਾ ਹੈ। ਇੱਥੋਂ ਬਹੁਤ ਵੱਡੀਆਂ ਦਾਤਾਂ ਮਿਲਣ ਦੀ ਸੰਭਾਵਨਾ ਹੈ।

ਯੂਨੀਵਰਸਿਟੀ ਦੇ ਕਿਸੇ ਭਗਤ ਨੇ ਇਕ ਸਾਧ ਨੂੰ ਗੁਰਦੁਆਰਾ ਸਾਹਿਬ ਵਿਚ ਆਉਣ ਲਈ ਸੱਦ ਲਿਆ। ਇਕ ਦਿਨ ਪਹਿਲਾਂ ਇਸ਼ਤਿਹਾਰ ਵੰਡਿਆ ਗਿਆ ਜਿਸ ਵਿਚ ਬਾਕੀ ਸਿਫ਼ਤਾਂ ਤੋਂ ਇਲਾਵਾ ਇਹ ਲਿਖਿਆ ਕਿ ਸੰਤ ਬਾਬਾ ਜੀ ਕੇਵਲ ਰੂਹਾਨੀ ਤੌਰ ਤੇ ਨਹੀਂ, ਜਿਸਮਾਨੀ ਤੌਰ ਤੇ ਵੀ ਮਨੁੱਖਾਂ ਨੂੰ ਉੱਚਾ ਚੁੱਕ ਦਿੰਦੇ ਹਨ। ਫਲਾਣੇ ਦਿਨ ਫਲਾਣੇ ਪਿੰਡ ਵਿਚ ਕੀਰਤਨ ਸੁਣਦਿਆਂ ਸੁਣਦਿਆਂ ਇਕ ਜੁਆਨ ਜ਼ਮੀਨ ਤੋਂ ਉੱਪਰ ਉੱਠਣ ਲੱਗਾ। ਫਿਰ ਉਹ ਹਵਾ ਵਿਚ ਇਧਰ-ਉਧਰ ਤੈਰਦਾ ਰਿਹਾ। ਫਿਰ ਆਪਣੇ ਟਿਕਾਣੇ ਤੇ ਆ ਕੇ ਬੈਠ ਗਿਆ। ਪੰਜਾਬੀ ਭਵਨ ਦੇ ਲਾਗੇ ਅਧਿਆਪਕਾਂ ਦੀ ਟੋਲੀ ਗੱਲਾਂ ਬਾਤਾਂ ਕਰ ਰਹੀ ਸੀ। ਮੈਂ ਇਹ ਇਸ਼ਤਿਹਾਰ ਪੜ੍ਹ ਕੇ ਸੁਣਾਇਆ। ਪ੍ਰੋਫ਼ੈਸਰ ਬਲਬੀਰ ਸਿੰਘ ਨੰਦਾ ਬੋਲੇ- ਆਪਾਂ ਇਕ ਕੰਮ ਕਰੀਏ ਪੰਨੂ। ਸਾਰੇ ਜਣੇ ਸਾਧ ਨੂੰ ਮਿਲੀਏ। ਉਹਨੂੰ ਆਖੀਏ ਸੁਖਦਿਆਲ ਨੂੰ ਚੁੱਕ ਕੇ ਦਿਖਾ। ਕੀ ਪਤਾ ਉਹ ਚੁਕ ਹੀ ਦੇਵੇ। ਬਰਛੇ ਲੈ ਕੇ ਆਪਾਂ ਹੇਠਾਂ ਖੜ੍ਹ ਜਾਵਾਂਗੇ। ਉਤਰਨ ਫੇਰ ਆਪਾਂ ਨੀ ਦਿੰਦੇ ਉਹਨੂੰ।

ਅਗਲੇ ਦਿਨ ਸਾਧ ਨੇ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਵਿਚ ਵਿੱਚ ਇਹੋ ਜਿਹੀਆਂ ਬੇਮਤਲਬੀਆਂ ਗੱਲਾਂ ਕਰਨ ਲੱਗ ਜਾਂਦਾ। ਅੱਕ ਕੇ ਗਿਆਨੀ ਗੁਰਚਰਨ ਸਿੰਘ ਨੇ ਖਲੋ ਕੇ ਬੇਨਤੀ ਕੀਤੀ- ਬਾਬਾ ਜੀ ਇਹ ਯੂਨੀਵਰਸਿਟੀ ਦਾ ਗੁਰਦੁਆਰਾ ਹੈ। ਕੀਰਤਨ ਕਰੀ ਚੱਲੋ। ਉਸਦੇ ਲੱਠਮਾਰਾਂ ਨੇ ਗਿਆਨੀ ਜੀ ਨਾਲ ਦੁਰਵਿਹਾਰ ਕੀਤਾ ਤਾਂ ਉਹ ਮੱਥਾ ਟੇਕ ਕੇ ਬਾਹਰ ਆ ਗਏ। ਮੈਨੂੰ ਗੁੱਸਾ ਚੜ੍ਹਿਆ ਹੋਇਆ ਸੀ। ਪ੍ਰੋਫ਼ੈਸਰ ਹਰਬੰਸ ਸਿੰਘ ਕਮੇਟੀ ਦੇ ਪ੍ਰਧਾਨ ਸਨ ਤੇ ਪ੍ਰੋਫ਼ੈਸਰ ਬਖ਼ਸ਼ੀਸ਼ ਸਿੰਘ ਸਕੱਤਰ। ਮੈਂ ਗਿਆਨੀ ਜੀ ਨੂੰ ਕਿਹਾ- ਮੈਂ ਦੋਵਾਂ ਨੂੰ ਮਿਲਕੇ ਅਸਤੀਫ਼ੇ ਮੰਗਾਂਗਾ। ਗਿਆਨੀ ਜੀ ਨੇ ਕਿਹਾ- ਤੈਨੂੰ ਅਜੇ ਹੁਣ ਤਾਂ ਐਡਹਾਕ ਨੌਕਰੀ ਮਿਲੀ ਹੈ। ਚੁੱਪ ਕਰ ਜਾਹ। ਤੇਰੀ ਨੌਕਰੀ ਖੁੱਸ ਜਾਊਗੀ ਕਿਉਂਕਿ ਪ੍ਰੋਫ਼ੈਸਰ ਬਖ਼ਸ਼ੀਸ਼ ਸਿੰਘ ਨੇ ਹੀ ਤਾਂ ਤੈਨੂੰ ਨੌਕਰੀ ਦਿੱਤੀ ਹੈ ਪੱਤਰ ਵਿਹਾਰ ਵਿਭਾਗ ਵਿੱਚ। ਗਿਆਨੀ ਜੀ ਨੂੰ ਦੱਸੇ ਬਗੈਰ ਮੈਂ ਦੋਹਾਂ ਨੂੰ ਮਿਲਕੇ ਘਟਨਾ ਦੀ ਜਾਣਕਾਰੀ ਦਿੱਤੀ ਤੇ ਅਸਤੀਫੇ ਦੇਣ ਵਾਸਤੇ ਕਿਹਾ। ਦੋਵਾਂ ਨੇ ਅਸਤੀਫੇ ਦੇ ਦਿੱਤੇ। ਦੋਵਾਂ ਦਾ ਕੋਈ ਕਸੂਰ ਨਹੀਂ ਸੀ। ਹਟਾਉਣ ਦੀ ਥਾਂ ਪ੍ਰੋਫ਼ੈਸਰ ਬਖ਼ਸ਼ੀਸ਼ ਸਿੰਘ ਨੇ ਮੈਨੂੰ ਨੌਕਰੀ ਵਿਚ ਪੱਕਾ ਕੀਤਾ। ਮੈਨੂੰ ਪਤਾ ਨਹੀਂ, ਪਰ ਲੱਗਦਾ ਹੁੰਦਾ ਹੈ ਕਿ ਪਰਤੱਖ ਐਬਾਂ ਦੇ ਬਾਵਜੂਦ ਪ੍ਰੋਫ਼ੈਸਰ ਹਰਬੰਸ ਸਿੰਘ ਮੈਨੂੰ ਪਿਆਰ ਕਰਦੇ ਸਨ। ਇਹੋ ਜਿਹੇ ਲੋਕ ਕਿੰਨੇ ਕੁ ਹਨ ? ਕਿੱਥੇ ਹਨ ?

ਪੀਐੱਚ.ਡੀ. ਵਾਸਤੇ ਰਜਿਸਟਰ ਹੋਣਾ ਸੀ। ਪ੍ਰੋਫ਼ੈਸਰ ਹਰਬੰਸ ਸਿੰਘ ਜੀ ਕੋਲ ਬੇਨਤੀ ਕਰਨ ਗਿਆ ਕਿ ਉਹ ਮੇਰੇ ਨਿਗਰਾਨ ਹੋ ਜਾਣ। ਰਸਤੇ ਵਿਚ ਅਰਦਾਸ ਕਰਦਾ ਗਿਆ ਕਿ ਨਾਂਹ ਕਰ ਦੇਣ ਤਾਂ ਕਿੰਨਾ ਚੰਗਾ ਹੋਵੇ। ਉਨ੍ਹਾਂ ਨੇ ਨਾਂਹ ਕਰ ਦਿੱਤੀ, ਮੈਂ ਖ਼ੁਸ਼ ਖ਼ੁਸ਼ ਵਾਪਸ ਆਇਆ ਤੇ ਡਾ. ਤਾਰਨ ਸਿੰਘ ਨਾਲ ਰਜਿਸਟਰ ਹੋ ਗਿਆ।

ਮੈਂ ਲੈਕਚਰਾਰ ਸਾਂ। ਇਕ ਦਿਨ ਸੱਦਾ ਆਇਆ ਕਿ ਏ-ਵਨ ਪੁੱਜੋ। ਮੈਂ ਗਿਆ, ਕਹਿਣ ਲੱਗੇ- ਮੇਰੇ ਰਿਟਾਇਰ ਹੋਣ ਬਾਅਦ ਭਵਨ ਵਿਚ ਪ੍ਰੋਫ਼ੈਸਰ ਆਫ਼ ਸਿੱਖ ਸਟੱਡੀਜ਼ ਨਿਯੁਕਤ ਕਰਨਾ ਹੈ, ਕੋਈ ਨਾਮ ਦੱਸੋ। ਮੈਂ ਤਿੰਨ ਨਾਮ ਲਏ, ਡਾ. ਜਸਵੰਤ ਸਿੰਘ ਨੇਕੀ, ਡਾ. ਅਤਰ ਸਿੰਘ ਅਤੇ ਡਾ. ਜਸਬੀਰ ਸਿੰਘ ਆਹਲੂਵਾਲੀਆ। ਉਨ੍ਹਾਂ ਕਿਹਾ- ਤੁਹਾਡੀ ਨਿਗਾਹ ਬਿਲਕੁਲ ਸਹੀ ਬੰਦਿਆਂ ਤੇ ਗਈ। ਪਹਿਲੇ ਦੋ ਨਾਂਹ ਕਰ ਚੁੱਕੇ ਹਨ। ਤੁਸੀਂ ਡਾ. ਆਹਲੂਵਾਲੀਆ ਨੂੰ ਮਿਲੋ। ਮੇਰੇ ਦੂਤ ਵਜੋਂ ਜਾਉ। ਉਨ੍ਹਾਂ ਦੀ ਹਰ ਸ਼ਰਤ ਮੰਨਾਂਗੇ।

ਇੰਟਰਵਿਊ ਤੋਂ ਬਿਨਾਂ ਰੱਖਾਂਗੇ।

ਮੈਂ ਚੰਡੀਗੜ੍ਹ ਗਿਆ, ਗੱਲ ਕੀਤੀ। ਆਹਲੂਵਾਲੀਆ ਨੇ ਕਿਹਾ- ਮੇਰੇ ਵੱਲੋਂ ਧੰਨਵਾਦ ਕਰਨਾ। ਮੈਂ ਆਈ.ਏ.ਐੱਸ. ਦੇ ਉਸ ਕਿਨਾਰੇ ਉੱਪਰ ਖਲੋਤਾ ਹਾਂ ਜਿੱਥੋਂ ਜੇ ਮੈਂ ਹੁਣ ਛੱਡ ਕੇ ਚਲਾ ਜਾਂਦਾ ਹਾਂ ਤਾਂ ਪੈਨਸ਼ਨ ਆਦਿਕ ਲਾਭਾਂ ਦਾ ਵੱਡਾ ਨੁਕਸਾਨ ਹੋਵੇਗਾ। ਦੂਜਾ ਮੁੱਖ-ਮੰਤਰੀ ਬਰਨਾਲਾ ਸਾਹਿਬ ਨੇ ਦਿੱਲੀ ਦੰਗਿਆਂ ਵਿਚ ਉੱਜੜੇ ਪਰਿਵਾਰਾਂ ਦੇ ਵਸੇਬੇ ਦੀ ਜ਼ਿੰਮੇਵਾਰੀ ਦਿੱਤੀ ਹੈ, ਇਹ ਛੱਡਣੀ ਠੀਕ ਨਹੀਂ। ਮੈਂ ਖ਼ੁਸ਼ ਹੋਇਆ ਹਾਂ ਕਿ ਉਹ ਮੇਰੇ ਕਦਰਦਾਨ ਹਨ।

ਏ-ਵਨ ਕੋਠੀ ਮੈਨੂੰ ਦੋ ਵਾਰ ਅਲਾਟ ਹੋਈ, ਦੋਵੇਂ ਵਾਰ ਮੈਂ ਨਾਂਹ ਕਰ ਦਿੱਤੀ। ਜਿਸ ਕਿਸੇ ਨੇ ਉਨ੍ਹਾਂ ਨੂੰ ਇਸ ਕੋਠੀ ਵਿਚ ਰਹਿੰਦਿਆਂ ਦੇਖਿਆ, ਉਹ ਇਸ ਵਿਚ ਨਹੀਂ ਰਹਿ ਸਕਦਾ। ਮੇਰਾ ਸਥਾਨ ਬੀ-ਵਨ ਵਿਚ ਬਣਦਾ ਹੈ, ਉੱਥੇ ਠੀਕ ਰਹਿੰਦਾ ਰਿਹਾ ਹਾਂ।

ਪ੍ਰੋ.ਫ਼ੈਸਰ ਸਾਹਿਬ ਦੀ ਤਪੱਸਿਆ ਮਹਾਤਮਾ ਬੁੱਧ ਵਰਗੀ ਨਹੀਂ, ਯਸ਼ੋਧਰਾ ਵਰਗੀ ਸੀ। ਜਿਸ ਚੀਜ਼ ਲਈ ਸਾਧੂ ਜੰਗਲਾਂ ਵਿਚ ਜਾਂਦੇ ਹਨ, ਯੁਵਰਾਣੀ ਯਸ਼ੋਧਰਾ ਅਤੇ ਬੇਬੇ ਨਾਨਕੀ ਜੀ ਨੂੰ ਉਹੀ ਕੁਝ ਮਹਿਲਾਂ ਵਿਚ ਰਹਿੰਦਿਆਂ ਹਾਸਲ ਹੋ ਗਿਆ ਸੀ।

❐



## *ਪ੍ਰੋ.ਫ਼ੈਸਰ ਪਿਆਰਾ ਸਿੰਘ ਪਦਮ*

ਪੈਰ ਦੀ ਪਾਤਲੀ ਉੱਪਰ ਅਜਿਹੇ ਚੱਕਰ, ਅਜਿਹੀਆਂ ਰੇਖਾਵਾਂ, ਜਿਹੜੀਆਂ ਵਿਅਕਤੀ ਨੂੰ ਰਾਜ-ਸਿੰਘਾਸਨ ਦੇ ਲਾਇਕ ਬਣਾਉਣ ਨੂੰ ਪਦਮ ਕਿਹਾ ਜਾਂਦਾ ਹੈ। ਇਸ ਸ਼ਬਦ ਦੇ ਹੋਰ ਵੀ ਅਰਥ ਹਨ ਪਰ ਪ੍ਰੋ.ਫ਼ੈਸਰ ਪਿਆਰਾ ਸਿੰਘ ਨਾਲ ਇਹੋ ਅਰਥ ਜੁੜਿਆ ਸਹੀ ਲਗਦਾ ਹੈ। ਉਨ੍ਹਾਂ ਪਾਸ ਵਿੱਦਿਆ ਦੀਆਂ ਉਚੀਆਂ ਰਸਮੀ ਡਿਗਰੀਆਂ ਨਹੀਂ ਸਨ ਪਰ ਬਹੁਤ ਸਾਰੀਆਂ ਡਿਗਰੀਆਂ ਜਿਹੜੀਆਂ ਮੇਰੇ ਵਰਗੇ ਵੀ ਪ੍ਰਾਪਤ ਕਰੀ ਬੈਠੇ ਹਨ, ਅਸੀਂ ਇਸ ਪ੍ਰੋ.ਫ਼ੈਸਰ ਤੋਂ ਵੱਡੇ ਤਾਂ ਕੀ ਬਰਾਬਰ ਦੇ ਵੀ ਨਹੀਂ ਹੋ ਸਕਦੇ। ਐਮ.ਏ., ਐਮ.ਫਿਲ., ਪੀਐਚ.ਡੀ. ਅਤੇ ਡੀ.ਲਿਟ. ਆਦਿਕ ਡਿਗਰੀਆਂ ਕਈ ਕਰ ਗਏ ਅਤੇ ਕਈ ਕਰ ਲੈਣਗੇ, ਪਰ ਖੋਜ ਦੇ ਖੇਤਰ ਵਿੱਚ ਮਨ ਮਾਰ ਕੇ ਪਦਮ ਜਿੰਨਾ ਕੰਮ ਕੌਣ ਕਰੇਗਾ ?

ਮੈਂ ਉਨ੍ਹਾਂ ਨੂੰ ਸਾਲ 1972 ਤੋਂ ਜਾਣਦਾ ਹਾਂ। ਚਾਹੇ ਤੁਸੀਂ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਦੇ ਹੋਵੋ ਚਾਹੇ ਉਨ੍ਹਾਂ ਦੀ ਕੋਈ ਲਿਖਤ ਪੜ੍ਹੋ, ਤੁਹਾਡੇ ਮਨ ਅਤੇ ਮਸਤਕ ਉੱਪਰ ਥਕਾਵਟ ਦੀਆਂ ਸਿਲਵਟਾਂ ਨਹੀਂ ਦਿੱਸਣਗੀਆਂ। ਉਨ੍ਹਾਂ ਦੀ ਲਿਖਤ, ਸ਼ਖ਼ਸੀਅਤ ਅਤੇ ਬੋਲਾਂ ਵਿੱਚ ਸਾਦਗੀ ਸੀ। ਆਮ ਤੌਰ ਤੇ ਵਿਦਵਾਨ ਦੀ ਪਛਾਣ ਉਸ ਦੀ ਅਕਾਊ ਖਿਝਾਊ ਬਿਰਤੀ ਸਮਝੀ ਜਾਣ ਲੱਗੀ ਹੈ। ਅਜਿਹੀ ਬਿਰਤੀ ਤੋਂ ਪੂਰਨ ਤੌਰ ਤੇ ਮੁਕਤ ਸਨ ਪਦਮ ਸਾਹਿਬ। ਗੁਰੂ ਨਾਨਕ ਸਾਹਿਬ ਜੀ ਦਾ ਕਥਨ ਹੈ:

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥**

**-ਦਖਣੀ ਓਅੰਕਾਰੁ**

ਗੁਰੂ ਮਹਾਰਾਜ ਵਿਦਵਾਨ ਉਸਨੂੰ ਮੰਨਦੇ ਹਨ ਜਿਸ ਦੀਆਂ ਸੁਭਾਵਕ ਕੀਤੀਆਂ ਗੱਲਾਂ ਵਿੱਚੋਂ ਵਿਦਵਤਾ ਛਲਕਦੀ ਹੋਵੇ, ਹਵਾਲੇ ਦੇ ਦੇ ਕੇ ਨਾ ਆਪ ਖਪੇ ਨਾ ਦੂਜਿਆਂ ਨੂੰ ਖਪਾਏ। ਸਹਿਜ ਸੁਭਾ ਉਸ ਦੇ ਕਥਨ ਦਿਲ ਅੰਦਰ ਉਤਰਦੇ ਜਾਣ। ਜਿਨ੍ਹਾਂ ਦਾ ਕਦੀ ਪਦਮ ਸਾਹਿਬ ਨਾਲ ਵਾਹ ਪਿਆ ਉਹ ਉਨ੍ਹਾਂ ਦੇ ਇਸ ਗੁਣ ਤੋਂ ਭਲੀ ਭਾਂਤ ਵਾਕਫ ਹਨ।

ਇਸ ਪੱਖੋਂ ਮੈਂ ਪੰਜਾਬੀ ਯੂਨੀਵਰਸਿਟੀ ਨੂੰ ਕਰਮਾਂ ਵਾਲੀ ਸੰਸਥਾ ਗਿਣਦਾ ਹਾਂ ਜਿਸਨੇ ਸਮੇਂ ਸਮੇਂ ਅਜਿਹੇ ਗੁਣੀ ਸੱਜਣਾਂ ਨੂੰ ਖੋਜ ਕਰਨ ਦਾ ਵੱਡਮੁੱਲਾ ਮੌਕਾ ਪੂਰੇ

ਸਨਮਾਨ ਸਹਿਤ ਪ੍ਰਦਾਨ ਕੀਤਾ ਜਿਹੜੇ ਉੱਚੀ ਲਿਆਕਤ ਦੇ ਧਾਰਨੀ ਤਾਂ ਸਨ ਪਰ ਉਨ੍ਹਾਂ ਪਾਸ ਰਸਮੀਂ ਡਿਗਰੀਆਂ ਨਹੀਂ ਸਨ। ਗਿਆਨੀ ਗੁਰਚਰਨ ਸਿੰਘ ਮੁਕਤਸਰ ਵਾਲੇ, ਸ੍ਰ. ਕਿਰਪਾਲ ਸਿੰਘ ਕਜ਼ਾਕ ਅਤੇ ਪ੍ਰੋ. ਪਿਆਰਾ ਸਿੰਘ ਪਦਮ ਦੇ ਗੁਣਾਂ ਦੀ ਪੂਰੀ ਕਦਰ ਪਾਈ ਗਈ। ਬਦਲੇ ਵਿੱਚ ਇਨ੍ਹਾਂ ਸੱਜਣਾ ਨੇ ਅਜਿਹੀ ਮਿਹਨਤ ਕੀਤੀ ਕਿ ਵਿਦਵਾਨਾਂ ਨੇ ਇਨ੍ਹਾਂ ਦੀਆਂ ਲਿਖਤਾਂ ਨੂੰ ਹਵਾਲੇ ਵਜੋਂ ਫ਼ਖ਼ਰ ਨਾਲ ਵਰਤਿਆ।

ਪ੍ਰੋ. ਪਦਮ ਵਿੱਚ ਦੂਜਾ ਵੱਡਾ ਗੁਣ ਸਿੱਖ ਸਟੇਜਾਂ ਉੱਪਰ ਸਿਧਾਂਤਕ ਭਾਸ਼ਣ-ਕਲਾ ਦੀ ਪ੍ਰਬੀਣਤਾ ਦਾ ਸੀ। ਜਿੰਨੀ ਕਦਰ ਸੈਮੀਨਾਰ ਰੂਮ ਵਿੱਚ ਵਿਦਵਾਨਾਂ ਦੀ ਸਭਾ ਵਿੱਚ ਹੁੰਦੀ, ਬਿਲਕੁਲ ਉਵੇਂ ਹੀ ਖਾਲਸਾ ਦੀਵਾਨਾਂ ਵਿੱਚ, ਗੁਰਪੁਰਬਾਂ ਮੌਕੇ ਜਾਂ ਵਿਦਿਆਰਥੀਆਂ ਦੇ ਗੁਰਮਤਿ ਟਰੇਨਿੰਗ ਕੈਂਪਾਂ ਵਿੱਚ ਭਰਪੂਰ ਜਸ ਖਟਦੇ। ਗੁਰੂ ਗ੍ਰੰਥ ਅਧਿਐਨ ਵਿਭਾਗ ਵਿੱਚ ਡਾ. ਤਾਰਨ ਸਿੰਘ ਤੋਂ ਬਾਅਦ ਕੋਈ ਅਜਿਹਾ ਅਧਿਆਪਕ ਪਦਮ ਵਰਗਾ ਨਹੀਂ ਹੋਇਆ ਜਿਹੜਾ ਖੋਜ-ਕਾਰਜਾਂ ਵਿੱਚ ਅਤੇ ਸੰਗਤ ਦੇ ਰੂਬਰੂ ਦੀਵਾਨਾਂ ਵਿੱਚ ਸਰਬ ਪ੍ਰਮਾਣਿਤ ਵੀ ਹੋਵੇ, ਸਿਧਾਂਤ ਦੇ ਐਨ ਅਨੁਕੂਲ ਵੀ ਤੇ ਸਪਸ਼ਟ ਵੀ।

ਮੈਂ ਉਨ੍ਹਾਂ ਪਾਸ ਜਾਣ ਬੁੱਝ ਕੇ ਘੱਟ ਜਾਂਦਾ ਸਾਂ, ਇਹ ਸੋਚਕੇ ਕਿ ਐਵੇਂ ਖਾਹਮਖਾਹ ਉਨ੍ਹਾਂ ਦਾ ਵਕਤ ਖਰਾਬ ਕਾਹਨੂੰ ਕਰਨਾ ਹੈ, ਉਹ ਚੰਗਾ ਕੰਮ ਕਰਦੇ ਰਹਿੰਦੇ ਹਨ। ਕਿਸੇ ਹੋਰ ਨਾਲ ਯੱਕੜ ਮਾਰ ਲੈਂਦਾ। ਪਰ ਕਦੀ ਕਦਾਈਂ ਉਹ ਖ਼ੁਦ ਜਦੋਂ ਗੁਰੂ ਗੋਬਿੰਦ ਸਿੰਘ ਭਵਨ ਵਿੱਚ ਪੁਜਦੇ ਤਾਂ ਸਾਨੂੰ ਚਾਅ ਚੜ੍ਹ ਜਾਂਦਾ। ਲੰਮਾ ਸਮਾਂ ਜਿਸ ਕਮਰੇ ਵਿੱਚ ਬੈਠਦੇ ਬਾਕੀ ਅਧਿਆਪਕ ਵੀ ਉਥੇ ਆ ਜੁੜਦੇ। ਖ਼ੂਬ ਵਿਚਾਰ ਵਟਾਂਦਰਾ ਹੁੰਦਾ। ਕਦੀ ਕਾਫੀ ਹਾਊਸ ਵੱਲ ਚਾਲੇ ਪਾ ਦਿੰਦੇ... ਉਥੇ ਮਹਿਫ਼ਲ ਜੁੜ ਜਾਂਦੀ। ਉਨ੍ਹਾਂ ਦੇ ਆਪਣੇ ਕਮਰੇ ਨੂੰ ਛੱਡ ਕੇ, ਕਿਸੇ ਹੋਰ ਥਾਂ ਕੈਂਪਸ ਵਿੱਚ ਮੈਂ ਉਨ੍ਹਾਂ ਨੂੰ ਇਕੱਲਿਆਂ ਬੈਠਿਆਂ ਨਹੀਂ ਦੇਖਿਆ। ਵਿਅਕਤੀ ਨਹੀਂ, ਮਜਲਿਸ ਸਨ ਉਹ, ਭਰੀ ਭਕੁੰਨੀ ਰੌਣਕਾਂ ਨਾਲ ਭਰਪੂਰ ਮਜਲਿਸ।

ਉਮਰ ਅਤੇ ਅਕਲ ਦੋਹਾਂ ਵਿੱਚ ਮੇਰੇ ਤੋਂ ਵੱਡੇ ਸਨ ਪਰ ਸਾਡੀ ਨਿਭਦੀ ਅੱਛੀ। ਇਸ ਦੀ ਇੱਕ ਵਜ੍ਹਾ ਇਹ ਵੀ ਸੀ ਕਿ ਅਸੀਂ ਦੋਵੇਂ ਆਪਣੇ ਆਪ ਦੀ ਖਿੱਲੀ ਖ਼ੁਦ ਉਡਾਉਣ ਵਿੱਚ ਦੇਰ ਨਾ ਲਾਉਂਦੇ। ਦੂਜੀ ਵਜ੍ਹਾ ਇਹ ਸੀ ਕਿ ਅਸੀਂ ਘੁਮੱਕੜ ਸੁਭਾਅ ਦੇ ਹੋਣ ਕਰਕੇ ਸਫ਼ਰ ਕਰਨ ਲੱਗਿਆਂ ਹਿਚਕਚਾਉਂਦੇ ਨਾਂ। ਜਦੋਂ ਕਦੀ ਕਿਸੇ ਦੀਵਾਨ ਵਿੱਚ ਭਾਸ਼ਣ ਕਰਨ ਜਾਂਦੇ ਤਾਂ ਰੇਲ ਗੱਡੀ ਉੱਤੇ, ਬੱਸ ਉੱਤੇ ਤਾਂ ਲੰਮੇ ਸਫ਼ਰ ਕਰਦੇ ਹੀ ਕਰਦੇ ਬੇਵਕਤਾ ਸਫ਼ਰ ਟਰੱਕਾਂ ਉੱਪਰ ਵੀ ਖਲੋਤੇ ਖਲੋਤੇ ਨਿਬੇੜ ਲੈਂਦੇ ਕਿਉਂਕਿ ਭਾਸ਼ਣਕਾਰਾਂ ਨੂੰ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੇ ਆਮ ਤੌਰ ਤੇ ਕਾਰ/ਟੈਕਸੀ ਦਾ ਕਿਰਾਇਆ ਘੱਟ ਹੀ ਦੇਣਾ ਹੁੰਦਾ ਹੈ। ਕੇਵਲ ਬੱਸ ਦਾ ਕਿਰਾਇਆ ਵਸੂਲ ਕਰਕੇ ਉਹ



ਦਿੱਲੀ, ਅੰਮ੍ਰਿਤਸਰ, ਪਾਉਂਟਾ ਸਾਹਿਬ ਅਤੇ ਗੰਗਾਨਗਰ ਤੱਕ ਭਾਸ਼ਣ ਦੇ ਆਉਂਦੇ। ਲੰਗਰ ਪ੍ਰਸ਼ਾਦੇ ਜਾਂ ਰਿਹਾਇਸ਼ ਦੇ ਮਾੜੇ ਬੰਦੋਬਸਤ ਕਾਰਨ ਝਈਆਂ ਲੈ ਲੈ ਕੇ ਨਹੀਂ ਪਏ। ਜੇ ਕਦੀ ਕਿਸੇ ਅਣਗਹਿਲੀ ਦਾ ਪ੍ਰਬੰਧਕਾਂ ਨੂੰ ਅਹਿਸਾਸ ਵੀ ਕਰਵਾਉਣਾ ਹੁੰਦਾ ਤਾਂ ਮਜ਼ਾਕ ਮਜ਼ਾਕ ਵਿੱਚ ਗੱਲ ਕਰ ਜਾਂਦੇ।

ਸਟੇਜ ਉੱਪਰ ਆਖ਼ਰੀ ਵਾਰ ਪ੍ਰਧਾਨਗੀ ਕਰਦਿਆਂ ਮੈਂ ਉਨ੍ਹਾਂ ਨੂੰ 15 ਅਪ੍ਰੈਲ 2001 ਨੂੰ ਦੇਖਿਆ। ਪੰਜਾਬੀ ਵਿਕਾਸ ਵਿਭਾਗ ਨੇ ਮਹਾਰਾਜਾ ਰਣਜੀਤ ਸਿੰਘ ਤਾਜਪੋਸ਼ੀ ਸ਼ਤਾਬਦੀ ਸਮਾਰੋਹ ਪੰਜਾਬੀ ਯੂਨੀਵਰਸਿਟੀ ਦੇ ਸੈਨੇਟ ਹਾਲ ਵਿੱਚ ਦੋ ਦਿਨਾਂ ਦਾ ਸੈਮੀਨਾਰ ਕਰਕੇ ਮਨਾਇਆ। ਇੱਕ ਸੈਸ਼ਨ ਦੀ ਪ੍ਰਧਾਨਗੀ ਵਾਸਤੇ ਪਦਮ ਸਾਹਿਬ ਨੂੰ ਬੁਲਾਇਆ ਗਿਆ। ਅੰਮ੍ਰਿਤਸਰੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਇੱਕ ਪ੍ਰੋਫ਼ੈਸਰ ਨੇ ਕਾਦਰ ਸ਼ਾਹ ਰਚਿਤ ਕਿੱਸੇ ਪੂਰਨ-ਭਗਤ ਉੱਪਰ ਪੇਪਰ ਪੜ੍ਹਕੇ ਪੁੱਛੇ ਸਵਾਲਾਂ ਦੇ ਉੱਤਰ ਨਹੀਂ ਦਿੱਤੇ। ਪ੍ਰਧਾਨਗੀ ਭਾਸ਼ਣ ਦੌਰਾਨ ਪ੍ਰੋ. ਪਦਮ ਨੇ ਕਿਹਾ, "ਅਸੀਂ ਮਹਾਰਾਜਾ ਰਣਜੀਤ ਸਿੰਘ ਦੀ ਤਾਜਪੋਸ਼ੀ ਦੇ ਜਸ਼ਨ ਮਨਾ ਰਹੇ ਹਾਂ। ਇਹ ਤਾਂ ਠੀਕ ਹੈ ਮੈਡਮ ਕਿ ਤੁਸੀਂ ਬਤੌਰ ਕਵੀ ਕਾਦਰਯਾਰ ਉੱਪਰ ਖੋਜ-ਪੱਤਰ ਪੜ੍ਹਨ ਲਈ ਆਏ। ਪਰ ਪੂਰਨ-ਭਗਤ ਦੇ ਕਿੱਸੇ ਤੋਂ ਇਲਾਵਾ ਉਸ ਨੇ ਹਰੀ ਸਿੰਘ ਨਲੂਏ ਦੀ ਵਾਰ ਵੀ ਲਿਖੀ ਸੀ। ਕੀ ਮਹਾਰਾਜੇ ਨੂੰ ਯਾਦ ਕਰਦਿਆਂ ਇਹ ਠੀਕ ਨਾ ਹੁੰਦਾ ਜੇ ਤੁਸੀਂ ਨਲੂਏ ਦੀ ਵਾਰ ਉੱਪਰ ਖੋਜ-ਪੱਤਰ ਤਿਆਰ ਕਰਕੇ ਲਿਆਉਂਦੇ ?"

ਮੈਡਮ ਨੇ ਕਿਹਾ- ਮੈਂ ਤਾਂ ਇਹੀ ਚਾਹੁੰਦੀ ਸਾਂ ਕਿ ਨਲੂਏ ਦੇ ਕਿੱਸੇ ਉੱਪਰ ਪੇਪਰ ਲਿਖਾਂ ਪਰ ਇੱਥੇ ਇਸ ਯੂਨੀਵਰਸਿਟੀ ਦੇ ਵਿਭਾਗ ਨੇ ਮੈਨੂੰ ਪੂਰਨ-ਭਗਤ ਉੱਪਰ ਪੇਪਰ ਲਿਖਣ ਲਈ ਕਿਹਾ।

ਪ੍ਰੋ. ਪਦਮ ਨੇ ਕਿਹਾ- ਅੱਛਾ, ਅੱਛਾ। ਮੈਂ ਸਮਝਿਆ ਸੀ ਇੱਕ ਮੂਰਖ ਹੈ, ਤੁਹਾਡੇ ਤੋਂ ਪਤਾ ਲੱਗਿਆ ਇੱਥੇ ਤਾਂ ਪੰਜਾਹ ਮੂਰਖ ਹਨ।

ਪ੍ਰਿੰਸੀਪਲ ਗੰਗਾ ਸਿੰਘ ਨੇ ਉਨ੍ਹਾਂ ਦੀ ਤੀਖਣ ਬੁੱਧੀ ਦੇਖ ਕੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿੱਚ ਅਧਿਆਪਕ ਰੱਖ ਲਿਆ ਸੀ ਜਿੱਥੇ ਉਹ 1950 ਤੱਕ ਰਹੇ। ਉਪਰੰਤ ਭਾਸ਼ਾ ਵਿਭਾਗ ਪੰਜਾਬ, ਪਟਿਆਲੇ ਵਿੱਚ ਖੋਜ-ਸਹਾਇਕ ਵਜੋਂ ਆ ਜੱਇਨ ਕੀਤਾ। ਇਹ ਖੇਤਰ ਉਨ੍ਹਾਂ ਦੇ ਮਨ ਨੂੰ ਆਰੰਭ ਤੋਂ ਹੀ ਭਾਉਂਦਾ ਸੀ। ਨਾਲੇ ਗਿਆਨੀ ਲਾਲ ਸਿੰਘ ਅਤੇ ਡਾ. ਜੀਤ ਸਿੰਘ ਸੀਤਲ ਜਿਹੇ ਮਿਹਨਤੀ ਅਤੇ ਕਦਰਦਾਨ ਵਿਦਵਾਨਾਂ ਦਾ ਸਾਥ ਮਿਲਿਆ। 1965 ਤੱਕ ਪੰਦਰਾਂ ਸਾਲ ਇਸ ਵਿਭਾਗ ਵਿੱਚ ਰਹੇ। ਪਾਠਕ ਜਨ ਖ਼ੁਦ ਕਦੀ ਪ੍ਰਕਾਸ਼ਨਾਵਾਂ ਦਾ ਜਾਇਜ਼ਾ ਲੈਣ। ਇਸ ਅਵਧੀ ਦੌਰਾਨ ਜਿੰਨਾ ਸ਼ਾਨਦਾਰ ਕੰਮ ਭਾਸ਼ਾ ਵਿਭਾਗ ਵਿੱਚ ਹੋਇਆ, ਉਸ ਪਿੱਛੋਂ ਕਦੀ ਨਹੀਂ ਹੋਇਆ। ਅਰਬੀ, ਫਾਰਸੀ,

ਅੰਗਰੇਜ਼ੀ ਅਤੇ ਸੰਸਕ੍ਰਿਤ ਸਾਹਿਤ ਦੇ ਕਲਾਸਕੀ ਗ੍ਰੰਥਾਂ ਦੇ ਤਰਜਮੇ ਹੋਏ। ਗੁਰਮੁਖੀ ਵਿੱਚ ਮੌਜੂਦ ਸਿੱਖ ਮੂਲ ਸਰੋਤ ਗ੍ਰੰਥ ਵਿਦਵਤਾ-ਪੂਰਨ ਸੰਪਾਦਕੀਆਂ ਅਤੇ ਟਿੱਪਣੀਆਂ ਸਹਿਤ ਪ੍ਰਕਾਸ਼ਿਤ ਹੋਏ। ਜ਼ੌਕ, ਦਾਗ਼, ਗਾਲਿਬ, ਜ਼ਫਰ ਅਤੇ ਅੱਲਾਮਾ ਇਕਬਾਲ ਜਿਹੇ ਮਹਾਨ ਉਰਦੂ ਸ਼ਾਇਰਾਂ ਦੇ ਪੂਰਨ ਦੀਵਾਨ ਗੁਰਮੁਖੀ ਅੱਖਰਾਂ ਵਿੱਚ ਫੁੱਟ ਨੋਟਾਂ ਸਮੇਤ ਛਪੇ। ਮੈਂ ਉਸ ਤੋਂ ਪਿਛਲੇਰੇ ਸਮੇਂ ਦੇ ਅਨੁਵਾਦ ਵੀ ਪੜ੍ਹੇ ਹਨ। ਪਤਾ ਨਹੀਂ ਕਿਹੋ ਜਿਹੇ ਵਿਅਕਤੀਆਂ ਤੋਂ ਅਨੁਵਾਦ ਕਰਵਾਏ ਗਏ, ਪੜ੍ਹਕੇ ਦੁੱਖ ਹੁੰਦਾ ਹੈ... ਐਨਾ ਧਨ ਅਤੇ ਸਮਾਂ ਅਜਾਈਂ ਗੁਆਉਣ ਦੀ ਕੀ ਤੁਕ ਸੀ ? ਅੰਗਰੇਜ਼ੀ ਤੋਂ ਪੰਜਾਬੀ ਅਨੁਵਾਦ ਕਰਦਿਆਂ ਇੱਕ ਵਾਕ ਲਿਖਿਆ ਹੈ, "ਫਿਰ ਉਸਨੇ ਘੋੜਾ ਚਲਾਇਆ। " ਘੋੜ ਸਵਾਰੀ ਕੀਤੀ, ਦੀ ਥਾਂ ਘੋੜਾ ਚਲਾਇਆ ਜਾਂਦਾ ਹੈ- ਇਹ ਹੁਣ ਦੀਆਂ ਕੁਝ ਕਮਾਲਾਂ ਹਨ। ਪੁਰਾਣੇ ਜਨਸਾਹਿਤ ਅਤੇ ਪੰਜਾਬੀ ਦੁਨੀਆ ਮਾਸਿਕ ਪੱਤਰ ਫੋਲ ਕੇ ਦੇਖੋ ਜੇ ਦਿਲ ਨਸ਼ਿਆ ਨਾ ਜਾਵੇ। ਇਸ ਅਧੋਗਤੀ ਦੇ ਹੋਰ ਵੀ ਬਥੇਰੇ ਕਾਰਨ ਹੋਣਗੇ ਪਰ ਪਿਛਲੇ ਸਮਿਆਂ ਵਿੱਚ ਟੀਮ-ਵਰਕ ਦੀ ਭਾਵਨਾ ਪ੍ਰਬਲ ਰਹਿੰਦੀ ਹੁੰਦੀ ਸੀ ਹੁਣ ਨਹੀਂ।

ਪ੍ਰੋ. ਪਦਮ ਦੀਆਂ ਕੁੱਲ ਪ੍ਰਕਾਸ਼ਨਾਵਾਂ ਪੁਸਤਕਾਂ ਦੇ ਰੂਪ ਵਿੱਚ ਅੱਸੀ ਹਨ। ਇਨ੍ਹਾਂ ਵਿੱਚੋਂ ਪੰਜਾਹ ਗੁਰਮਤਿ ਦੇ ਵਿਭਿੰਨ ਵਿਸ਼ਿਆਂ ਨਾਲ ਸੰਬੰਧਤ ਹਨ ਤੇ ਤੀਹ ਪੰਜਾਬੀ ਸਾਹਿਤਕਾਰੀ ਨਾਲ ਸੰਬੰਧਤ। ਭਾਈ ਵੀਰ ਸਿੰਘ, ਡਾ. ਗੰਡਾ ਸਿੰਘ ਅਤੇ ਪ੍ਰੋ. ਸਾਹਿਬ ਸਿੰਘ ਤੋਂ ਬਾਅਦ ਪ੍ਰੋ. ਪਿਆਰਾ ਸਿੰਘ ਪਦਮ ਦੇ ਹਿੱਸੇ ਇਹ ਸ਼ੁਹਰਤ ਆਈ ਹੈ ਕਿ ਉਨ੍ਹਾਂ ਦੀਆਂ ਬਹੁਤ ਸਾਰੀਆਂ ਕਿਤਾਬਾਂ ਦੀਆਂ ਅੱਠ ਅੱਠ, ਦਸ ਦਸ ਐਡੀਸ਼ਨਾਂ ਛਪੀਆਂ। ਇੱਥੇ ਚੇਤੇ ਰੱਖਣ ਵਾਲਾ ਤੱਥ ਇਹ ਹੈ ਕਿ ਸਕੂਲਾਂ ਕਾਲਜਾਂ ਦੇ ਕੋਰਸ ਵਿੱਚ ਪਾਠ-ਪੋਥੀਆਂ ਲੁਆ ਕੇ ਤਾਂ ਲੋਕਾਂ ਨੇ ਬਥੇਰੀਆਂ ਐਡੀਸ਼ਨਾਂ ਛਪਵਾਈਆਂ ਤੇ ਮਾਲਾਮਾਲ ਹੋਏ, ਪਦਮ ਸਾਹਿਬ ਦੀਆਂ ਲਿਖਤਾਂ ਬਿਨਾਂ ਪਾਠ ਕੋਰਸਾਂ ਵਿੱਚ ਸ਼ਾਮਲ ਹੋਣ ਦੇ ਬਾਵਜੂਦ ਵਿਕੀਆਂ ਤੇ ਬਾਰ ਬਾਰ ਪੜ੍ਹੀਆਂ ਵਿਚਾਰੀਆਂ ਗਈਆਂ। ਪਿੱਛੋਂ ਜਾ ਕੇ ਤਾਂ ਉਨ੍ਹਾਂ ਨੇ ਕਲਮ-ਮੰਦਰ ਟਰਸਟ ਕਾਇਮ ਕਰ ਲਿਆ ਸੀ। ਇੱਕ ਕਿਤਾਬ ਛਾਪਦੇ। ਉਸ ਦੀ ਵਿਕਰੀ ਦੇ ਪੈਸੇ ਨਾਲ ਦੂਜੀ ਕਿਤਾਬ ਛਾਪ ਦਿੰਦੇ। ਇਸ ਗੱਲੋਂ ਉਹ ਬੜੇ ਭਾਗਸ਼ਾਲੀ ਨਿਕਲੇ ਕਿ ਲਗਭਗ ਸਾਰੀਆਂ ਮਹੱਤਵਪੂਰਨ ਕਿਤਾਬਾਂ ਦੀ ਨਵੀਂ ਛਾਪ ਅੱਖੀਂ ਦੇਖ ਕੇ ਸੰਸਾਰ ਤੋਂ ਵਿਦਾ ਹੋਏ। ਜਿਹੜੀਆਂ ਕਿਤਾਬਾਂ ਸਿੰਘ ਬ੍ਰਦਰਜ਼ ਨੇ ਹੁਣ ਨਵੀਆਂ ਛਾਪੀਆਂ ਹਨ ਉਨ੍ਹਾਂ ਦੀ ਛਪਾਈ, ਜਿਲਦਬੰਦੀ ਤੇ ਕਾਗ਼ਜ਼ ਦੇਖ ਕੇ ਰੂਹ ਖ਼ੁਸ਼ ਹੋ ਜਾਂਦੀ ਹੈ। ਇੱਕ ਕਿਤਾਬ ਜਿਹੜੀ ਨਵਯੁਗ ਪਬਲਿਸ਼ਰਜ਼ ਨੇ ਛਾਪੀ ਹੈ, ਉਹ ਹੈ ਪਦਮ ਜੀ ਵੱਲੋਂ ਸੰਪਾਦਿਤ ਹੀਰ ਵਾਰਿਸ। ਅੱਜ ਤੱਕ ਗੁਰਮੁਖੀ ਅੱਖਰਾਂ ਵਿੱਚ ਏਨੀ ਸੁੰਦਰ ਵਾਰਸ ਦੀ ਹੀਰ ਮੈਂ ਪਹਿਲੋਂ ਕਿਤੇ ਛਪੀ ਨਹੀਂ ਦੇਖੀ। ਉਰਦੂ ਅੱਖਰਾਂ ਵਿੱਚ ਕੁਝ ਹੀਰ ਦੀਆਂ ਪ੍ਰਕਾਸ਼ਨਾਵਾਂ ਬੜੀਆਂ ਸੁਹਣੀਆਂ ਪਾਕਿਸਤਾਨ ਵਿੱਚ ਛਪੀਆਂ ਹਨ ਪਰ



ਗੁਰਮੁਖੀ ਵਿੱਚ ਛਪੀ ਇਸ ਕਿਤਾਬ ਦੇ ਹਰੇਕ ਪੰਨੇ ਉੱਪਰ ਰੰਗਦਾਰ ਵੇਲਾਂ ਦੇ ਹਾਸ਼ੀਏ ਹਨ। ਵਾਰਿਸ ਦੀ ਇਹ ਲਿਖਤ ਇਹੋ ਜਿਹੀ ਹੀ ਛਪਣੀ ਚਾਹੀਦੀ ਸੀ। ਪ੍ਰੋ. ਪਦਮ ਨੇ ਆਪਣੀ ਮਿਹਨਤ ਉੱਪਰ ਹੋਈ ਤਾਜਪੋਸ਼ੀ ਪੂਰਨ ਤਸੱਲੀ ਅਤੇ ਆਨੰਦ ਨਾਲ ਮਾਣੀ।

ਕਲਾਮ ਭਾਈ ਨੰਦਲਾਲ, ਉਨ੍ਹਾਂ ਨੇ ਫਾਰਸੀ ਤੋਂ ਪੰਜਾਬੀ ਵਿੱਚ ਅਨੁਵਾਦ ਕਰਕੇ ਛਾਪਿਆ ਤੇ ਸਮਰਪਣ ਕੀਤਾ, ਜ਼ਫ਼ਰਨਾਮਾ ਲਿਖਣ ਵਾਲੇ ਸ਼ਾਇਰ ਨੂੰ। ਆਰੰਭ ਵਿੱਚ ਲਿਖਦੇ ਹਨ- ਭਾਈ ਨੰਦਲਾਲ ਦੀ ਸ਼ਾਇਰੀ ਨੂੰ ਸੂਫ਼ੀ ਚੌਖਟੇ ਵਿੱਚ ਫਿੱਟ ਕਰਕੇ ਦੇਖਣਾ ਠੀਕ ਨਹੀਂ। ਸੂਫ਼ੀ ਵਧੇਰੇ ਕਰਕੇ ਸ਼ਰਾਬ ਦੀ ਉਪਮਾ ਦਾ ਅਲੰਕਾਰ ਵਰਤਦੇ ਹਨ ਪਰ ਭਾਈ ਨੰਦਲਾਲ ਅਜਿਹਾ ਨਹੀਂ ਕਰਦੇ। ਸੂਫ਼ੀ ਇਸ ਸੰਸਾਰ ਨੂੰ ਦੁੱਖਾਂ ਦਾ ਸਾਗਰ ਆਖ ਕੇ ਨਿੰਦਦੇ ਹਨ ਤੇ ਇਸ ਨੂੰ ਤਿਆਗਣਾ ਠੀਕ ਸਮਝਦੇ ਹਨ ਪਰ ਭਾਈ ਸਾਹਿਬ ਜਾਣਦੇ ਹਨ:

*ਹਰਖ ਅਨੰਤ ਸੋਗ ਨਹੀ ਬੀਆ॥*

*ਸੋ ਘਰੁ ਗੁਰਿ ਨਾਨਕ ਕਉ ਦੀਆ॥*

ਲਿਖਤ ਵਿੱਚੋਂ ਭਾਈ ਨੰਦਲਾਲ ਦਾ ਇਹ ਹਵਾਲਾ ਦਿੰਦੇ ਹਨ:

*ਆਫ਼ਤਾਏ ਆਨੇਮ ਕਿ ਆਸ਼ੁਫਤਾਏ ਮਾਅਸਤ॥*

*ਮਾ ਸ਼ਾਹ ਨ ਦਾਨੇਮ ਗਦਾਰਾ ਨ ਸ਼ਨਾਸੇਮ॥*

(ਅਸੀਂ ਉਸਦੇ ਦੀਵਾਨੇ ਹਾਂ ਜੋ ਸਾਡਾ ਦੀਵਾਨਾ ਹੈ। ਨਾ ਅਸੀਂ ਕਿਸੇ ਬਾਦਸ਼ਾਹ ਨੂੰ ਜਾਣਦੇ ਹਾਂ ਨਾਂ ਫ਼ਕੀਰ ਨੂੰ।)

ਫਿਰ ਦਸਮ ਗ੍ਰੰਥ ਵਿਚਲੇ ਵਾਕਾਂ ਦੇ ਸੱਤ ਨੂੰ ਭਾਈ ਨੰਦਲਾਲ ਜੀ ਨੇ ਕਿਵੇਂ ਅੰਗੀਕਾਰ ਕੀਤਾ, ਉਸਦੇ ਹਵਾਲੇ ਹਨ। ਦਸਮ ਪਾਤਸ਼ਾਹ ਦੇ ਬਚਨ ਹਨ:

**ਕੇਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ॥**

ਅਤੇ

**ਮੈ ਨਾ ਗਨੇਸਹਿ ਪ੍ਰਿਥਮ ਮਨਾਊ। ਕਿਸਨ ਬਿਸਨ ਕਬਹੂੰ ਨ ਧਿਆਊ।**

ਭਾਈ ਨੰਦਲਾਲ ਦੇ ਸ਼ਬਦ ਹਨ:

*ਹਜ਼ਾਰਹ ਚੂੰ ਧਰੂ ਹਜ਼ਾਰਹ ਚੂੰ ਬਿਸ਼ਨ।*

*ਬਸੇ ਰਾਮ ਰਾਜਾ ਬਸੇ ਕਾਨ੍ਹ ਕਿਸਨ॥*

(ਹਜ਼ਾਰਾਂ ਧਰੂ ਅਤੇ ਹਜ਼ਾਰਾਂ ਵਿਸ਼ਣੂ ਹੋਏ। ਅਨੇਕ ਰਾਮ ਚੰਦਰ ਅਤੇ ਅਨੇਕ ਕ੍ਰਿਸ਼ਨ ਇੱਥੇ ਪੈਦਾ ਹੁੰਦੇ ਰਹੇ।)

ਪ੍ਰੋ. ਪਦਮ ਦੀਆਂ ਕਿਤਾਬਾਂ ਦੇ ਸਮਰਪਣ ਵੀ ਦੇਖਣ ਪੜ੍ਹਨਯੋਗ ਹਨ। ਆਮ ਤੌਰ

ਤੇ ਵਿਦਵਾਨ ਕਿਸੇ ਹੋਰ ਵਿਦਵਾਨ ਨੂੰ ਮਾਨਤਾ ਨਹੀਂ ਦਿਆ ਕਰਦੇ। ਪਰ ਪ੍ਰੋ. ਪਦਮ ਕੁਝ ਵੱਖਰੀ ਮਿੱਟੀ ਦੇ ਬਣੇ ਹੋਏ ਸਨ। ਇੱਕ ਨੂੰ ਨਹੀਂ, ਕਿਤਾਬ *ਗੋਬਿੰਦ-ਸਾਗਰ* ਪੰਜ ਵਿਦਵਾਨਾਂ ਨੂੰ ਸਮਰਪਿਤ ਹੈ। ਲਿਖਿਆ ਹੈ- ਸਮਰਪਣ ਡੁਬਦੀ ਹਿੰਦ ਦਾ ਬੇੜਾ ਬੰਨੇ ਲਾਉਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਸਮਝਣ ਅਤੇ ਸਮਝਾਉਣ ਵਾਲੀ ਹਿੰਦਵੈਣ ਪੰਚਾਇਤ ਦੇ ਨਾਮ-ਲਾਲਾ ਦੌਲਤ ਰਾਇ, ਸਾਧੂ ਟੀ.ਐਲ. ਵਾਸਵਾਨੀ, ਪ੍ਰਿੰ. ਸੀਤਾ ਰਾਮ ਕੋਹਲੀ, ਡਾ. ਇੰਦੂਭੂਸ਼ਨ ਬੈਨਰਜੀ ਅਤੇ ਡਾ. ਹਰੀ ਰਾਮ ਗੁਪਤਾ ਜੀਉ।

*ਸ੍ਰੀ ਗੁਰੂ ਗ੍ਰੰਥ ਪ੍ਰਕਾਸ਼* ਕਿਤਾਬ ਦੇ ਆਰੰਭ ਵਿੱਚ ਰਬਾਬ ਦੀ ਤਸਵੀਰ ਛਾਪੀ ਗਈ ਹੈ ਤੇ ਸਮਰਪਣ ਹੈ- ਗੁਰੂ ਗ੍ਰੰਥ ਦੇ ਵਿਆਖਿਆਕਾਰਾਂ ਨੂੰ। ਬਾਣੀਕਾਰਾਂ ਦੀਆਂ ਪੁਰਾਤਨ ਹੱਥ ਲਿਖਤਾਂ ਦੀਆਂ ਕਈ ਪਲੇਟਾਂ ਛਾਪੀਆਂ ਹਨ। ਭਾਈ ਕੇਸਰ ਸਿੰਘ ਦੇ ਵਿਦਵਾਨ ਬੇਟੇ ਸਰੂਪ ਸਿੰਘ ਕੌਸ਼ਿਸ਼ ਨੇ 1790 ਵਿੱਚ ਵਹੀਆਂ ਦੇ ਅਧਿਐਨ ਨੂੰ ਆਧਾਰ ਬਣਾ ਕੇ *ਗੁਰੂ ਕੀਆਂ ਸਾਖੀਆਂ* ਤਿਆਰ ਕੀਤੀਆਂ। ਗਿਆਨੀ ਗਰਜਾ ਸਿੰਘ ਨੇ ਇਹ ਖਰੜਾ ਪ੍ਰੋ. ਪਦਮ ਦੇ ਸਪੁਰਦ ਕਰਦਿਆਂ ਕਿਹਾ- ਜਿਵੇਂ ਚਾਹੋ ਸੋਧ ਸੰਵਾਰ ਕੇ ਸੰਗਤਾਂ ਸਾਹਵੇਂ ਰੱਖੋ। ਖ਼ਾਨਦਾਨ ਦੀਆਂ ਪਰੰਪਰਾਵਾਂ ਅਤੇ ਕੁਰਸੀਨਾਮੇ ਮੁਸਲਮਾਨਾਂ ਵਿੱਚ ਮਰਾਸੀ ਤਿਆਰ ਕਰਿਆ ਕਰਦੇ ਸਨ। ਪਦਮ ਜੀ ਲਿਖਦੇ ਹਨ ਅਰਬੀ ਸ਼ਬਦ 'ਮੀਰਾਸ' ਦਾ ਅਰਥ ਹੈ ਪੁਸ਼ਤੈਨੀ, ਖ਼ਾਨਦਾਨੀ। ਤੇ ਮੀਰਾਸੀ ਦਾ ਅਰਥ ਹੋਇਆ ਅਜਿਹੀਆਂ ਯਾਦਗਾਰਾਂ ਸੰਭਾਲਣ ਤੇ ਪੇਸ਼ ਕਰਨ ਵਾਲਾ। ਹਿੰਦੂਆਂ ਵਿੱਚ ਇਹੀ ਕੰਮ ਭੱਟ ਕਰਿਆ ਕਰਦੇ ਸਨ ਜੋ ਆਪਣੀਆਂ ਵਹੀਆਂ ਵਿੱਚ ਆਪਣੇ ਜਜਮਾਨਾਂ ਦੀਆਂ ਪੁਸ਼ਤਾਂ ਦਾ ਤੇ ਕਾਰਨਾਮਿਆਂ ਦਾ ਰਿਕਾਰਡ ਰੱਖਦੇ ਤੇ ਉਸਤਤਿ ਗਾਉਂਦੇ ਸਨ।

*ਬੋਲੈ ਸ਼ੇਖ਼ ਫ਼ਰੀਦ* ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਤੋਂ ਇਲਾਵਾ ਉਹ ਰਚਨਾਵਾਂ ਵੀ ਸ਼ਾਮਲ ਕੀਤੀਆਂ ਹਨ ਜਿਹੜੀਆਂ ਗੁਰਬਾਣੀ ਨਹੀਂ ਹਨ। ਅਜਿਹੇ 115 ਸਲੋਕ ਹਨ ਤੇ 40 ਸਾਖੀਆਂ। ਬਹੁਤ ਵਧੀਕ ਗਿਣਤੀ ਵਿੱਚ ਉਨ੍ਹਾਂ ਦੀ ਜਿਹੜੀ ਕਿਤਾਬ ਛਪੀ ਤੇ ਵਿਕੀ ਉਹ ਹੈ- ਚਾਰ ਸਾਹਿਬਜ਼ਾਦੇ। ਪਹਿਲੀ ਐਡੀਸ਼ਨ 1967 ਵਿੱਚ ਅਤੇ ਸੱਤਵੀਂ 1998 ਵਿੱਚ ਛਪੀ। ਇਸ ਵਿੱਚ ਭਾਈ ਦਾਨ ਸਿੰਘ ਕੰਡੂਰੀਏ ਦਾ ਲਿਖਿਆ ਕਿੱਸਾ ਕਥਾ *ਗੁਰੂ ਜੀ ਕੇ ਸੁਤਨ ਕੀ* ਸ਼ਾਮਲ ਕੀਤਾ ਹੈ। ਇਸ ਕਿੱਸਾਕਾਰ ਨੇ ਦਰਸਾਇਆ ਹੈ ਕਿ ਨਿੱਕੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੇ ਕੁੱਲ ਕੁਦਰਤ ਕਰੋਧਵਾਨ ਹੋਈ ਤੇ ਪੰਛੀ ਤੱਕ ਕੁਰਲਾਏ। ਇੱਕ ਬੰਦ ਹੈ:

*ਪੜਿਆ ਤੋਤਾ ਪੀਪਲ ਰਹੈ।*
*-ਗਈ ਤੁਰਕ ਜੜ, ਐਸੇ ਕਹੈ॥*
*ਤੋਤੇ ਕੋ ਗੁਲੇਲੇ ਮਾਰੈ।*
*-ਗਈ ਦੁਸ਼ਟ ਜੜ, ਯਹੀ ਪੁਕਾਰੈ।*



*ਗੁਰੂ ਨਾਨਕ ਜਿਨ ਸੁਣਿਆ ਪੇਖਿਆ*, ਕਿਤਾਬ 7 ਜ਼ੁਬਾਨਾਂ ਵਿੱਚ 132 ਵਿਦਵਾਨਾਂ ਦੇ ਗੁਰੂ ਨਾਨਕ ਸਾਹਿਬ ਸੰਬੰਧੀ ਵਿਚਾਰ ਅੰਕਿਤ ਹਨ। ਪੰਜਾਬੀ, ਹਿੰਦੀ, ਸੰਸਕ੍ਰਿਤ, ਉਰਦੂ, ਫਾਰਸੀ, ਤੁਰਕੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ ਰਚੇ ਸਾਹਿਤ ਵਿੱਚੋਂ ਇਹ ਚੋਣ ਕੀਤੀ ਗਈ ਹੈ। ਅਖ਼ੀਰ ਵਿੱਚ 10 ਕਵੀਆਂ ਦਾ ਕਵੀ-ਦਰਬਾਰ ਅੰਤਿਕਾ ਦੇ ਰੂਪ ਵਿੱਚ ਸ਼ਾਮਲ ਹੈ।

*ਪ੍ਰਾਚੀਨ ਸੌ ਸਾਖੀ* ਪਹਿਲੀ ਵਾਰ 1985 ਵਿੱਚ ਤੇ ਪੰਜਵੀਂ ਵਾਰ 2001 ਵਿੱਚ ਛਪੀ। ਕਿਤਾਬ ਦਾ ਸਮਰਪਣ ਹੈ- ਸਵਰਾਜ ਦੇ ਮੁਦਈ ਸੰਗਰਾਮੀਏ ਸਰਦਾਰਾਂ ਦੇ ਨਾਮ ਜਿਨ੍ਹਾਂ ਦੇ ਨੈਣਾਂ ਵਿੱਚ ਸਿੱਖ ਰਾਜ ਦੇ ਸੁਪਨੇ ਲਟਕਦੇ ਰਹੇ। *ਗੁਰੂਘਰ* ਨਾਮ ਦੇ ਟਾਈਟਲ ਵਾਲੀ ਕਿਤਾਬ ਸਮਰਪਣ ਹੈ- ਸਿੱਖੀ ਗਿਆਨ ਗਗਨ ਦੇ ਸੱਤ ਸਿਤਾਰਿਆਂ ਭਾਈ ਕਾਨ੍ਹ ਸਿੰਘ, ਪ੍ਰੋ. ਪੂਰਨ ਸਿੰਘ, ਭਾਈ ਜੋਧ ਸਿੰਘ, ਪ੍ਰਿੰ. ਤੇਜਾ ਸਿੰਘ, ਭਾਈ ਧਰਮਾਨੰਤ ਸਿੰਘ, ਸਰਦੂਲ ਸਿੰਘ ਕਵੀਸ਼ਰ ਤੇ ਸ੍ਰ. ਕਪੂਰ ਸਿੰਘ ਨੂੰ।

*ਗੁਰੂ ਅਰਜਨ ਵਿਟਹੁ ਕੁਰਬਾਣੀ* ਦੇ ਆਰੰਭ ਵਿੱਚ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਹਸਤਾਖ਼ਰਾਂ ਦੀ ਫੋਟੋ-ਪਲੇਟ ਛਾਪੀ ਹੈ ਤੇ ਇਸ ਇਤਿਹਾਸਕ ਦਸਤਾਵੇਜ਼ ਦਾ ਸਰੋਤ ਲਿਖਿਆ ਹੈ- ਇਹ ਇਤਿਹਾਸਕ ਗੁਟਕਾ ਰਿਆਸਤ ਰੋਪੜ ਦੇ ਸ਼ਾਹੀ ਗ੍ਰੰਥੀ ਖ਼ਾਨਦਾਨ ਪਾਸ ਸੁਰੱਖਿਅਤ ਪਿਆ ਹੈ। ਪਦਮ ਜੀ ਨੇ ਇਹ ਗੁਟਕਾ ਪ੍ਰਾਪਤ ਕਰਨ ਲਈ, ਇਸ ਪਰਿਵਾਰ ਨੂੰ ਇੱਕ ਲੱਖ ਰੁਪਏ ਦੇਣ ਦੀ ਪੇਸ਼ਕਸ਼ ਕੀਤੀ ਸੀ ਜੋ ਠੁਕਰਾ ਦਿੱਤੀ ਗਈ।

ਮਹਾਰਾਜਾ ਰਣਜੀਤ ਸਿੰਘ ਦਾ ਜੀਵਨ ਬਿਰਤਾਂਤ ਸੀਹਰਫ਼ੀਆਂ ਦੇ ਸੰਪਾਦਨ ਰਾਹੀਂ ਦਿੱਤਾ ਹੈ। ਇਸ ਵਿੱਚ ਹਾਕਮ ਸਿੰਘ ਦਰਵੇਸ ਦੁਆਰਾ ਰਚਿਤ 'ਸੀਹਰਫੀ ਗੁਰੂ ਖਾਲਸੇ ਸ਼ਾਹ ਕੀ ਜ਼ਫ਼ਰਜੰਗ ਰਚਿਤ', 'ਸੀਹਰਫੀ ਸਰਕਾਰ ਕੀ', ਸਾਵਣਯਾਰ ਕ੍ਰਿਤ 'ਸੀਹਰਫੀ ਸਾਵਣਯਾਰ' ਸ਼ਾਮਲ ਹਨ। ਇਸ ਤੋਂ ਇਲਾਵਾ ਹਿੰਦੀ ਕਵੀਆਂ ਦੀਆਂ ਰਚਨਾਵਾਂ ਮਹਾਰਾਜੇ ਬਾਰੇ ਦਰਜ ਕੀਤੀਆਂ ਹਨ। ਇਨ੍ਹਾਂ ਕਵੀਆਂ ਵਿੱਚ ਹਨ ਗਣੇਸ਼ ਦਾਸ, ਗਵਾਲ ਕਵੀ, ਅਗਿਆਤ ਕਵੀ, ਸ਼ਿਵ ਦਿਆਲ, ਮੇਘ ਸਿੰਘ, ਬੁੱਧ ਸਿੰਘ, ਸੰਤ ਨਿਹਾਲ ਸਿੰਘ, ਸਾਹਿਬ ਸਿੰਘ ਮ੍ਰਿਗਿੰਦ, ਕਾਨ੍ਹ ਸਿੰਘ ਬੰਗਾ, ਨਛੱਤਰ ਸਿੰਘ, ਜੋਧ ਸਿੰਘ ਅਤੇ ਗਿਆਨੀ ਗਿਆਨ ਸਿੰਘ।

ਦਸਮ ਪਾਤਸ਼ਾਹ ਉੱਪਰ ਰਚਿਤ ਵਾਰਕਾਵਿ ਨੂੰ ਇਕੱਤਰ ਕੀਤਾ ਗਿਆ ਹੈ- ਵਾਰਾਂ ਗੁਰੂ ਗੋਬਿੰਦ ਸਿੰਘ ਜੀ ਕੀਆਂ ਵਿੱਚ। ਇਸ ਕਿਤਾਬ ਵਿੱਚ ਫਤਿਹਜੰਗ ਰਚਿਤ ਵਾਰ ਹੈ, ਭਾ. ਗੁਰਦਾਸ ਸਿੰਘ ਕ੍ਰਿਤ 'ਵਾਰ ਰਾਮਕਲੀ ਪਾ. ਦਸਵੀਂ ਕੀ', ਨੈਣਾ ਸਿੰਘ ਦਿੱਲੀ ਦੀ 'ਸਾਖੀ ਵੈਸਾਖੀ ਕੀ', ਅਣੀਰਾਇ ਦੀ, 'ਜੁੱਧ ਗੁਰੂ ਗੋਬਿੰਦ ਸਿੰਘ ਜੀ ਕਾ', ਮੀਰ

ਮੁਸ਼ਕੀ ਅਤੇ ਛਬੀਲੇ ਦੀਆਂ 'ਪਉੜੀਆਂ ਗੁਰੂ ਗੋਬਿੰਦ ਸਿੰਘ ਕੀਆਂ' ਤੇ ਬੀਰ ਸਿੰਘ ਬਲ ਦੀ ਰਚਨਾ 'ਜੰਗਨਾਮਾ ਗੁਰੂ ਗੋਬਿੰਦ ਸਿੰਘ' ਆਦਿਕ ਮਹੱਤਵਪੂਰਨ ਰਚਨਾਵਾਂ ਦਾ ਪਾਠ ਮਿਲਦਾ ਹੈ।

ਕੇਵਲ ਗੁਰਮਤਿ ਸਾਹਿਤ ਨਹੀਂ, ਪੰਜਾਬੀ ਸਾਹਿਤ ਉੱਪਰ ਉਹਨਾਂ ਬੜੀ ਮਿਹਨਤ ਕੀਤੀ। ਗੁਰਮੁਖੀ ਲਿਪੀ ਦਾ ਇਤਿਹਾਸ ਅਤੇ ਪੰਜਾਬੀ ਬੋਲੀ ਦਾ ਇਤਿਹਾਸ, ਕਿਤਾਬਾਂ ਪਹਿਲੀ ਵਾਰ 1953 ਵਿੱਚ ਤੇ ਆਖ਼ਰੀ ਵਾਰ 2000 ਤੱਕ ਦਰਜਨਾਂ ਐਡੀਸ਼ਨਾਂ ਛਪੀਆਂ ਤੇ ਵਿਕੀਆਂ। ਇਨ੍ਹਾਂ ਕਿਤਾਬਾਂ ਦੇ ਹਰਮਨ ਪਿਆਰੀਆਂ ਹੋਣ ਦਾ ਕਾਰਨ ਇਹ ਹੈ ਕਿ ਬਹੁਤ ਗੂੜ੍ਹ ਵਿਸ਼ਾ ਸਰਲ ਬੋਲੀ ਵਿੱਚ ਸਮਝਾਇਆ ਗਿਆ ਹੈ। ਸੋਲਾਂ ਕਹਾਣੀਆਂ ਦੇ ਅਨੁਵਾਦ ਦਾ ਇੱਕ ਸੰਗ੍ਰਹਿ ਹੈ 'ਮਦਾਰੀ' ਜਿਸ ਵਿੱਚ ਫਰਾਂਸੀਸੀ, ਮਰਾਠੀ, ਤਮਿਲ, ਚੀਨੀ, ਅਫ਼ਰੀਕਨ, ਰੂਸੀ, ਸਪੇਨੀ, ਬੰਗਾਲੀ, ਸਰਬੀਅਨ ਤੇ ਉਰਦੂ ਵਿੱਚੋਂ ਬਿਹਤਰੀਨ ਕਹਾਣੀਆਂ ਲੈ ਕੇ ਤਰਜਮੇ ਕੀਤੇ ਹਨ। ਕਲਮ ਦੇ ਧਨੀ, ਕਿਤਾਬ ਵਿੱਚ 60 ਪੰਜਾਬੀ ਸਾਹਿਤਕਾਰਾਂ ਦੇ ਜੀਵਨ ਬਿਰਤਾਂਤ ਸਾਨੂੰ ਇੱਕ ਥਾਂ ਮਿਲ ਜਾਂਦੇ ਹਨ। ਟੈਗੋਰ ਦੀਆਂ ਤਿੰਨ ਬੰਗਲਾ ਕਿਤਾਬਾਂ ਦੇ ਅਨੁਵਾਦ ਛਾਪੇ ਜਿਨ੍ਹਾਂ ਵਿੱਚ ਗੀਤਾਂਜਲੀ, ਮਾਲੀ ਅਤੇ ਪੰਛੀ ਸ਼ਾਮਲ ਹਨ। ਇਸ ਤੋਂ ਇਲਾਵਾ ਕਿੱਸਾ ਕਾਵਿ ਸੰਭਾਲਿਆ ਹੈ ਜਿਸ ਵਿੱਚ 'ਪੰਜਾਬੀ ਜੰਙਾਂ' ਹਨ, 'ਪੰਜਾਬੀ ਝਗੜੇ' ਅਤੇ ਪੰਜਾਬੀ ਸੂਫ਼ੀ ਕਾਵਿਧਾਰਾ, ਬਾਬਾ ਵਜੀਦ, ਸੋਹਣੀ ਹਾਸ਼ਮ, ਹਾਸ਼ਮ ਰਚਨਾਵਲੀ, ਦੋਹੜੇ ਸੁਲਤਾਨ ਬਾਹੂ, ਸਾਧੂ ਈਸਰ ਦਾਸ, ਪੰਜਾਬੀ ਬਾਰਾਮਾਹੇ ਹਨ।

ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਉਹ ਸ਼ਾਇਰ ਸਨ। ਉਨ੍ਹਾਂ ਦੀਆਂ ਅਣਪ੍ਰਕਾਸ਼ਿਤ ਕਵਿਤਾਵਾਂ ਦੀਆਂ 6 ਡਾਇਰੀਆਂ ਪਰਿਵਾਰ ਪਾਸ ਪਈਆਂ ਹਨ। ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਇੱਕ ਲੰਮੀ ਕਵਿਤਾ ਦੇ ਦੋ ਬੰਦ ਇਹ ਹਨ:

*ਕਹਿੰਦੇ ਈਸਾ ਭੇਡਾਂ ਚਾਰੀਆਂ, ਗਊਆਂ ਕ੍ਰਿਸ਼ਨ ਮੁਰਾਰੇ।*
*ਜੁੱਗ ਦੀ ਮੰਗ ਮੁਤਾਬਕ ਮਾਹੀ ਸ਼ੇਰ ਬਘੇਲੇ ਪਾਲੇ।*

ਇੱਕ ਪੂਰੀ ਕਿਤਾਬ ਹਿੰਦੀ ਕਵਿਤਾਵਾਂ ਦੀ ਬਣ ਜਾਂਦੀ ਹੈ। ਪਰਿਵਾਰ ਨੂੰ ਚਾਹੀਦਾ ਹੈ ਕਿ ਜਦੋਂ ਇਹ ਕਵਿਤਾਵਾਂ ਕਦੀ ਛਪਵਾਉਣ ਦਾ ਮਨ ਬਣੇ ਤਦ ਬਹੁਤ ਇਹਤਿਆਤ ਨਾਲ ਚੋਣ ਕਰਨੀ ਹੈ ਕਿਉਂਕਿ ਕਿਸੇ ਸ਼ਾਇਰ ਦੀ ਉਹ ਰਚਨਾ ਜਿਹੜੀ ਉਸਨੇ ਖ਼ੁਦ ਆਪਣੇ ਜੀਵਨ ਦੌਰਾਨ ਛਪਵਾਈ ਨਹੀਂ, ਛਪਵਾਉਣੀ ਚਾਹੀਦੀ ਵੀ ਹੈ ਕਿ ਨਹੀਂ, ਇਹ ਬੜਾ ਜਟਿਲ ਪ੍ਰਸ਼ਨ ਹੈ।

ਸ੍ਰੀ ਦਸਮ ਗ੍ਰੰਥ ਉੱਪਰ ਕੀਤਾ ਗਿਆ ਉਨ੍ਹਾਂ ਦਾ ਕੰਮ ਮੈਨੂੰ ਉਨ੍ਹਾਂ ਦਾ ਸ਼ਾਹਕਾਰ ਪ੍ਰਤੀਤ ਹੋਇਆ। 'ਦਸਮਗ੍ਰੰਥ ਦਰਸ਼ਨ' ਪੜ੍ਹਕੇ ਪਤਾ ਲੱਗਦਾ ਹੈ ਕਿ ਪੁਰਾਤਨ ਬੀੜਾਂ ਕਿੱਥੇ ਕਿੱਥੇ ਅਤੇ ਕਿਵੇਂ ਕਿਵੇਂ ਵਾਚੀਆਂ ਤੇ ਹਵਾਲੇ ਦਿੱਤੇ। ਸਾਰੇ ਪਾਠ-ਅੰਤਰ ਦਰਜ ਕੀਤੇ ਹਨ। ਭਾਈ ਮਨੀ ਸਿੰਘ ਵੱਲੋਂ ਮਾਤਾ ਸੁੰਦਰੀ ਜੀ ਵੱਲ ਲਿਖਿਆ ਗਿਆ ਇਤਿਹਾਸਕ ਖ਼ਤ ਕਿਤਾਬ ਦੇ ਆਰੰਭ ਵਿੱਚ ਛਾਪਿਆ ਗਿਆ ਹੈ। ਉਨ੍ਹਾਂ ਦਾ ਮੱਤ ਇਹ ਰਿਹਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਤਾਂ ਤੁਹਾਨੂੰ ਸਾਰੀ ਦੁਨੀਆ ਦੀ ਰੂਹਾਨੀਅਤ ਦੇ ਦਰਸ਼ਨ ਹੋਣਗੇ, ਪਰ ਦਸਮਗ੍ਰੰਥ ਉਹ ਮਹਾਨ ਰਚਨਾ ਹੈ ਜਿਸ ਵਿੱਚ ਹਿੰਦੂ ਪੁਰਾਣ ਕਥਾਵਾਂ ਦੀ ਵਿਆਖਿਆ ਸਿੱਖ ਦ੍ਰਿਸ਼ਟੀਕੋਣ ਤੋਂ ਕੀਤੀ ਗਈ ਹੈ। ਦਸਮ ਗ੍ਰੰਥ ਵਿੱਚ ਦਰਜ ਅਵਤਾਰ ਕਥਾਵਾਂ ਇਕਦਮ ਨਵੀਨ ਸ਼ੈਲੀ ਤੇ ਨਵੀਨ ਦ੍ਰਿਸ਼ਟੀਕੋਣ ਤੋਂ ਕੀਤੀਆਂ ਗਈਆਂ ਰਚਨਾਵਾਂ ਹਨ। ਇਸ ਗ੍ਰੰਥ ਦੀ ਟੀਕਾਕਾਰੀ ਬਹੁਤ ਸਾਰੇ ਵਿਦਵਾਨਾਂ ਨੇ ਕੀਤੀ ਹੈ ਪਰੰਤੂ ਮੂਲ ਸਰੋਤਾਂ ਤੱਕ ਅੱਪੜਨਾ, ਹੱਥ ਲਿਖਤਾਂ ਪ੍ਰਾਪਤ ਕਰਨੀਆਂ ਤੇ ਫਿਰ ਤੁਲਨਾਤਮਕ ਅਧਿਐਨ ਕਰਕੇ ਕੋਈ ਨਿਰਣਾ ਦੇਣਾ, ਇਹ ਬੜਾ ਦੁਰਗਮ ਕਾਰਜ ਹੈ। ਉਹ ਹੱਸ ਕੇ ਕਿਹਾ ਕਰਦੇ ਸਨ, "ਸ੍ਰੀ ਦਸਮ ਗ੍ਰੰਥ ਜੀ ਨੂੰ ਸਮਝਣਾ ਤਾਂ ਦਰਕਿਨਾਰ, ਬੁਜ਼ਦਿਲ ਬੰਦਾ ਤਾਂ ਇਸ ਦਾ ਪਾਠ ਨਹੀਂ ਕਰ ਸਕਦਾ, ਇਹੀ ਕਾਰਨ ਹੈ ਕਿ ਇਸਦੀ ਸਾਂਭ ਸੰਭਾਲ ਦਾ ਇਤਿਹਾਸਕ ਕਾਰਜ ਨਿਹੰਗ ਫੌਜਾਂ ਨੇ ਕੀਤਾ ਹੈ ਤੇ ਕਰ ਰਹੀਆਂ ਹਨ।" ਇਸ ਗ੍ਰੰਥ ਬਾਰੇ ਜਦੋਂ ਵੀ ਜ਼ਿਕਰ ਹੁੰਦਾ, ਉਨ੍ਹਾਂ ਨਾਲ ਘੰਟਿਆਂ ਬੱਧੀ ਵਿਚਾਰ ਵਟਾਂਦਰਾ ਹੁੰਦਾ ਰਹਿੰਦਾ।

1982 ਵਿੱਚ ਪਾਉਂਟਾ ਸਾਹਿਬ ਵਿਖੇ ਗੁਰਮਤਿ ਟਰੇਨਿੰਗ ਕੈਂਪ ਲੱਗਿਆ। ਅਸੀਂ ਦੋਵਾਂ ਨੇ ਭਾਸ਼ਣ ਦਿੱਤੇ। ਬਾਅਦ ਵਿੱਚ ਪ੍ਰਸ਼ਨ-ਕਾਲ ਦੌਰਾਨ ਇੱਕ ਨੌਜੁਆਨ ਨੇ ਪੁੱਛਿਆ, "ਜੀ ਸਿੱਖੀ ਵਿੱਚ ਸ਼ਰਾਬ ਵਰਜਿਤ ਹੈ ?" ਪਦਮ ਸਾਹਿਬ ਬੋਲੇ, "ਜੇ ਮੈਂ ਪੂਰਾ ਇੱਕ ਘੰਟਾ ਸ਼ਰਾਬ ਪੀਣ ਵਿਰੁੱਧ ਹਵਾਲੇ ਦੇ ਦੇ ਗੱਲ ਸਮਝਾ ਦਿਆਂ ਤਦ ਵੀ ਤੁਸੀਂ ਸ਼ਾਮ ਨੂੰ ਜਮਨਾ ਕਿਨਾਰੇ ਬੋਤਲ ਖੋਲ੍ਹਣੋਂ ਨਹੀਂ ਹਟੋਗੇ, ਨਾਲੇ ਆਖੋਗੇ ਇਹ ਪ੍ਰੋਫ਼ੈਸਰ ਬੜੀਆਂ ਲੰਮੀਆਂ ਲੰਮੀਆਂ ਛੱਡਦਾ ਹੈ। ਪਹਿਲੋਂ ਹੀ ਪਤਾ ਹੈ ਤੁਸੀਂ ਅਮਲ ਨਹੀਂ ਕਰਨਾ ਫਿਰ ਚੰਗਾ ਇਹੋ ਹੈ ਕਿ ਨਾ ਮੈਂ ਖ਼ੁਦ ਥੱਕਾਂ ਨਾ ਤੁਹਾਨੂੰ ਥਕਾਵਾਂ।

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ।

❑

## ਭੂਸ਼ਣ ਧਿਆਨਪੁਰੀ

(6-3-1944 : 4-7-2009)

ਰੋਪੜ ਸ਼ਹਿਰ ਵਿੱਚ ਉਸਦਾ ਘਰ ਸੀ, ਉੱਥੇ ਹੀ ਸਰਕਾਰੀ ਕਾਲਜ ਵਿੱਚ ਅਧਿਆਪਕ। ਕੰਟਰੋਲਰ ਦਾ ਫੋਨ ਮੇਰੇ ਕੋਲ ਆਉਂਦਾ- ਪ੍ਰੀਖਿਆ ਕੇਂਦਰ ਦੀ ਚੈਕਿੰਗ ਵਾਸਤੇ ਜਾਣਾ ਪਵੇਗਾ ਪੰਨੂ ਸਾਹਿਬ। ਕਿਧਰ ਭੇਜੀਏ ? ਮੈਂ ਆਖ ਦਿੰਦਾ ਜੀ ਆਨੰਦਪੁਰ ਸਾਹਿਬ ਮੱਥਾ ਟੇਕ ਆਉਂਗਾ ਨਾਲੇ ਭੂਸ਼ਣ ਨੂੰ ਮਿਲ ਆਉਂਗਾ, ਇਸ ਤਰ੍ਹਾਂ ਡਿਊਟੀ ਵੀ ਹੋ ਜਾਊ। ਭੂਸ਼ਣ ਨੂੰ ਮੈਂ ਫਲਾਇੰਗ ਸਕੂਐਡ ਦੇ ਮੈਂਬਰ ਵਜੋਂ ਟੀਮ ਵਿੱਚ ਪਾ ਲੈਂਦਾ। ਦੋ ਤਿੰਨ ਕਾਲਜ ਚੈੱਕ ਕਰ ਲੈਂਦੇ। ਉਹਦੀਆਂ ਗੱਲਾਂ ਸੁਣਦਾ ਸੁਣਦਾ ਅਕਸਰ ਮੈਂ ਸੋਚਦਾ- ਮੇਰੇ ਕੋਲੋਂ ਇਸ ਤਰ੍ਹਾਂ ਦੀ ਗੱਲ ਕਿਉ ਨਹੀਂ ਹੁੰਦੀ ? ਉਹ ਨਹੀਂ ਰਿਹਾ ਚਲੋ ਫੇਰ ਕੀ ਹੋਇਆ ਉਸਦੀ ਮਹਿਕ ਭਰੀ ਤਾਜਗੀ ਮੇਰੇ ਆਲੇ ਦੁਆਲੇ ਮੰਡਰਾ ਰਹੀ ਹੈ। ਗੱਲ ਕਰਨ ਦੀ ਨਹੀਂ ਕੇਵਲ, ਉਸਨੂੰ ਗੱਲ ਸੁਣਨ ਦੀ ਵੀ ਜਾਚ ਸੀ, ਮੈਂ ਉਸਨੂੰ ਜਨਮ ਸਾਖੀਆਂ ਸਣਾਉਂਦਾ। ਇੱਕ ਵਾਕ ਆਇਆ- ਭੈਣ ਦਾ ਸੁਨੇਹਾ ਮਿਲਿਆ ਤਾ ਮਿਲਣ ਵਾਸਤੇ ਬਾਬਾ ਜੀ ਮੋਦੀਖਾਨੇ ਤੋਂ ਘਰ ਵੱਲ ਤੁਰ ਪਏ। ਰਸਤੇ ਵਿੱਚ ਹੱਟੀ ਆਈ ਤਾ ਖਿਆਲ ਆਇਆ- ਭੈਣ ਘਰ ਚੱਲਿਆ ਹਾਂ, ਖਾਲੀ ਨਹੀਂ ਜਾਣਾ ਚਾਹੀਦਾ। ਝੋਲੀ ਵਿੱਚ ਪਤਾਸੇ ਪਵਾਏ। ਚੱਲ ਪਏ।

ਮੈਂ ਪੁੱਛਿਆ- ਭੂਸ਼ਨ ਸਾਹਿਬ ਅਸੀ ਮਲਵਈ, ਕਮੀਜ ਦੇ ਅਗਲੇ ਲਮਕਦੇ ਹਿੱਸੇ ਵਿੱਚ ਚੀਜ ਪਵਾਉਣ ਨੂੰ ਝੋਲੀ ਆਖਦੇ ਹਾਂ। ਕੀ ਮਹਾਰਾਜ ਕਮੀਜ ਦੀ ਝੋਲੀ ਵਿੱਚ ਪਤਾਸੇ ਪੁਆ ਕੇ ਗਏ ਸਨ ?

ਭੂਸ਼ਣ ਨੇ ਕਿਹਾ- ਨਹੀਂ, ਮੋਢੇ ਉਪਰਲੇ ਪਰਨੇ ਵਿਚ ਚੀਜ ਵਸਤ ਪਵਾਈ ਜਾਏ ਉਹ ਵੀ ਝੋਲੀ ਹੁੰਦੀ ਹੈ। ਭੱਠੀ ਤੇ ਦਾਣੇ ਭੁਨਾਉਣ ਵਾਸਤੇ ਇਹੋ ਪਰਨੇ ਦੀ ਝੋਲੀ ਲਜਾਈਦੀ ਹੈ। ਮਾਂ ਸੰਤਾਨ ਦੀ ਸਲਾਮਤੀ ਵਾਸਤੇ ਰੱਬ ਅੱਗੇ ਚੁੰਨੀ ਦਾ ਪੱਲਾ ਅਡਦੀ ਹੈ ਉਹ ਉਸਦੀ ਝੋਲੀ ਹੈ।

ਇੱਕ ਦਿਨ ਦੂਜੀ ਸਾਖੀ ਸੁਣਾਈ। ਪਹਿਲੀ ਉਦਾਸੀ ਬਾਅਦ ਜਦੋਂ ਵਾਪਸ ਸੁਲਤਾਨਪੁਰ ਪਰਤੇ ਤਾਂ ਬੇਬੇ ਨਾਨਕੀ ਨੇ ਭਾਈ ਮਰਦਾਨਾ ਜੀ ਨੂੰ ਕਿਹਾ ਆਪਣਾ ਬਾਬਾ ਤਾਂ ਅਤੀਤ ਪੁਰਖ ਹੋਇਆ। ਭਾਈ ਤੂੰ ਮੇਰੇ ਵਰਗਾ ਈ ਐਂ। ਬਾਬੇ ਨੂੰ ਪੀਣ ਦਾ, ਨਾ ਖਾਣ ਦਾ, ਨਾ ਪਹਿਨਣ ਦਾ ਸ਼ੌਕ। ਤੂੰ ਦੱਸ। ਏਡੀ ਮੁੱਦਤ ਬਾਹਰ ਬਿਤਾਈ, ਖਾਣਾ ਕੀ ਐ, ਪੀਣਾ ਕੀ ਐ, ਪਹਿਨਣਾ ਕੀ ਐ, ਮੈਨੂੰ ਦੱਸ, ਮੈਂ ਤੇਰੇ ਦਿਲ ਦੀ ਇੱਛਾ ਪੂਰੀ ਕਰਾਂਗੀ !



ਭਾਈ ਮਰਦਾਨੇ ਨੇ ਕਿਹਾ ਜੇ ਮਿਹਰਬਾਨ ਹੋਈ ਹੈਂ ਭੈਣ ਤਾਂ ਨਵੀਂ ਰਬਾਬ ਖਰੀਦ ਕੇ ਦੇਹ, ਇਹ ਪੁਰਾਣੀ ਹੋ ਗਈ ਐ, ਮਹਾਰਾਜ ਦੀ ਆਵਾਜ ਦਾ ਸਾਥ ਨੀ ਦਿੰਦੀ ਠੀਕ ਤਰ੍ਹਾਂ।

ਸੁਣ ਕੇ ਭੂਸ਼ਣ ਮੁਸਕਰਾਇਆ, ਕਹਿਣ ਲੱਗਾ- ਪਤੈ ਭਾਈ ਮਰਦਾਨਾ ਜੀ ਦੇ ਇਸ ਵਾਕ ਦਾ ਅਰਥ ? ਮਹਾਂਪੁਰਖ ਗੱਲ ਸਿੱਧੀ ਨਹੀਂ ਕਰਿਆ ਕਰਦੇ ਵੱਡਿਆਂ ਨਾਲ। ਇਸ਼ਾਰਿਆਂ ਨਾਲ ਸਮਝਾ ਦਿੰਦੇ ਹਨ। ਭਾਈ ਮਰਦਾਨਾ ਜੀ ਨੇ ਖਾਣ, ਪੀਣ, ਪਹਿਨਣ ਦੀ ਥਾਂ ਰਬਾਬ ਦੀ ਮੰਗ ਕੀਤੀ। ਬੀਬੀ ਸਮਝ ਗਈ ਭਾਈ ਮਰਦਾਨਾ ਜੀ ਬਾਬਾ ਜੀ ਵਰਗੇ ਹੋ ਗਏ ਹਨ। ਸਮਝ ਗਈ ਕਿ ਫੇਰ ਇਹ ਜਾਣਗੇ, ਘਰ ਨਹੀਂ ਰਹਿਣਗੇ। ਇਸੇ ਤਰ੍ਹਾਂ ਦੀਆ ਗੱਲਾਂ ਕਰਿਆ ਕਰਦੇ ਹਨ ਸੰਸਾਰ ਦੇ ਮਾਲਕ।

ਮੇਰੇ ਘਰ ਆ ਗਏ, ਦੇਰ ਰਾਤ ਤੱਕ ਗੱਲਾਂ ਹੁੰਦੀਆਂ ਰਹੀਆਂ। ਮੇਰੀ ਬੀਵੀ ਸੌਂ ਕੇ ਜਾਗ ਪਈ। ਕਹਿੰਦੀ- ਸੋਇਆ ਨਹੀ ਜਾਂਦਾ ਤੁਹਾਡੇ ਤੋਂ ਹੁਣ ? ਭੂਸ਼ਣ ਨੇ ਕਿਹਾ- ਹਲਵਾਈ ਦੇ ਨੌਕਰ ਆਪਸ ਵਿੱਚ ਲੜ ਪਏ। ਇੱਕ ਨੇ ਦੂਜੇ ਉੱਪਰ ਜਲੇਬੀਆਂ ਚਲਾਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਦੂਜੇ ਨੇ ਲੱਡੂ ਮਾਰਨੇ ਸ਼ੁਰੂ ਕਰ ਦਿੱਤੇ। ਹਲਵਾਈ ਨੇ ਮਸਾਂ ਹਟਾਏ। ਲੜਾਈ ਨੌਕਰਾਂ ਦੀ, ਤਬਾਹੀ ਮਾਲਕਾਂ ਦੀ। ਠੀਕ ਐ ਭਾਈ ! ਆਪਾਂ ਲੱਡੂ ਜਲੇਬੀਆਂ ਮਾਰਨੋ ਹਟ ਕੇ ਸੌਂ ਜਾਈਏ ਹੁਣ।

ਇੱਕ ਵੇਰ ਭੂਸ਼ਨ ਨੇ ਦੱਸਿਆ- ਮੈਂ ਕਾਲਜ ਦੀ ਡਿਊਟੀ ਕਰਕੇ ਘਰ ਵੱਲ ਆ ਰਿਹਾ ਸਾਂ ਤਾਂ ਤਿੰਨ ਸਿੱਖ ਜੁਆਨ ਪਿੱਛੇ ਪਿੱਛੇ ਤੁਰੇ ਆਉਂਦੇ ਦੇਖੇ। ਦੋ ਤਿੰਨ ਵਾਰ ਗਰਦਣ ਘੁਮਾਈ.... ਆ ਰਹੇ ਸਨ ! ਅੰਦਰ ਲੰਘਿਆ, ਘਰ ਅੰਦਰ ਆ ਗਏ, ਇੱਕ ਨੇ ਕਿਹਾ- ਕੁਝ ਦਿਨ ਰਹਾਂਗੇ ਪ੍ਰੋਫੈਸਰ ਸਾਬ। ਚਿੰਤਾ ਨਾ ਕਰਿਉ ! ਬਸ ਰਹਿਣਾ ਹੈ, ਜੋ ਸਾਦੀ ਦਾਲ ਰੋਟੀ ਤੁਸੀ ਖਾਂਦੇ ਹੋ, ਉਹੀ ਅਸੀ ਖਾਂ ਲਿਆ ਕਰਾਂਗੇ। ਸਾਰਾ ਘਰ ਤਣਾਉ ਵਿੱਚ ਘਿਰ ਗਿਆ। ਲੰਗਰ ਪਾਣੀ ਛਕਾਇਆ। ਆਖਰ ਘਰ ਵਿੱਚ ਮੈਂ ਵੱਡਾ ਸਾਂ, ਸੋ ਚੁੱਪ ਦੀ ਖੜੋਤ ਤੋੜਨੀ ਸੀ, ਰਸਤਾ ਕੱਢਣਾ ਸੀ ਕੋਈ। ਛੱਡਣ ਭਾਵੇਂ ਮਾਰਣ ਇਹਨਾਂ ਦੀ ਮਰਜੀ, ਫੇਰ ਵੀ ਗੱਲ ਬਾਤ ਤਾਂ ਤੋਰੀਏ।

ਉਨ੍ਹਾਂ ਕੋਲ ਜਾ ਕੇ ਬੈਠ ਗਿਆ, ਪੁੱਛਿਆ, ਸਾਡੇ ਘਰ ਚਰਨ ਪਾਏ, ਸੇਵਾ ਮਿਲੀ, ਇਹ ਠੀਕ ਪਰ ਬਾਬਿਉ ਮੇਰਾ ਘਰ ਹੀ ਤੁਸੀ ਕਿਉਂ ਚੁਣਿਆ, ਕੁਝ ਪਤਾ ਲੱਗੇ ? ਇੱਕ ਨੇ ਕਿਹਾ ਜੀ ਮੈਂ ਬੀ. ਏ. ਵਿੱਚ ਤੁਹਾਡੇ ਕੋਲੋਂ ਪੜ੍ਹਿਆ ਹਾਂ ਸਰ। ਮੇਰਾ ਨਾਮ ਇਹ ਹੈ। ਸਾਨੂੰ ਹੋਰ ਕਿਸੇ ਤੇ ਇਤਬਾਰ ਨਹੀਂ ਸੀ, ਸੋ ਤੁਹਾਡੇ ਕੋਲ ਆ ਗਏ। ਘਰ ਵਿੱਚ ਸਹਿਜ ਵਰਤ ਗਿਆ। ਮੇਰੇ ਵਿਦਿਆਰਥੀ ਆਏ ਨੇ ਠੀਕ ਐ ਸਭ। ਗੱਲਾਂ ਕਰਦਿਆਂ ਅਗਲੇ ਦਿਨ ਮੈਂ ਪੁੱਛਿਆ- ਖਾਲਿਸਤਾਨ ਤਾਂ ਬਣਨਾ ਈ ਬਣਨਾ ਹੁਣ। ਇੱਕ ਗੱਲ ਦੱਸੋ- ਸਾਰੇ ਹਿੰਦੂਆਂ ਨੂੰ ਮਾਰ ਦਿਉਗੇ ਕਿ ਭੱਜ ਜਾਣ ਦੀ ਵੀ ਆਗਿਆ ਮਿਲੇਗੀ ਕਿਸੇ ਨੂੰ ? ਉੱਤਰ ਮਿਲਿਆ- ਨਾ ਮਾਰਾਂਗੇ ਨਾ ਭੱਜ ਕੇ ਜਾਣ ਦਿਆਂਗੇ। ਖਾਲਿਸਤਾਨ ਵਿੱਚ ਹਿੰਦੂ ਨਾ ਰਹੇ ਤਾਂ ਰਾਜ ਕੀਹਦੇ ਤੇ ਕਰਾਂਗੇ ਅਸੀਂ ?

ਕਵਿਤਾ ਦੀ ਇੱਕ ਟੁਕੜੀ ਯਾਦ ਹੈ। ਮੇਰੇ ਕੋਲ ਕਿਤਾਬ ਪਈ ਹੈ ਉਸਦੀ। ਕਿਤਾਬ ਛੂਹਣ ਨੂੰ ਹਾਲੇ ਦਿਲ ਨਹੀਂ ਕਰਦਾ। ਕੁਝ ਦਿਨ ਲੱਗਣਗੇ ਫਿਰ ਕਿਤਾਬ ਚੁੱਕਾਂਗਾ।

*ਚੋਰੀ ਕਰਦਿਆਂ ਆ ਗਿਆ ਚੋਰ ਕਾਬੂ,*
*ਕੰਮ ਰੋਜ ਦਾ ਸੀ ਆਖਰ ਫਸਣਾ ਸੀ।*
*ਫੜ ਕੇ ਫੇਰਿਆ ਪੁਲਸ ਨੇ ਖੂਬ ਡੰਡਾ*
*ਹਵਾਲਾਤ ਵਿਚੋਂ ਕਿੱਥੇ ਨੱਸਣਾ ਸੀ।*
*ਜੇ ਨਾ ਚੋਰ ਦੀ ਚੋਰ ਇਮਦਾਦ ਕਰਦੇ*
*ਚੋਰ ਸਾਧ ਬਣ ਕੇ ਸੁਖੀ ਵਸਣਾ ਸੀ।*
*ਠਾਣੇਦਾਰ ਸ਼ਿਫਾਰਸ਼ਾਂ ਦੇਖ ਕਹਿੰਦਾ*
*ਸਾਨੂੰ ਕਮਲਿਆ ਤੂੰ ਪਹਿਲਾਂ ਦੱਸਣਾ ਸੀ।*

ਭੂਸ਼ਣ ਨੇ ਵਾਰਤਕ ਦੀ ਜੋ ਵਿਧੀ ਚਲਾਈ, ਉਹ ਮੈਨੂੰ ਪਸੰਦ ਨਹੀਂ ਆਈ। ਕਵਿਤਾ ਕਵਿਤਾ ਹੈ, ਵਾਰਤਕ ਵਾਰਤਕ। ਫੋਨ ਤੇ ਕਦੀ ਗੱਲ ਹੁੰਦੀ, ਉਸਦੀ ਇੱਛਾ ਸੀ ਮੈਂ ਉਸਦੀ ਵਾਰਤਕ ਸ਼ੈਲੀ ਉਪਰ ਟਿੱਪਣੀ ਕਰਾਂ। ਜੇ ਮੈਨੂੰ ਚੰਗੀ ਲੱਗੀ ਹੁੰਦੀ ਯਕੀਨਨ ਦਾਦ ਦਿੰਦਾ! ਮੈਂ ਉਸ ਵਿੱਚ ਦਰਜ ਘਟਨਾਵਾਂ ਦੀ ਦਾਦ ਦਿੰਦਾ ਹਾਂ। ਹੁਣ ਵੀ ਚੰਗੀਆ ਲਗਦੀਆਂ ਹਨ, ਭੂਸ਼ਣ ਹੈ ਈ ਚੰਗਾ ਸੀ। ਕਈ ਵਾਰ ਗੱਲ ਚੱਲੀ ਕਿ ਉਹ ਮੇਰੀ ਨਿਗਰਾਨੀ ਹੇਠ ਪੀਐਚ.ਡੀ. ਕਰੇ। ਮੈਂ ਉਸ ਵਾਸਤੇ ਫਾਰਮ ਖਰੀਦ ਲਿਆ। ਨਿਗਰਾਨੀ ਤਾਂ ਨਾਮ ਮਾਤਰ ਸੀ, ਮੈਂ ਉਸ ਨੂੰ ਕੀ ਸਿਖਾਉਣਾ ਸੀ? ਉਸਨੇ ਫਾਰਮ ਲੈ ਲਿਆ, ਭਰਿਆ ਨਹੀਂ। ਕੰਮ ਸ਼ੁਰੂ ਨਹੀਂ ਕੀਤਾ! ਉਹ ਉਸਤਾਦ, ਮੈਂ ਉਸਦਾ ਪਾਠਕ ਹਾਂ ਸਰੋਤਾ ਹਾਂ, ਉਸਤਾਦ ਨੂੰ ਪਾਠਕ ਦੀ ਨਿਗਰਾਨੀ ਵਿੱਚ ਕੰਮ ਕਰਨਾ ਮਨਜੂਰ ਨਹੀਂ, ਜੇ ਰਸਮੀ ਹੈ, ਨਾਮ ਮਾਤਰ ਹੈ, ਤਾਂ ਵੀ ਨਹੀਂ।

ਇੱਕ ਵਾਰ ਉਸਨੇ ਦੱਸਿਆ ਘਰ ਵਿੱਚ ਗਰੀਬੀ ਸੀ। ਦਸਵੀਂ ਕਰ ਲਈ। ਮੈਨੂੰ ਕਾਗਜਾਂ ਉੱਤੇ ਮੂਰਤਾਂ ਵਾਹੁਣ ਦਾ ਸ਼ੌਕ ਸੀ ਜਿਸ ਕਰਕੇ ਅਕਸਰ ਝਿੜਕਾਂ ਪੈਦੀਆਂ। ਪਿਤਾ ਜੀ ਨੇ ਦੇਖਿਆ ਰਾਜਸਥਾਨ ਤੋਂ ਆਏ ਸ਼ਿਲਪਕਾਰ ਦੀ ਨਿਗਰਾਨੀ ਹੇਠ ਮੰਦਰ ਦੀ ਉਸਾਰੀ ਹੋ ਰਹੀ ਸੀ। ਮੂਰਤੀਆਂ ਤਿਆਰ ਹੋ ਰਹੀਆਂ ਸਨ। ਮੈਨੂੰ ਲੈ ਕੇ ਪਿਤਾ ਜੀ ਪਹਿਲਾਂ ਦੁਕਾਨਦਾਰ ਕੋਲ ਫਿਰ ਉਸਤਾਦ ਕੋਲ ਗਏ। ਦੁਕਾਨਦਾਰ ਤੋਂ ਦਸਤਾਰ, ਸਵਾ ਰੁਪਇਆ ਅਤੇ ਪਤਾਸੇ ਉਧਾਰ ਲਏ। ਮੰਦਰ ਜਾ ਕੇ ਉਸਤਾਦ ਦੇ ਚਰਣ ਛੂਹੇ ਤੇ ਕਿਹਾ- ਬਾਬਾ ਇਸ ਮੁੰਡੇ ਨੂੰ ਕੰਮ ਸਿਖਾ ਦਿਉ, ਰੋਟੀ ਜੋਗਾ ਹੋ ਜਾਊਗਾ, ਨੌਕਰੀ ਤਾਂ ਕਿਧਰੇ ਮਿਲਣੀ ਨਈਂ। ਉਸਤਾਦ ਨੇ ਪੁੱਛਿਆ- ਚਿਤਰਕਾਰੀ ਬਾਰੇ ਜਾਣਦੈਂ ਥੋੜਾ ਬਹੁਤ? ਮੈਂ ਕਿਹਾ ਹਾਂ ਜੀ। ਕਰ ਲੈਨਾ ਚਿਤਰਕਾਰੀ। ਉਸਨੇ ਇਕ ਪਿਆਲੀ ਫੜਾਈ ਜਿਸ ਉਪਰ ਇੰਚ ਕੁ ਦੀ ਸ਼ਿਵ ਜੀ ਦੀ ਤਸਵੀਰ ਸੀ। ਇੱਕ ਵਰਕਾ 6 ਗੁਣਾ 9 ਇੰਚ ਦਾ ਦਿੱਤਾ, ਗਣੇਸ਼ ਦੀ ਤਸਵੀਰ ਵਾਲਾ, ਇੱਕ ਪੂਰਾ ਕੈਲੰਡਰ ਮਾਤਾ ਰਾਣੀ ਦਾ ਫੜਾ ਕੇ ਕਿਹਾ,



ਇਹਨਾ ਤਿੰਨਾਂ ਨੂੰ 4 ਗੁਣਾ 6 ਇੰਚ ਕਰਕੇ ਲਿਆ, ਛੋਟੀ ਵੱਡੀ ਕਰਕੇ, ਵੱਡੀਆਂ, ਛੋਟੀਆਂ ਕਰਕੇ। ਦੋ ਦਿਨਾਂ ਬਾਅਦ ਤਸਵੀਰਾਂ ਤਿਆਰ ਕਰਕੇ ਹਰੇਕ ਤਸਵੀਰ ਦੇ ਕੋਨੇ ਹੇਠ ਆਪਣਾ ਨਾਮ ਲਿਖ ਦਿੱਤਾ।

ਉਸਨੇ ਮੇਰੇ ਸਿਰ ਤੇ ਹੱਥ ਰੱਖ ਕੇ ਦਾਦ ਦਿੱਤੀ, ਫਿਰ ਪੁੱਛਿਆ- ਆਹ ਸ਼ਿਵ ਜੀ ਦੀ ਤਸਵੀਰ ਹੇਠ ਕੀ ਲਿਖਿਆ ਹੈ? ਮੈਂ ਕਿਹਾ- ਜੀ ਲਿਖਿਆ ਜੈ ਸ੍ਰੀ ਭੋਲੇ ਨਾਥ। ਦੂਜੀ ਹੇਠ ਕੀ ਲਿਖਿਆ? ਮੈਂ ਕਿਹਾ ਜੀ ਲਿਖਿਆ- ਜੈ ਸ੍ਰੀ ਗਣੇਸ਼! ਤੀਜੀ ਹੇਠ- ਜੈ ਮਾਂ ਦੁਰਗਾ।

ਉਸਤਾਦ ਜੀ ਬੋਲੇ, ਮੈਨੂੰ ਅਨਪੜ੍ਹ ਨੂੰ ਕੋਈ ਬੋਲੀ ਪੜ੍ਹਨੀ ਨਹੀਂ ਆਉਂਦੀ। ਇਹ ਤਿੰਨੇ ਗੱਲਾਂ ਤੂੰ ਕਿਸ ਬੋਲੀ ਵਿੱਚ ਲਿਖੀਆਂ ਨੇ? ਮੈਂ ਕਿਹਾ ਜੀ ਪੰਜਾਬੀ ਦੀ ਗੁਰਮੁਖੀ ਲਿਪੀ ਵਿੱਚ। ਉਸਤਾਦ ਨੇ ਕਿਹਾ ਮੈਂ ਗਜਬ ਦੀ ਦੇਖੀ ਤੇਰੀ ਗੁਰਮੁਖੀ ਲਿਪੀ! ਲਕੀਰਾਂ ਦੇ ਨਿਸ਼ਾਨ, ਤਿੰਨੇ ਥਾਂ ਇੱਕੋ ਜਿਹੇ ਨੇ ਪਰ ਇਹ ਗੱਲਾਂ ਤਿੰਨ ਤਰ੍ਹਾਂ ਦੀਆਂ ਕਰ ਰਹੇ ਨੇ! ਤੂੰ ਮੈਨੂੰ ਇਹ ਲਿਪੀ ਸਿਖਾ ਯਾਰ! ਮੈਂ ਤੈਨੂੰ ਆਪਣੀ ਸਾਰੀ ਵਿਦਿਆ ਦੇ ਦਿਆਂਗਾ। ਮੈਂ ਸ਼ਰਮਿੰਦਾ ਹੋਇਆ, ਚਰਨੀ ਹੱਥ ਲਾਏ, ਕਿਹਾ- ਜੀ ਮੈਂ ਝੂਠ ਬੋਲਿਆ ਹੈ ਬਾਬਾ ਜੀ ਖਿਮਾ ਕਰ ਦਿਉ, ਤਿੰਨੇ ਥਾਈ ਇਹ ਤਾਂ ਮੇਰਾ ਨਾਮ ਹੈ। ਬੋਲੇ- ਜੀਵਨ ਵਿੱਚ ਕੁਝ ਸਿੱਖਣਾ ਹੈ ਆਪਣਾ ਨਾਮ ਭੁੱਲ ਜਾ ਪੁੱਤਰ। ਸਭ ਕੁਝ ਸਿੱਖ ਜਾਵੇਂਗਾ ਜੇ ਆਪਣਾ ਨਾਮ ਭੁੱਲ ਜਾਵੇਂਗਾ। ਜੇ ਆਪਣਾ ਨਾਮ ਯਾਦ ਰੱਖੇਂਗਾ, ਇਸ ਤੋ ਬਾਅਦ ਹੋਰ ਕੁਝ ਯਾਦ ਨਹੀਂ ਕਰ ਸਕੇਂਗਾ ਤੂੰ।

ਜਿਨ੍ਹਾਂ ਤੋਂ ਮੈਨੂੰ ਕਦੀ ਕਦਾਈਂ ਸ਼ਾਬਾਸ਼ ਮਿਲਦੀ, ਉਹ ਦੋਸਤ ਹੁਣ ਇੱਕ ਇੱਕ ਕਰਕੇ ਜਾਣ ਲੱਗੇ ਹਨ। ਪੰਜਾਬੀ ਪਿਆਰਿਆਂ ਦੀ ਨਜਰ ਇਸ ਵਕਤ ਟੈਗੋਰ ਦਾ ਗੀਤ ਭੇਟ ਕਰਦਾ ਹਾਂ:

*ਮੇਰਾ ਘਰ ਛੋਟਾ ਹੈ ਨਾ ਮਾਲਕ,*
*ਜਿਹੜਾ ਮਹਿਮਾਨ ਚਲਾ ਜਾਂਦਾ ਹੈ, ਮੁੜਕੇ ਨਹੀਂ ਆਉਂਦਾ।*
*ਤੇਰਾ ਘਰ ਵੱਡਾ, ਤੇਰਾ ਦਿਲ ਵੱਡਾ,*
*ਪਰਤ ਗਏ ਮਹਿਮਾਨਾਂ ਕੋਲ ਆ ਰਿਹਾ ਹਾਂ ਮੈਂ ਵੀ।*
*ਮੈਨੂੰ ਦੁਬਾਰਾ ਇਸ ਤੰਗ ਘਰ ਵਿੱਚ ਨਾ ਭੇਜੀਂ।*

***

*ਚੰਦਰਮਾ ਦੀਆ ਰਿਸ਼ਮਾਂ ਰਾਹੀਂ ਅਸਮਾਨ*
*ਧਰਤੀ ਕੋਲ ਪ੍ਰੇਮ ਪੱਤਰ ਭੇਜਦਾ ਹੈ।*
*ਘਾਹ ਉਪਰ ਤਰੇਲ-ਬੂੰਦਾਂ ਦੇ ਛੱਟੇ ਸੁੱਟ ਸੁੱਟ*
*ਧਰਤੀ ਖਤਾਂ ਦਾ ਜਵਾਬ ਦਿੰਦੀ ਹੈ।*

❐

## ਜ਼ੈਦ ਦੀ ਸਾਖੀ

ਮੌਲਾਨਾ ਰੂਮੀ (30-09-1207 ਤੋਂ 17-12-1273)

ਪੈਗ਼ੰਬਰ ਨੇ ਇਕ ਸਵੇਰ ਜ਼ੈਦ ਨੂੰ ਪੁੱਛਿਆ- ਨੇਕ ਦਿਲ ਰੱਬ ਦੇ ਪਿਆਰੇ ਜ਼ੈਦ, ਕੀ ਹਾਲ ਚਾਲ ?

ਜ਼ੈਦ ਨੇ ਕਿਹਾ- ਦਿਲ ਦੀ ਪਿਆਰ ਅਗਨੀ ਨੇ ਮੈਨੂੰ ਹਫ਼ਤਿਆਂ ਤੱਕ ਸੌਣ ਨਹੀਂ ਦਿੱਤਾ। ਦਿਨ ਰਾਤ ਇੰਜ ਬੀਤੇ ਜਿਵੇਂ ਕੋਈ ਨੇਜ਼ੇ ਉਪਰ ਟੰਗਿਆ ਹੋਇਆ ਹੋਵੇ। ਉਸ ਜਹਾਨ ਵਿਚ ਸਾਰੇ ਧਰਮ ਇਕ ਹੋ ਗਏ ਹਨ। ਲੱਖਾਂ ਸਾਲ ਤੇ ਇਕ ਘੜੀ ਵਿਚ ਫਰਕ ਨਹੀਂ ਰਿਹਾ। ਭੂਤ ਅਤੇ ਭਵਿੱਖ ਵਿਚ ਫਰਕ ਨਹੀਂ। ਬੁੱਧੀ ਦਾ ਉਥੇ ਕਿਧਰੇ ਨਹੀਂ ਟਿਕਾਣਾ। ਲੋਕਾਂ ਨੂੰ ਆਕਾਸ਼ ਦਿਸਦਾ ਹੈ, ਮੈਨੂੰ ਆਕਾਸ਼ ਤੋਂ ਪਾਰ ਦੀ ਹਕੂਮਤ ਦਾ ਸਿੰਘਾਸਨ ਦਿਸਦਾ ਹੈ। ਜਿਵੇਂ ਬੁੱਤ ਪੂਜ ਨੂੰ ਸਾਹਮਣੇ ਪਿਆ ਪੱਥਰ ਦਿਸਦਾ ਹੈ, ਅੱਠ ਸੁਰਗ ਅਤੇ ਸੱਤ ਨਰਕ ਪ੍ਰਤੱਖ ਦਿੱਸ ਰਹੇ ਹਨ। ਬੁਰੇ ਭਲੇ ਲੋਕਾਂ ਦੀ ਇਉਂ ਖੁਦ ਬਖੁਦ ਪਛਾਣ ਹੋ ਰਹੀ ਹੈ ਜਿਵੇਂ ਕਣਕ ਅਤੇ ਬਾਜਰੇ ਦੇ ਦਾਣੇ ਵੱਖ ਵੱਖ ਸਾਫ਼ ਦਿਸਦੇ ਹਨ। ਕੌਣ ਨੇਕ ਹੈ ਕੌਣ ਬਦ, ਇਵੇਂ ਵੱਖ ਵੱਖ ਦਿੱਸ ਰਹੇ ਹਨ ਜਿਵੇਂ ਸੱਪ ਅਤੇ ਮੱਛੀ। ਉਜਲ ਦੀਦਾਰ, ਕਾਲੇ ਮੂੰਹ ਵਾਲਿਆਂ ਨਾਲ ਰਲ ਨਹੀਂ ਸਕਦੇ। ਜਿਸਮ ਅੰਦਰ ਰੂਹ ਇਉਂ ਕੈਦ ਹੈ ਜਿਵੇਂ ਮਾਂ ਦੇ ਪੇਟ ਵਿਚ ਵਿਗਸ ਰਿਹਾ ਬੱਚਾ। ਮੌਤ ਬੱਚੇ ਦੇ ਜਨਮ ਲੈਣ ਵਰਗੀ ਘਟਨਾ ਹੈ। ਕਲਮੂਹੇਂ ਈਥੋਪੀਅਨ ਕਹਿੰਦੇ ਹਨ, ਇਹ ਸਾਡੀਆਂ ਰੂਹਾਂ ਹਨ। ਅਨਾਤੋਲੀਆਂ ਦੀਆਂ ਰੌਸ਼ਨ ਰੂਹਾਂ ਖੂਬਸੂਰਤ ਹਨ। ਰੂਹਾਨੀ ਸੰਸਾਰ ਵਿਚ ਪੁੱਜ ਜਾਣ ਤਾਂ ਕਲਮੂਹੇਂ ਵੀ ਰੌਸ਼ਨਮੁਖ ਹੋ ਜਾਣਗੇ। ਮੈਨੂੰ ਕਿਆਮਤ ਦੇ ਦਿਨ ਵਾਪਰਨ ਵਾਲੀਆਂ ਘਟਨਾਵਾਂ ਦਾ ਪਤਾ ਹੈ। ਕਹੋ ਤਾਂ ਦੱਸਾਂ ?

ਪੈਗ਼ੰਬਰ ਨੇ ਹੋਠਾਂ ਤੇ ਉਂਗਲ ਰੱਖ ਕੇ ਕਿਹਾ- ਖਾਮੋਸ਼। ਕੋਈ ਲੋੜ ਨਹੀਂ। ਇਹ ਗੁਫਤਗੂ ਅਨੰਤ ਹੈ। ਊਠਾਂ ਦਾ ਕਾਰਵਾਂ ਦੂਰ ਚਲਾ ਗਿਆ ਹੈ ਜ਼ੈਦ। ਚਲੋ ਤੇਜ਼ ਕਦਮੀ ਚਲੀਏ। ਉਨ੍ਹਾਂ ਨਾਲ ਰਲੀਏ। ਖਾਮੋਸ਼ ਰਹੋ।

ਤੁਰਦਿਆਂ ਜ਼ੈਦ ਨੇ ਕਿਹਾ- ਪਰ ਸੂਰਜ ਨੂੰ ਕੱਛ ਵਿਚ ਕਿਵੇਂ ਛੁਪਾ ਸਕਦਾ ਹਾਂ ਮਾਲਕ ? ਬੁੱਧੀ ਅਤੇ ਪਾਗਲਪਣ ਦੋਵੇਂ ਪਰਦੇ ਫਟ ਗਏ ਹਨ। ਮੈਨੂੰ ਸਮਝਾਓ ਕਿ ਵਡੇ ਭੇਦ ਪ੍ਰਗਟ ਹੋਣ ਤੋਂ ਕਿਵੇਂ ਰੋਕੀਦੇ ਹਨ।



ਪੈਗ਼ੰਬਰ ਨੇ ਕਿਹਾ- ਅੱਖ ਅੱਗੇ ਉਂਗਲ ਕਰੋ। ਸੂਰਜ ਢਕਿਆ ਜਾਂਦਾ ਹੈ। ਨਿਕੀ ਜਿਹੀ ਉਂਗਲ ਅੱਖ ਅਗੇ ਆ ਜਾਏ ਤਾਂ ਚੰਦ ਸੂਰਜ ਪਰਦੇ ਓਹਲੇ ਹੋ ਜਾਂਦੇ ਹਨ। ਛੁਪਣਾ ਤੇ ਛੁਪਾਣਾ ਸਿਖ ਜ਼ੈਦ।

ਜ਼ੈਦ ਨੇ ਕਿਹਾ- ਸ਼ੀਸ਼ਾ ਅਤੇ ਤੱਕੜੀ ਝੂਠ ਨਹੀਂ ਬੋਲ ਸਕਦੇ, ਸ਼ੀਸ਼ਾ ਅਤੇ ਤੱਕੜੀ ਬੇਈਮਾਨੀ ਨਹੀਂ ਕਰਦੇ, ਤਾਂ ਵੀ, ਤੁਹਾਡਾ ਹੁਕਮ ਹੈ ਖਾਮੋਸ਼ ਰਹਾਂ, ਮੈਂ ਖਾਮੋਸ਼ ਰਹਾਂਗਾ ਮਾਲਕ। ਅੰਮ੍ਰਿਤ ਦਾ ਨਿਰਮਲ ਮਿੱਠਾ ਚਸ਼ਮਾ ਵਗਦਾ ਦਿਸ ਰਿਹਾ ਹੈ। ਮੋਮਨ ਤ੍ਰਿਪਤ ਹੋ ਰਹੇ ਹਨ, ਕਾਫਰ ਆਲੇ ਦੁਆਲੇ ਚੱਕਰ ਕੱਟ ਰਹੇ ਹਨ ਪਰ ਪਾਣੀ ਹਾਸਲ ਨਹੀਂ ਹੁੰਦਾ। ਮੈਂ ਖਾਮੋਸ਼ ਰਹਾਂਗਾ।

ਪੈਗ਼ੰਬਰ ਨੇ ਫੁਰਮਾਇਆ- ਤਾਰਿਆਂ ਦੀ ਰੌਸ਼ਨੀ ਏਨੀ ਤੇਜ਼ ਹੈ ਜ਼ੈਦ ਕਿ ਅੱਖਾਂ ਅੰਨ੍ਹੀਆਂ ਹੋ ਜਾਣ ਪਰ ਰੱਬ ਨੇ ਉਹ ਮੋਮਬੱਤੀਆਂ ਵਰਗੇ ਕਰ ਦਿੱਤੇ ਹਨ ਤਾਂ ਕਿ ਮੋਮਨਾਂ ਨੂੰ ਰਸਤਾ ਦਿਖਾ ਸਕਣ। ਇਹੀ ਤਾਰੇ ਸ਼ੈਤਾਨ ਉਪਰ ਟੁੱਟਣਗੇ ਤੇ ਤਬਾਹੀ ਮਚਾਉਣਗੇ।

ਤੁਸੀਂ ਜ਼ੈਦ ਨੂੰ ਹੁਣ ਦੇਖ ਨਹੀਂ ਸਕਦੇ। ਜੋੜੇ ਉਤਾਰ ਕੇ ਉਹ ਅਨੰਤ ਰੂਹਾਨੀਅਤ ਵਿਚ ਦਾਖਲ ਹੋ ਗਿਆ ਹੈ। ਤੁਸੀਂ ਉਸ ਨੂੰ ਢੂੰਡਣ ਦਾ ਯਤਨ ਨਾ ਕਰੋ ਕਿਉਂਕਿ ਉਸਦੇ ਕਦਮਾਂ ਦੇ ਨਿਸ਼ਾਨ ਵੀ ਗਾਇਬ ਹੋ ਗਏ ਹਨ। ਆਕਾਸ਼ ਗੰਗਾ ਦੇ ਰਸਤੇ ਉਪਰ ਕਦਮਾਂ ਦੇ ਨਿਸ਼ਾਨ ਨਹੀਂ ਹੁੰਦੇ, ਕੱਖ ਕਾਨੇ ਨਹੀਂ ਹੁੰਦੇ। ਸਾਰਾ ਕੁਝ ਸਾਫ਼ ਹੈ।

ਰੱਬ ਦਾ ਧਿਆਨ ਕਰੋ, ਉਹ ਤੁਹਾਡਾ ਖਿਆਲ ਰਖੇਗਾ, ਤੁਹਾਡੇ ਸਾਰੇ ਫਿਕਰ ਉਸਦੇ ਫਿਕਰ ਹੋ ਜਾਣਗੇ। ਰੱਬ ਨੇ ਕਿਹਾ- ਐ ਪੈਗ਼ੰਬਰ ਕੇਵਲ ਮੋਮਨਾਂ ਦੀ ਸੰਗਤ ਕਰਨੀ। ਅਸੀਂ ਤੁਹਾਨੂੰ ਅਜਿਹੀ ਅੱਗ ਦੇ ਦਿਤੀ ਹੈ ਜਿਹੜੀ ਸੰਸਾਰ ਨੂੰ ਨਿੱਘ ਦਏਗੀ ਪਰ ਅੱਗ ਜੇ ਸੁਆਹ ਦੀ ਸੰਗਤ ਕਰੇਗੀ ਤਾਂ ਬੁਝ ਜਾਏਗੀ। ਸ਼ੈਤਾਨ, ਮੁਸਲਮਾਨ ਦਾ ਭੇਖ ਧਾਰ ਕੇ ਆਏਗਾ। ਉਸ ਦੀ ਪਛਾਣ ਕਰਨੀ।

ਮੁਹੰਮਦ ਨੇ ਜਦੋਂ ਆਪਣੀ ਸ਼ਰਾਬ ਵਰਤਾਈ ਤਾਂ ਸੰਸਾਰ ਦੇ ਪਹਿਲੇ ਸਾਰੇ ਠੇਕੇ ਬੰਦ ਹੋ ਗਏ। ਗਰੀਬ ਮੁਸਲਮਾਨ ਫਟੇ ਕੱਪੜਿਆਂ, ਨੰਗੇ ਧੜਾਂ ਨਾਲ ਕਾਫ਼ਰ ਜੰਗਬਾਜ਼ਾਂ ਨਾਲ ਲੜ ਕੇ ਫਤਿਹਯਾਬ ਹੋਏ। ਇਹ ਸਭ ਦੀਨੀ ਸ਼ਰਾਬ ਵਿਚ ਮਖਮੂਰ ਸਨ। ਜੇ ਮੈਂ ਇਹ ਕਹਾਂ ਕਿ ਮੁਹੰਮਦ ਦੇ ਹੱਥ ਵਿਚ ਸੁਰਾਹੀ ਹੈ ਤਾਂ ਇਹ ਠੀਕ ਨਹੀਂ। ਉਹ ਸ਼ਰਾਬ ਦਾ ਭਰਿਆ ਹੋਇਆ ਛਲਕਦਾ ਪਿਆਲਾ ਹੈ। ਸੁਰਾਹੀ ਰੱਬ ਦੇ ਹੱਥ ਵਿਚ ਹੈ।

ਪੈਗ਼ੰਬਰ ਤੱਕ ਪੁੱਜਣ ਦਾ ਰਸਤਾ ਪਿਆਰ ਹੈ। ਪਿਆਰ ਵਿਚੋਂ ਅਸੀਂ ਜਨਮ ਲਿਆ, ਪਿਆਰ ਸਾਡੀ ਮਾਂ ਹੈ।

ਮਾਂ ਤੂੰ ਪਰਦਿਆਂ ਵਿਚ ਕਿਉਂ ਛੁਪ ਗਈ ਹੈਂ ? ਇਸ ਕਰਕੇ ਕਿ ਅਸੀਂ ਕਾਫ਼ਰ ਹਾਂ ?

***

ਈਰਾਨ ਨੇ ਸੰਸਾਰ ਨੂੰ ਪੰਜ ਮਹਾਨ ਕਿਤਾਬਾਂ ਦਿਤੀਆਂ; ਫਿਰਦੌਸੀ ਦਾ ਸ਼ਾਹਨਾਮਾ, ਸ਼ੇਖ ਸਾਅਦੀ ਦੀ ਗੁਲਿਸਤਾਂ, ਹਾਫ਼ਿਜ਼ ਦਾ ਦੀਵਾਨ, ਫਰੀਦੁੱਦੀਨ ਅੱਤਾਰ ਦੀ ਪੰਛੀਆਂ ਦੀ ਮਜਲਿਸ ਅਤੇ ਮੌਲਾਨਾ ਰੂਮ ਦੀ ਮਸਨਵੀ। ਜੇ ਅਰਬੀ ਵਿਚ ਕੁਰਾਨ ਸ੍ਰੇਸ਼ਟ ਹੈ ਤਾਂ ਫਾਰਸੀ ਵਿਚਲੀ ਮਸਨਵੀ ਫਾਰਸੀ ਦਾ ਕੁਰਾਨ ਹੈ:

*ਮਸਨਵੀ ਇ ਮੌਲਵੀ ਇ ਮਅਨਵੀ।*
*ਹਸਤ ਕੁਰਾਨ ਦਰ ਜ਼ਬਾਨ ਪਹਿਲਵੀ।*

ਜਾਮੀ ਨੇ ਲਿਖਿਆ:

*ਮਨ ਚਿ ਗੋਇਮ ਵਸਫਿ ਆਂ ਆਲੀ ਜਨਾਬ।*
*ਨੀਸਤ ਪੈਗੰਬਰ ਵਲੋ ਦਾਰਦ ਕਿਤਾਬ।*

(ਉਚੀ ਸ਼ਾਨ ਵਾਲੇ (ਰੂਮੀ) ਦੇ ਕੀ ਗੁਣ ਬਿਆਨ ਕਰਾਂ? ਉਸ ਦੇ ਹੱਥ ਵਿਚ ਇਲਹਾਮ ਦੀ ਕਿਤਾਬ ਹੈ ਪਰ ਉਹ ਨਬੀ ਨਹੀਂ)

ਮਸਨਵੀ ਵਿਚ ਰੂਮੀ ਵਾਰ ਵਾਰ ਸ਼ੱਮਸ ਦਾ ਜ਼ਿਕਰ ਕਰਦਾ ਹੈ:

*ਸ਼ਮਸ ਤਬਰੀਜ਼ੀ ਕਿ ਨੂਰ ਮੁਤਲਿਕ ਹਸਤ।*
*ਆਫਤਾਬ ਅਸਤ ਵ ਜ਼ ਅਨਵਾਰਿ ਹਕ ਅਸਤ।*

(ਸ਼ਮਸ ਤਬਰੇਜ਼ ਅੱਲਾਹ ਦਾ ਨੂਰ ਹੈ। ਉਹ ਸੂਰਜ ਹੈ, ਉਸ ਦੀ ਰੌਸ਼ਨੀ ਰੱਬ ਦੀ ਰੌਸ਼ਨੀ ਹੈ।)

ਦਸੰਬਰ 1273 ਈਸਵੀ, ਕੂਨੀਆਂ ਵਿਚ ਖੌਫ਼ਨਾਕ ਤੂਫ਼ਾਨ ਅਤੇ ਭੁਚਾਲ ਆਇਆ। ਵੱਡੀ ਗਿਣਤੀ ਵਿਚ ਮੌਤਾਂ ਹੋਈਆਂ। ਡਰੇ ਹੋਏ ਲੋਕ ਮੌਲਾਨਾ ਦੇ ਦਰਬਾਰ ਵਿਚ ਪੁੱਜੇ ਤੇ ਪੁੱਛਿਆ– ਕੁਦਰਤ ਏਨੀ ਕ੍ਰੋਧਵਾਨ ਕਿਉਂ ਹੈ? ਮੌਲਾਨਾ ਨੇ ਫੁਰਮਾਇਆ, ਧਰਤੀ ਨੂੰ ਭੁੱਖ ਲੱਗੀ ਹੋਈ ਹੈ, ਸੁਆਦ ਬੋਟੀ ਦੀ ਖਾਹਸ਼ਵੰਦ ਹੈ। ਮਨਪਸੰਦ ਖੁਰਾਕ ਮਿਲ ਗਈ ਸ਼ਾਂਤ ਹੋ ਜਾਏਗੀ। ਸਤਾਰਾਂ ਦਸੰਬਰ ਨੂੰ ਮੌਲਾਨਾ ਦਾ ਦੇਹਾਂਤ ਹੋਇਆ ਤਾਂ ਕੁਦਰਤ ਸ਼ਾਂਤ ਹੋ ਗਈ। ਉਸ ਨੂੰ ਉਸ ਦੇ ਪਿਤਾ ਦੀ ਕਬਰ ਦੇ ਨਜ਼ਦੀਕ ਤੁਰਕੀ ਵਿਚ ਕੋਨੀਆਂ ਵਿਖੇ ਦਫ਼ਨਾਇਆ ਗਿਆ। ਪਹਿਲੋਂ ਹਿਜਰੀ ਸੰਮਤ ਦੇ ਹਿਸਾਬ ਉਸਦਾ ਉਰਸ ਮਨਾਇਆ ਜਾਂਦਾ ਸੀ ਪਰ ਪਿਛਲੀ ਅੱਧੀ ਸਦੀ ਤੋਂ 17 ਦਸੰਬਰ ਦਾ ਦਿਨ ਕੂਨੀਆਂ ਵਿਚ ਉਰਸ ਮਨਾਣਾ ਨਿਸ਼ਚਿਤ ਹੋ ਗਿਆ ਹੈ।

ਮਸਨਵੀ ਦੀਆਂ ਛੇ ਪੋਥੀਆਂ ਰਚ ਕੇ ਮੌਲਾਨਾ ਨੇ ਕਹਿ ਦਿਤਾ ਸੀ:

*ਖਾਕੀਏ ਈ ਗੁਫਿਤਾ ਆਯਦ ਬੇਜ਼ਬਾਨ।*
*ਦਰ ਦਿਲਿ ਹਰ ਕਸ ਕਿ ਦਾਰਦ ਨੂਰੀ ਜਾਨ।*



(ਜਿਸ ਦੀ ਆਤਮਾ ਪੁਰਨੂਰ ਹੋ ਗਈ, ਗ੍ਰੰਥ ਦਾ ਰਹਿੰਦਾ ਹਿੱਸਾ ਹਰ ਸ਼ਖਸ ਦੇ ਦਿਲ ਵਿਚ ਆਪਣੇ ਆਪ ਬਿਨ ਬੋਲਿਆਂ ਪ੍ਰਕਾਸ਼ਵਾਨ ਹੋ ਜਾਏਗਾ। )

ਪਰ ਸ਼ਿਅਰਾਂ ਦੀ ਬਣਤਰ ਅਤੇ ਸ਼ੈਲੀ ਤੋਂ ਸਾਬਤ ਹੋ ਜਾਂਦਾ ਹੈ ਕਿ ਸੱਤਵੀਂ ਕਿਤਾਬ ਕਿਸੇ ਹੋਰ ਦੀ ਨਹੀਂ, ਰੂਮੀ ਦੀ ਹੈ। ਸਿਧਾਂਤ ਇਸਲਾਮ ਦੇ ਹਨ, ਰੂਮੀ ਉਨ੍ਹਾਂ ਦੀ ਵਿਆਖਿਆ ਨਵੇਂ ਤਰੀਕੇ ਨਾਲ ਕਰਦਾ ਹੈ। ਸ਼ਰਈ ਆਖਦੇ ਹਨ ਕੇਵਲ ਅੱਲਾਹ ਹੈ, ਉਸਦਾ ਕੋਈ ਸ਼ਰੀਕ ਨਹੀਂ, ਜਿਹੜਾ ਉਸਦੇ ਕਿਸੇ ਸ਼ਰੀਕ ਨੂੰ ਮੰਨੇ ਉਹ ਬੁਤ ਪੂਜ ਕਾਫਰ ਹੈ। ਉਹ ਆਪਣੇ ਮੱਤ ਦੇ ਸਮਰਥਨ ਵਾਸਤੇ ਕੁਰਾਨ ਦੀ ਆਇਤ ਪੜ੍ਹਦੇ ਹਨ, "ਨਹੀਂ ਹੈ ਹੋਰ ਕੁਝ ਵੀ ਕਿਤੇ, ਸਿਵਾਇ ਇਕ ਅੱਲਾਹ ਦੇ।" ਰੂਮੀ ਆਖਦਾ ਹੈ ਕਿ ਫਿਰ ਤਾਂ ਜਿਧਰ ਨਜ਼ਰ ਜਾਏ ਉਧਰ ਅੱਲਾਹ ਹੀ ਅੱਲਾਹ ਹੈ। ਜਦੋਂ ਦੂਜਾ ਉਸਦੇ ਸਿਵਾਇ ਹੋਰ ਕੋਈ ਨਹੀਂ, ਫਿਰ ਹਰੇਕ ਕਣ ਵਿਚ ਉਸੇ ਦਾ ਜਲਵਾ ਹੈ। ਰੂਮੀ ਦਾ ਕਥਨ ਹੈ, ਸਮੁੰਦਰ ਵਿਚ ਸਮੁੰਦਰ ਤੋਂ ਇਲਾਵਾ ਹੋਰ ਕੁਝ ਨਹੀਂ ਪਰ ਭੈਂਗੇ ਨੂੰ ਆਪਣੀ ਗੱਲ ਮੈਂ ਕਿਸ ਤਰੀਕੇ ਸਮਝਾਵਾਂ? ਤੂੰ ਰੋਟੀਆਂ ਦਾ ਟੋਕਰਾ ਸਿਰ ਉਪਰ ਚੁੱਕਿਆ ਹੋਇਆ ਹੈ, ਫਿਰ ਦਰ ਦਰ ਮੰਗਣ ਕਿਉਂ ਜਾਨੈ? ਬਹਿ ਤੇ ਆਰਾਮ ਨਾਲ ਖਾਹ।

ਸੂਫ਼ੀਆਂ ਵਿਚ ਦੋ ਤਰ੍ਹਾਂ ਦੀ ਵਿਚਾਰਧਾਰਾ ਹੈ, ਇਕ ਇਹ ਹੈ ਕਿ ਜੋ ਕੁਝ ਹੁੰਦਾ ਹੈ ਰੱਬ ਦੇ ਹੁਕਮ ਅਨੁਸਾਰ ਹੁੰਦਾ ਹੈ। ਦੂਜਾ ਇਹ ਕਿ ਆਦਮੀ ਲਈ ਉਦਮ ਕਰਨਾ ਜ਼ਰੂਰੀ ਹੈ। ਪਹਿਲੀ ਕਿਸਮ ਦੇ ਲੋਕ ਭਾਗਵਾਦੀ ਹੋਣ ਕਾਰਨ ਆਲਸੀ ਹੋ ਜਾਂਦੇ ਹਨ। ਰੂਮੀ ਦੂਜੀ ਕਿਸਮ, ਭਾਵ ਕਿਰਤ ਕਰਨ ਨੂੰ ਚੰਗਾ ਜਾਣਦਾ ਹੈ। ਕਿਰਤ ਕਰੋ, ਉਸ ਪਿਛੋਂ ਰੱਬ ਦਾ ਫੈਸਲਾ ਉਡੀਕੋ। ਸ਼ਿਅਰ ਹੈ:

*ਪਾਏ ਦਾਹੀ ਚੂੰ ਕੁਨੀ ਖੁਦ ਰਾ ਤੂ ਨੰਗ।*
*ਦਸਤ ਦਾਰੀ ਚੂੰ ਕੁਨੀ ਪਿਨਹਾਂ ਨੂ ਚੰਗ।*

(ਚੰਗੇ ਭਲੇ ਹਨ ਤੇਰੇ ਪੈਰ, ਤੂੰ ਲੂਲ੍ਹਾ ਕਿਉਂ ਬਣਿਆ ਬੈਠਾ ਹੈਂ? ਠੀਕ ਹਨ ਤੇਰੇ ਹੱਥ, ਫਿਰ ਕੱਛਾਂ ਵਿਚ ਕਿਉਂ ਦੇਈਂ ਬੈਠਾ ਹੈਂ?)

*ਬਰ ਤਵੱਕੁਲ ਮੈਂ ਕੁਨੀ ਦਰ ਕਾਰ ਕੁਨ।*
*ਕਾਰ ਕੁਨ ਪਸ ਤਕੀਆ ਬਰ ਜੱਬਾਰ ਕੁਨ।*

(ਭਰੋਸਾ ਕਰਨਾ ਹੈ ਤਾਂ ਕਿਰਤ ਉਪਰ ਕਰ, ਇਸ ਤੋਂ ਬਾਦ ਰੱਬ ਉਪਰ ਭਰੋਸਾ ਕਰ।)

ਰੂਮੀ ਵੇਲੇ ਅਜਿਹੇ ਫਕੀਰਾਂ ਦੀ ਘਾਟ ਨਹੀਂ ਸੀ ਜੋ ਵਿਹਲੀਆਂ ਖਾਣ ਦੇ ਸ਼ੁਕੀਨ ਸਨ, ਕਿਹਾ ਕਰਦੇ ਸਨ ਕਿ ਅੱਲਾਹ ਆਪੇ ਦਏਗਾ ਜੇ ਕਿਸਮਤ ਵਿਚ ਲਿਖਿਆ ਹੋਇਆ। ਰੂਮੀ ਆਖਦਾ ਹੈ:

*ਜਬਰਿਤੂ ਖ਼ੁਫਿਤਨ ਦਰ-ਉ-ਰਾਹ ਮਖਸਪ।*
*ਤਾ ਨ ਬੀਨੀ ਆਂ ਦਰ-ਉ-ਦਰਗਾਹ ਮਖਸਪ।*

(ਤੇਰਾ ਨਸੀਬਾਂ ਵਿਚ ਯਕੀਨ, ਸੌਂ ਜਾਣ ਵਾਂਗ ਹੈ। ਹੋਸ਼ ਵਿਚ ਆ, ਰਸਤੇ ਵਿਚ ਸੌਂ ਨਾ। ਜਿੰਨਾ ਚਿਰ ਦਰ ਅਤੇ ਦਰਗਾਹ ਉਤੇ ਨਹੀਂ ਪੁਜਦਾ, ਸੌਵੀਂ ਨਾ। )

ਰੂਮੀ ਦੇ ਦੀਵਾਨ ਵਿਚ ਗਜ਼ਲਾਂ ਦੇ ਪੰਜਾਹ ਹਜ਼ਾਰ ਸ਼ਿਅਰ ਹਨ। ਏਨੀ ਉਤਮ ਰਚਨਾ ਹੈ ਕਿ ਸ਼ੇਖ ਸਾਅਦੀ ਅਸ਼ ਅਸ਼ ਕਰ ਉਠਿਆ ਤੇ ਲਿਖਿਆ- ਮੇਰੀ ਕਿਸਮਤ ਵਿਚ ਉਸਦੇ ਕਦਮਾਂ ਦੀ ਧੂੜ ਮੱਥੇ ਲਾਉਣੀ ਲਿਖੀ ਨਹੀਂ ਸੀ। ਸ਼ੀਰਾਜ਼ ਦੇ ਬਾਦਸ਼ਾਹ ਨੇ ਸਾਅਦੀ ਨੂੰ ਕਿਹਾ ਕਿ ਅੱਜ ਤੱਕ ਫਾਰਸੀ ਜ਼ਬਾਨ ਵਿਚ ਰਚੇ ਸਾਹਿਤ ਵਿਚੋਂ ਸਰਬੋਤਮ ਗਜ਼ਲ ਚੁਣ ਕੇ ਭੇਜੋ, ਸਾਅਦੀ ਨੇ ਰੂਮੀ ਦੇ ਦੀਵਾਨ ਵਿਚੋਂ ਗਜ਼ਲ ਭੇਜਦਿਆਂ ਕਿਹਾ, ਇਸ ਤੋਂ ਉਪਰ ਕੁਝ ਨਹੀਂ ਹੈ।

ਉਸਦੀ ਤੀਜੀ ਰਚਨਾ ਫੀਹੀ ਮਾ ਫ਼ੀਹੀ ਹੈ ਜੋ ਮੌਲਾਨਾ ਵਲੋਂ ਲਿਖੇ ਖਤਾਂ ਦਾ ਸੰਗ੍ਰਹਿ ਹੈ। ਇਨ੍ਹਾਂ ਖਤਾਂ ਵਿਚੋਂ ਆਪਣੇ ਮਿੱਤਰਾਂ ਅਤੇ ਮੁਰੀਦਾਂ ਪ੍ਰਤੀ ਪਿਆਰ ਤਾਂ ਝਲਕਦਾ ਹੀ ਹੈ, ਮਾਅਰਫਤ ਦੇ ਵਿਸ਼ੇ ਉਪਰ ਵੀ ਅਨੇਕ ਟਿਪਣੀਆਂ ਮਿਲਦੀਆਂ ਹਨ। ਇਨ੍ਹਾਂ ਖਤਾਂ ਤੋਂ ਪਤਾ ਲਗਦਾ ਹੈ ਕਿ ਪਹਿਲਾਂ ਕੀਰਤਨ ਤੋਂ ਜਿੰਨਾ ਪਰਹੇਜ਼ ਕਰਦੇ ਸਨ, ਤਬਰੇਜ਼ ਨਾਲ ਮਿਲਾਪ ਤੋਂ ਬਾਦ ਵਿਸ਼ਵਾਸ ਹੋ ਗਿਆ ਕਿ ਕੀਰਤਨ ਰਾਹੀਂ ਹੀ ਦੀਨ ਦੀਆਂ ਉਚੀਆਂ ਮੰਜ਼ਲਾਂ ਤੱਕ ਪੁੱਜਿਆ ਜਾ ਸਕਦਾ ਹੈ। ਕਿਹਾ ਕਰਦੇ ਸਨ, ਅੰਜੀਰ ਹਰੇਕ ਪੰਛੀ ਦੀ ਖੁਰਾਕ ਨਹੀਂ ਹੈ।

-ਬੇਸਬਰੀਆਂ ਲਾਲਚੀ ਅੱਖਾਂ ਰਜਦੀਆਂ ਈ ਨਹੀਂ।

ਪਰ ਸਿੱਪੀ ਜਾਣਦੀ ਹੈ ਜੇ ਖਾਮੋਸ਼ ਰਹਿ ਕੇ ਸਬਰ ਨਾ ਕੀਤਾ ਤਾਂ ਮੋਤੀ ਨਹੀਂ ਬਣੇਗਾ।

-ਗੁਲਾਬੀ ਫੁੱਲਾਂ ਦੇ ਨਜ਼ਦੀਕ ਜਾ ਕੇ ਖੂਨੀ ਬੋਲ ਨਾ ਬੋਲ।

ਮਸਤਾਨਿਆਂ ਨੂੰ ਮੂਰਖ ਆਖ ਕੇ ਖਿੱਲੀ ਨਾ ਉਡਾ।

-ਹੁਨਰ ਦੇ ਨਾਲ ਨਾਲ ਉਡਣਾ ਚਾਹੁੰਨੈ ਤਾਂ ਪਹਿਲਾਂ ਨਜ਼ਰ ਮਾਰ ਕਿ ਕੀ ਤੇਰੇ ਜਿਸਮ ਉਪਰ ਖੰਭ ਹੈਨ ਵੀ ?

-ਅੱਗ ਦੀ ਸੁਨਹਿਰੀ ਲਾਟ ਦੇਖਣ ਨੂੰ ਸੁਹਣੀ ਲਗਦੀ ਹੈ ਪਰ ਉਸ ਦਾ ਫੈਸਲਾ ਹੈ ਕਿ ਹਰੇਕ ਸ਼ੈ ਨੂੰ ਸਾੜ ਕੇ ਕਾਲੇ ਰੰਗ ਦਾ ਪੋਚਾ ਫੇਰ ਦੇਣਾ ਹੈ।

-ਜੇ ਅਗਿਆਨ ਸਦਕਾ ਤੂੰ ਅੰਨ੍ਹਾ ਨਾ ਹੋਇਆ ਹੁੰਦਾ ਤਾਂ ਸੂਰਜ ਸਾਹਮਣੇ ਬਰਫ਼ ਵਾਂਗ ਦੇਰ ਤੱਕ ਜਮਿਆਂ ਕਿਵੇਂ ਰਹਿ ਸਕਦਾ ਸੈਂ ?



-ਦਰਿਆ ਵਿਚ ਜੋ ਜੀਵ ਪੈਦਾ ਹੁੰਦੇ ਹਨ, ਮੁੜ ਮੁੜ ਦਰਿਆ ਵਲ ਨੂੰ ਨਸਦੇ ਹਨ।

-ਤੂੰ ਆਪਣੇ ਦਿਲ ਵਿਚ ਪੱਥਰ, ਲੋਹਾ ਅਤੇ ਅੱਗ ਸੰਭਾਲ ਰੱਖੀ ਹੈ। ਇਹ ਦੱਸ ਕਿ ਪਾਣੀ ਇਥੇ ਕਿਉਂ ਜਾਏਗਾ ?

-ਮਾਲਕ ਨੂੰ ਦੇਖ ਕੇ ਕੁੱਤਾ ਪੈਰ ਚੁੰਮਣ ਜਾਂਦਾ ਹੈ,
ਬੇਗਾਨੇ ਉਪਰ ਉਹ ਸ਼ੇਰ ਵਾਂਗ ਹੱਲਾ ਬੋਲਦਾ ਹੈ।
ਤੈਨੂੰ ਆਪਣਿਆਂ ਤੇ ਬੇਗਾਨਿਆਂ ਦੀ ਸਮਝ ਕਦ ਆਏਗੀ ?

-ਬੱਚਾ ਮਾਂ ਵਲ ਜਾਂਦਾ ਹੈ। ਟਾਹਣੀਆਂ ਮੁੱਢ ਵਲ ਝੁਕਦੀਆਂ ਹਨ।
ਬੇਸ਼ਕ ਦਿਸਦਾ ਨਹੀਂ, ਘੜੇ ਦਾ ਪਾਣੀ ਹੌਲੀ ਹੌਲੀ ਹਵਾ ਵਿਚ
ਮਿਲਦਾ ਜਾਂਦਾ ਹੈ ਕਿਉਂਕਿ ਉਹ ਹਵਾ ਦਾ ਜਾਇਆ ਹੈ।
ਪਾਣੀ ਅਤੇ ਰੋਟੀ, ਸਾਡੇ ਮਾਸ ਵਰਗੇ ਨਹੀਂ ਪਰ ਜਦੋਂ ਅਸੀਂ
ਪੀ ਖਾ ਲੈਂਦੇ ਹਾਂ, ਇਹ ਮਾਸ ਹੋ ਜਾਂਦੇ ਹਨ।

-ਰੱਬ ਨੇ ਜਿਹੜੀ ਅਕਲ ਸ਼ਹਿਦ ਦੀ ਮੱਖੀ ਨੂੰ ਦਿੱਤੀ,
ਉਸਦਾ ਭੇਤ ਗਿੱਦੜ ਅਤੇ ਸ਼ੇਰ ਕਿਵੇਂ ਪਾ ਸਕਦੇ ਹਨ ?

ਤੁਸੀਂ ਵੀ ਮਿੱਤਰੋ ਖੋਤੇ ਦੇ ਕੰਨ ਵੇਚ ਕੇ ਬੰਦੇ ਦੇ ਕੰਨ ਖਰੀਦ ਲਵੋ ਫੇਰ ਅਸਾਡੀ ਗੱਲ ਸਮਝ ਆਉਣ ਲੱਗੇਗੀ।

-ਕਿਤਾਬਾਂ ਵਿਚਲੇ ਵਾਕ ਫਾਹੀਆਂ ਹਨ ਦੋਸਤੋ।
ਕਿਤਾਬੀ ਵਾਕ, ਮਾਰੂਥਲਾਂ ਵਿਚ ਮ੍ਰਿਗ ਤ੍ਰਿਸ਼ਨਾ ਹਨ, ਤ੍ਰਿਪਤ ਨਹੀਂ ਕਰਦੇ।

ਪੁਰਾਤਨ ਜਨੌਰ ਕਹਾਣੀਆਂ ਵਿਚ ਤੋਤੀ ਦੀ ਕਥਾ ਆਉਂਦੀ ਹੈ। ਪਿੰਜਰੇ ਵਿਚ ਬੰਦ ਤੋਤੀ ਉਦਾਸ ਰਹਿੰਦੀ। ਮਾਲਕ ਪਰਦੇਸ ਚੱਲਿਆ ਤਾਂ ਹਰੇਕ ਨੂੰ ਪੁੱਛਿਆ ਕਿ ਕੀ ਸੁਗਾਤ ਲਿਆਵਾਂ, ਕਿਸ ਨੂੰ ਕੀ ਸੁਨੇਹਾ ਦੇ ਕੇ ਆਵਾਂ। ਉਸਨੇ ਤੋਤੀ ਨੂੰ ਵੀ ਇਹੋ ਪੁੱਛਿਆ। ਤੋਤੀ ਨੇ ਕਿਹਾ, ਉਸ ਦੇਸ ਵਿਚ ਮੇਰੇ ਹਮਸਫਰ ਤੋਤਿਆਂ ਦੀਆਂ ਡਾਰਾਂ ਦਿੱਸਣਗੀਆਂ, ਉਨ੍ਹਾਂ ਨੂੰ ਕਹਿਣਾ ਤੁਹਾਡੀ ਪਿੰਜਰੇ ਵਿਚ ਬੰਦ ਤੋਤੀ ਉਦਾਸ ਰੋਂਦੀ ਰਹਿੰਦੀ ਹੈ, ਤੁਹਾਨੂੰ ਯਾਦ ਕਰਦੀ ਹੈ। ਮੁਸਾਫ਼ਰ ਨੇ ਦਰਖਤ 'ਤੇ ਬੈਠੇ ਤੋਤਿਆਂ ਨੂੰ ਤੋਤੀ ਦੀ ਗੱਲ ਸੁਣਾਈ। ਸਭ ਨੇ ਧਿਆਨ ਨਾਲ ਸੁਣੀ। ਦਰਦ ਕਹਾਣੀ ਸੁਣ ਕੇ ਇਕ ਤੋਤਾ ਮਰ ਕੇ ਜ਼ਮੀਨ 'ਤੇ ਆ ਡਿੱਗਾ। ਮੁਸਾਫਰ ਪਛਤਾਇਆ ਕਿ ਕਾਹਨੂੰ ਇਹ ਗੱਲ ਕਰਨੀ ਸੀ। ਪਾਪ ਕਰ ਬੈਠਾ ਹਾਂ। ਵਾਪਸ ਆ ਕੇ ਇਹ ਘਟਨਾ ਤੋਤੀ ਨੂੰ ਸੁਣਾਈ। ਜਦ ਉਸਨੇ ਸੁਣਿਆ ਕਿ ਇਕ ਤੋਤਾ ਇਹ ਗੱਲ ਸੁਣਦਿਆਂ ਮਰ ਗਿਆ ਤਾਂ ਤੋਤੀ ਨੂੰ ਵੀ ਅਜਿਹਾ

ਚੱਕਰ ਆਇਆ ਕਿ ਫੁੜਕ ਗਈ। ਮਾਲਕ ਲੱਗਾ ਹੱਥ ਮਲਣ– ਦੂਹਰੀ ਮੂਰਖਤਾ ਕਰ ਦਿਤੀ। ਪਰਦੇਸੀਂ ਮਰੇ ਤੋਤੇ ਦੀ ਗੱਲ ਸੁਣ ਕੇ ਇਹ ਦਮ ਤੋੜ ਗਈ। ਮੇਰੇ ਵਰਗਾ ਅਹਿਮਕ ਹੋਰ ਕੌਣ ਹੋਏਗਾ ? ਉਸ ਨੇ ਪਿੰਜਰੇ ਦੀ ਤਾਕੀ ਖੋਲ੍ਹੀ ਤੇ ਮਰੀ ਤੋਤੀ ਨੂੰ ਟੰਗੋਂ ਫੜ ਕੇ ਵਾੜ ਤੋਂ ਪਾਰ ਸੁੱਟ ਦਿਤਾ। ਜਿਉਂ ਹੀ ਮਾਲਕ ਨੇ ਤੋਤੀ ਵਗਾਹੀ, ਉਹ ਫੁੱਰਰ ਕਰਕੇ ਉਡ ਗਈ।

ਹਿੰਦੋਸਤਾਨੀ ਕਥਾਕਾਰ ਤੋਤੇ ਤੋਤੀ ਦੇ ਮਰਨ ਨੂੰ ਮਕਰ ਫਰੇਬ ਰਾਹੀਂ ਆਜ਼ਾਦ ਹੋਣ ਦੀ ਚਲਾਕੀ ਦਸਦੇ ਹਨ। ਰੂਮੀ ਇਸ ਨੂੰ ਹੋਰ ਅਰਥ ਦਿੰਦਾ ਹੈ। ਉਹ ਲਿਖਦਾ ਹੈ– ਇਕ ਮਹਿਮਾਨ ਨੇ ਪਿੰਜਰੇ ਵਾਲੀ ਤੋਤੀ ਨੂੰ ਪੁੱਛਿਆ ਤੇਰੀ ਨਜ਼ਰ ਤਾਂ ਏਨੀ ਤਿੱਖੀ ਹੈ ਕਿ ਮੀਲਾਂ ਤਕ ਸਾਫ਼ ਦੇਖ ਲੈਂਦੀ ਹੈ, ਕੀ ਤੈਨੂੰ ਫਾਹੀ ਨਹੀਂ ਸੀ ਦਿੱਸੀ ? ਤੋਤੀ ਨੇ ਕਿਹਾ, ਜਦੋਂ ਕਿਸਮਤ ਮਾੜੀ ਹੋਵੇ ਭਾਈ ਤਾਂ ਅੱਖਾਂ ਉਪਰ ਚਿੱਟੇ ਦਿਨ ਪਰਦਾ ਪੈ ਜਾਂਦਾ ਹੈ। ਉਹ ਤੋਤੇ ਤੋਤੀ ਦੀ ਮੌਤ ਨੂੰ ਚਲਾਕੀ ਫਰੇਬ ਨਹੀਂ ਕਹਿੰਦਾ। ਉਹ ਆਖਦਾ ਹੈ ਜਿਸਮ ਦੀਆਂ ਲੋੜਾਂ ਨੂੰ ਮਾਰ ਲਵੋਂਗੇ, ਆਪੇ ਨੂੰ ਮਾਰ ਲਵੋਂਗੇ ਤਦ ਆਜ਼ਾਦ ਹੋ ਕੇ ਉਡਣ ਲੱਗੋਗੇ। ਤੁਹਾਡੀਆਂ ਹਵਸਾਂ ਤੁਹਾਡਾ ਮਜ਼ਬੂਤ ਪਿੰਜਰਾ ਹੈ। ਇਸ ਪਿੰਜਰੇ ਵਿਚੋਂ ਨਿਕਲਣ ਦਾ ਇਹੋ ਰਸਤਾ ਹੈ, ਹੋਰ ਕੋਈ ਨਹੀਂ।

–ਪਿਆਸਾ ਆਦਮੀ ਸੰਸਾਰ ਵਿਚ ਪਾਣੀ ਲਭਦਾ ਫ਼ਿਰਦਾ ਹੈ। ਉਹ ਨਹੀਂ ਜਾਣਦਾ ਕਿ ਪਾਣੀ ਵੀ ਉਸਦੀ ਤਲਾਸ਼ ਵਿਚ ਤੁਰਿਆ ਹੋਇਆ ਹੈ।

–ਜਿਸ ਅੱਖਰ ਕਾਰਨ ਭਟਕ ਜਾਏਂ ਉਹ ਅੱਖਰ ਕੁਫਰ ਦਾ ਸੀ ਕਿ ਈਮਾਨ ਦਾ, ਇਕੋ ਗੱਲ ਹੈ, ਜਿਸ ਰਸਤੇ 'ਤੇ ਤੁਰਦਾ ਤੁਰਦਾ ਦੋਸਤ ਤੋਂ ਵਿਛੜ ਜਾਏਂ ਉਹ ਰਸਤਾ ਚੰਗਾ ਸੀ ਕਿ ਮਾੜਾ, ਇਕੋ ਗੱਲ ਹੈ।

–ਖੁਸ਼ਹਾਲੀ ਵਕਤ ਜਿਹੜੇ ਪਰਛਾਵਾਂ ਬਣਕੇ ਰਹਿੰਦੇ ਸਨ, ਮੰਦਹਾਲੀ ਵਿਚ ਤੇਰਾ ਪੱਲਾ ਛੱਡ ਦੇਣਗੇ। ਤੇਰਾ ਮਾੜਾ ਹਾਲ ਦੇਖ ਕੇ ਦੂਰੋਂ ਕਹਿਣਗੇ, ਕਬਰ ਵਿਚੋਂ ਇਹ ਮੁਰਦਾ ਕਿਵੇਂ ਬਾਹਰ ਨਿਕਲ ਆਇਆ ?

–ਐ ਦੁਨੀਆਂ, ਮੈਂ ਦੇਖ ਲਿਆ ਤੈਨੂੰ। ਪੁਰਾਣੀ ਮਿੱਟੀ ਤੋਂ ਬਗੈਰ ਤੂੰ ਹੋਰ ਕੱਖ ਨਹੀਂ, ਨਾ ਤੇਰਾ ਜਨਮ ਹੋਇਆ, ਨਾ ਤੂੰ ਉਗੀ, ਨਾ ਤੈਨੂੰ ਮੰਜ਼ਲ ਮਿਲੀ।

–ਜੇ ਸੰਸਾਰ ਬੇਅਕਲਾਂ, ਬੇਸ਼ਰਮਾਂ ਨਾਲ ਭਰਿਆ ਹੋਇਆ ਨਾ ਹੁੰਦਾ ਤਾਂ ਪੈਗੰਬਰਾਂ ਨੂੰ ਕਰਾਮਾਤਾਂ ਦਿਖਾਉਣ ਦੀ ਕੀ ਲੋੜ ਸੀ ?

–ਜਿਵੇਂ ਪਿਆਲਾ ਖਾਲੀ ਹੋਣ 'ਤੇ ਦੁਬਾਰਾ ਭਰ ਲਿਆ ਜਾਂਦਾ ਹੈ, ਸੂਰਜ ਅਸਤ ਹੋ ਕੇ ਅਗਲੇ ਦਿਨ ਫਿਰ ਪ੍ਰਗਟ ਹੋ ਜਾਂਦਾ ਹੈ, ਤੂੰ ਵੀ ਸੂਰਜ ਹੈਂ ਰੂਮ, ਆਪਣੀ ਜਾਨ ਕੁਰਬਾਨ ਕਰ ਤੇ ਪੁਰਾਣੇ ਹਨੇਰੇ ਸੰਸਾਰ ਨੂੰ ਰੌਸ਼ਨ ਕਰ।



–ਪਿੱਸੂ ਨਾਲ ਖਫ਼ਾ ਹੋ ਕੇ ਆਪਣੀ ਕੰਬਲੀ ਨੂੰ ਅੱਗ ਵਿਚ ਨਾ ਸਾੜ। ਜਦੋਂ ਤੈਨੂੰ ਸੁਣਨਾ ਆ ਗਿਆ ਮੈਂ ਤੇਰੇ ਕੰਨਾਂ ਵਿਚ ਸੋਨੇ ਦੀਆਂ ਮੁੰਦਰਾਂ ਪਾਵਾਂਗਾ।

–ਮੁੰਦਰਾਂ ਦਾ ਨਾਮ ਸੁਣ ਕੇ ਖੁਸ਼ ਹੋ ਗਿਐ ? ਇਹ ਤਾਂ ਕੁਝ ਵੀ ਨਹੀਂ, ਮੈਂ ਤੈਨੂੰ ਸੋਨੇ ਦੀ ਖਾਣ ਬਣਾ ਦਿਆਂਗਾ, ਚੰਦ ਨਹੀਂ, ਮੈਂ ਤੈਨੂੰ ਕਹਿਕਸ਼ਾਂ ਦਿਆਂਗਾ।

–ਤੂੰ ਹੰਕਾਰ ਦਾ ਕੈਦੀ ਹੈਂ, ਤੇਰਾ ਕੀ ਇਲਾਜ ਕਰਾਂ ? ਜੇ ਤੂੰ ਲੋਹੇ ਦੇ ਪਿੰਜਰੇ ਵਿਚ ਬੰਦ ਹੁੰਦਾ ਮੈਂ ਛੈਣੀ ਹਥੌੜੇ ਨਾਲ ਲੋਹਾ ਕੱਟ ਕੇ ਤੈਨੂੰ ਆਜ਼ਾਦ ਕਰ ਦਿੰਦਾ। ਤੇਰਾ ਹੰਕਾਰ ਕਿਵੇਂ ਵੱਢਾਂ ?

–ਅੱਗ, ਲੱਕੜਾਂ ਦੇ ਢੇਰ ਤੋਂ ਕਦ ਡਰਦੀ ਹੈ ?

ਕਸਾਈ ਭੇਡਾਂ ਦੇ ਇਜੜ ਤੋਂ ਕਦ ਡਰਿਆ ਹੈ ?

–ਨਕਲ ਕਰਕੇ ਤੂੰ ਬੁਲਬੁਲ ਵਰਗੀ ਆਵਾਜ਼ ਕੱਢ ਸਕਦਾ ਹੈਂ। ਪਰ ਬੁਲਬੁਲ ਫੁੱਲਾਂ ਨਾਲ ਕਿਹੜੀਆਂ ਕਿਹੜੀਆਂ ਗੱਲਾਂ ਕਰਦੀ ਹੈ ਤੈਨੂੰ ਕੀ ਪਤਾ ?

–ਬੋਲਾ ਬੰਦਾ ਗੱਲ ਕਰਨ ਵਾਲੇ ਦੇ ਬੁਲ੍ਹ ਹਿਲਦੇ ਦੇਖ ਕੇ ਗੱਲ ਸਮਝ ਨਹੀਂ ਸਕਦਾ। ਚਾਮਚੜਿਕ ਸੂਰਜ ਦੀ ਸਿਫਤ ਨਹੀਂ ਕਰ ਸਕਦੀ।

–ਲੱਤਾਂ ਵਿਚ ਸੋਟੀ ਲੈ ਕੇ ਤੂੰ ਦੌੜਿਆ ਫਿਰਦਾ ਹੈਂ ਕਿ ਮੈਂ ਘੋੜੇ ਉਪਰ ਸਵਾਰ ਹਾਂ, ਸਾਨੂੰ ਪਤੈ ਤੂੰ ਸੋਟੀ ਦਾ ਭਾਰ ਚੁਕਿਆ ਹੋਇਐ।

ਆਰ.ਏ. ਨਿਕਲਸਨ ਨੇ ਮਸਨਵੀ ਦੀ ਜਾਣ-ਪਛਾਣ ਕਰਵਾ ਕੇ ਇਸਦਾ ਅੰਗਰੇਜ਼ੀ ਵਿਚ 1400 ਪੰਨਿਆਂ ਦਾ ਵੱਡ ਆਕਾਰੀ ਗ੍ਰੰਥ ਸੰਸਾਰ ਦੇ ਸਪੁਰਦ ਕੀਤਾ। ਜਿਹੜੇ ਲੋਕ ਫਾਰਸੀ ਨਹੀਂ ਜਾਣਦੇ, ਉਨ੍ਹਾਂ ਵਾਸਤੇ ਇਸ ਤੋਂ ਵਧੀਕ ਸਟੀਕ ਅਤੇ ਮੁੱਲਵਾਨ ਅਕਾਦਮਿਕ ਕਾਰਜ ਹੋਰ ਕਿਤੇ ਨਹੀਂ ਹੈ।

❒

# ਇਕ ਸੀ ਬੁੱਧਘੋਸ਼

'ਬੁੱਧਘੋਸ਼' ਉਸ ਦਾ ਨਾਮ ਨਹੀਂ ਸੀ। ਇਹ ਤਾਂ ਉਪਾਧੀ ਸੀ ਜਿਹੜੀ ਉਸ ਨੂੰ ਸਨਮਾਨ ਵਜੋਂ ਪ੍ਰਾਪਤ ਹੋਈ। ਫਿਰ ਉਸ ਦਾ ਅਸਲ ਨਾਮ ਕੀ ਸੀ ? ਕਿਸੇ ਨੂੰ ਪਤਾ ਨਹੀਂ। ਉਸ ਨੇ ਆਪਣੀਆਂ ਰਚਨਾਵਾਂ ਵਿਚ ਆਪਣਾ ਮੂਲ ਨਾਮ ਕਿਤੇ ਦਰਜ ਨਹੀਂ ਕੀਤਾ। ਉਸ ਦੇ ਮਾਪੇ ਕੌਣ ਸਨ, ਕਿੱਥੇ ਰਹਿੰਦੇ ਸਨ, ਕੋਈ ਪਤਾ ਨਹੀਂ। ਉਸ ਦੇ ਇਲਾਕੇ ਦਾ ਅੰਦਾਜ਼ਾ ਉਸ ਦੀ ਬੋਲੀ, ਸ਼ੈਲੀ, ਲਿਖਤ ਤੋਂ ਲੱਗਣਾ ਚਾਹੀਦਾ ਸੀ ਪਰ ਨਹੀਂ ਲੱਗਿਆ, ਕਿਉਂਕਿ ਮੱਸਫੁੱਟਦੀ ਉਮਰੇ ਉਹ ਘਰੋਂ ਨਿਕਲ ਗਿਆ ਸੀ ਤੇ ਸਾਰਾ ਏਸ਼ੀਆ ਉਸ ਦੇ ਕਦਮਾਂ ਹੇਠ ਸੀ। ਸਾਰੀ ਉਮਰ ਯਾਤਰੀ ਰਿਹਾ, ਇਸ ਕਰਕੇ ਵਿਦਵਾਨ ਉਸ ਦੀਆਂ ਰਚਨਾਵਾਂ ਵਿਚੋਂ ਏਸ਼ੀਆ ਦੀਆਂ ਵੱਖ ਵੱਖ ਬੋਲੀਆਂ ਦੇ ਪ੍ਰਛਾਵੇਂ ਲੱਭਦੇ ਰਹਿੰਦੇ ਹਨ। ਪਰ ਜੋ ਉਹ ਸੀ, ਇਹੋ ਜਿਹੇ ਉਸ ਵਰਗੇ ਸੰਸਾਰ ਵਿਚ ਘੱਟ ਹੋਇਆ ਕਰਦੇ ਹਨ। ਘੱਟ ਹਨ, ਇਸੇ ਕਰਕੇ ਯਾਦ ਕਰਦੇ ਹਾਂ ਤੇ ਸਾਖੀਆਂ ਸੁਣਦੇ ਸੁਣਾਉਂਦੇ ਹਾਂ।

ਕਦੀ ਗੁਰੂ ਸਾਹਿਬਾਨ ਦੀ, ਕਦੀ ਬੁੱਧ ਦੀ, ਕਦੀ ਵੈਦਿਕ ਸਾਹਿਤ ਦੀ ਸਾਖੀ ਪੜ੍ਹਾਂ ਤਾਂ ਆਪਣੀ ਬਿਰਧ ਮਾਂ ਨੂੰ ਵੀ ਸੁਣਾ ਦਿੰਦਾ ਹਾਂ। ਇਕ ਦਿਨ ਉਨ੍ਹਾਂ ਕਿਹਾ, ਸਾਖੀ ਸੁਣਾ ਕੇ ਜਾਈਂ। ਮੈਂ ਕਿਹਾ, ਕੋਈ ਨਵੀਂ ਨਹੀਂ ਹੈ। ਮਾਂ ਨੇ ਕਿਹਾ, ਪੁਰਾਣੀ ਸੁਣਾ ਜਾਹ। ਮੈਂ ਕਿਹਾ, ਪੁਰਾਣੀ ਦਾ ਕੀ ਲਾਭ ? ਜਦੋਂ ਕੋਈ ਨਵੀਂ ਪੜ੍ਹਾਂਗਾ, ਸੁਣਾ ਕੇ ਜਾਵਾਂਗਾ। ਮਾਂ ਨੇ ਕਿਹਾ, "ਜਦੋਂ ਤੂੰ ਨਿੱਕਾ ਜਿਹਾ ਸੀ, ਚਿੜੀ-ਕਾਂ ਦੀ ਕਹਾਣੀ ਕਿੰਨੀ ਵਾਰ ਤੈਨੂੰ ਸੁਣਾਈ, ਗਿਣਤੀ ਨਹੀਂ ਕੀਤੀ ਕਦੀ। ਤੈਨੂੰ ਉਹ ਕਹਾਣੀ ਜ਼ਬਾਨੀ ਯਾਦ ਹੋ ਗਈ ਸੀ ਪਰ ਤੂੰ ਫਿਰ ਵੀ ਸੁਣਨ ਦੀ ਜ਼ਿੱਦ ਕਰਦਾ ਰਹਿੰਦਾ। ਚਿੜੀ ਕਾਂ ਦੀ ਫਜ਼ੂਲ ਜਿਹੀ ਕਹਾਣੀ ਸੀ ਪਰ ਜਿੰਨੀ ਵਾਰ ਤੂੰ ਸੁਣਨ ਦੀ ਮੰਗ ਕੀਤੀ, ਸੁਣਾਈ। ਇਹ ਸਾਖੀਆਂ ਜਿਹੜੀਆਂ ਤੂੰ ਸੁਣਾਉਂਦਾ ਹੈਂ ਇਹ ਤਾਂ ਅਮਰ ਸੱਚ ਹਨ। ਇਨ੍ਹਾਂ ਸਾਖੀਆਂ ਦਾ ਸੁਣਨ ਵਾਲੇ ਨੂੰ ਅਤੇ ਸੁਣਾਉਣ ਵਾਲੇ ਨੂੰ ਪੁੰਨ ਲਗਦਾ ਹੈ। ਜਦੋਂ ਤੇਰੇ ਤੋਂ ਕੋਈ ਸਾਖੀ ਸੁਣਨ ਦੀ ਮੰਗ ਕਰੇ ਤਾਂ ਇਹ ਆਖ ਕੇ ਇਨਕਾਰ ਨਾ ਕਰੀਂ ਕਿ ਸੁਣੀ ਹੋਈ ਹੈ।

ਸਾਡੇ ਸਾਹਿਤਕਾਰਾਂ ਦੇ ਨਾਵਲ, ਨਾਟਕ, ਕਹਾਣੀਆਂ ਚੰਗੀਆਂ ਹਨ ਪਰ ਇਹ ਉਸ ਤਰ੍ਹਾਂ ਹਨ ਜਿਵੇਂ ਪਾਣੀ ਦੀ ਬਾਲਟੀ ਭਰ ਕੇ ਇਸ਼ਨਾਨ ਕਰੀਏ। ਗੁਰੂਆਂ ਅਤੇ ਫਕੀਰਾਂ ਦੀਆਂ ਸਾਖੀਆਂ ਵਗਦੇ ਹੋਏ ਸਵੱਛ ਦਰਿਆ ਹਨ ਜਿਨ੍ਹਾਂ ਵਿਚ ਛਾਲ ਮਾਰਨ ਨਾਲ ਅੰਦਰੋਂ ਤੇ ਬਾਹਰੋਂ ਇਕੋ ਵਾਰ ਨਿਰਮਲ ਹੋ ਜਾਂਦੇ ਹਾਂ। ਫੁੱਲ ਦੀ ਤ੍ਰਿਪਤੀ ਤ੍ਰੇਲ ਦੀ ਬੂੰਦ ਕਰ ਸਕਦੀ ਹੋਏਗੀ, ਪਰ ਅਸੀਂ ਜਿਹੜੇ ਮਾਰੂਥਲਾਂ ਵਿਚ ਭਟਕਦੇ ਰਹੇ ਹਾਂ ਸਾਨੂੰ ਤਾਂ ਗਹਿਰੇ ਦਰਿਆ ਦੀ ਜ਼ਰੂਰਤ ਹੈ। ਇਹੋ ਜਿਹਾ ਇਕ ਦਰਿਆ ਏਸ਼ੀਆ ਵਿਚ ਪੰਜਵੀਂ ਸਦੀ ਈਸਵੀ ਵਿਚ ਵਗਿਆ। ਅੱਜ ਬੁੱਧਘੋਸ਼ ਨਾਂ ਦੇ ਇਸ ਦਰਿਆ ਦੇ ਦਰਸ਼ਨ ਕਰੀਏ, ਇਸ ਵਿਚ ਇਸਨਾਨ ਕਰੀਏ।

ਪੰਦਰਾਂ, ਸੋਲਾਂ ਸਦੀਆਂ ਪਹਿਲਾਂ ਉਸ ਨੂੰ ਬੁੱਧ ਦੀਆਂ ਸਾਖੀਆਂ ਕਿਸੇ ਨੇ ਸੁਣਾਈਆਂ। ਕਿਵੇਂ ਉਹ ਇਸ ਮੱਤ ਵੱਲ ਪ੍ਰੇਰਿਤ ਹੋਇਆ, ਇਹ ਤਾਂ ਪਤਾ ਨਹੀਂ ਪਰ ਉਸ ਦਾ ਰੋਮ ਰੋਮ ਸਾਕਯ ਮੁਨੀ ਅਤੇ ਉਸ ਦੇ ਦਰਸ਼ਨ ਵੱਲ ਸਮਰਪਿਤ ਸੀ। ਪੁਰਾਣੇ ਬੋਧ-ਗ੍ਰੰਥ ਲੱਭਣ ਤੇ ਫਿਰ ਉਨ੍ਹਾਂ ਦਾ ਪਾਠ ਕਰਨ ਵਾਸਤੇ ਉਹ ਕਿਤੇ ਵੀ ਜਾਣ ਲਈ ਤੇ ਕੋਈ ਵੀ ਖਤਰਾ ਸਹੇੜਨ ਲਈ ਤਿਆਰ ਰਹਿੰਦਾ। ਉਸ ਵਾਸਤੇ ਕੋਈ ਨਵੀਂ ਭਾਸ਼ਾ ਸਿੱਖ ਲੈਣੀ ਓਵੇਂ ਹੀ ਆਸਾਨ ਸੀ ਜਿਵੇਂ ਇਕ ਦਸਤਾਰ ਸਿਰੋਂ ਉਤਾਰ ਕੇ ਕੋਈ ਦੂਜੀ ਤੁਰੰਤ ਬੰਨ੍ਹ ਲਵੇ। ਅੱਜ ਸੰਚਾਰ-ਸਾਧਨ ਏਨੇ ਵਧ ਗਏ ਹਨ ਕਿ ਸੰਸਾਰ ਨੂੰ ਪਿੰਡ ਕਿਹਾ ਜਾਣ ਲੱਗਿਆ ਹੈ। ਅਜਿਹਾ ਹੋਣ ਦੇ ਬਾਵਜੂਦ ਮੈਂ ਦੱਖਣ ਤੇ ਪੱਛਮ, ਉੱਤਰ ਤੇ ਪੂਰਬ ਦੀਆਂ ਬੋਲੀਆਂ ਸਮਝਣ ਤੇ ਬੋਲਣ ਦੇ ਸਮਰੱਥ ਨਹੀਂ ਹਾਂ। ਬੁੱਧਘੋਸ਼ ਅਤੇ ਗੁਰੂ ਨਾਨਕ ਲਈ ਅਜਿਹੀ ਮੁਸ਼ਕਲ ਕਦੀ ਨਹੀਂ ਆਈ। ਇਹ ਘੁਮੱਕੜ ਕਿਵੇਂ ਹੋਰਾਂ ਦੀ ਗੱਲ ਸਮਝ ਲੈਂਦੇ ਸਨ, ਕਿਵੇਂ ਆਪਣੀ ਗੱਲ ਸਮਝਾ ਜਾਂਦੇ ਸਨ, ਇਸ ਦਾ ਮੈਨੂੰ ਕੋਈ ਹਿਸਾਬ ਨਹੀਂ ਪਤਾ ਲੱਗਿਆ। ਜਿਹੜੀਆਂ ਇਸ ਸਬੰਧੀ ਦਲੀਲਾਂ ਵਿਦਵਾਨ ਦਿੰਦੇ ਹਨ, ਉਹ ਸੰਤੋਖਜਨਕ ਨਹੀਂ ਹਨ।

ਬੁੱਧਘੋਸ਼ ਦੇ ਜੀਵਨ ਬਾਰੇ ਨਾ ਉਸ ਦੇ ਆਪਣੇ ਗ੍ਰੰਥਾਂ ਵਿਚੋਂ ਕੁਝ ਵੇਰਵਾ ਮਿਲਦਾ ਹੈ, ਨਾ ਉਸ ਦੇ ਸਮਕਾਲੀਆਂ ਦੀਆਂ ਰਚਨਾਵਾਂ ਵਿਚੋਂ। ਇਕ ਵਿਦਵਾਨ ਧੱਮਕੀਤੀ (ਧਰਮ ਕੀਰਤੀ) ਨੇ ਉਸ ਦੇ ਜੀਵਨ ਬਾਰੇ ਪਾਲੀ ਭਾਸ਼ਾ ਵਿਚ ਤੇਤੀ ਸਲੋਕ ਰਚੇ ਪਰ ਧੱਮਕੀਤੀ ਤੇਰਹਵੀਂ ਸਦੀ ਵਿਚ ਹੋਇਆ ਸੀ, ਯਾਨੀ ਕਿ ਬੁੱਧਘੋਸ਼ ਤੋਂ ਸੱਤ ਸੋ ਸਾਲ ਬਾਅਦ। ਧੱਮਕੀਤੀ ਇਹ ਵੀ ਨਹੀਂ ਦੱਸਦਾ ਕਿ ਬੁੱਧਘੋਸ਼ ਬਾਰੇ ਜੋ ਉਸ ਨੇ ਲਿਖਿਆ ਉਹ ਕਿੱਥੋਂ ਪ੍ਰਾਪਤ ਹੋਇਆ। ਫਿਰ ਸੋਹਲਵੀਂ ਸਦੀ ਦੇ ਮੱਧ ਵਿਚ ਬਰਮਾ ਦੇ ਇਕ ਭਿੱਖੂ ਮਹਾਂਮੰਗਲ ਨੇ ਬੁੱਧਘੋਸ਼ ਉਤੇ ਪਾਲੀ ਵਿਚ ਇਕ ਗ੍ਰੰਥ ਰਚਿਆ ਜਿਸ ਦਾ ਨਾਮ ਹੈ ਬੁੱਧਘੋਸ਼ ਉਪਾਤੀ (ਬੁੱਧਘੋਸ਼ ਦੇ ਕਾਰਨਾਮੇ)। ਇਹ ਰਚਨਾ ਵੀ ਬੁੱਧਘੋਸ਼ ਤੋਂ ਗਿਆਰਾਂ ਸਦੀਆਂ ਬਾਅਦ ਹੋਈ। ਇਸ ਵਿਚ ਵੀ ਮਹਾਮੰਗਲ ਕਿਤੇ ਨਹੀਂ ਦੱਸਦਾ ਕਿ ਇਹ ਸਮੱਗਰੀ, ਸ੍ਰੋਤ ਉਸ ਨੂੰ ਕਿੱਥੋਂ ਪ੍ਰਾਪਤ ਹੋਏ।

ਲੱਗਦਾ ਹੈ ਧੱਮਕੀਤੀ ਅਤੇ ਮਹਾਂਮੰਗਲ ਨੇ ਉਸ ਬਾਰੇ ਜੋ ਲਿਖਿਆ, ਉਹ ਸੀਨਾ-ਬਸੀਨਾ ਜ਼ਬਾਨੀ ਤੁਰੀ ਆਉਂਦੀ ਬੋਧ ਪ੍ਰੰਪਰਾ ਹੋਵੇਗੀ। ਗੰਭੀਰ ਇਤਿਹਾਸਕਾਰ ਮੌਖਿਕ ਪਰੰਪਰਾ ਨੂੰ ਕਦੀ ਨਜ਼ਰਅੰਦਾਜ਼ ਨਹੀਂ ਕਰਦੇ। ਬੁੱਧਘੋਸ਼ ਬਾਰੇ ਘੱਟ ਲਿਖਿਆ ਮਿਲਦਾ ਹੈ, ਜੋ ਮਿਲਦਾ ਹੈ ਉਹ ਸਹੀ ਹੈ ਕਿ ਗਲਤ, ਇਸ ਦੀ ਵਧੀਕ ਚਿੰਤਾ ਕਰਨ ਦੀ ਲੋੜ ਨਹੀਂ, ਕਿਉਂਕਿ ਬੁੱਧਘੋਸ਼ ਜੋ ਆਪ ਲਿਖ ਗਿਆ ਹੈ, ਉਸ ਦੇ ਗ੍ਰੰਥ ਸ਼ੁੱਧ ਰੂਪ ਵਿਚ ਪ੍ਰਾਪਤ ਹਨ।

ਬੁੱਧਘੋਸ਼ ਨੇ ਭਾਰਤ, ਲੰਕਾ, ਤਿੱਬਤ, ਨੇਪਾਲ, ਬਰਮਾ ਅਤੇ ਚੀਨ ਵਿਚ ਮੌਜੂਦ ਬੋਧ ਮੱਠਾਂ ਦੀ ਯਾਤਰਾ ਕੀਤੀ ਤੇ ਪੁਰਾਤਨ ਸਾਹਿਤ ਦਾ ਅਧਿਐਨ ਕੀਤਾ। ਜਿਸ ਗ੍ਰੰਥ ਉਪਰ ਉਹ ਕੁਮੈਂਟਰੀ ਕਰਦਾ ਹੈ, ਨਾਲ ਨਾਲ ਦੱਸਦਾ ਜਾਂਦਾ ਹੈ ਕਿ ਇਹ ਗ੍ਰੰਥ ਕਿੱਥੇ ਪਿਆ ਹੈ ਤੇ ਕਿਸ ਪਾਸ ਪਿਆ ਹੈ। ਲਿਖਦਾ ਹੈ ਕਿ ਮੈਂ ਹੁਣ ਫਲਾਣੀ ਥਾਂ ਉਤੇ ਬੈਠਾ ਇਸ ਉਤੇ ਭਾਸ਼ਾ ਤਿਆਰ ਕਰ ਰਿਹਾ ਹਾਂ। ਦੀਘ ਨਿਕਾਯ ਅਤੇ ਵਿਸੁੱਧੀਮੱਗ ਗ੍ਰੰਥਾਂ ਦੇ ਮੁੱਖਬੰਦ ਵਿਚ ਲਿਖਦਾ ਹੈ ਕਿ ਉਸ ਨੇ ਲੰਕਾ ਦੀ ਸਿੰਘਾਲੀ ਭਾਸ਼ਾ ਵਿਚੋਂ ਇਨ੍ਹਾਂ ਦਾ ਨੇਪਾਲੀ ਵਿਚ ਅਨੁਵਾਦ ਅਤੇ ਟੀਕਾ ਕੀਤਾ ਹੈ। ਬਹੁਤ ਸਾਰੀਆਂ ਲਿਖਤਾਂ ਵਿਚ ਉਹ ਬੁੱਧਮਿੱਤ ਦਾ ਜ਼ਿਕਰ ਕਰਦਾ ਹੋਇਆ ਲਿਖਦਾ ਹੈ ਕਿ ਉਸ ਨੇ ਸ੍ਰੀਲੰਕਾ ਵਿਚ ਵਧੇਰੇ ਕੰਮ ਬੁੱਧਮਿੱਤ ਦੀ ਅਗਵਾਈ ਵਿਚ ਕੀਤਾ। ਇਹ ਬੁੱਧਮਿੱਤ ਕਿਸੇ ਮੱਠ ਦਾ ਕੋਈ ਵਿਦਵਾਨ ਭਿੱਖੂ ਸੀ ਕਿ ਮਹਾਤਮਾ ਬੁੱਧ ਲਈ ਸ਼ਬਦ ਸ਼ਰਧਾ ਵਜੋਂ ਵਰਤਿਆ ਹੈ, ਪਤਾ ਨਹੀਂ। ਬੁੱਧਮਿੱਤ ਦਾ ਅਰਥ ਹੈ ਬੁੱਧਮਿੱਤਰ।

ਸਿਕੰਦਰ ਪੰਜਾਬ ਵਿਚੋਂ ਜਦੋਂ ਵਾਪਸ ਪਰਤ ਗਿਆ ਤਾਂ ਪੋਰਸ ਪਾਸ ਆਪਣਾ ਰਾਜਦੂਤ ਮੀਨਾਂਡਰ ਛੱਡ ਗਿਆ ਸੀ ਜੋ ਬਾਅਦ ਵਿਚ ਪੋਰਸ ਦੀ ਮੌਤ ਪਿੱਛੋਂ ਪੰਜਾਬ ਦਾ ਰਾਜਾ ਬਣਿਆ। ਪਾਲੀ ਗ੍ਰੰਥਾਂ ਵਿਚ ਮੀਨਾਂਡਰ ਨੂੰ ਮਿਲਿੰਦ ਲਿਖਿਆ ਹੋਇਆ ਹੈ। ਮਿਲਿੰਦ ਦੀ ਮੁਲਾਕਾਤ ਇਕ ਬੋਧੀ ਵਿਦਵਾਨ ਭਿੱਖੂ ਨਾਗਸੈਨ ਨਾਲ ਹੋਈ ਸੀ। ਮਿਲਿੰਦ ਨੇ ਬਹੁਤ ਸਾਰੇ ਪ੍ਰਸ਼ਨ ਪੁੱਛੇ ਜਿਨ੍ਹਾਂ ਦਾ ਨਾਗਸੈਨ ਨੇ ਉਤਰ ਦਿੱਤਾ। ਕਈ ਮਹੀਨੇ ਉਨ੍ਹਾਂ ਦੋਵਾਂ ਦਾ ਵਿਚਾਰ ਵਟਾਂਦਰਾ ਹੁੰਦਾ ਰਿਹਾ ਸੀ। ਬੁੱਧਘੋਸ਼ ਲਿਖਦਾ ਹੈ ਕਿ ਬਾਦਸ਼ਾਹ ਮਿਲਿੰਦ ਵਲੋਂ ਪੁੱਛੇ ਪ੍ਰਸ਼ਨ ਅਤੇ ਨਾਗਸੈਨ ਵਲੋਂ ਦਿੱਤੇ ਉਤਰ ਮੇਰੇ ਸਾਹਮਣੇ ਖੁੱਲ੍ਹੇ ਪਏ ਗ੍ਰੰਥ ਵਿਚ ਪਏ ਹਨ।

ਸਾਰੇ ਬੋਧ ਸਾਹਿਤ ਵਿਚੋਂ ਬੁੱਧਘੋਸ਼ ਨੂੰ ਧੱਮਪਦ ਪਿਆਰਾ ਲਗਦਾ ਸੀ। ਇਹ ਗ੍ਰੰਥ ਸਰਲ, ਸੁਖੈਨ ਤੇ ਦਿਲਾਂ ਨੂੰ ਸ਼ਾਂਤ ਕਰਨ ਵਾਲਾ ਹੈ। ਉਸ ਨੂੰ ਪਤਾ ਲੱਗਾ ਕਿ ਸੰਘਪਾਲੀ ਨਾਮ ਦੇ ਇਕ ਬਿਰਧ ਭਿੱਖੂ ਪਾਸ ਧੱਮਪਦ ਦੀ ਉਹ ਮੂਲ ਕਾਪੀ ਪਈ ਹੈ ਜਿਹੜੀ ਪਹਿਲੀ ਬੋਧ ਕੌਂਸਲ ਵੇਲੇ ਤਿਆਰ ਕੀਤੀ ਗਈ ਸੀ। ਪਹਿਲੀ ਬੋਧ ਕੌਂਸਲ ਮਹਾਤਮਾ ਬੁੱਧ ਦੇ



ਦੇਹਾਂਤ ਤੋਂ ਤਿੰਨ ਮਹੀਨੇ ਬਾਅਦ ਮਗਧ ਦੇ ਬਾਦਸ਼ਾਹ ਅਜਾਤਸ਼ੱਤਰੂ ਦੀ ਸਰਪ੍ਰਸਤੀ ਹੇਠ ਰਾਜਧਾਨੀ ਰਾਜਗ੍ਰਹਿ ਵਿਖੇ ਬੁਲਾਈ ਗਈ ਸੀ ਜਿਸ ਵਿਚ ਤ੍ਰਿਪਿਟਿਕ ਤਿਆਰ ਹੋਇਆ।

ਕੁਝ ਪੱਛਮੀ ਵਿਦਵਾਨਾਂ ਨੇ ਕਿਹਾ ਕਿ ਬੁੱਧਘੋਸ਼ ਦੇ ਸਾਹਮਣੇ ਪਹਿਲੀ ਕੌਂਸਲ ਵਾਲਾ ਧੱਮਪਦ ਪਿਆ ਸੀ, ਇਸ ਗੱਲ ਦਾ ਕੀ ਸਬੂਤ ਹੈ? ਬੁੱਧਘੋਸ਼ ਝੂਠ ਵੀ ਮਾਰ ਸਕਦਾ ਹੈ। ਇਸ 'ਤੇ ਟਿੱਪਣੀ ਕਰਦਿਆਂ ਮੈਕਸਮੂਲਰ ਆਖਦਾ ਹੈ, "ਲਾਹਨਤ ਹੈ ਇਹੋ ਜਿਹੇ ਵਿਦਵਾਨਾਂ ਅਤੇ ਉਨ੍ਹਾਂ ਦੀ ਵਿਦਵਤਾ ਉਤੇ। ਜਾਂ ਤਾਂ ਇਹ ਸਾਡੇ ਪੱਛਮੀ ਵਿਦਵਾਨ ਦੱਸਣ ਕਿ ਬੁੱਧਘੋਸ਼ ਦੇ ਸਾਹਮਣੇ ਕਿਹੜਾ ਧੱਮਪਦ ਪਿਆ ਸੀ, ਉਹ ਨਕਲੀ ਸੀ ਤੇ ਇਨ੍ਹਾਂ ਪਾਸ ਅਸਲੀ ਪਿਆ ਹੈ। ਜਦੋਂ ਤਕ ਇਹ ਸਾਬਤ ਨਹੀਂ ਹੋ ਜਾਂਦਾ ਕਿ ਹੋਰ ਕਿੱਥੇ ਹੈ ਅਸਲੀ ਧੱਮਪਦ, ਉਦੋਂ ਤਕ ਮੈਂ ਬੁੱਧਘੋਸ਼ ਦੇ ਕਥਨ ਸੱਤ ਕਰਕੇ ਮੰਨਾਗਾ। ਬਿਨਾਂ ਸਬੂਤਾਂ ਦੇ ਸ਼ੱਕ ਕਰਨ ਨੂੰ ਵਿਦਵਤਾ ਨਹੀਂ ਕਹਿੰਦੇ।"

ਬੁੱਧਘੋਸ਼ ਭਿੱਖੂ ਸੰਘਪਾਲੀ ਪਾਸ ਗਿਆ ਤੇ ਪ੍ਰਾਪਥਨਾ ਕੀਤੀ, "ਹੇ ਸਰੱਮਣ, ਮੈਂ ਇਕ ਬੋਧਭਿੱਖੂ ਆਪ ਦੇ ਚਰਨਾਂ ਵਿਚ ਹਾਜ਼ਰ ਹੋਇਆ ਹਾਂ ਤਾਂ ਕਿ ਮੂਲ ਧੱਮਪਦ ਗ੍ਰੰਥ ਦੇ ਦਰਸ਼ਨ ਕਰ ਸਕਾਂ। ਮੈਂ ਤਥਾਗਤ ਦਾ ਇਕ ਨਿਮਾਣਾ ਸੇਵਕ ਇਸ ਗ੍ਰੰਥ ਦੇ ਅਰਥ ਕਰਨ ਦਾ ਅਭਿਲਾਖੀ ਵੀ ਹਾਂ। ਕਿਰਪਾ ਕਰਕੇ ਮੇਰੀ ਸਹਾਇਤਾ ਕਰੋ, ਯਾਤਰੀ ਤੇ ਦਇਆ ਕਰੋ।"

ਸੰਘਪਾਲੀ ਨੇ ਇਕ ਚੇਲੇ ਨੂੰ ਕਿਹਾ, "ਕੇਵਲ ਦੋ ਪੰਨੇ ਲੈ ਕੇ ਆਉ।" ਵਿਦਿਆਰਥੀ ਕੁਟੀਆ ਦੇ ਅੰਦਰ ਗਿਆ ਅਤੇ ਰੁਮਾਲ ਉਪਰ ਰੱਖ ਕੇ ਦੋ ਪੱਤੇ ਚੁੱਕ ਲਿਆਇਆ। ਇਨ੍ਹਾਂ ਦੋ ਪੱਤਿਆਂ ਉਪਰ ਧੱਮਪਦ ਦਾ ਇਕ ਇਕ ਸਲੋਕ ਲਿਖਿਆ ਹੋਇਆ ਸੀ।

ਸੰਘਪਾਲੀ ਨੇ ਕਿਹਾ, "ਤੂੰ ਸਾਡੇ ਲਈ ਅਜਨਬੀ ਹੈ ਯਾਤਰੀ। ਇਨ੍ਹਾਂ ਦੋ ਸਲੋਕਾਂ ਦੇ ਅਰਥ ਕਰਕੇ ਦਿਖਾਓ, ਜੇ ਸਾਨੂੰ ਅਜਿਹਾ ਲੱਗਿਆ ਕਿ ਤੁਹਾਨੂੰ ਕੁਝ ਆਉਂਦਾ ਹੈ ਬਾਕੀ ਦਾ ਗ੍ਰੰਥ ਵੀ ਦਿਖਾ ਦਿਆਂਗੇ।"

ਸਾਹਮਣੇ ਕੇਸਰੀ ਰੰਗ ਦੇ ਵਸਤਰ ਉਪਰ ਰੱਖੇ ਦੋ ਪੱਤਿਆਂ ਨੂੰ ਗੋਡਿਆ ਭਾਰ ਝੁਕ ਕੇ ਬੁੱਧਘੋਸ਼ ਨੇ ਮੱਥਾ ਟੇਕਿਆ। ਫਿਰ ਉਹ ਸਤਿਕਾਰ ਨਾਲ ਬਾਣੀ ਦੀ ਤਾਬਿਆ ਬੈਠ ਗਿਆ। ਮੱਠ ਦੇ ਛੋਟੇ, ਵੱਡੇ, ਨਵੇਂ, ਪੁਰਾਣੇ ਭਿੱਖੂ ਉਸ ਦੇ ਆਲੇ ਦੁਆਲੇ ਬੈਠ ਗਏ ਤਾਂ ਉਸ ਨੇ ਕਥਾ ਆਰੰਭ ਕੀਤੀ। ਉਸ ਨੇ ਦੱਸਿਆ ਕਿ ਭਾਰਤ ਵਿਚ ਇਨ੍ਹਾਂ ਸਲੋਕਾਂ ਦੇ ਇਹ ਅਰਥ ਕੀਤੇ ਜਾ ਰਹੇ ਹਨ, ਫਿਰ ਦੱਸਿਆ ਕਿ ਚੀਨ ਦੇ ਵਿਦਵਾਨਾਂ ਅਨੁਸਾਰ ਇਹ ਅਰਥ ਇਉਂ ਹਨ, ਫਿਰ ਸਿੰਘਲਾਦੀਪ ਦੀ ਪਰੰਪਰਾ ਅਨੁਸਾਰ ਅਰਥ ਕਰਨ ਉਪਰੰਤ

ਕਿਹਾ- ਪਰ ਮੇਰੀ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਜਦੋਂ ਸਾਕਯਮੁਨੀ ਨੇ ਇਹ ਮੰਤਰ ਉਚਾਰੇ ਉਦੋਂ ਇਹ ਅਰਥ ਰਹੇ ਹੋਣਗੇ। ਤਥਾਗਤ ਦੇ ਚਿੰਤਨ ਅਨੁਸਾਰ ਅਰਥ ਕਰਨ ਲੱਗਾ ਤਾਂ ਸਰੋਤੇ ਮੰਤਰ ਮੁਗਧ ਹੋ ਗਏ। ਕੁਝ ਦੇਰ ਬਾਅਦ ਸੰਘਪਾਲੀ ਆਪਣੇ ਆਸਣ ਤੋਂ ਉੱਠਿਆ ਤੇ ਦੋਵੇਂ ਹੱਥ ਫੈਲਾ ਕੇ ਅਸੀਸਾਂ ਦੇਣ ਲੱਗਾ। ਫਿਰ ਉਸ ਨੇ ਉੱਚੀ ਦੇ ਕੇ ਕਿਹਾ, 'ਘੋਸ਼'। ਫਿਰ ਦੂਜੀ ਵਾਰ ਕਿਹਾ, "ਬੁੱਧ"। ਫਿਰ ਤੀਜੀ ਵਾਰ ਕਿਹਾ, "ਬੁੱਧਘੋਸ਼"। ਘੋਸ਼ ਸ਼ਬਦ ਦਾ ਅਰਥ ਹੈ ਘੋਸ਼ਣਾ, ਐਲਾਨ, ਸ਼ਕਤੀਸ਼ਾਲੀ ਬੋਲ, ਤੇ ਬੁੱਧ, ਮਹਾਤਮਾ ਬੁੱਧ। ਸੰਘਪਾਲੀ ਦਾ ਇਹ ਕਹਿਣ ਦਾ ਭਾਵ ਸੀ ਕਿ ਇਹ ਜੁਆਨ ਜੋ ਬੋਲ ਰਿਹਾ ਹੈ, ਉਹ ਬੋਧਵਾਕ ਹਨ, ਸੱਚੀ ਬੁੱਧਵਾਣੀ ਹੈ, ਬੁੱਧ ਦਾ ਆਪਣਾ ਅਮਰ ਹੁਕਮਨਾਮਾ ਹੈ। ਸੰਘਪਾਲੀ ਦੇ ਇਨ੍ਹਾਂ ਸਤਿਕਾਰਯੋਗ ਸ਼ਬਦਾਂ ਕਰਕੇ ਉਸ ਦਾ ਨਾਮ ਬੁੱਧਘੋਸ਼ ਪੈ ਗਿਆ। ਸੰਘਪਾਲੀ ਨੇ ਇਸ ਯਾਤਰੀ ਦੇ ਚਰਨ ਛੂਹੇ ਤੇ ਕਿਹਾ, "ਇਸ ਮੱਠ ਦੇ ਤੇ ਸਾਡੇ ਪਾਸ ਪਏ ਹੋਰ ਗ੍ਰੰਥਾਂ ਦੇ ਮਾਲਕ ਤੁਸੀਂ ਹੋ ਸੁਆਮੀ। ਤੁਹਾਡੇ ਆਉਣ ਤਕ ਅਸੀਂ ਇਹ ਸੰਭਾਲ ਕੇ ਰੱਖੇ, ਸਾਡੀ ਇੰਨੀ ਕੁ ਸੇਵਾ ਸੀ। ਹੁਣ ਇਹ ਸਭ ਕੁਝ ਤੁਹਾਡਾ ਹੈ ਮਹਾਂ ਸਰੱਮਣ। ਤੁਸੀਂ ਅਰਥ ਕਰੋ, ਕਥਾ ਕਰੋ, ਅਸੀਂ ਤੁਹਾਡੇ ਸੇਵਕ ਹਾਂ।"

ਇਥੇ ਬੈਠ ਕੇ ਬੁੱਧਘੋਸ਼ ਨੇ ਧੱਮਪਦ ਦੇ ਉਹ ਅਰਥ ਟਿਕ ਕੇ ਕੀਤੇ ਜਿਹੋ ਜਿਹੇ ਉਹ ਚਾਹੁੰਦਾ ਸੀ ਕਰਾਂ। ਉਹ ਇੰਨਾ ਨਿਮਰ ਅਤੇ ਇੰਨਾ ਇਮਾਨਦਾਰ ਵਿਦਵਾਨ ਹੈ ਕਿ ਆਰੰਭ ਕਰਦਿਆ ਲਿਖਦਾ ਹੈ, "ਮੈਂ ਪਹਿਲੋਂ ਮੂਲ ਬੋਧਵਾਕ (ਸਲੋਕ) ਲਿਖਾਂਗਾ। ਫਿਰ ਉਸ ਦੇ ਅਰਥ ਕਰਾਂਗਾ। ਅਰਥ ਹੋਰ ਸਪਸ਼ਟ ਕਰਨ ਲਈ ਫਿਰ ਇਕ ਕਹਾਣੀ ਲਿਖਾਂਗਾ। ਉਹੀ ਸਲੋਕ ਲਿਖਾਂਗਾ ਜੋ ਮੂਲਪਾਠ ਵਿਚ ਹੈ। ਇਕ ਲਗ ਮਾਤਰ ਵੱਧ, ਘੱਟ ਨਹੀਂ ਕਰਾਂਗਾ ਕਿਉਂਕਿ ਇਹ ਬੁੱਧ ਦਾ ਕਥਨ ਹੈ। ਬੁੱਧ ਨਾ ਮਨੁੱਖ ਸੀ, ਨਾ ਦੇਵਤਾ। ਮਨੁੱਖਾਂ ਅਤੇ ਦੇਵਤਿਆਂ ਦੀ ਬੋਲੀ ਵਿਚ ਮਿਥਿਆ ਅੰਸ਼ (ਕਲਪਣਾ) ਵਧੀਕ ਹੁੰਦੇ ਹਨ, ਇਸ ਲਈ ਮਨੁੱਖਾਂ ਅਤੇ ਦੇਵਾਂ ਦੇ ਵਾਕਾਂ ਵਿਚ ਕਾਟ-ਛਾਂਟ ਕੀਤੀ ਜਾ ਸਕਦੀ ਹੈ ਪਰ ਸਾਕਯਮੁਨੀ ਕਿਉਂਕਿ ਸੰਪੂਰਣ ਬੁੱਧ (ਤਥਾਗਤ ) ਸੀ ਇਸ ਕਰਕੇ ਉਸ ਦੇ ਬਚਨਾਂ ਅਤੇ ਕਥਨਾਂ ਵਿਚ ਕੌਣ ਵਾਧਾ ਘਾਟਾ ਕਰ ਸਕਦਾ ਹੈ ?"

ਬੁੱਧ ਦਾ ਸਲੋਕ ਲਿਖ ਕੇ ਆਪਣੀ ਸ਼ੈਲੀ ਵਿਚ ਜਦੋਂ ਬੁੱਧਘੋਸ਼ ਅਰਥ ਕਰਨੇ ਸ਼ੁਰੂ ਕਰਦਾ ਹੈ ਤਾਂ ਲਿਖਦਾ ਹੈ, 'ਹੁਣ ਅੱਗੇ ਮੇਰੀ ਲਿਖਤ ਸ਼ੁਰੂ ਹੁੰਦੀ ਹੈ। ਕਿਉਂਕਿ ਇਹ ਮੇਰੀ ਹੈ ਇਸ ਕਰਕੇ ਤੁਹਾਨੂੰ ਇਸ ਉਪਰ, ਇਸ ਦੀ ਸੱਚਾਈ ਉਪਰ ਸ਼ੱਕ ਕਰਨ ਦਾ ਹੱਕ ਹੈ। ਮੈਂ ਆਖਰ ਤੁਹਾਡੇ ਵਰਗਾ ਇਕ ਸਾਧਾਰਨ ਉਪਾਸ਼ਕ ਹਾਂ ਇਸ ਲਈ ਗਲਤੀਆਂ ਤੋਂ ਮੁਕਤ ਕਿਵੇਂ ਹੋ ਸਕਦਾ ਹਾਂ ?'

ਧੱਮਪਦ ਉਸ ਨੂੰ ਏਨਾ ਪਿਆਰਾ ਲੱਗਿਆ ਕਿ ਇਸ ਦੀ ਵਿਆਖਿਆ ਕਰਦਿਆਂ



ਉਸ ਨੇ ਇਕ ਪੂਰਾ ਕਥਾ-ਸਾਗਰ ਸਿਰਜ ਦਿੱਤਾ। ਉਹ ਲਿਖਦਾ ਹੈ, "ਧੱਮਪਦ ਦੇ 423 ਸਲੋਕ ਹਨ। ਇਕ ਇਕ ਸਲੋਕ ਵਿਚ ਸੰਪੂਰਨ ਸੰਸਾਰ ਹੈ। ਤਥਾਗਤ ਨੇ ਸਾਡੇ ਉਤੇ ਹਿਤ ਕਰਦਿਆ 423 ਸਲੋਕ ਰਚੇ। ਹੁਣ ਮੈਂ ਇਕ ਇਕ ਸਲੋਕ ਦੇ ਚਰਨਾਂ ਵਿਚ ਇਕ ਇਕ ਕਹਾਣੀ ਰਚਾਂਗਾ ਤੇ ਰੱਖਾਂਗਾ।"

ਇਨ੍ਹਾਂ ਕਹਾਣੀਆਂ ਦੇ ਪਾਤਰ ਉਹੋ ਹਨ ਜੋ ਬੁੱਧ ਵੇਲੇ ਹੋਏ ਸਨ। ਥਾਵਾਂ ਉਹੋ ਹਨ ਜਿੱਥੇ ਬੁੱਧ ਗਿਆ ਸੀ। ਘਟਨਾਵਾਂ ਬੁੱਧਘੋਸ਼ ਨੇ ਆਪ ਘੜੀਆਂ ਹਨ। ਵਾਸਤਵ ਵਿਚ ਬੋਧ ਸਾਹਿਤ ਦਾ ਉਸ ਨੂੰ ਪਹਿਲਾ ਤੇ ਸਰਬੋਤਮ ਕਹਾਣੀਕਾਰ ਕਹਿਣਾ ਚਾਹੀਦਾ ਹੈ। ਅਰਥ ਕਰਨ ਦਾ ਜਿਹੜਾ ਢੰਗ ਉਸ ਨੇ ਅਪਣਾਇਆ ਬੋਧੀਆਂ ਪਾਸ ਉਸ ਤੋਂ ਪਹਿਲਾਂ ਅਜਿਹਾ ਰੌਚਿਕ ਢੰਗ ਨਹੀਂ ਸੀ। ਉਸ ਨੇ ਪਰੀਆਂ, ਦੇਵਾਂ ਅਤੇ ਜਿੰਨਾਂ ਭੂਤਾਂ ਦੀ ਕਲਪਣਾ ਕਰਕੇ ਆਪਣੀਆਂ ਕਹਾਣੀਆਂ ਦੇ ਪਾਤਰਾਂ ਨਾਲ ਉਨ੍ਹਾਂ ਦੀਆਂ ਗੱਲਾਂ ਕਰਵਾਈਆਂ। ਉਸ ਦੇ ਕਹਾਣੀ-ਸੰਗ੍ਰਹਿ ਦਾ ਨਾਮ ਹੈ 'ਅੱਠਕਥਾ'। ਕਿਤਾਬ ਦਾ ਇਹ ਨਾਮ ਦੇਖ ਕੇ ਸ਼ੁਰੂ ਵਿਚ ਮੈਂ ਸਮਝਦਾ ਰਿਹਾ ਕਿ ਇਸ ਵਿਚ ਅੱਠ ਕਹਾਣੀਆਂ ਹੋਣਗੀਆਂ ਪਰ ਡਾ. ਅਤੁਲਨਾਥ ਸਿਨਹਾ ਨੇ ਦੱਸਿਆ ਕਿ ਅਜਿਹਾ ਨਹੀਂ। ਸੰਸਕ੍ਰਿਤ ਦੇ ਅਰਥ ਸ਼ਬਦ ਨੂੰ ਨੇਪਾਲੀ ਵਿਚ ਕਿਤੇ 'ਅੱਥ' ਲਿਖਿਆ ਹੋਇਆ ਹੈ ਕਿਤੇ 'ਅੱਠ'। ਉਹ ਸਾਖੀਆਂ ਜਿਹੜੀਆਂ ਸਲੋਕਾਂ ਦੇ ਅਰਥ ਸਪਸ਼ਟ ਕਰਦੀਆਂ ਹਨ 'ਅਠਕਥਾ' ਹਨ। ਅੱਠ ਮਾਇਨੇ ਅਰਥ, ਨਾ ਕਿ ਅੱਠ ਦੀ ਗਿਣਤੀ।

ਜਿਨ੍ਹਾਂ ਬੋਧ ਗ੍ਰੰਥਾਂ ਨੂੰ ਬੁੱਧਘੋਸ਼ ਆਪਣੇ ਅਨੁਵਾਦ ਕੀਤੇ ਹੋਏ ਕਹਿੰਦਾ ਹੈ ਦਰਅਸਲ ਉਹ ਉਸ ਦਾ ਮੌਲਿਕ ਕੰਮ ਹੈ। ਇਹ ਉਸ ਦੀ ਹਲੀਮੀ ਹੈ ਜੋ ਅਨੁਵਾਦ ਦੱਸ ਰਿਹਾ ਹੈ। ਉਹ ਕਰਦਾ ਇਉਂ ਕਿ ਗ੍ਰੰਥ ਦਾ ਇਕ ਅਧਿਆਇ ਪੜ੍ਹਦਾ ਤੇ ਉਸ ਦੀ ਮੂਲਭਾਵਨਾ ਦੀ ਤਸਵੀਰ ਤਿਆਰ ਕਰਦਾ। ਫਿਰ ਦੂਜੀ ਭਾਸ਼ਾ ਵਿਚ ਜੋ ਕੁਝ ਉਹ ਉਸਾਰਦਾ ਸਾਰਾ ਕਥਾਨਕ ਤੇ ਸਾਰੇ ਵਾਕ ਵਿਸਥਾਰ ਉਸ ਦੇ ਆਪਣੇ ਹੁੰਦੇ, ਮੂਲ ਗ੍ਰੰਥ ਦੀ ਕੇਵਲ ਭਾਵਨਾ ਉਸ ਵਿਚ ਬਾਕੀ ਬਚੀ ਹੁੰਦੀ। ਉਹ ਸਾਡੇ ਵਾਂਗ ਵਾਕ ਦਰ ਵਾਕ ਅਨੁਵਾਦ ਨਹੀਂ ਕਰਦਾ। ਉਸ ਵਲੋਂ ਰਚਿਤ ਸਾਹਿਤ ਵਿਚਲੀ ਬੌਧਿਕ ਉਡਾਣ ਬੜੀ ਉੱਚੀ, ਬੜੀ ਤਾਕਤਵਰ ਹੈ। ਥਾਂ-ਥਾਂ ਉਸ ਦੀ ਅਮੀਰੀ ਪ੍ਰਗਟ ਹੋ ਰਹੀ ਹੈ ਪਰ ਉਹ ਲਿਖਦਾ ਜਾਂਦਾ ਹੈ- ਇਹ ਮੇਰੇ ਵਾਕ ਹਨ, ਇਨ੍ਹਾਂ ਤੇ ਕਰੜੀ ਨਿਗਾਹ ਰੱਖਣੀ। ਬੁੱਧਵਾਣੀ ਤੇ ਸ਼ੱਕ ਨਾ ਕਰਨਾ। ਜਿੱਥੇ ਕਿਧਰੇ ਭੁਲੇਖਾ ਲੱਗੇ ਤਦ ਮੇਰੇ ਤੇ ਸ਼ੱਕ ਕਰਨਾ।

ਜਿਸ ਵੇਲੇ ਬੁੱਧਘੋਸ਼ ਹੋਇਆ (450 ਈਸਵੀ ਲਗਪਗ) ਉਦੋਂ ਪੱਛਮ ਜਹਾਲਤ ਦੇ ਹਨੇਰੇ ਵਿਚ ਲਿਪਟਿਆ ਪਿਆ ਸੀ। ਆਧੁਨਿਕ ਵਿਦਵਾਨ ਵਾਂਗ ਹਰ ਗ੍ਰੰਥ ਦੀ ਸੰਪੂਰਣ ਵਿਆਖਿਆ ਉਹ ਆਰੰਭ ਵਿਚ ਦੇ ਦਿੰਦਾ ਹੈ। ਅਜੋਕੇ ਕਿਸੇ ਵਿਦਵਾਨ ਦੀ ਪੁਰਾਤਨ

ਗ੍ਰੰਥਾਂ ਬਾਰੇ ਭੂਮਿਕਾ ਉਸ ਦੇ ਮੁਕਾਬਲੇ ਤੁੱਛ ਹੈ, ਪਰ ਉਹ ਲਿਖਦਾ ਹੈ "ਬੁੱਧ ਤੋਂ ਬਾਅਦ ਚਿੰਤਨ ਵਿੱਚ ਕੋਈ ਵਿਕਾਸ ਨਹੀਂ ਹੋਇਆ। ਮੈਂ ਤਾਂ ਉਸ ਅਨੁਭਵ ਨੂੰ ਵੱਖ ਵੱਖ ਰੰਗਾਂ, ਵੱਖ ਵੱਖ ਢੰਗਾਂ ਰਾਹੀਂ ਪੇਸ਼ ਕਰ ਰਿਹਾ ਹਾਂ, ਜੋ ਤਥਾਗਤ ਨੇ ਕਿਹਾ ਸੀ। " ਪਰ ਉਸ ਦਾ ਦਰਸ਼ਨ ਸ਼ਾਸਤਰ, ਟੀਕਾਕਾਰੀ, ਭਾਸ਼ਾ ਸ਼ਾਸਤਰ, ਕੋਸ਼ਕਾਰੀ, ਵਿਆਕਰਣ, ਗਹਿਰਾ-ਮਨੋਵਿਗਿਆਨ ਅਤੇ ਗਲਪ ਸਾਹਿਤ ਅਨੂਪਮ ਹਨ। ਇਹ ਖਰਾ ਸੋਨਾ ਸਮੇਂ ਦੀ ਭੱਠੀ ਵਿੱਚੋਂ ਅਜ ਤੱਕ ਖਰਾ ਨਿਕਲਿਆ ਹੈ।

ਬੁੱਧਘੋਸ਼ ਨੂੰ ਹੋਇਆਂ ਡੇਢ ਹਜ਼ਾਰ ਸਾਲ ਹੋ ਗਏ ਹਨ ਤੇ ਮਹਾਤਮਾ ਬੁੱਧ ਉਸ ਤੋਂ ਇੱਕ ਹਜ਼ਾਰ ਸਾਲ ਪਹਿਲਾਂ ਹੋ ਗੁਜ਼ਰੇ ਸਨ ਪਰ ਬੁੱਧ ਘੋਸ਼ ਦੀਆਂ ਰਚਨਾਵਾਂ ਇਉਂ ਹਨ ਜਿਵੇਂ ਹੁਣੇ ਸਾਕਯ ਮੁਨੀ ਨੇ ਕੋਈ ਮੰਤਰ ਉਚਾਰਿਆ ਹੋਵੇ ਤੇ ਨਾਲ ਬੁੱਧਘੋਸ਼ ਨੇ ਉਸ ਦੀ ਕਥਾ ਕੀਤੀ ਹੋਵੇ ਤੇ ਅਸੀਂ ਇਨ੍ਹਾਂ ਦੇ ਚਰਨਾਂ ਵਿੱਚ ਬੈਠੇ ਸਰੋਤੇ ਇਨ੍ਹਾਂ ਦੇ ਮਧੁਰ ਵਾਕ ਸੁਣ ਰਹੇ ਹੋਈਏ। ਸਿਧਾਰਥ ਬੁੱਧਘੋਸ਼ ਤੇ ਉਸ ਦਾ ਸਰੋਤਾ ਤਿੰਨੇ ਇੱਕ ਦੂਜੇ ਦੇ ਆਹਮੋ ਸਾਹਮਣੇ ਬਿਰਾਜਮਾਨ ਹਨ। ਇਨ੍ਹਾਂ ਰਚਨਾਵਾਂ ਦਾ ਪਾਠ ਕਰਦਿਆਂ ਮੇਰੇ ਮਨ ਅੰਦਰ ਫੈਲੇ ਖ਼ਤਰਨਾਕ ਹਨੇਰੇ ਬੀਆਬਾਨ ਸੁੰਦਰ ਲੱਗਣ ਲੱਗਦੇ ਹਨ ਕਿਉਂਕਿ ਇਨ੍ਹਾਂ ਹਨੇਰਿਆਂ ਵਿੱਚ ਜੇ ਆਪਣੇ ਮਹਿਬੂਬ ਨਾਲ ਕਦੀ ਮਿਲਾਪ ਹੋ ਜਾਵੇ ਫਿਰ ਚਾਨਣ ਦਾ ਕੀ ਕਰਨਾ ਹੈ ?

ਕੁਝ ਵਿਦਵਾਨਾਂ ਨੇ ਉਸ ਦੇ ਪਿਤਾ ਦਾ ਨਾਮ ਕੇਸੀ, ਮਾਂ ਕੇਸਣੀ, ਪਿੰਡ 'ਘੋਸ਼' ਵਾਸੀ ਮਗਧਦੇਸ਼ ਲਿਖਿਆ ਹੈ ਤੇ ਦੱਸਿਆ ਹੈ ਕਿ ਇਹ ਪਿੰਡ ਗਯਾ ਦੇ ਨੇੜੇ ਤੇੜੇ ਕਿਤੇ ਹੁੰਦਾ ਸੀ। ਪਰ ਇਨ੍ਹਾਂ ਗੱਲਾਂ ਨਾਲ ਕੀ ਫ਼ਰਕ ਪੈਂਦਾ ਹੈ ? ਬੁੱਧਘੋਸ਼, ਬੁੱਧਘੋਸ਼ ਹੈ। ਸਾਡੇ ਲਈ ਇੰਨਾ ਹੀ ਕਾਫੀ ਹੈ।

❒



## *ਛੋਟੇ ਸਾਹਿਬਜ਼ਾਦਿਆਂ ਦੀ ਲਾਸਾਨੀ ਸ਼ਹਾਦਤ*

ਰੂਸੀ ਕਹਾਵਤ ਹੈ- ਜਿਉਂ ਜਿਉਂ ਜੰਗਲ ਵਧਿਆ, ਕੁਹਾੜੇ ਦਾ ਦਸਤਾ ਵੀ ਵਧਦਾ ਗਿਆ। ਧਰਮ ਦੇ ਸਹੀ ਅਸੂਲਾਂ ਉੱਤੇ ਸੂਖ਼ਮ ਬੁੱਧ ਵਿਅਕਤੀਆਂ ਨੇ ਜਦੋਂ ਆਪਣਾ ਦ੍ਰਿੜ੍ਹ ਵਿਸ਼ਵਾਸ ਪ੍ਰਗਟ ਕੀਤਾ ਤਦ ਮੌਤ ਨੇ ਆਪਣੇ ਆਰੇ ਦੇ ਦੰਦੇ ਤਿੱਖੇ ਕੀਤੇ। ਰੱਬ ਨੇ ਸ਼ਹੀਦਾਂ ਦੇ ਕਦਮਾਂ ਨਾਲ ਬਣੀਆਂ ਪਗਡੰਡੀਆਂ ਨੂੰ ਸ਼ਾਹਰਾਹ ਬਣਾਇਆ ਜਦੋਂ ਕਿ ਜਾਬਰਾਂ ਜਰਵਾਨਿਆਂ ਦੇ ਬਣਾਏ ਰਸਤੇ ਨਕਸ਼ਿਆਂ ਵਿੱਚ ਕਿਧਰੇ ਨਹੀਂ ਦਿਸਦੇ । ਥੱਕੀਆਂ ਹਾਰੀਆਂ ਲਾਚਾਰ ਕੌਮਾਂ ਸ਼ਹੀਦਾਂ ਦੀ ਉਂਗਲ ਫੜ ਕੇ ਰਸਤੇ ਲੱਭਦੀਆਂ ਹਨ। ਰਸਤਾ ਲੱਭਣਾ ਹੀ ਮੁਸ਼ਕਲ ਕੰਮ ਹੁੰਦਾ ਹੈ, ਸਹੀ ਰਸਤਾ ਮਿਲ ਗਿਆ ਤਾਂ ਸਮਝੋ ਮੰਜ਼ਲ ਮਿਲ ਗਈ। ਡਾ. ਇਕਬਾਲ ਨੇ ਲਿਖਿਆ ਹੈ- ਹਰੇਕ ਤੇਜ਼ ਲਹਿਰ ਨੂੰ ਦੇਖ ਕੇ ਮੈਂ ਉਸ ਵਿੱਚ ਸ਼ਾਮਲ ਹੋ ਜਾਂਦਾ ਹਾਂ, ਹਾਲੇ ਮੈਨੂੰ ਰਹਿਬਰ ਦੀ ਪਛਾਣ ਨਹੀਂ ਨਾ ਹੋਈ। ਜਿਨ੍ਹਾਂ ਇਕ ਦੇ ਨਾਉਂ ਤੇ ਸਿਦਕ ਬੱਧਾ, ਤਿਨ੍ਹਾਂ ਫ਼ਿਕਰ ਅੰਦੇਸੜਾ ਕਾਸਦਾ ਈ।

ਅਜਿਹੀ ਕੋਈ ਗੱਲ ਨਹੀਂ ਕਿ ਸ਼ਹੀਦ ਜੀਵਨ ਨਾਲੋਂ ਮੌਤ ਨੂੰ ਵਧੀਕ ਪਿਆਰ ਕਰਦਾ ਹੋਵੇ। ਇਹ ਗੱਲ ਹੁੰਦੀ ਤਾਂ ਆਤਮ ਹੱਤਿਆ ਅਤੇ ਸ਼ਹਾਦਤ ਵਿੱਚ ਕੋਈ ਫ਼ਰਕ ਨਾ ਹੁੰਦਾ। ਸੱਚ ਇਹ ਹੈ ਕਿ ਸ਼ਹੀਦ, ਜੀਵਨ ਨੂੰ ਬਾਕੀ ਆਮ ਲੋਕਾਂ ਨਾਲੋਂ ਵਧੀਕ ਪਿਆਰ ਕਰਦਾ ਹੈ। ਹਾਂ ਇਹ ਜੀਵਨ, ਜੇ ਮਿੱਤਰਾਂ ਪਿਆਰਿਆਂ ਦੇ ਕਾਫਲੇ ਨੂੰ ਹੋਰ ਮੰਗਲਮਈ ਬਣਾਉਣ ਹਿਤ ਲੇਖੇ ਲੱਗ ਜਾਵੇ ਤਾਂ ਉਹ ਖਿੜੇ ਮੱਥੇ ਹੋਣੀ ਨੂੰ ਪ੍ਰਵਾਨ ਕਰਦਾ ਹੈ। ਭਾਈ ਨੰਦ ਲਾਲ ਜੀ ਕੋਮਲ ਭਾਵਨਾਵਾਂ ਨਾਲ ਡੂੰਘੇ ਰਹੱਸ ਇਉਂ ਪ੍ਰਗਟ ਕਰਦੇ ਹਨ,

*ਅਸੀਂ ਆਪਣੇ ਪਿਆਰੇ ਅੱਗੇ ਪੇਸ਼ਕਸ਼ ਕੀਤੀ*
*ਕਿ ਦੀਦਾਰ ਦੀ ਇਕ ਝਲਕ ਵਾਸਤੇ ਇਹ ਜਾਨ ਹਾਜ਼ਰ ਹੈ॥*
*ਉਨ੍ਹਾਂ ਉੱਤਰ ਦਿੱਤਾ- ਇੱਥੇ ਕੋਈ ਸੌਦੇਬਾਜ਼ੀ ਨਹੀਂ ਹੋਇਆ ਕਰਦੀ॥*

ਸ਼ਹੀਦ ਨੇ ਕੇਵਲ ਇਕ ਰਾਹ ਚੁਣਨਾ ਹੁੰਦਾ ਹੈ- ਆਪਣੇ ਮਹਿਬੂਬ ਦੇ ਦਰ ਤੱਕ ਲੈ ਜਾਣ ਵਾਲਾ; ਤੇ ਫੈਜ਼ ਅਹਿਮਦ ਫੈਜ਼ ਆਖਦਾ ਹੈ ਅੱਗੋਂ ਦੂਜਾ ਰਸਤਾ ਫਾਂਸੀ ਦੇ ਫੰਦੇ ਤੱਕ ਲਿਜਾਂਦਾ ਹੈ। ਹੋਰ ਕੋਈ ਮੰਜ਼ਲ ਨਹੀਂ। ਫਾਂਸੀ ਦਾ ਫੰਦਾ ਜਾਂ ਕਿਰਪਾਨ, ਮੌਤ ਜਿਵੇਂ ਮਰਜ਼ੀ ਆਵੇ, ਜੀਅ ਸਦਕੇ ਆਵੇ, ਦੁਖਦਾਈ ਨਹੀਂ। ਦੁਖਦਾਈ ਉਸ ਦੇ ਦੀਦਾਰ ਦਾ

ਵਿਛੋੜਾ ਹੈ। ਮਿਲਾਪ ਨਹੀਂ ਤਾਂ ਸਾਰੀ ਧਰਤੀ ਕਤਲਗਾਹ ਨਹੀਂ ਤਾਂ ਹੋਰ ਕੀ ਹੋਈ? ਇਹ ਕੋਈ ਪਰੀ ਕਹਾਣੀਆਂ ਨਹੀਂ ਹਨ। ਗੁਰੂ ਸਾਹਿਬਾਨ ਨੂੰ ਸ਼ਹੀਦ ਕੀਤਾ ਗਿਆ ਜਾਂ ਉਨ੍ਹਾਂ ਦੇ ਸੇਵਕਾਂ ਨੂੰ, ਬਜ਼ੁਰਗਾਂ ਨੂੰ ਜਾਂ ਮਾਸੂਮ ਸਾਹਿਬਜ਼ਾਦਿਆਂ ਨੂੰ, ਉਨ੍ਹਾਂ ਦੇ ਬਿਰਤਾਂਤ ਦੱਸਣ ਵਾਲਾ ਹਮਦਰਦ ਤਾਂ ਨੇੜੇ ਤੇੜੇ ਕੋਈ ਮੌਜੂਦ ਨਹੀਂ ਸੀ। ਇਹ ਤਾਂ ਕਾਤਲਾਂ ਨੇ ਹੀ ਸਾਨੂੰ ਦੱਸਿਆ ਹੈ ਕਿ ਬੰਦ ਬੰਦ ਕਟਵਾਉਣ ਵਕਤ ਜਾਂ ਜਿਉਂਦਿਆਂ ਨੀਹਾਂ ਵਿੱਚ ਚਿਣੇ ਜਾਣ ਵਕਤ ਪੰਥ ਦੇ ਬਜ਼ੁਰਗ ਅਤੇ ਬੱਚੇ ਅਡੋਲ ਰਹੇ। ਉਨ੍ਹਾਂ ਦੀ ਕਿਸਮਤ ਵਿੱਚ ਅਲੌਕਿਕ ਮੁਸਕਾਣ ਲਿਖੀ ਸੀ ਜਿਹੜੀ ਦੁਸ਼ਮਣ ਨੂੰ ਵੀ ਸਰਾਪ ਨਹੀਂ ਦਿੰਦੀ। ਗਰਮ ਤਵੀ ਉੱਪਰ ਬੈਠੇ ਉਹ '**ਬਿਸਰਿ ਗਈ ਸਭ ਤਾਤਿ ਪਰਾਈ**' ਅਤੇ '**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ**' ਦਾ ਸਹਿਜ ਪਾਠ ਕਰ ਸਕਦੇ ਹਨ।

ਫਿਰ ਵੀ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਕੁਝ ਅਜਬ ਪ੍ਰਕਾਰ ਦੀ ਕਰਾਮਾਤ ਹੈ। ਬੰਦੀ ਦੌਰਾਨ ਹਰ ਰੋਜ਼ ਸਵੇਰ ਤੋਂ ਸ਼ਾਮ ਤੱਕ ਉਨ੍ਹਾਂ ਨੂੰ ਕਸ਼ਟ ਦੇ ਦੇ ਕੇ ਪੁੱਛਿਆ ਜਾਂਦਾ- ਇਸਲਾਮ ਕਬੂਲ ਕਰੋਗੇ ਕਿ ਮੌਤ? ਇਸ ਸਵਾਲ ਦੇ ਉੱਤਰ ਵਿੱਚ ਉਨ੍ਹਾਂ ਦੀਆਂ ਕੋਮਲ ਬੁੱਲ੍ਹੀਆਂ ਵਿੱਚੋਂ ਬੋਲ ਸੁਣਾਈ ਦਿੰਦਾ- ਮੌਤ। ਇਹ ਅਨਮੋਲ ਰਤਨ ਉਨ੍ਹਾਂ ਬਾਬਿਆਂ ਦੀ ਅੰਸ਼ ਸਨ ਜਿਨ੍ਹਾਂ ਨੇ ਬਾਬਾ ਫ਼ਰੀਦ ਜੀ ਦੀ ਪਵਿੱਤਰ ਬਾਣੀ ਸ੍ਰੀ ਗੁਰੂ ਮਹਾਰਾਜ ਵਿੱਚ ਕਲਮਬੰਦ ਕੀਤੀ ਤੇ ਜਿਨ੍ਹਾਂ ਨੇ ਦਰਬਾਰ ਸਾਹਿਬ ਦੀ ਨੀਂਹ ਹਜ਼ਰਤ ਮੀਆਂ ਮੀਰ ਤੋਂ ਰਖਵਾਈ। ਇਸ ਕਰਕੇ ਇਸਲਾਮ ਪ੍ਰਤੀ ਬੇਅਦਬੀ ਇਸ ਖ਼ਾਨਦਾਨ ਦੇ ਖ਼ਾਬਾਂ ਵਿੱਚ ਵੀ ਨਹੀਂ ਆ ਸਕਦੀ ਸੀ। ਸਾਹਿਬਜ਼ਾਦਿਆਂ ਨੂੰ ਜੋ ਪ੍ਰਵਾਨ ਨਹੀਂ ਸੀ ਉਹ ਸੀ ਵਜ਼ੀਰ ਖਾਨ, ਕਾਜ਼ੀ ਅਤੇ ਦੀਵਾਨ ਸੁੱਚਾ ਨੰਦ ਦੀਆਂ ਖੂੰਖਾਰ ਕਿਰਪਾਨਾਂ... ਲਹੂ ਚੋਂਦੀਆਂ ਕਿਰਪਾਨਾਂ ਰਾਹੀਂ ਇਸਲਾਮ ਸੰਘ ਵਿੱਚੋਂ ਹੇਠਾਂ ਉਤਾਰਨਾ। ਇਸਲਾਮ ਇਹ ਨਹੀਂ ਹੈ। ਸਾਹਿਬਜ਼ਾਦਿਆਂ ਨੇ ਆਪਣੇ ਖ਼ੂਨ ਨਾਲ ਧਰਤੀ ਦੇ ਵਰਕੇ ਉੱਪਰ ਆਪਣੀ ਮੁਹਰ ਲਾ ਕੇ ਸਾਬਤ ਕੀਤਾ ਕਿ ਸਿਦਕ ਅਤੇ ਈਮਾਨ ਉਨ੍ਹਾਂ ਪਾਸ ਸੀ, ਨਾ ਕਾਜ਼ੀ ਪਾਸ, ਨਾ ਹਕੂਮਤ ਪਾਸ। ਇਨ੍ਹਾਂ ਨਿੱਕੀਆਂ ਜਿੰਦਾਂ ਨੇ ਸਾਬਤ ਕੀਤਾ ਕਿ ਵਡੇਰੀ ਉਮਰ ਕੋਈ ਖ਼ਾਸ ਫਖਰ ਕਰਨ ਯੋਗ ਪ੍ਰਾਪਤੀ ਨਹੀਂ। ਜੇ ਏਨੇ ਮਹਾਨ ਕਾਰਜ ਛੋਟੀ ਉਮਰ ਵਿੱਚ ਹੋ ਸਕਦੇ ਹਨ ਤਾਂ ਫਿਰ ਸੌ ਸੌ ਸਾਲ ਵਿਅਰਥ ਜੀਣ ਦਾ ਕੀ ਲਾਭ? ਸੰਸਾਰ ਇਹ ਜਾਣਦਾ ਸੀ ਕਿ ਰਤਾ ਕੁ ਸੱਟ ਲੱਗਣ ਨਾਲ, ਖ਼ੂਨ ਦੀ ਇਕ ਬੂੰਦ ਦੇਖਣ ਸਾਰ ਬੱਚੇ ਰੋਣ ਲੱਗ ਜਾਂਦੇ ਹਨ। ਪਰ ਤਸੀਹੇ ਦੇ ਦੇ ਕੇ ਜਦੋਂ ਉਨ੍ਹਾਂ ਨੂੰ ਜੀਵਨ ਅਤੇ ਮੌਤ ਵਿੱਚੋਂ ਇਕ ਚੁਣਨ ਲਈ ਹਰ ਰੋਜ਼ ਕਿਹਾ ਜਾਂਦਾ ਸੀ ਤਦ ਉਹ ਨਿਮਰਤਾ ਨਾਲ ਮੌਤ ਚੁਣਦੇ।

ਬੋਧਵਾਕ ਹੈ: ਪਲ ਅਤੇ ਯੁਗ ਵਿਚ ਫਰਕ ਨਹੀਂ। ਜਿਸ ਕਰਮਾ ਵਾਲੇ ਪਲ ਨੂੰ ਇਹ ਰਹੱਸ ਸਮਝ ਆ ਗਿਆ ਉਹ ਯੁੱਗ ਹੋ ਗਿਆ। ਜਿਸ ਅਭਾਗੇ ਯੁੱਗ ਨੂੰ ਇਸ ਭੇਦ ਦਾ ਪਤਾ ਨਾ ਲੱਗਾ ਉਹ ਪਲ ਵਾਂਗ ਨਸ਼ਟ ਹੋਇਆ।



*ਸ਼ਾਹਿਬਜ਼ਾਦੇ ਉਹ ਪਲ ਹਨ ਜਿਹੜੇ ਯੁੱਗ ਹੋ ਗਏ।*

ਬਾਦਸ਼ਾਹ ਦਰਵੇਸ਼ ਪਿਤਾ ਦੇ ਨਾਜ਼ਕ ਸਾਹਿਬਜ਼ਾਦਿਆਂ ਨੇ ਜਨਮ ਤੋਂ ਲੈ ਕੇ ਮੋਰਿੰਡੇ ਗ੍ਰਿਫ਼ਤਾਰੀ ਤੱਕ ਕਦੀ ਕੋਈ ਔਖ, ਕੋਈ ਸੰਕਟ ਨਹੀਂ ਦੇਖਿਆ ਸੀ। ਇਨ੍ਹਾਂ ਇਲਾਹੀ ਰਾਜਕੁਮਾਰਾਂ ਨੇ ਸੁੱਖ, ਮੌਜ ਅਤੇ ਮਖ਼ਮਲਾਂ ਰੇਸ਼ਮ ਦੇਖੇ ਪਹਿਨੇ ਸਨ। ਪਰ ਇਹ ਏਨੇ ਸਖ਼ਤ ਜਾਨ ਨਿਕਲੇ ਜਿਵੇਂ ਯੁੱਗ ਤੋਂ ਤਪ ਸਾਧਨਾ ਰਾਹੀਂ ਇਸ ਸ਼ਹਾਦਤ ਲਈ ਰਿਆਜ਼ ਕਰਦੇ ਰਹੇ ਹੋਣ। ਅਸੀਂ ਆਪਣੇ ਪਿਆਰੇ ਗੁਰੂ ਸਾਹਿਬਾਨ ਬਾਰੇ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਜਾਂ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਇਹ ਆਖਕੇ, ਸੋਚਕੇ ਦਿਲ ਟਿਕਾ ਲੈਂਦੇ ਹਾਂ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਸ਼ਹਾਦਤ ਨਾਮ ਦੀ ਹੋਣੀ ਨੂੰ ਮਿਲਣ ਲਈ ਤਿਆਰ ਕਰ ਲਿਆ ਸੀ। ਉਹ ਸਮਰੱਥਾਵਾਨ ਸਨ। ਪਰ ਸਾਹਿਬਜ਼ਾਦਿਆਂ ਨੇ ਸਾਬਤ ਕੀਤਾ ਕਿ ਮੌਤ ਨੂੰ ਮਿਲਣ ਲਈ ਕਿਸੇ ਲੰਮੀ ਤਿਆਰੀ ਦੀ ਲੋੜ ਹੀ ਨਹੀਂ, ਨਾ ਕੋਈ ਹਠ ਅਭਿਆਸ ਨਾ ਕਿਸੇ ਯੋਗ ਦੀ ਸਾਧਨਾ। ਕੁਝ ਵੀ ਨਹੀਂ। ਦਾਦੀ ਮਾਂ ਦੀ ਗੋਦ ਵਿੱਚੋਂ ਉੱਠ ਬਰਫ਼ ਉੱਤੇ ਜਾ ਬੈਠਣਾ ਬਰਫ਼ ਉੱਤੋਂ ਉੱਠ ਕੇ ਬਲਦੇ ਅੰਗਿਆਰਾਂ ਉੱਪਰ ਥਿਰ ਹੋ ਜਾਣਾ ਉਨ੍ਹਾਂ ਲਈ ਏਨੀ ਆਸਾਨ ਗੱਲ ਸੀ ਜਿਵੇਂ ਗਾਉਂਦੀ ਗਾਉਂਦੀ ਕੋਇਲ ਇਕ ਰੁੱਖ ਤੋਂ ਉੱਡੇ ਤੇ ਦੂਜੇ ਉੱਤੇ ਬੈਠ ਕੇ ਮੁੜ ਗਾਉਣ ਲੱਗੇ। ਜ਼ਿੰਦਗੀ ਦੇ ਰੁੱਖ ਤੋਂ ਸਹਿਜ ਸੁਭਾਅ ਉਹ ਮੌਤ ਦੇ ਦਰਖ਼ਤ ਉੱਤੇ ਬੈਠ ਕੇ ਗਾਉਂਦੇ ਰਹੇ। ਇਹੋ ਜਿਹੀ ਵਿਦਿਆ ਉਹ ਕਦੋਂ ਸਿੱਖੇ ਸਨ ਸਾਨੂੰ ਕੋਈ ਪਤਾ ਨਹੀਂ ਲਗਦਾ। ਅਰਜਨ ਡੋਲ ਗਿਆ ਸੀ ਤਾਂ ਕ੍ਰਿਸ਼ਨ ਜੀ ਨੇ ਗੀਤਾ ਉਪਦੇਸ਼ ਦੇ ਕੇ ਹਥਿਆਰ ਚੁਕਵਾਏ ਸਨ। ਇਸ ਮਹਾਂਭਾਰਤ ਵਿੱਚ ਮਾਂ ਗੁਜਰੀ ਨੇ ਭਗਵਾਨ ਕ੍ਰਿਸ਼ਨ ਦਾ ਰੋਲ ਨਿਭਾਇਆ। ਅਰਜਨ ਜੁਆਨ ਸੀ, ਫਿਰ ਵੀ ਦੇਰ ਬਾਅਦ ਸਮਝਿਆ। ਮਾਂ ਗੁਜਰੀ ਦੀ ਗੱਲ ਮਾਸੂਮ ਬੱਚੇ ਤੁਰੰਤ ਸਮਝ ਗਏ।

ਮੇਰੇ ਵਰਗੇ ਦੁਨੀਆਦਾਰ ਵਾਸਤੇ ਬਹੁਤ ਔਖਾ ਹੈ ਇਹ ਸਮਝ ਸਕਣਾ ਕਿ ਬਰਫ਼ ਅੱਗ ਵਿੱਚ ਨਾਂ ਪੰਘਰੇ, ਕਿ ਕੋਇਲਾ ਬਰਫ਼ ਵਿੱਚ ਦਬ ਕੇ ਵੀ ਨਾ ਬੁਝੇ। ਪੋਹ ਦੀਆਂ ਸਰਦ ਯੱਖ ਰਾਤਾਂ, ਠੰਢੇ ਬੁਰਜ ਦੀ ਕੈਦ, ਦਿਨ ਭਰ ਦਿਲ ਕੰਬਾਊ ਤਸੀਹੇ, ਭੁੱਖ ਪਿਆਸ, ਉਨੀਂਦਰਾ, ਕਦੀ ਦੋਹਾਂ ਨੂੰ ਇਕੱਠਿਆਂ ਰੱਖ ਕੇ, ਕਦੀ ਵੱਖ ਵੱਖ ਤੰਗ ਕਰਕੇ ਲਗਾਤਾਰ ਜ਼ਿੰਦਗੀ ਦੀ ਪੇਸ਼ਕਸ਼ ਕੀਤੀ ਜਾਂਦੀ। ਇਸਲਾਮ ਕਬੂਲ ਕਰੋਗੇ ਤਾਂ ਜੀਵਨ ਦਾ ਹਰ ਸੁੱਖ ਹਰ ਸੁਵਿਧਾ ਮੌਜੂਦ ਹੈ।

ਇਕ ਦਿਨ ਦਲੀਪ ਕੌਰ ਟਿਵਾਣਾ ਨੇ ਕਿਹਾ- ਇਹ ਗੱਲ ਮੰਨਣਯੋਗ ਨਹੀਂ ਲਗਦੀ ਕਿ ਮਾਂ ਗੁਜਰੀ ਆਪਣੇ ਮਿੱਠੇ ਲਾਲਾਂ ਨੂੰ ਮੌਤ ਕਬੂਲ ਕਰਨ ਲਈ ਪ੍ਰੇਰਨਾ ਦਿੰਦੀ ਹੋਵੇ। ਕੋਈ ਮਾਂ ਅਜਿਹਾ ਕਰ ਹੀ ਨਹੀਂ ਸਕਦੀ।

ਇਹ ਸਹੀ ਹੈ ਕੋਈ ਮਾਂ ਅਜਿਹਾ ਨਹੀਂ ਕਰ ਸਕਦੀ। ਪਰ ਮਾਂ ਗੁਜਰੀ ਨੇ ਉਹੋ ਕੀਤਾ ਜੋ ਕਦੀ ਸੰਭਵ ਨਹੀਂ ਹੋਇਆ ਕਰਦਾ। ਤਦੇ ਤਾਂ ਜ਼ਮਾਨਾ ਉਨ੍ਹਾਂ ਦੀ ਯਾਦ ਵਿੱਚ ਉਸ

ਧਰਤੀ ਉੱਪਰ ਆਪਣਾ ਮੱਥਾ ਛੁਹਾਂਦਾ ਹੈ। ਕੁੱਲ ਸੰਸਾਰ ਦਾ ਸੁੱਖ ਮੰਗਦੇ ਮੰਗਦੇ ਦਾਦੀ ਮਾਂ ਅਤੇ ਬੱਚੇ ਪੂਰੇ ਜਲੌਅ ਨਾਲ, ਪੂਰਨ ਸ਼ਾਨ ਨਾਲ ਇੱਥੋਂ ਵਿਦਾ ਹੋਏ ਸਨ। ਧੰਨ ਹੈ ਮਹਾਰਾਜ ਸੱਚਾ ਪਾਤਸ਼ਾਹ।

ਮਾਵਾਂ ਜੀਵਨਦਾਨ ਦੇਣ ਵਾਲੇ ਅਨੰਤ ਮਿੱਠੇ ਚਸ਼ਮੇ ਹੁੰਦੇ ਹਨ ਇਹ ਸਹੀ ਹੈ। ਪਰ ਜਿਨ੍ਹਾਂ ਨੂੰ ਚਸ਼ਮਿਆਂ ਦੇ ਸਰੋਤ ਦਾ ਪਤਾ ਹੈ ਉਹ ਸਿਦਕਵਾਨ ਮਾਵਾਂ ਉਹਨਾਂ ਧਰਤੀ ਵੱਲ ਆਈਆਂ ਬੂੰਦਾਂ ਨੂੰ ਚੁੱਕ ਕੇ ਦੁਬਾਰਾ ਉਸੇ ਉੱਚੇ ਮੂਲ ਸਰੋਤ ਤੱਕ ਵਾਪਸ ਲੈ ਜਾਂਦੀਆਂ ਹਨ ਜਿੱਥੇ ਮਾਤਾ ਗੁਜਰੀ ਸਾਹਿਬਜ਼ਾਦਿਆਂ ਨੂੰ ਲੈ ਗਏ। ਫ਼ਰਸ਼ ਤੋਂ ਉਠਾ ਕੇ ਉਸੇ ਅਰਸ਼ ਤੱਕ, ਜਿੱਥੋਂ ਉਹ ਆਏ ਸਨ।

ਸਮਾਂ ਤੇਜ਼ ਗਤੀ ਕਰਦਾ ਹੋਇਆ ਬਹੁਤ ਵੱਡਾ ਚੱਕਰ ਹੈ, ਏਨਾ ਵੱਡਾ ਚੱਕਰ ਜਿਸਦਾ ਵਿਆਸ ਅਨੰਤ ਦੂਰੀ ਤੱਕ ਲੰਮਾ ਹੈ। ਸਭ ਜਾਣਦੇ ਹਨ ਕਿ ਚੱਕਰ ਦੇ ਕੇਂਦਰ ਵਿੱਚ ਗਤੀ ਧੀਮੀ ਹੁੰਦੀ ਹੈ ਤੇ ਜਿਉਂ ਜਿਉਂ ਚੱਕਰ ਦੇ ਕਿਨਾਰੇ ਵੱਲ - ਬਾਹਰ ਵੱਲ ਵਧਦੇ ਜਾਈਏ ਤਦ ਇਹ ਰਫ਼ਤਾਰ ਤੇਜ਼ ਹੁੰਦੀ ਜਾਂਦੀ ਹੈ। ਸ਼ਹੀਦ ਉਹ ਮਹਾਂਨਾਇਕ ਹੈ ਜਿਹੜਾ ਕਾਲਚੱਕਰ ਦੇ ਐਨ ਬਾਹਰਲੇ ਸਿਰੇ ਦੀ ਤਿੱਖੀ ਧਾਰ ਉੱਪਰ ਖੇਡਦਾ ਹੈ। ਕੁਝ ਸਿਆਣੇ ਬੰਦੇ ਆਪਣੀ ਮੀਟਿੰਗ ਕਰਕੇ ਸਾਧਾਰਨ ਮੌਤ ਨੂੰ ਸ਼ਹਾਦਤ ਦਾ ਰੁਤਬਾ ਦੇ ਦੇਣ ਦਾ ਮਤਾ ਪਾਸ ਕਰ ਦੇਣ ਤਦ ਇਹ ਸਿੱਕਾ ਚੱਲੇਗਾ ਨਹੀਂ। ਇਵੇਂ ਹੀ ਸ਼ਹੀਦ ਦੇ ਖ਼ਿਲਾਫ਼ ਮਤੇ ਪਾਸ ਕਰਨ ਨਾਲ ਵੀ ਉਸ ਨੂੰ ਕੋਈ ਫ਼ਰਕ ਨਹੀਂ ਪਵੇਗਾ। ਕਿਧਰੇ ਵਜ਼ੀਰ ਖ਼ਾਨ ਟੱਕਰੇ, ਉਹ ਅੱਜ ਵੀ ਇਹੋ ਆਖੇਗਾ ਕਿ ਸਾਹਿਬਜ਼ਾਦੇ ਕਾਫ਼ਰ ਸਨ, ਕਿ ਉਹ ਤਾਂ ਉਨ੍ਹਾਂ ਨੂੰ ਈਮਾਨ ਵਾਲੇ, ਦੀਨ ਵਾਲੇ, ਅੱਲ੍ਹਾ ਵਾਲੇ ਰਸਤੇ ਪਾਉਣਾ ਚਾਹੁੰਦਾ ਸੀ। ਸ਼ਹਾਦਤ ਦਾ ਦਰਜਾ ਸੰਸਾਰ ਦੀ ਹਰੇਕ ਗਿਣਤੀ ਹਰੇਕ ਹਿਸਾਬ ਤੋਂ ਵੱਖਰਾ ਤੇ ਵੱਡਾ ਹੁੰਦਾ ਹੈ। ਸਿਆਣੇ ਲੋਕ ਤਾਂ ਅੱਜ ਵੀ ਇਹ ਕਹਿਣ ਲਈ ਤਿਆਰ ਹਨ ਕਿ ਸਾਹਿਬਜ਼ਾਦਿਆਂ ਨੇ ਜਾਨ ਗੁਆ ਕੇ ਕੀ ਖੱਟਿਆ ?

ਫਰੈਡਰਿਕ ਨੀਤਸ਼ੇ ਦਾ ਕਥਨ ਹੈ- ਜਿੱਥੇ ਕਿਤੇ ਅਕਲ ਦਾ ਰੁੱਖ ਉੱਗਿਆ ਉੱਥੇ ਸੁਰਗ ਹੁੰਦਾ ਹੈ, ਆਧੁਨਿਕ ਅਤੇ ਪੁਰਾਤਨ ਸਾਰੇ ਅਜਗਰ ਇਹੋ ਆਖਦੇ ਆਏ ਹਨ।

*ਸ਼ਹੀਦ ਅਕਲ ਅਤੇ ਇਲਮ ਦੀ ਜਹਾਲਤ ਤੋਂ ਮੁਕਤ ਸੁਤੰਤਰ ਧਰੂ ਤਾਰਾ ਹੈ।*

ਗੁਰੂ ਨਾਨਕ ਸਾਹਿਬ ਜੀ ਨੂੰ ਇਸ ਗੱਲ ਦਾ ਅਫ਼ਸੋਸ ਹੋਇਆ ਕਿ ਪਿਤਾ ਉਨ੍ਹਾਂ ਨੂੰ ਸਹੀ ਨਹੀਂ ਸਮਝਦੇ। ਫਿਰ ਬਾਬਾ ਸ੍ਰੀ ਚੰਦ ਅਤੇ ਬਾਬਾ ਲੱਖਮੀਦਾਸ ਬਾਰੇ ਵੀ ਉਨ੍ਹਾਂ ਦੇ ਇਹੋ ਜਿਹੇ ਖ਼ਿਆਲ ਹੋਣਗੇ ਕਿ ਗੁਰਮਤਿ ਨੂੰ ਉਹ ਉਸ ਪ੍ਰਕਾਰ ਨਹੀਂ ਸਮਝ ਪਾਏ ਜਿਵੇਂ ਭਾਈ ਲਹਿਣਾ ਜੀ ਸਮਝ ਗਏ। ਪਿਤਾ ਮਹਿਤਾ ਕਲਿਆਣ ਰਾਇ ਫਿਰ ਗੁਰੂ ਨਾਨਕ ਦੇਵ ਮਹਾਰਾਜ ਫਿਰ ਗੁਰੂ ਜੀ ਦੇ ਪੁੱਤਰ, ਅੱਜ ਦੀ ਬੋਲੀ ਵਿੱਚ ਲੋਕ ਇਸ ਨੂੰ ਪੀੜ੍ਹੀ ਦਾ



ਫਾਸਲਾ ਕਹਿਣਗੇ- ਜਨਰੇਸ਼ਨ ਗੈਪ। ਦਸਵੇਂ ਜਾਮੇ ਵਿੱਚ ਆ ਕੇ ਗੁਰੂ ਨਾਨਕ ਸਾਹਿਬ ਨੇ ਪੀੜ੍ਹੀਆਂ ਦਾ ਫਾਸਲਾ ਮਿਟਾ ਦਿੱਤਾ। ਜਿਹੋ ਜਿਹੇ ਗੁਰੂ ਕਲਗੀਧਰ ਉਹੋ ਜਿਹੇ ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ, ਉਹੋ ਜਿਹੇ ਉਨ੍ਹਾਂ ਦੇ ਚਾਰੇ ਸਾਹਿਬਜ਼ਾਦੇ, ਉਹੋ ਜਿਹੀ ਮਾਂ ਗੁਜਰੀ। ਕੋਈ ਫ਼ਰਕ ਨਹੀਂ ਦਿਸਦਾ। ਅਜਬ ਫਕੀਰਾਂ ਦੀ ਮਸਤ ਟੋਲੀ ਗ਼ਜ਼ਬ ਦੇ ਕਰਿਸ਼ਮੇ ਦਿਖਾ ਕੇ ਲੋਪ ਹੋ ਗਈ।

ਮਲੇਰਕੋਟਲੇ ਦਾ ਨਵਾਬ ਸਾਹਿਬਜ਼ਾਦਿਆਂ ਨੂੰ ਬਚਾ ਨਹੀਂ ਸਕਿਆ ਤਾਂ ਵੀ ਗੁਰੂ ਪੰਥ ਦੇ ਮਨ ਵਿੱਚ ਉਸਦਾ ਸਤਿਕਾਰ ਬਣਿਆ। ਉਹ ਸਾਧਾਰਨ ਛੋਟਾ ਹਾਕਿਮ ਹੀ ਸੀ ਜਿਹੋ ਜਿਹੇ ਉਸ ਵਕਤ ਉਸ ਵਰਗੇ ਹਕੂਮਤ ਵਿੱਚ ਹੋਰ ਬਥੇਰੇ ਸਨ। ਉਸ ਵਿੱਚ ਜੇ ਕੁਝ ਫਰਕ ਸੀ, ਉਹ ਇਹ ਕਿ ਉਹ ਇਸਲਾਮ ਨੂੰ ਤੇ ਹਜ਼ਰਤ ਮੁਹੰਮਦ ਸਾਹਿਬ ਨੂੰ ਪਿਆਰ ਕਰਦਾ ਸੀ, ਉਹ ਕੋਈ ਬੰਦਗੀ ਕਰਨ ਵਾਲਾ ਬੜਾ ਭਲਾਮਾਣਸ ਬੰਦਾ ਨਹੀਂ ਸੀ। ਸਿੱਖਾਂ ਉੱਪਰ ਉਸਨੇ ਹਮਲੇ ਕੀਤੇ, ਹਮਲਿਆਂ ਦਾ ਟਾਕਰਾ ਕੀਤਾ ਪਰ ਉਹ ਏਨਾ ਜਾਣਦਾ ਸੀ ਇਸਲਾਮ ਮਾਸੂਮ ਬੱਚਿਆਂ ਦੇ ਕਤਲ ਦੀ ਇਜਾਜ਼ਤ ਨਹੀਂ ਦਿੰਦਾ। ਉਹ ਜਦੋਂ ਸਾਹਿਬਜ਼ਾਦਿਆਂ ਦੇ ਹੱਕ ਵਿੱਚ ਬੋਲਿਆ ਤਾਂ ਵਜ਼ੀਰ ਖ਼ਾਨ ਨੇ ਕਿਹਾ- ਕਾਫ਼ਿਰਾਂ ਨਾਲ ਹੇਜ ਕਿਉਂ ਜਤਾ ਰਹੇ ਹੋ ?" ਸ਼ੇਰ ਮੁਹੰਮਦ ਖ਼ਾਨ ਨੇ ਕਿਹਾ- ਕਾਫਿਰਾਂ ਨਾਲ ਕੋਈ ਪਿਆਰ ਨਹੀਂ, ਇਸਲਾਮ ਨਾਲ ਤੇ ਸ਼ਰਾਅ ਨਾਲ ਪਿਆਰ ਹੈ। ਦੁੱਧ ਚੁੰਘਦੇ ਬੱਚਿਆਂ ਨੂੰ ਕਤਲ ਕਰਨ ਦਾ ਫੈਸਲਾ ਇਸਲਾਮ ਵਿਰੋਧੀ ਹੈ। ਤੁਹਾਨੂੰ ਇਹ ਕੰਮ ਨਹੀਂ ਕਰਨਾ ਚਾਹੀਦਾ। ਪਰ ਵਜ਼ੀਰ ਖ਼ਾਨ ਦੀ ਕਿਸਮਤ ਵਿੱਚ ਨੇਕੀ ਨਹੀਂ ਲਿਖੀ ਸੀ। ਜੇ ਉਹ ਸ਼ੇਰ ਮੁਹੰਮਦ ਖ਼ਾਨ ਦੀ ਗੱਲ ਮੰਨ ਲੈਂਦਾ ਤਦ ਬਾਬਾ ਬੰਦਾ ਸਿੰਘ ਦੇ ਹੱਥੋਂ ਲੱਖਾਂ ਮੁਸਲਮਾਨਾਂ ਦਾ ਕਤਲ ਹੋਣੋ ਬਚ ਸਕਦਾ ਸੀ। ਸ਼ੇਰ ਮੁਹੰਮਦ ਮੁਸਲਮਾਨਾਂ ਨੂੰ ਬਚਾਉਣਾ ਚਾਹੁੰਦਾ ਸੀ, ਨਹੀਂ ਬਚਾ ਸਕਿਆ।

ਬਾਬਾ ਬੰਦਾ ਸਿੰਘ ਦੀ ਫ਼ੌਜ ਵਿੱਚ ਸ਼ਾਮਲ ਹੋਣ ਲਈ ਮਝੈਲ, ਕੀਰਤਪੁਰ ਸਾਹਿਬ ਵਾਲੇ ਪਾਸਿਉਂ ਜਦੋਂ ਬਨੂੜ ਵੱਲ ਵਧਦੇ ਆ ਰਹੇ ਸਨ ਤਦ ਸ਼ੇਰ ਮੁਹੰਮਦ ਨੇ ਉਨ੍ਹਾਂ ਦਾ ਰਸਤਾ ਘੇਰਿਆ। ਰੋਪੜ ਦੋ ਦਿਨ ਗਹਿਗੱਚ ਲੜਾਈ ਹੋਈ। ਅਖ਼ੀਰਲੇ ਤੀਜੇ ਦਿਨ ਦੁਪਹਿਰ ਤੱਕ ਤਾਂ ਸ਼ੇਰ ਮੁਹੰਮਦ ਬਾਰ-ਬਾਰ ਕੇਵਲ ਇਸ ਲਈ ਸੈਨਿਕ ਝਪਟਾਂ ਮਾਰਦਾ ਰਿਹਾ ਕਿ ਉਹ ਆਪਣੇ ਭਰਾ ਖਿਜਰ ਖ਼ਾਨ ਤੇ ਭਤੀਜੇ ਨਸ਼ਤਰ ਖ਼ਾਨ ਦੀਆਂ ਲਾਸ਼ਾਂ ਤਾਂ ਘੱਟੋ-ਘੱਟ ਦਫ਼ਨ ਕਰਨ ਵਾਸਤੇ ਲਿਜਾ ਸਕੇ। ਉਸ ਦੀ ਪ੍ਰਾਪਤੀ ਬਸ ਏਹੀ ਰਹੀ ਕਿ ਉਹ ਇਹ ਲਾਸ਼ਾਂ ਕਬਜ਼ੇ ਵਿੱਚ ਕਰਕੇ ਮਲੇਰਕੋਟਲੇ ਵੱਲ ਪਰਤ ਗਿਆ ਤੇ ਮਝੈਲ ਸਿੱਖ ਸੈਨਾ ਬਾਬਾ ਬੰਦਾ ਸਿੰਘ ਦੀ ਸੈਨਾ ਵਿੱਚ ਆ ਮਿਲੀ। ਸਿੱਖਾਂ ਨੇ ਹਾਰੇ ਨਵਾਬ ਦਾ ਪਿੱਛਾ ਨਹੀਂ ਕੀਤਾ।

ਜਦੋਂ ਪੂਰੀ ਤਿਆਰੀ ਕਰਕੇ ਬਾਬਾ ਬੰਦਾ ਸਿੰਘ ਸਰਹੰਦ ਵੱਲ ਵਧਣ ਲੱਗੇ ਤਾਂ

ਰਸਤੇ ਵਿੱਚ ਹੀ ਚਪੜ-ਚਿੜੀ ਦੇ ਮੈਦਾਨ ਵਿੱਚ, ਸਰਹੰਦੋਂ ਦੂਰ ਇਸ ਦੇ ਟਾਕਰੇ ਲਈ ਵਜ਼ੀਰ ਖ਼ਾਨ ਪੂਰੇ ਹਥਿਆਰਬੰਦ ਲਸ਼ਕਰ ਸਮੇਤ ਅੱਗੋਂ ਆ ਟੱਕਰਿਆ ਤਦ ਉਸਦੇ ਸੱਜੇ ਪਾਸੇ ਦੀਵਾਨ ਸੁੱਚਾ ਨੰਦ ਸੀ ਅਤੇ ਖੱਬੇ ਪਾਸੇ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖ਼ਾਨ।

ਘਮਸਾਣ ਦੇ ਇਸ ਯੁੱਧ ਵਿੱਚ ਸ਼ੇਰ ਮੁਹੰਮਦ ਅਤੇ ਵਜ਼ੀਰ ਖ਼ਾਨ ਦੀਆਂ ਲਾਸ਼ਾਂ ਤਾਂ ਪ੍ਰਾਪਤ ਹੋ ਗਈਆਂ ਪਰ ਸੁੱਚਾ ਨੰਦ ਅਤੇ ਉਸਦਾ ਜੁਆਨ ਪੁੱਤਰ ਕਿਧਰ ਗਏ, ਕਿਵੇਂ ਰਹੇ ਕਿਵੇਂ ਮਰੇ ਇਸ ਗੱਲ ਦਾ ਅੱਜ ਤੱਕ ਪਤਾ ਨਹੀਂ ਲੱਗਾ। ਇਸ ਜੰਗ ਪਿੱਛੋਂ ਕਿਸੇ ਨੇ ਕਦੀ ਉਨ੍ਹਾਂ ਨੂੰ ਕਿਧਰੇ ਨਹੀਂ ਦੇਖਿਆ, ਖੁਰਾ ਖੋਜ ਨਹੀਂ ਮਿਲਿਆ।

ਸ਼ੇਰ ਮੁਹੰਮਦ ਦੀਆਂ ਇਹਨਾਂ ਜੰਗਾਂ ਦਾ ਪੰਥ ਨੇ ਕਦੀ ਬੁਰਾ ਨਹੀਂ ਮਨਾਇਆ ਕਿਉਂਕਿ ਯੁੱਧ ਦੇ ਮੈਦਾਨ ਵਿੱਚ ਟੱਕਰਨਾ ਜੰਗਬਾਜ਼ਾਂ ਦਾ ਫਰਜ਼ ਹੁੰਦਾ ਹੈ। ਉਹ ਵਜ਼ੀਰ ਖ਼ਾਨ ਨੂੰ ਇਹੀ ਕਹਿੰਦਾ ਸੀ ਕਿ ਸਾਹਿਬਜ਼ਾਦੇ ਸਾਡੇ ਨਾਲ ਮੁਕਾਬਲਾ ਕਰਨ ਜੋਗੇ ਨਹੀਂ ਹਨ। ਇਨ੍ਹਾਂ ਦੇ ਪਿਤਾ ਨੂੰ ਮੈਦਾਨ ਵਿੱਚ ਟੱਕਰਾਂਗੇ ਤੇ ਪਛਾੜਾਂਗੇ। ਉਸ ਦੀ ਮਨਸ਼ਾ ਸਹੀ ਸੀ। ਨੀਤ ਹੀ ਦੇਖਣੀ ਹੁੰਦੀ ਹੈ ਨਤੀਜੇ ਕਈ ਵਾਰ ਭਾਵੇਂ ਅਜੀਬ ਹੀ ਨਿਕਲਣ। ਸਰਹੰਦ ਸ਼ਹਿਰ, ਸ਼ਾਨਦਾਰ ਸ਼ਹਿਰ, ਰੌਣਕਾਂ ਭਰਿਆ ਸ਼ਹਿਰ ਥੇਹ ਹੋ ਗਿਆ। ਜਮਨਾ ਤੋਂ ਲੈ ਕੇ ਸਿੰਧ ਤੱਕ ਦੋ ਹੀ ਤਾਂ ਮਹਾਂਨਗਰ ਸਨ - ਲਾਹੌਰ ਤੇ ਸਰਹੰਦ। ਸਰਹੰਦ ਸ਼ਹਿਰ ਦੇ ਮੱਥੇ ਉੱਪਰ ਦੋ ਦਾਗ਼ ਲੱਗੇ ਹੋਏ ਹਨ। ਪਹਿਲਾ ਦਾਗ਼ ਉਦੋਂ ਲੱਗਾ ਸੀ ਜਦੋਂ ਸ਼ੇਖ਼ ਅਹਿਮਦ ਸਰਹੰਦੀ ਮੁਜੱਦਦਿ ਅਲਫਸਾਨੀ ਨੇ ਗੁਰੂ ਅਰਜਨ ਦੇਵ ਜੀ ਵਿਰੁੱਧ ਸਾਜ਼ਸ਼ਾਂ ਕਰਕੇ ਉਨ੍ਹਾਂ ਨੂੰ ਬਾਦਸ਼ਾਹ ਜਹਾਂਗੀਰ ਹੱਥੋਂ ਸ਼ਹੀਦ ਕਰਵਾਇਆ। ਸਾਜ਼ਿਸ਼ ਦਾ ਕੇਂਦਰ ਸਰਹਿੰਦ ਸੀ। ਦੂਜਾ ਦਾਗ਼ ਮਾਸੂਮ ਸਾਹਿਬਜ਼ਾਦਿਆਂ ਦਾ ਵਜ਼ੀਰ ਖ਼ਾਨ ਹੱਥੋਂ ਕਤਲ ਹੋਣਾ ਹੈ। ਅਠਾਹਰਵੀਂ ਸਦੀ ਦੇ ਸਿੱਖ ਕਿਹਾ ਕਰਦੇ ਸਨ ਵੱਡਾ ਪਾਪ ਹੋਇਆ ਹੈ, ਸਰਹਿੰਦ ਸ਼ਹਿਰ ਉੱਪਰ ਲੋਹੇ ਦਾ ਸੁਹਾਗਾ ਫਿਰੇਗਾ। ਇਹ ਭਵਿੱਖਬਾਣੀ ਉਦੋਂ ਸੱਚ ਸਾਬਤ ਹੋਈ ਜਦੋਂ ਰੇਲਵੇ ਦੇ ਠੇਕੇਦਾਰ ਨੇ ਲਾਈਨ ਵਿਛਾਉਣ ਦਾ ਅੰਗਰੇਜ਼ਾਂ ਪਾਸੋਂ ਠੇਕਾ ਲੈ ਕੇ ਸਰਹੰਦ ਦਾ ਸਾਰਾ ਮਲਬਾ ਚੁਕਵਾ ਕੇ ਰੇਲ ਲਾਈਨ ਹੇਠਾਂ ਵਿਛਾ ਦਿੱਤਾ। ਦਰਜਣਾ ਲੋਹੇ ਦੇ ਸੁਹਾਗੇ ਸਰਹੰਦ ਨੂੰ ਲਤਾੜਦੇ ਹੋਏ ਇਸ ਉਪਰਦੀ ਲੰਘਦੇ ਹਨ। ਹੁਣ ਤੱਕ ਸਿੱਖ ਯਾਤਰੂ ਸਰਹੰਦ ਦੀ ਇਕ ਅੱਧ ਇੱਟ ਚੁੱਕ ਕੇ ਸਤਲੁਜ, ਜਮਨਾ ਜਾਂ ਕਿਸੇ ਹੋਰ ਦਰਿਆ ਵਿੱਚ ਸੁੱਟਣ ਨੂੰ ਪੁੰਨ ਕਰਮ ਸਮਝਦੇ ਹਨ। ਮੈਨੂੰ ਅਜੇ ਤੱਕ ਇਸ ਗੱਲ ਦਾ ਪਤਾ ਨਹੀਂ ਲੱਗਾ ਕਿ ਸ਼ੇਖ਼ ਅਹਿਮਦ ਸਰਹੰਦੀ ਦਾ ਮੁਸਲਮਾਨਾਂ ਵਿੱਚ ਏਨਾ ਸਤਿਕਾਰ ਕਿਉਂ ਹੈ। ਮੁਸਲਮਾਨ ਵਿਦਵਾਨ ਉਸਦਾ ਨਾਮ ਲੈਣ ਲੱਗੇ ਕਈ ਕਈ ਵਿਸ਼ੇਸ਼ਣ ਜੋੜਦੇ ਹਨ, ਰੋਜ਼ਾ ਸ਼ਰੀਫ ਦੀ ਜ਼ਿਆਰਤ ਕਰਦੇ ਹਨ। ਇਹ ਸ਼ੇਖ਼, ਵਿਦਵਾਨ ਹੋਵੇ ਤਾਂ ਹੋਵੇ, ਫ਼ਕੀਰ ਅਤੇ ਅੱਲਾ ਦਾ ਬੰਦਾ ਕਦਾਚਿਤ ਨਹੀਂ ਹੋ ਸਕਦਾ ਕਿਉਂਕਿ ਗੁਰੂ ਅਰਜਨ ਦੇਵ ਜਿਹੇ ਪੈਗ਼ੰਬਰ ਦਾ ਕਾਤਲ ਫ਼ਕੀਰ ਕਿਵੇਂ ਹੋ ਸਕਦਾ ਹੈ ?



ਮਲੇਰਕੋਟਲੇ ਦਾ ਪਹਿਲਾਂ ਨਾਮ ਕੇਵਲ ਮਲੇਰ ਸੀ ਤੇ ਪੰਦਰਵੀਂ ਸਦੀ ਵਿੱਚ ਇਹ ਸ਼ਹਿਰ ਚੰਗਾ ਵਸਦਾ ਰਸਦਾ ਸੀ। ਸ਼ੇਰ ਮੁਹੰਮਦ ਦੇ ਵਡੇਰਿਆਂ ਨੇ ਜਦੋਂ ਉੱਥੇ ਕਿਲ੍ਹਾ(ਕੋਟ) ਉਸਾਰ ਲਿਆ ਤਾਂ ਇਸ ਨੂੰ ਮਲੇਰਕੋਟਲਾ ਕਿਹਾ ਜਾਣ ਲੱਗਾ। ਭਾਈ ਰਤਨ ਸਿੰਘ ਭੰਗੂ ਸਮੇਤ ਪੁਰਾਣੇ ਇਤਿਹਾਸਕਾਰ ਇਸ ਸ਼ਹਿਰ ਦੇ ਵਸਨੀਕਾਂ ਨੂੰ 'ਮਲੇਰੀਏ' ਕਿਹਾ ਕਰਦੇ ਸਨ। ਇਸ ਸ਼ਹਿਰ ਦੇ ਵਸਨੀਕ ਦੱਸਦੇ ਹਨ ਕਿ ਨਾ ਕੇਵਲ ਨਵਾਬ ਮਲੇਰਕੋਟਲਾ ਨੇ ਹਾਅ ਦਾ ਨਾਅਰਾ ਮਾਰਿਆ ਸਗੋਂ ਸਾਹਿਬਜ਼ਾਦਿਆਂ ਦੀ ਜਾਨ ਬਖ਼ਸ਼ੀ ਲਈ ਔਰੰਗਜ਼ੇਬ ਨੂੰ ਇਕ ਖ਼ਤ ਵੀ ਲਿਖਿਆ। ਇਹ ਖ਼ਤ ਪ੍ਰੋ. ਮੁਹੰਮਦ ਰਫੀ, ਸਰਕਾਰੀ ਕਾਲਜ ਮਲੇਰਕੋਟਲਾ ਵਾਲਿਆਂ ਪਾਸ ਪਿਆ ਹੈ। ਨਕਲਾਂ ਡਾ. ਅਮਰਵੰਤ ਸਿੰਘ ਪਾਸ ਵੀ ਹਨ ਤੇ ਉਨ੍ਹਾਂ ਨੇ ਇਸ ਦਾ ਪੰਜਾਬੀ ਤਰਜਮਾ ਕੀਤਾ ਹੈ। ਅਸੀਂ ਇੱਥੇ ਖ਼ਤ ਦਾ ਪੰਜਾਬੀ ਅਰਥ ਲਿਖ ਰਹੇ ਹਾਂ । ਉਂਝ ਬਹੁਤ ਸਾਰੇ ਵਿਦਵਾਨਾਂ ਨੇ, ਸਮੇਤ ਮੁਸਲਮਾਨ ਵਿਦਵਾਨਾਂ ਦੇ, ਇਸ ਖ਼ਤ ਦੀ ਪਰਮਾਣਿਕਤਾ ਉੱਪਰ ਕਿੰਤੂ ਵੀ ਉਠਾਏ ਹਨ। ਇਨ੍ਹਾਂ ਕਿੰਤੂਆਂ ਬਾਰੇ ਕਦੀ ਫਿਰ ਲਿਖਾਂਗੇ ਹਾਲ ਦੀ ਘੜੀ ਇਸ ਦਾ ਪਾਠ ਸੁਣੋ :

### ਨਵਾਬ ਸ਼ੇਰ ਮੁਹੰਮਦ ਖ਼ਾਨ ਦਾ ਖ਼ਤ ਬਨਾਮ ਔਰੰਗਜ਼ੇਬ

*ਅਰਜ਼ਦਾਸਤ*

*ਹਜ਼ੂਰ ਇਸ ਸੰਸਾਰ ਵਿੱਚ ਰਹਿਮ ਕਰਮ ਕਰਨ ਲਈ ਆਏ ਸਨ ਤੇ ਜ਼ੁਲਮ ਦੇ ਖ਼ਿਲਾਫ਼ ਸਨ। (ਗੁਰੂ) ਗੋਬਿੰਦ ਸਿੰਘ (ਜੀ) ਦੇ ਖ਼ਾਨਦਾਨ ਵੱਲ ਤਵੱਜੋ ਦੇਣੀ ਬਣਦੀ ਸੀ ਪਰ ਹਾਕਿਮੇ ਸਰਹੰਦ ਨੇ ਸਾਹਿਬਜ਼ਾਦਿਆਂ ਲਈ ਮੌਤ ਦਾ ਹੁਕਮ ਸੁਣਾਇਆ ਹੈ। ਨਾ ਕੀਤੇ ਗੁਨਾਹਾਂ ਸਦਕਾ ਦੀਵਾਰ ਵਿੱਚ ਚਿਣਨ ਦਾ ਹੁਕਮ ਕੀਤਾ ਹੈ। ਬੇਸ਼ੱਕ ਹਾਕਿਮ ਦਾ ਹੁਕਮ ਅਟੱਲ ਹੁੰਦਾ ਹੈ, ਕਿਸੇ ਦੀ ਤਾਕਤ ਨਹੀਂ ਕਿ ਉਸਦੇ ਉਲਟ ਬੋਲੇ ਪਰ ਅਰਜ਼ ਹੈ ਕਿ ਜ਼ਿੱਲੇ ਸੁਬਹਾਨੀ ਆਪਣੀ ਸ਼ਾਨ ਬਰਕਰਾਰ ਰੱਖਦੇ ਹੋਏ ਥੋੜ੍ਹੀ ਸਜ਼ਾ ਦੇ ਕੇ ਤਾੜਨਾ ਕਰ ਦੇਣ ਤਦ ਠੀਕ ਹੈ ਪਰ ਜਾਨ ਲੈਣੀ ਹੱਦ ਤੋਂ ਗੁਜ਼ਰਨਾ ਹੈ ਜੋ ਕਿਸੇ ਹੁਕਮਰਾਨ ਨੂੰ ਨਹੀਂ ਸੋਭਦਾ ਕਿ ਅਪਰਾਧੀ ਦਾ ਬਦਲਾ ਉਸਦੇ ਬੱਚਿਆਂ ਤੋਂ ਲਿਆ ਜਾਵੇ ਜੋ ਮੁਕਾਬਲੇ ਵਿੱਚ ਨਹੀਂ ਖਲੋ ਸਕਦੇ। ਇਸ ਨਾਲ ਲੋਕਾਂ ਦੇ ਦਿਲਾਂ ਵਿੱਚੋਂ ਹਕੂਮਤ ਲਈ ਅਦਬ ਖ਼ਤਮ ਹੋ ਜਾਵੇਗਾ। ਅੱਛਾ ਹੈ ਬੱਚਿਆਂ ਦੀ ਜਾਨ ਬਖ਼ਸ਼ ਦਿੱਤੀ ਜਾਏ। ਇਹ ਕੈਦ ਵਿੱਚ ਰੱਖੇ ਜਾ ਸਕਦੇ ਹਨ ਕਿ ਸੁਧਰ ਸਕਣ। ਏਡੀ ਵੱਡੀ ਹੋਣ ਜਾ ਰਹੀ ਦੁਰਘਟਨਾ ਉੱਪਰ ਇਤਰਾਜ਼ ਕਰਨ ਤੋਂ ਮੈਂ ਆਪਣੇ ਆਪ ਨੂੰ ਰੋਕ ਨਹੀਂ ਸਕਿਆ ਜਿਸ ਸਦਕਾ ਮੈਨੂੰ ਮੁਆਫ਼ ਕੀਤਾ ਜਾਏ।*

*-ਦਸਤਖ਼ਤ ਅਤੇ ਮੁਹਰ*

ਇਹ ਖ਼ਤ ਨਾ ਵੀ ਲਿਖਿਆ ਹੋਵੇ ਤਦ ਵੀ ਸ਼ੇਰ ਮੁਹੰਮਦ ਖ਼ਾਨ ਦੇ ਨਾਮ ਦਾ ਸਤਿਕਾਰ ਸਿੱਖਾਂ ਦੇ ਮਨਾਂ ਵਿੱਚ ਹੈ। ਸਿੱਖਾਂ ਨੇ ਉਸਦੀ ਯਾਦ ਵਿੱਚ ਗੁਰਦੁਆਰਾ 'ਹਾਅ ਦਾ ਨਾਅਰਾ' ਉਸਾਰਿਆ ਹੋਇਆ ਹੈ। ਬੇਅੰਤ ਸੰਕਟ ਵਿੱਚ ਵੀ ਸਿੱਖਾਂ ਨੇ ਖ਼ਤਰੇ ਸਹੇੜ

ਕੇ ਮਲੇਰਕੋਟਲੇ ਦੇ ਮੁਸਲਮਾਨਾਂ ਨੂੰ ਬਚਾਇਆ। ਕਿਸੇ ਸਿੱਖ ਦੀਆਂ ਪ੍ਰਾਪਤੀਆਂ ਦੀ ਯਾਦਗਾਰ ਵਜੋਂ ਸੰਸਾਰ ਵਿੱਚ ਮੁਸਲਮਾਨਾਂ ਨੇ ਕਿਧਰੇ ਮਸਜਿਦ ਉਸਾਰੀ ਹੋਵੇ, ਮੈਨੂੰ ਇਸ ਦੀ ਜਾਣਕਾਰੀ ਨਹੀਂ ਪਰ ਸਿੱਖ ਇਸ ਪੱਖੋਂ ਪ੍ਰਸ਼ੰਸਾ ਦੇ ਹੱਕਦਾਰ ਹਨ।

ਮੇਰਾ ਨਿੱਜੀ ਵਿਚਾਰ ਹੈ ਕਿ ਪੰਜਾਬ ਵਿੱਚ ਸਰਕਾਰ ਭਾਵੇਂ ਕਦੀ ਅਕਾਲੀਆਂ ਦੀ ਆਵੇ ਭਾਵੇਂ ਕਾਂਗਰਸ ਦੀ, ਜਾਂ ਕਿਸੇ ਹੋਰ ਦੀ, ਸ਼ੇਖ਼ ਅਹਿਮਦ ਸਰਹੰਦੀ ਦੇ ਰੋਜ਼ਾ ਸ਼ਰੀਫ਼ ਨੂੰ ਹਰਗਿਜ਼ ਗਰਾਂਟਾਂ ਨਹੀਂ ਦਿੱਤੀਆਂ ਜਾਣੀਆਂ ਚਾਹੀਦੀਆਂ। ਉਸਨੇ ਨਾਕਾਬਿਲ-ਇ-ਮੁਆਫ਼ੀ ਗੁਨਾਹ ਕੀਤਾ ਹੋਇਆ ਹੈ ਜਿਸ ਉੱਪਰ ਜਨਤਕ ਧਨ ਹਰਗਿਜ਼ ਨਹੀਂ ਰੋੜ੍ਹਨਾ ਚਾਹੀਦਾ। ਮੁਸਲਮਾਨਾਂ ਦੇ ਹੋਰ ਕਿਸੇ ਸਥਾਨ ਉੱਪਰ ਕੋਈ ਜੋ ਮਰਜ਼ੀ, ਜਿੰਨੀ ਮਰਜ਼ੀ ਸੇਵਾ ਕਰੇ, ਕਰਾਵੇ ਪ੍ਰਸ਼ੰਸਾਜਨਕ ਹੋਵੇਗੀ, ਸਰਹੰਦ ਵਿਖੇ ਇਸ ਸ਼ੇਖ਼ ਦੇ ਮਜ਼ਾਰ ਉੱਪਰ ਬਿਲਕੁਲ ਨਹੀਂ। ਪੰਜਵੇਂ ਪਾਤਸ਼ਾਹ ਦਾ ਕਤਲ ਅਸਮਾਨ ਜਿੱਡਾ ਵੱਡਾ ਅਪਰਾਧ ਹੈ।

2008 ਈਸਵੀ, ਦੁਨੀਆਂ ਵਿਚ ਸਿੱਖਾਂ ਨੇ ਦਸਮ ਪਾਤਸ਼ਾਹ ਜੀ ਦਾ ਤਿੰਨ ਸੌ ਸਾਲਾ ਜੋਤੀ ਜੋਤ ਸ਼ਤਾਬਦੀ ਦਿਵਸ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਸ਼ਤਾਬਦੀ ਮਨਾਈ। ਅਮਰੀਕਾ ਕੈਨੇਡਾ ਦੀ ਸੰਗਤ ਨੇ ਭਾਰਤ ਵਿਚੋਂ ਕਈ ਵਿਦਵਾਨ ਸੱਦੇ ਜਿਨ੍ਹਾਂ ਵਿਚ ਮੈਨੂੰ ਵੀ ਜਾਣ ਦਾ ਮੌਕਾ ਮਿਲਿਆ। ਹਰ ਵੀਕ-ਐਂਡ ਕਿਸੇ ਸ਼ਹਿਰ ਦੇ ਗੁਰਦੁਆਰੇ ਲੈਕਚਰ ਹੁੰਦੇ।

ਵਾਸ਼ਿੰਗਟਨ ਸ਼ਹਿਰ ਦੇ ਪਤਵੰਤੇ ਸੱਜਨ ਆਏ, ਕਹਿਣ ਲੱਗੇ- ਅਸੀਂ ਪ੍ਰਾਇਮਰੀ ਸਕੂਲ ਦੇ ਟੀਚਰ ਹਾਂ। ਸਾਡੇ ਸਕੂਲਾਂ ਦੇ ਗੈਰਸਿੱਖ ਬੱਚਿਆਂ ਨੂੰ ਪਤਾ ਨਹੀਂ ਲਗਦਾ ਮੁਸਲਮਾਨਾਂ ਅਤੇ ਸਿਖਾਂ ਵਿਚ ਕੀ ਫਰਕ ਹੁੰਦੈ। ਤੁਸੀਂ ਸਾਡੇ ਨਜ਼ਦੀਕ ਆਏ ਹੀ ਹੋਏ ਹੋ, ਸਾਡੇ ਸਕੂਲ ਗੇੜਾ ਲਾ ਲਵੋ, ਬੱਚਿਆਂ ਨੂੰ ਕੁੱਝ ਲਾਭ ਮਿਲੇ।

ਅਸੀਂ ਜਾ ਰਹੇ ਸਾਂ, ਮੈਂ ਸੋਚਿਆ ਇੰਨੇ ਛੋਟੇ ਬੱਚਿਆਂ ਨੂੰ ਨਾ ਇਤਿਹਾਸ ਵਿਚ ਰੁਚੀ ਨਾ ਫਲਸਫੇ ਵਿਚ, ਕੀ ਗੱਲ ਕਰਾਂਗਾ? ਸੋਚਿਆ ਬੱਚਿਆਂ ਨੂੰ ਬੱਚਿਆਂ ਦੀਆਂ ਗੱਲਾਂ ਦਿਲਚਸਪ ਲਗਦੀਆਂ ਹੁੰਦੀਆਂ ਹਨ, ਕਿਉਂ ਨਾ ਛੋਟੇ ਸ਼ਾਹਿਬਜ਼ਾਦਿਆਂ ਦੀ ਸਾਖੀ ਸੁਣਾਈ ਜਾਵੇ? ਬਾਕੀ ਬੁਲਾਰਿਆਂ ਨੇ ਆਪੋ ਅਪਣੀ ਗੱਲ ਸੁਹਣੇ ਤਰੀਕੇ ਨਾਲ ਕਹੀ। ਮੈ ਸਾਹਿਬਜ਼ਾਦਿਆਂ ਦੀਆਂ ਗੱਲਾਂ ਸੁਣਾਈਆਂ, ਫਿਰ ਪੁਛਿਆ- ਕਿਸੇ ਦਾ ਕੋਈ ਸਵਾਲ? ਚੌਥੀ ਜਮਾਤ ਦਾ ਇਕ ਬੱਚਾ ਕਹਿੰਦਾ- ਕੋਈ ਸਵਾਲ ਨਹੀਂ। ਮੈਂ ਤੁਹਾਡੀਆਂ ਗੱਲਾਂ ਧਿਆਨ ਨਾਲ ਸੁਣੀਆਂ। ਸੁਣਦਿਆਂ ਮੇਰਾ ਦਿਲ ਕਰਦਾ ਰਿਹਾ- ਉਹ ਜਿਹੜੇ ਛੋਟੇ ਰਾਜਕੁਮਾਰ ਜਿਉਂਦੇ ਨੀਹਾਂ ਵਿਚ ਚਿਣੇ ਗਏ ਸਨ ਉਨ੍ਹਾਂ ਵਿਚ ਇਕ ਮੈਂ ਹੋਣਾ ਚਾਹੀਦਾ ਸੀ।

❐



# ਸ੍ਰੀ ਅਰਬਿੰਦੋ

ਅਰਬਿੰਦੋ ਘੋਸ਼ ਆਧੁਨਿਕ ਭਾਰਤੀ ਚਿੰਤਨ ਵਿਚ ਬੜਾ ਮਜਬੂਤ ਅਤੇ ਉੱਚਾ ਥੰਮ੍ਹ ਹੈ। ਉਸ ਦਾ ਸਾਰਾ ਜੀਵਨ ਵਿੱਦਿਆ, ਤਿਆਗ, ਤਪੱਸਿਆ ਅਤੇ ਸ਼ਾਂਤੀ ਦੇ ਲੇਖੇ ਲੱਗਿਆ। ਉਹ ਬੜੀਆਂ ਅਦਭੁਤ ਸ਼ਕਤੀਆਂ ਦਾ ਮਿਸ਼ਰਣ ਸੀ ਤੇ ਉਸਦੀਆਂ ਇਨ੍ਹਾਂ ਸ਼ਕਤੀਆਂ ਸਦਕਾ ਜਿੱਥੇ ਇਕ ਸਾਧੂ ਵਜੋਂ ਲੱਖਾਂ ਲੋਕਾਂ ਵਿਚ ਉਸਦਾ ਪੂਰਨ ਸਤਿਕਾਰ ਸੀ ਉੱਥੇ ਬਰਤਾਨੀਆ ਸਰਕਾਰ ਉਸਦੇ ਗੰਭੀਰ ਵਿਚਾਰਾਂ ਤੋਂ ਚਿੰਤਿਤ ਸੀ ਕਿਉਂਕਿ ਅਰਬਿੰਦੋ ਨੂੰ ਭਾਰਤੀ ਲੋਕਾਂ ਦੇ ਮਨ ਦੀ ਵੀ ਸਮਝ ਸੀ ਅਤੇ ਉਹ ਅੰਗਰੇਜ਼ ਨੀਤੀ, ਸਿਆਸਤ ਅਤੇ ਕਲਚਰ ਤੋਂ ਵੀ ਭਲੀਭਾਂਤ ਪਰਿਚਿਤ ਸੀ।

1872 ਈਸਵੀ ਵਿਚ ਅਰਬਿੰਦੋ ਦਾ ਜਨਮ ਬੰਗਾਲ ਦੇ ਅਮੀਰ ਘਰਾਣੇ ਵਿਚ ਹੋਇਆ। ਪਿਤਾ ਜੀ ਚਾਹੁੰਦੇ ਸਨ ਉਹ ਵੱਡਾ ਸਿਵਿਲ ਅਫ਼ਸਰ ਬਣੇ ਤੇ ਇਸ ਵਾਸਤੇ ਉਨ੍ਹਾਂ ਨੇ ਉੱਚ ਵਿੱਦਿਆ ਲਈ ਅਰਬਿੰਦੋ ਨੂੰ ਇੰਗਲੈਂਡ ਭੇਜ ਦਿੱਤਾ। 1893 ਵਿਚ ਪੱਛਮੀ ਵਿੱਦਿਆ ਵਿਚ ਪ੍ਰਬੀਨ ਹੋ ਕੇ ਭਾਰਤ ਪਰਤਿਆ। ਪੱਛਮ ਵਿਚ ਰਹਿ ਕੇ ਪੱਛਮੀ ਵਿੱਦਿਆ ਪ੍ਰਾਪਤ ਕਰਕੇ ਹੋਣਾ ਤਾਂ ਇਹ ਚਾਹੀਦਾ ਸੀ ਕਿ ਉਹ ਪੱਛਮੀ ਸੰਸਕ੍ਰਿਤੀ ਤੋਂ ਪ੍ਰਭਾਵਿਤ ਹੁੰਦਾ। ਪਰ ਅਜਿਹਾ ਨਹੀਂ ਹੋਇਆ। ਉਲਟਾ ਉਸ ਨੂੰ ਭਾਰਤ ਦੇ ਮਹਾਨ ਵਿਰਸੇ ਬਾਰੇ ਜਾਣਨ ਦੀ ਰੀਝ ਲੱਗੀ ਤੇ ਉਸਨੇ ਭਾਰਤੀ ਚਿੰਤਨ ਦੇ ਸੁਤੰਤਰ ਅਧਿਐਨ ਕਰਨ ਦਾ ਫੈਸਲਾ ਲਿਆ। ਭਾਵੇਂ ਉਹ ਰਹੱਸਮਈ ਚਿੰਤਕ ਸੀ ਪਰ ਉਸਦੇ ਚਿੰਤਨ ਵਿਚੋਂ ਭਾਰਤ ਦੀ ਸੁਤੰਤਰਤਾ ਦੀ ਮਹਿਕ ਆ ਰਹੀ ਸੀ। ਉਸਦੀਆਂ ਲਿਖਤਾਂ ਅਤੇ ਉਸਦੇ ਵਖਿਆਨਾਂ ਤੋਂ ਬਰਤਾਨੀਆ ਸਰਕਾਰ ਇਸ ਕਦਰ ਘਬਰਾਈ ਕਿ ਉਸ ਵਿਰੁੱਧ ਹਿੰਸਾ ਅਤੇ ਆਤੰਕ ਭੜਕਾਉਣ ਦੇ ਮੁਕੱਦਮੇ ਦਰਜ ਕੀਤੇ ਗਏ। ਇਸ ਤੇ ਅਰਬਿੰਦੋ ਨੇ ਫੈਸਲਾ ਕੀਤਾ ਕਿ ਸਿਆਸਤ ਦੀ ਜਿੱਲ੍ਹਣ ਵਿਚ ਫਸਣ ਦੀ ਬਜਾਇ ਬੰਦਗੀ ਅਤੇ ਅਧਿਐਨ ਕਰੀਏ। ਉਸ ਦੀਆਂ ਲਿਖਤਾਂ ਆਪਣੇ ਆਪ ਵਿਚ ਅਨਮੋਲ ਖ਼ਜ਼ਾਨਾ ਹਨ ਤੇ ਭਾਰਤੀ ਰੂਹਾਨੀਅਤ ਦੀ ਜਿਉਂਦੀ ਜਾਗਦੀ ਤਸਵੀਰ ਹਨ।

ਅਰਬਿੰਦੋ ਦਾ ਫਲਸਫਾ ਮਨੁੱਖੀ ਦ੍ਰਿਸ਼ਟੀ ਨੂੰ ਆਪਣਾ ਕੇਂਦਰ ਬਿੰਦੂ ਮੰਨਦਾ ਹੈ। ਉਸ ਅਨੁਸਾਰ ਉੱਚੀ ਨਦਰਿ ਵਾਲਾ ਮਹਾਂਬਲੀ ਕੁੱਲ ਸੰਸਾਰ ਲਈ ਕਲਿਆਣਕਾਰੀ ਹੈ

ਅਤੇ ਭਾਰਤ ਦੇ ਪੁਰਾਤਨ ਵਿਰਸੇ ਵਿਚ ਅਜਿਹੀਆਂ ਮਣੀਆਂ ਮੌਜੂਦ ਹਨ ਜਿਹੜੀਆਂ ਆਦਮੀ ਨੂੰ ਦੈਵੀ ਸੁਰਤਿ ਬਖ਼ਸ਼ਦੀਆਂ ਹਨ। ਅਜਿਹੀ ਸੁਰਤਿ ਵਾਲਾ ਮਨੁੱਖ ਦੁਖੀਆਂ ਨੂੰ ਇਨਸਾਫ਼ ਦੁਆਉਣ ਦੀ ਸ਼ਕਤੀ ਬਣਦਾ ਹੈ। ਉਹ ਆਜਿਜ਼ਾਂ, ਮਜ਼ਲੂਮਾਂ, ਦੀਨਾਂ ਤੇ ਦੁਖੀਆਂ ਦੀ ਤਾਕਤ ਬਣਦਾ ਹੈ। 'ਦ ਲਾਈਫ ਡਿਵਾਇਨ' ਉਨ੍ਹਾਂ ਦੀ ਰਚਨਾ ਨੂੰ ਉਨ੍ਹਾਂ ਦਾ ਸ਼ਾਹਕਾਰ ਮੰਨਿਆ ਗਿਆ ਹੈ।

ਅਰਬਿੰਦੋ ਦੇ ਫਲਸਫੇ ਨੂੰ ਵਿਦਵਾਨਾਂ ਨੇ 'ਰੂਹਾਨੀ ਕ੍ਰਮ ਵਿਕਾਸ' ਦਾ ਨਾਮ ਦਿੱਤਾ। ਉਹ ਭਾਰਤੀ ਅਤੇ ਪੱਛਮੀ ਚਿੰਤਨ ਦੀਆਂ ਤੰਦਾਂ ਨਾਲ ਅਜਿਹਾ ਤਾਣਾ ਪੇਟਾ ਉਣਦਾ ਹੈ ਕਿ ਅਕਲ ਦੰਗ ਰਹਿ ਜਾਂਦੀ ਹੈ। ਉਸਦਾ ਮੱਤ ਹੈ ਕਿ ਪਰਮ ਸੱਤ ਰੂਹਾਨੀ ਸ਼ਕਤੀ ਹੈ। ਹਰ ਜੀਵ ਅਤੇ ਨਿਰਜੀਵ ਵਸਤ ਨਿਰੋਲ ਰੂਹਾਨੀਅਤ ਦੀ ਨਿਸ਼ਾਨੀ ਹੈ। ਦ੍ਰਿਸ਼ਟਮਾਨ ਜਗਤ ਰੂਹਾਨੀਅਤ ਦਾ ਹੀ ਠੋਸ ਆਕਾਰ ਹੈ। ਜਿਸ ਆਤਮਾ ਨੇ ਸੰਸਾਰ ਸਿਰਜਿਆ ਹੈ ਉਹੀ ਇਸ ਵਿਸ਼ਵ ਨੂੰ ਬੰਨ੍ਹ ਕੇ ਰੱਖਦੀ ਹੈ। ਆਦਮੀ ਦੇ ਦੁੱਖਾਂ ਦਾ ਕਾਰਨ ਉਸ ਦੀ ਅਗਿਆਨਤਾ ਹੈ। ਜਿਵੇਂ ਜਿਵੇਂ ਆਤਮਾ ਪ੍ਰਕਾਸ਼ਵਾਨ ਹੁੰਦੀ ਜਾਂਦੀ ਹੈ, ਅਗਿਆਨਤਾ ਆਪਣੇ ਆਪ ਵਿਨਾਸ ਹੁੰਦੀ ਜਾਂਦੀ ਹੈ ਅਤੇ ਮਨੁੱਖ ਹਰ ਬੰਧਨ ਤੋਂ ਮੁਕਤ ਹੋ ਕੇ ਸੁਤੰਤਰ ਵਿਚਰਦਾ ਹੈ। ਰੂਹਾਨੀਅਤ ਦੀ ਪਛਾਣ ਹੋਣ ਨਾਲ ਮਨੁੱਖ ਨੂੰ ਏਕਤਾ, ਇਕਸੁਰਤਾ, ਅਮਨ, ਆਨੰਦ ਅਤੇ ਸੰਗੀਤ ਜਿਹੀਆਂ ਕੋਮਲ ਦਾਤਾਂ ਦਾ ਅਨੁਭਵ ਹੁੰਦਾ ਹੈ। ਇਹ ਸੁਰਤਿ ਦੀ ਸਭ ਤੋਂ ਉੱਚੀ ਅਵਸਥਾ ਹੈ। ਇਹ ਬੁੱਧ ਦਾ ਨਿਰਵਾਣ, ਕ੍ਰਿਸ਼ਨ ਦਾ ਕਰਮਯੋਗ ਅਤੇ ਗੁਰੂ ਨਾਨਕ ਦੇਵ ਦਾ ਵਿਸਮਾਦ ਹੈ। ਅਰਬਿੰਦੋ ਜੀ ਆਖਦੇ ਹਨ, "ਚਿੰਤਨ ਦੀ ਸਮੱਸਿਆ ਇਹ ਹੈ ਕਿ ਦਿਮਾਗ ਨੂੰ ਪਤਾ ਨਹੀਂ ਲਗਦਾ ਸਹੀ ਮਾਰਗ, ਸਹੀ ਦਿਸ਼ਾ ਕਿਹੜੀ ਹੈ। ਲਗਾਤਾਰ ਅਨੁਸ਼ਾਸਨ ਵਿਚ ਰਹਿ ਕੇ ਆਦਮੀ ਨੂੰ ਆਪਣੀਆਂ ਮਾਨਸਿਕ ਅਤੇ ਆਤਮਕ ਸ਼ਕਤੀਆਂ ਦਾ ਪਤਾ ਚਲਦਾ ਹੈ। "

ਉਪਨਿਸ਼ਦਾਂ ਨਾਲ ਇਕ ਮੱਤ ਹੋ ਕੇ ਅਰਬਿੰਦੋ ਆਖਦਾ ਹੈ ਕਿ ਬ੍ਰਹਮ ਸ਼ੁੱਧ ਚੇਤਨ ਮੱਤ ਹੈ ਅਤੇ ਸਿਰਜਣਾ ਕਰਨਾ ਉਸਦਾ ਸੁਭਾਅ ਹੈ। ਅਸੀਂ ਕਿਉਂਕਿ ਉਸਦੀ ਸਿਰਜਣਾ ਨੂੰ ਟੋਟੇ ਟੋਟੇ ਕਰਕੇ ਖੰਡਿਤ ਕਰਕੇ ਦੇਖਦੇ ਹਾਂ ਇਸ ਕਰਕੇ ਸਿਰਜਣਾ ਸਾਨੂੰ ਅਧੂਰੀ ਲਗਦੀ ਹੈ। ਇੱਥੋਂ ਤੱਕ ਕਿ ਆਪਣੀ ਹੋਂਦ ਵੀ ਸੀਮਤ ਲਗਦੀ ਹੈ ਆਪਣਾ ਗਿਆਨ ਵੀ ਮਾਮੂਲੀ ਲਗਦਾ ਹੈ। ਟੁੱਟੇ ਸ਼ੀਸ਼ੇ ਵਿਚੋਂ ਦੀ ਕਿਸੇ ਵਸਤੂ ਨੂੰ ਦੇਖਾਂਗੇ ਤਾਂ ਸੰਪੂਰਨ ਆਕ੍ਰਿਤੀ ਨਹੀਂ ਦਿਸੇਗੀ- ਟੋਟੇ ਦਿਸਣਗੇ। ਇਸੇ ਪ੍ਰਕਾਰ ਜਦੋਂ ਤੱਕ ਸਾਡੀ ਚੇਤਨਾ ਟੋਟਿਆਂ ਵਿਚ ਖੰਡਿਤ ਹੈ ਉਦੋਂ ਤੱਕ ਸੰਸਾਰ ਅਤੇ ਬ੍ਰਹਮ ਦੀ ਸ਼ੁੱਧ ਏਕਤਾ ਨੂੰ ਦੇਖਣਾ ਸੰਭਵ ਨਹੀਂ ਹੈ। ਜੇ ਜੀਵ ਅਤੇ ਬਨਸਪਤੀ ਵਿਕਾਸ ਕਰ ਰਹੀ ਹੈ ਤਾਂ ਕ੍ਰਮਵਿਕਾਸ ਦੇ ਸਿਧਾਂਤ ਨੇ ਬ੍ਰਹਮ ਦੀ ਸ਼ਕਤੀ ਨੂੰ ਕੋਈ ਸੱਟ ਨਹੀਂ ਮਾਰੀ। ਵਿਕਾਸ ਕਰਦਾ ਹੋਇਆ



ਵਿਸ਼ਵ ਦੇਖੋ ਤਾਂ ਸਹੀ ਫਿਰ ਬ੍ਰਹਮ ਵਿਚ ਹੀ ਮਿਲਦਾ ਜਾ ਰਿਹਾ ਹੈ ਜਿੱਥੋਂ ਇਹ ਵਿਕਸਿਤ ਹੋਇਆ ਸੀ। ਵਿਕਸਿਤ ਹੋਈਆਂ ਰੂਹਾਂ ਜਦੋਂ ਵਾਪਸ ਬ੍ਰਹਮ ਵਿਚ ਲੀਨ ਹੁੰਦੀਆਂ ਹਨ ਤਾਂ ਉੱਥੋਂ ਹੋਰ ਸ਼ਕਤੀਸ਼ਾਲੀ ਹੋ ਕੇ ਪਰਤਦੀਆਂ ਹਨ ਤੇ ਦੁਨੀਆ ਵਿਚ ਜਲਵਾਨੁਮਾ ਹੁੰਦੀਆਂ ਹਨ। ਡਾਰਵਿਨ ਸਾਹਮਣੇ ਇਹ ਸਮੱਸਿਆ ਸੀ ਕਿ ਬੇਜਾਨ ਵਸਤਾਂ ਵਿਚੋਂ ਜਾਨਦਾਰ ਚੀਜ਼ਾਂ ਕਿਵੇਂ ਬਣੀਆਂ। ਅਰਬਿੰਦੋ ਲਈ ਇਹ ਮੁਸ਼ਕਲ ਸਵਾਲ ਨਹੀਂ ਹੈ। ਉਹ ਆਖਦਾ ਹੈ ਬੇਜਾਨ ਤਾਂ ਕੋਈ ਵਸਤੂ ਹੈ ਹੀ ਨਹੀਂ। ਸਭ ਕੁਝ ਆਤਮਾ ਦਾ ਪ੍ਰਗਟਾਵਾ ਹੈ- ਭਿੰਨ ਭਿੰਨ ਪ੍ਰਕਾਰ ਦਾ। ਉਸੇ ਆਤਮਾ ਵਿਚ ਫਿਰ ਇਸ ਪਰਪੰਚ ਨੇ ਸ਼ਾਮਲ ਹੋ ਜਾਣਾ ਹੈ ਜਿੱਥੋਂ ਆਇਆ ਸੀ। ਪੌਦੇ ਅਤੇ ਪਸ਼ੂ ਵਿਚ ਕੇਵਲ ਇੰਨਾ ਅੰਤਰ ਹੈ ਕਿ ਪੌਦਾ ਤੁਰਨ ਫਿਰਨ ਦੀ ਲੋਚਨਾ ਕਰ ਰਿਹਾ ਹੈ ਤੇ ਇਕ ਵਕਤ ਉਸਦੀ ਰੂਹ ਪਸ਼ੂ ਬਣਕੇ ਤੁਰਨ ਲੱਗ ਪਵੇਗੀ। ਫਿਰ ਕਦੀ ਇਹੀ ਤੁਰਦੀ ਫਿਰਦੀ ਰੂਹ ਉੱਡਣ ਲੱਗ ਪਵੇਗੀ। ਇੱਥੇ ਇਸੇ ਪਰਥਾਇ ਮਹਾਂਕਵੀ ਰਾਬਿੰਦਰਨਾਥ ਟੈਗੋਰ ਦਾ ਇਹ ਕਥਨ ਸੁਣਾਉਣਾ ਅਤਿ ਉਚਿਤ ਜਾਪਦਾ ਹੈ:

*ਮੱਛੀ ਸਮੁੰਦਰ ਵਿਚ ਸ਼ਾਂਤ ਹੈ।*
*ਪਸ਼ੂ ਧਰਤੀ ਉੱਤੇ ਕਲੋਲ ਕਰ ਰਹੇ ਹਨ।*
*ਪੰਛੀ ਆਕਾਸ਼ ਵਿਚ ਉਡਾਰੀਆਂ ਲਾ ਰਹੇ ਹਨ।*
*ਮਨੁੱਖ ਦਾ ਮਨ, ਸ਼ਾਂਤ ਹੈ, ਕਲੋਲ ਕਰ ਰਿਹਾ ਹੈ*
*ਅਤੇ ਆਕਾਸ਼ ਵਿਚ ਉਡਾਰੀਆਂ ਵੀ ਲਾ ਰਿਹਾ ਹੈ।*

ਨੀਵੇਂ ਜੀਵਾਂ ਦਾ ਉਚੇਰੇ ਜੀਵਾਂ ਵਿਚ ਵਿਕਾਸ ਕਰਦੇ ਜਾਣ ਨਾਲ ਆਖਰ ਸਚਿਦਾਨੰਦ ਦੀ ਅਵਸਥਾ ਆ ਜਾਂਦੀ ਹੈ। ਇਹ ਸ਼ੁੱਧ ਹੋਂਦ, ਸ਼ੁੱਧ ਚੇਤਨਾ ਅਤੇ ਸ਼ੁੱਧ ਆਨੰਦ ਹੈ। ਇਸ ਤੇ ਆ ਕੇ ਮਨੁੱਖ ਦੀ ਨਜ਼ਰ ਤ੍ਰੈਕਾਲ ਦਰਸ਼ੀ ਹੋ ਜਾਂਦੀ ਹੈ। ਆਦਮੀ ਕਦੋਂ ਤੱਕ ਮਾਦਕ ਵਸਤਾਂ ਅਤੇ ਉਨ੍ਹਾਂ ਦੀਆਂ ਰੰਗੀਨੀਆਂ ਵਿਚ ਘਿਰਿਆ ਹੋਇਆ ਹੈ ਉਸਦੀ ਨਦਰਿ ਨੂੰ ਪਤਾ ਨਹੀਂ ਲਗਦਾ ਕਿ ਉਹ ਕਿਡੀ ਵੱਡੀ ਹਸਤੀ ਹੈ। ਅਰਬਿੰਦੋ ਆਖਦਾ ਹੈ, "ਗਿਆਨ ਦੀ ਚੇਤਨਾ ਅਤੇ ਤਰਿਸ਼ਨਾ ਦੀ ਚੇਤਨਾ ਦੋ ਵੱਖ-ਵੱਖ ਤੇ ਵਿਰੋਧੀ ਸ਼ਕਤੀਆਂ ਨਹੀਂ ਹਨ ਜਿਵੇਂ ਕਿ ਸਾਨੂੰ ਅਗਿਆਨਤਾ ਵਸ ਦਿਸਦੀਆਂ ਹਨ। " ਉਹ ਆਖਦਾ ਹੈ ਉਪਨਿਸ਼ਦ ਜਦੋਂ "ਤਤ ਤਵੰ ਅਸਿ" ਭਾਵ ਮੈਂ ਹੀ ਬ੍ਰਹਮ ਹਾਂ ਆਖਦੇ ਹਨ ਤਾਂ ਉਹ ਸਹੀ ਆਖਦੇ ਹਨ।

ਹੁਣ ਪ੍ਰਸ਼ਨ ਇਹ ਹੈ ਕਿ ਸਚਿਦਾਨੰਦ ਦੀ ਉੱਚੀ ਅਵਸਥਾ ਕਿਵੇਂ ਪ੍ਰਾਪਤ ਕੀਤੀ ਜਾਵੇ ? ਅਰਬਿੰਦੋ ਇਸ ਦਾ ਹੱਲ 'ਯੋਗ' ਦਸਦਾ ਹੈ। ਯੋਗ ਉਨ੍ਹਾਂ ਜੋਗੀਆਂ ਵਾਲੀ ਸਾਧਨਾ ਨਹੀਂ ਜਿਹੜੀ ਸੰਸਾਰ ਦੇ ਕੰਮ ਕਾਜ ਦਾ ਤਿਆਗ ਕਰਵਾ ਕੇ ਜੰਗਲਾਂ ਵਿਚ ਤਪ ਕਰਨ ਲਾ ਦੇਵੇ। ਨਹੀਂ, ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆਂ ਸਾਧਨਾ ਰਾਹੀਂ

ਆਪਣੇ ਨੀਵੇਂਪਣ ਨੂੰ ਆਪਣੇ ਉਚਤਮ ਆਪੇ ਦੇ ਕਾਬੂ ਵਿਚ ਲਿਆਉਣਾ ਹੈ। ਇਹ ਤਾਂ ਸਾਨੂੰ ਪਤਾ ਹੀ ਹੁੰਦਾ ਹੈ ਕੀ ਚੰਗਾ ਹੈ ਕੀ ਬੁਰਾ। ਕੇਵਲ ਆਤਮਵਿਸ਼ਵਾਸ ਰਾਹੀਂ ਚੰਮ ਬਿਰਤੀਆਂ ਨੂੰ ਰੂਹਾਨੀ ਬਿਰਤੀਆਂ ਦੇ ਕੰਟਰੋਲ ਵਿਚ ਰੱਖਣਾ ਹੈ।

ਭਾਰਤੀ ਚਿੰਤਨ ਨੇ ਸ਼ੁੱਧ ਆਤਮਾ ਦਾ ਸਿਧਾਂਤ ਦਿੱਤਾ ਅਤੇ ਪੱਛਮ ਨੇ ਕਿਹਾ ਕਿ ਸੰਸਾਰ ਦਾ ਕਾਰ ਵਿਹਾਰ ਅਤੇ ਆਪਣੀਆਂ ਜ਼ਿੰਮੇਵਾਰੀਆਂ ਸੰਭਾਲੋ। ਅਰਬਿੰਦੋ ਨੇ ਦੋਹਾਂ ਦਾ ਸੰਜੋਗ ਕਰ ਦਿੱਤਾ। ਉਹ ਭਾਰਤੀ ਅਤੇ ਪੱਛਮੀ ਚਿੰਤਨ ਦੇ ਸੁਮੇਲ ਪ੍ਰਤੀ ਇੰਨਾ ਉਤਸ਼ਾਹਿਤ ਸੀ ਕਿ ਉਸ ਨੇ ਸ਼ੰਕਰ ਦਾ ਅਦਵੈਤਵਾਦ ਇਹ ਕਹਿ ਕੇ ਰੱਦ ਕਰ ਦਿੱਤਾ ਕਿ ਉਹ ਸੰਸਾਰ ਨੂੰ ਮਾਇਆ ਆਖ ਕੇ ਅਣਯਥਾਰਥਕ, ਅਸੱਤ ਆਖਦਾ ਹੈ। ਵਾਸਤਵ ਵਿਚ ਅਜਿਹੀ ਗੱਲ ਸ਼ੰਕਰ ਨੇ ਕਿਤੇ ਨਹੀਂ ਆਖੀ ਕਿ ਸੰਸਾਰ ਅਸੱਤ ਹੈ। ਉਹ ਇਸ ਨੂੰ ਮਿਥਿਆ ਤਾਂ ਆਖਦਾ ਹੈ, ਪਰ ਮਿਥਿਆ ਤਾਂ ਮਨੁੱਖੀ ਬੁੱਧੀ ਦੀ ਉਪਜ ਹੈ ਨਾ ਕਿ ਬ੍ਰਹਮ ਦੀ। ਇਸ ਲਈ ਸ਼ੰਕਰ ਆਖਦਾ ਹੈ ਕਿ ਸਵੱਛ ਆਤਮਾ ਲਈ ਬ੍ਰਹਮ ਤੋਂ ਸਿਵਾ ਹੋਰ ਕੁਝ ਨਹੀਂ ਹੈ। ਸ਼ੰਕਰ ਇਹ ਜ਼ਰੂਰ ਆਖਦਾ ਹੈ ਕਿ ਕੁੱਛ ਸਾਧਾਰਨ ਸੱਚ ਹਨ ਤੇ ਕੁਝ ਵੱਡੇ ਸੱਚ ਹਨ ਪਰ ਹਨ ਸਭ ਬ੍ਰਹਮ ਦਾ ਹੀ ਸਤਿ ਰੂਪ।

ਅਰਬਿੰਦੋ ਨੇ ਸੁਕਰਾਤ, ਪਲੈਟੋ, ਅਰਸਤੂ ਤੋਂ ਲੈ ਕੇ ਹੀਗਲ, ਵਾਈਟਹੈਡ ਅਤੇ ਬਰਗਸਾਂ ਤੱਕ ਪੱਛਮੀ ਦਾਰਸ਼ਨਿਕਾਂ ਦਾ ਗੰਭੀਰ ਅਧਿਐਨ ਕੀਤਾ ਅਤੇ ਉਨ੍ਹਾਂ ਦੇ ਫਲਸਫੇ ਨੂੰ ਪਚਾਇਆ। ਪਰ ਉਸ ਦੀਆਂ ਲਿਖਤਾਂ ਵਿਚੋਂ ਕਿਧਰੇ ਸਾਬਤ ਨਹੀਂ ਕੀਤਾ ਜਾ ਸਕਦਾ ਕਿ ਉਸਦੇ ਦਰਸ਼ਨ ਵਿਚ ਇਨ੍ਹਾਂ ਫਿਲਾਸਫਰਾਂ ਦੇ ਪਰਛਾਵੇਂ ਦਿਸਦੇ ਹੋਣ। ਉਸ ਦੇ ਦਰਸ਼ਨ ਨੂੰ ਜੇ ਕੋਈ ਇਕ ਨਾਮ ਦੇਣਾ ਪੈ ਜਾਵੇ ਤਾਂ ਅਸੀਂ ਉਸ ਨੂੰ ਆਦਰਸ਼ਵਾਦੀ ਫਿਲਾਸਫਰ ਆਖ ਸਕਦੇ ਹਾਂ ਜਿਸ ਦੇ ਮਨ ਵਿਚ ਸੰਸਾਰ ਨੂੰ ਸੁਖੀ ਦੇਖਣ ਦਾ ਸੁਫਨਾ ਸਮਾਇਆ ਹੋਇਆ ਸੀ। ਉਸਦਾ ਆਦਰਸ਼ਵਾਦ ਪੂਰਨ ਅਦਵੈਤ, ਪੂਰਨ ਵਿਗਿਆਨ ਅਤੇ ਸੰਪੂਰਨ ਚਿੰਤਨ ਦਾ ਸੁਮੇਲ ਹੈ। ਉਸਦਾ ਆਖਣਾ ਹੈ ਕਿ ਪਦਾਰਥ, ਰੂਹ ਦਾ ਹੇਠਲਾ ਹਿੱਸਾ ਹੈ। ਇਸ ਨੂੰ ਉੱਪਰ ਚੁੱਕੀਏ ਤਾਂ ਸ਼ੁਧ ਚੇਤਨਾ ਹੀ ਪ੍ਰਗਟ ਹੋਵੇਗੀ। ਇਹੀ ਕਾਰਨ ਹੈ ਕਿ ਉਹ ਜਿਵੇਂ ਜੋਗੀਆਂ ਦੇ ਤਿਆਗ ਦੇ ਖਿਲਾਫ਼ ਸੀ ਉਵੇਂ ਹੀ ਪੱਛਮ ਦੇ ਪਦਾਰਥਵਾਦ ਤੋਂ ਵੀ ਪਰੇ ਸੀ।

ਅਰਬਿੰਦੋ ਦਾ ਆਖਣਾ ਹੈ ਕਿ ਪਦਾਰਥਵਾਦੀ ਦਰਸ਼ਨ ਮਾਦੇ ਨੂੰ ਯਥਾਰਥ ਮੰਨਦਾ ਹੈ। ਇਹ ਗੱਲ ਕਰਨੀ ਸਮਝਣੀ ਅਤੇ ਸਮਝਾਉਣੀ ਬੜੀ ਸੌਖੀ ਹੈ ਇਸ ਲਈ ਲੋਕ ਪ੍ਰਵਾਨ ਕਰ ਲੈਂਦੇ ਹਨ। ਮਾਦਾ ਅਸੀਂ ਗਿਆਨ ਇੰਦਰੀਆਂ ਰਾਹੀਂ ਦੇਖ ਪਰਖ ਸਕਦੇ ਹਾਂ, ਸਿੱਟੇ ਕੱਢ ਸਕਦੇ ਹਾਂ ਇਸ ਕਰਕੇ ਲੋਕ ਪਦਾਰਥਵਾਦੀਆਂ ਦੀ ਗੱਲ ਬੜੀ ਗੰਭੀਰਤਾ ਨਾਲ ਲੈਂਦੇ ਹਨ। ਪਰ ਇਹ ਵਧੇਰੇ ਲੋਕ ਨਹੀਂ ਸੋਚਦੇ ਕਿ ਗਿਆਨ ਇੰਦਰੀਆਂ ਦਾ



ਗਿਆਨ ਅਤੇ ਇਨ੍ਹਾਂ ਦੁਆਰਾ ਕੱਢੇ ਸਿੱਟੇ ਸਹੀ ਨਹੀਂ ਹੁੰਦੇ। ਬੁੱਧੀ ਸੀਮਿਤ ਗਿਆਨ ਨਾਲ ਕੇਵਲ ਸੀਮਤ ਸਿੱਟੇ ਕੱਢ ਸਕਦੀ ਹੈ ਜੋ ਪਿੱਛੋਂ ਜਾ ਕੇ ਗਲਤ ਮਲਤ ਹੋ ਜਾਂਦੇ ਹਨ।

ਇਹ ਸੰਸਾਰ ਜਿਹੜਾ ਨਿਰੋਲ ਰੂਹਾਨੀ ਹੈ ਸਾਨੂੰ ਮਾਦੇ ਦਾ ਦਿਸਦਾ ਹੈ ਪਰ ਧਿਆਨ ਨਾਲ ਦੇਖੀਏ ਤਾਂ ਪਤਾ ਲੱਗੇਗਾ ਕਿ ਰੂਹਾਨੀਅਤ ਮਾਦੇ ਨੂੰ ਸਮਝਣ ਦਾ ਯਤਨ ਕਰ ਰਹੀ ਹੈ ਅਤੇ ਮਾਦਾ ਰੂਹਾਨੀਅਤ ਦੀ ਥਾਹ ਪਾਉਣ ਲਈ ਯਤਨਸ਼ੀਲ ਹੈ। ਦੋਵੇਂ ਪੱਖ ਅਜਿਹਾ ਕਰਦੇ ਕਰਦੇ ਸ਼ੁੱਧ ਰੂਹਾਨੀ ਸੰਸਾਰ ਵਿਚ ਸਮਾ ਜਾਂਦੇ ਹਨ। ਇੱਥੇ ਫਿਰ ਰਬਿੰਦਰ ਨਾਥ ਟੈਗੋਰ ਦੀ ਉਕਤੀ ਦੇਣੀ ਠੀਕ ਲਗਦੀ ਹੈ:

ਫੁੱਲ– ਹੇ ਫਲ ਤੂੰ ਕਿੱਥੇ ਹੈ ?

ਫਲ– ਫੁੱਲ ਮੈਂ ਤੇਰੇ ਅੰਦਰ ਹਾਂ, ਧੁਰ ਅੰਦਰ। ਥੋੜ੍ਹੀ ਦੇਰ ਬਾਅਦ ਤੂੰ ਜਦੋਂ ਨਹੀਂ ਹੋਏਂਗਾ, ਮੈਂ ਹੀ ਹੋਵਾਂਗਾ। ਫਿਰ ਮੈਂ ਪੁੱਛਾਂਗਾ ਨਹੀਂ ਕਿ ਹੇ ਫੁੱਲ ਤੂੰ ਕਿੱਥੇ ਹੈਂ ? ਮੈਨੂੰ ਪਤਾ ਹੈ ਤੂੰ ਮੇਰੇ ਅੰਦਰ ਹੀ ਹੈ ਅਤੇ ਅਗਲੀ ਬਸੰਤ ਰੁੱਤ ਵਿਚ ਲੋਕ ਤੈਨੂੰ ਦੇਖਣਗੇ।

ਅਰਬਿੰਦੋ ਇਸ ਅਵਸਥਾ ਬਾਰੇ ਆਖਦਾ ਹੈ ਕਿ ਇਕ ਸਮਾਂ ਆਏਗਾ ਜਦੋਂ ਸ਼ਰਧਾ ਗਿਆਨ ਬਣ ਜਾਵੇਗੀ ਅਤੇ ਗਿਆਨ ਪ੍ਰਕਾਸ਼ ਹੋ ਜਾਵੇਗਾ।

ਅਰਬਿੰਦੋ ਲਿਖਦਾ ਹੈ– ਮੈਂ ਤਾਂਤ੍ਰਿਕ ਹਾਂ। ਮੈਂ ਸਮਝਦਾ ਹਾਂ ਜਗਤ ਆਨੰਦ ਤੋਂ ਉਪਜਦਾ ਹੈ, ਆਨੰਦ ਵਿਚ ਰਹਿੰਦਾ ਹੈ ਅਤੇ ਆਨੰਦ ਤੋਂ ਆਨੰਦ ਵੱਲ ਚੱਕਰ ਕਟਦਾ ਰਹਿੰਦਾ ਹੈ। ਆਨੰਦ ਅਤੇ ਸ਼ਕਤੀ, ਹੋਂਦ ਦੇ ਬਸ ਇਹ ਕੇਵਲ ਦੋ ਹੀ ਪੱਖ ਹਨ। ਅਰਬਿੰਦੋ ਨੇ ਕਿਹਾ ਕਿ ਸਾਡਾ ਮਾਨਵ ਸਰੀਰ ਇਸ ਕਰਕੇ ਚੰਗਾ ਨਹੀਂ ਕਿ ਇਹ ਆਤਮਾ ਦਾ ਬਣਿਆ ਹੋਇਆ ਹੈ, ਇਸ ਕਰਕੇ ਵੀ ਚੰਗਾ ਹੈ ਕਿ ਜਿਸ ਮਾਦੇ ਦਾ ਬਣਿਆ ਹੋਇਆ ਹੈ ਉਹ ਮਾਦਾ ਵੀ ਸਰਬਉੱਤਮ ਹੈ ਕਿਉਂਕਿ ਮਾਦਾ ਵੀ ਆਤਮਾ ਹੈ। ਇਹ ਚੋਲਾ ਯੋਗ ਅਤੇ ਸੁੱਚੀ ਸਮੱਗਰੀ ਦਾ ਬਣਿਆ ਹੋਇਆ ਹੈ।

ਇਸ ਮਹਾਨ ਦਾਰਸ਼ਨਿਕ ਫਕੀਰ ਦਾ ਦੇਹਾਂਤ ਸੰਨ 1950 ਵਿਚ ਹੋਇਆ। ਉਹ ਭਾਰਤੀ ਦਰਸ਼ਨ ਦਾ ਉਜਲਾ ਚਰਾਗ ਹੈ।

❐

## ਭਾਈ ਰਾਮ ਸਿੰਘ

ਪ੍ਰੋ. ਗੁਲਵੰਤ ਸਿੰਘ ਉੱਪਰ ਤਿੰਨ ਦਹਾਕੇ ਪਹਿਲਾਂ ਸ਼ਬਦ-ਚਿੱਤਰ ਲਿਖਿਆ ਜਿਸ ਵਿੱਚ ਪਾਠਕ ਇੱਕ ਘਟਨਾ ਪੜ੍ਹ ਚੁੱਕੇ ਹਨ। ਸੈਰ ਕਰਦਿਆਂ ਮੈਨੂੰ ਕਹਿੰਦੇ- ਮਲਕਾ ਵਿਕਟੋਰੀਆ ਲਈ ਬਕਿੰਘਮ ਪੈਲੇਸ ਜਿਸ ਨੇ ਡਿਜ਼ਾਈਨ ਕੀਤਾ ਸੀ, ਸਿੱਖ ਸੀ ਕੋਈ। ਜਾਣਦੇ ਹੋ ਉਸਦਾ ਨਾਮ? ਨਹੀਂ ਜਾਣਦਾ ਸਾਂ। ਕਹਿੰਦੇ- ਅੱਜ ਨਹੀਂ, ਕਦੀ ਫੇਰ ਦੱਸਾਂਗਾ। ਦਸ ਕੁ ਦਿਨ ਬਾਅਦ ਕਹਿੰਦੇ- ਭਾਈ ਰਾਮ ਸਿੰਘ। ਉਸ ਦਿਨ ਤੋਂ ਲੈ ਕੇ ਅੱਜ ਤੱਕ ਭਾਈ ਰਾਮ ਸਿੰਘ ਵਾਸਤੇ ਜਾਣਕਾਰੀ ਇਕੱਤਰ ਕਰਦਾ ਰਿਹਾ। ਆਖ਼ਰ ਖੰਨੇ ਦੇ ਵਕੀਲ, ਮੇਰੇ ਪਾਠਕ ਪਰਮਜੀਤ ਸਿੰਘ ਸ਼ਾਹੀ, ਪਰਵੇਜ਼ ਵੰਡਾਲ ਅਤੇ ਉਨ੍ਹਾਂ ਦੀ ਬੀਵੀ ਸਾਜਿਦਾ ਵੰਡਾਲ ਰਚਿਤ ਕਿਤਾਬ *The Raj, Lahore & Bhai Ram Singh* ਗਿਫਟ ਦੇ ਗਏ। ਇਸੇ ਕਿਸਮ ਦੀ ਕਿਤਾਬ ਦਾ ਹੱਕਦਾਰ ਸੀ ਰਾਮ ਸਿੰਘ ਜੋ ਪਾਕਿਸਤਾਨੀ ਜੋੜੀ ਨੇ ਤਿਆਰ ਕੀਤੀ। ਜਿਸ ਮੇਓ ਸਕੂਲ ਆਫ ਆਰਟ ਵਿੱਚ ਰਾਮ ਸਿੰਘ ਪੜ੍ਹਿਆ, ਉੱਥੇ ਅਧਿਆਪਨ ਕੀਤਾ, ਬਤੌਰ ਪ੍ਰਿੰਸੀਪਲ ਰਿਟਾਇਰ ਹੋਇਆ ਉਸ ਸੰਸਥਾ ਦਾ ਨਾਮ ਅੱਜ ਨੈਸ਼ਨਲ ਕਾਲਜ ਆਫ ਆਰਟਸ, ਲਾਹੌਰ ਹੈ। ਇਸੇ ਕਾਲਜ ਨੇ ਆਪਣੇ ਵਿਦਿਆਰਥੀ ਉੱਪਰ ਲਿਖੀ ਕਿਤਾਬ ਪ੍ਰਕਾਸ਼ਿਤ ਕੀਤੀ ਹੈ। ਦੋ ਸੌ ਅਠਾਹਠ ਪੰਨਿਆਂ ਦੀ ਇਹ ਸ਼ਾਨਦਾਰ ਕਿਤਾਬ ਲਿਖਣ ਪਿੱਛੋਂ ਵੰਡਾਲ ਪਰਿਵਾਰ ਜੇ ਹੋਰ ਕੁਝ ਵੀ ਨਾ ਲਿਖੇ ਤਾਂ ਵੀ ਉਨ੍ਹਾਂ ਦਾ ਜਸ ਕਾਇਮ ਰਹੇਗਾ। ਪਾਕਿਸਤਾਨੀਆਂ ਨੇ ਕਿਤਾਬ ਲਿਖ ਦਿੱਤੀ, ਮੈਨੂੰ ਇੱਕ ਲੇਖ ਲਿਖਣਾ ਔਖਾ ਲਗਦਾ ਰਿਹਾ! ਭਾਈ ਰਾਮ ਸਿੰਘ ਨੇ ਮੇਰੇ ਕੰਨ ਵਿੱਚ ਕਿਹਾ:

*ਮੈਂ ਇਕ ਤੁਮਹਾਰੇ ਲੀਏ ਅਜਨਬੀ ਹੂੰ*
*ਮਗਰ ਚਾਂਦ ਤਾਰੇ ਮੁਝੇ ਜਾਨਤੇ ਹੈਂ॥*

ਰਾਮ ਸਿੰਘ ਨੇ ਬਕਿੰਘਮ ਮਹਿਲ ਤਿਆਰ ਨਹੀਂ ਕੀਤਾ ਸੀ, ਅਸਬਰਨ ਮਹਿਲ ਦਾ ਦਰਬਾਰ ਹੱਲ ਉਸਾਰਿਆ ਸੀ, ਅੰਦਰ ਬਾਹਰ ਦੀ ਸਜਾਵਟ ਕੀਤੀ ਸੀ। ਦੁਨੀਆ ਭਰ ਦੇ ਅਖਬਾਰਾਂ ਵਿੱਚ ਇਸ਼ਤਿਹਾਰ ਦੇ ਕੇ ਡਿਜ਼ਾਈਨ ਮੰਗੇ ਗਏ ਸਨ। ਜਿਸ ਹੁਨਰਮੰਦ ਕਲਾਕਾਰ ਦਾ ਨਕਸ਼ਾ ਆਖਰ ਪਾਸ ਹੋਇਆ ਉਹ ਤੀਹ ਸਾਲ ਦੀ ਉਮਰ ਦੇ ਰਾਮ ਸਿੰਘ



ਦਾ ਸੀ। ਮਲਕਾ ਨੇ ਉਸਨੂੰ ਬਤੌਰ ਸ਼ਾਹੀ ਮਹਿਮਾਨ ਸੱਦਾ ਦਿੱਤਾ, ਉਸਦੇ ਸਵਾਗਤ ਵਿੱਚ ਰੱਾਇਲ ਡਿਨਰ ਦਾ ਇੰਤਜ਼ਾਮ ਕੀਤਾ, ਇੰਗਲੈਂਡ ਦੀ ਆਨਰੇਰੀ ਨਾਗਰਿਕਤਾ ਦਿੱਤੀ। ਐਮ.ਵੀ.ਓ. (MVO.), ਯਾਨੀ ਕਿ ਮੈਂਬਰ ਆਫ ਵਿਕਟੋਰੀਅਨ ਆਰਡਰ ਪ੍ਰਦਾਨ ਕੀਤਾ। ਜਿਸ ਪਾਸ ਇਹ ਸਨਮਾਨ ਹੋਵੇ ਮਲਕਾ ਦੇ ਰਾਜ ਵਿਚ, ਬੋਲਣ ਅਤੇ ਲਿਖਣ ਵਕਤ ਹਰ ਆਮ ਖਾਸ ਉਸਨੂੰ 'ਸਰ' ਕਹਿਕੇ ਸੰਬੋਧਨ ਕਰੇਗਾ।

ਇੱਕ ਮਹੀਨੇ ਵਾਸਤੇ ਇਹ ਸੋਚ ਕੇ ਲੰਡਨ ਗਿਆ ਸੀ ਕਿ ਅੰਗਰੇਜ਼ ਕਾਰੀਗਰਾਂ ਨੂੰ ਨਕਸ਼ੇ ਦਿਖਾਕੇ, ਡਿਜ਼ਾਈਨ ਸਮਝਾ ਕੇ ਪਰਤ ਆਵਾਂਗਾ। ਗੋਰੇ ਇਮਾਰਤਸਾਜ਼ ਮਲਕਾ ਨੂੰ ਮਿਲੇ ਤੇ ਕਿਹਾ- ਇਨ੍ਹਾਂ ਬਗੈਰ ਅਸੀਂ ਕੁਝ ਨਹੀਂ ਕਰਨ ਜੋਗੇ। ਕੰਮ ਪੂਰਾ ਹੋਣ ਤੱਕ ਇੱਥੇ ਰਹਿਣ ਲਈ ਮਨਾਉ। ਮਨਾ ਲਿਆ। ਮਲਕਾ ਨੇ ਵੱਖਰੀ ਰਿਹਾਇਸ਼ ਦਾ ਇੰਤਜ਼ਾਮ ਕਰਕੇ ਰਾਇਲ ਸਟਾਫ ਨੂੰ ਹਦਾਇਤ ਕੀਤੀ: ਭਾਈ ਰਾਮ ਸਿੰਘ ਦੇ ਕੰਮ ਕਰਨ ਵਾਲੀ ਥਾਂ ਅਤੇ ਰਿਹਾਇਸ਼ ਦੇ ਲਾਗੇ ਤਾਗੇ ਤੰਬਾਕੂ ਦੀ ਦੁਰਗੰਧ ਨਹੀਂ ਆਉਣੀ ਚਾਹੀਦੀ, ਖਾਣੇ ਵਿੱਚ ਬੀਫ ਜਾਂ ਹਲਾਲ ਗੋਸ਼ਤ ਸ਼ਾਮਲ ਨਹੀਂ ਹੋਣਾ ਚਾਹੀਦਾ।

ਹਾਲ ਦਾ ਨਾਮ ਰੱਖਿਆ ਗਿਆ ਸੀ ਇੰਡੀਅਨ ਰੂਮ। ਰਾਮ ਸਿੰਘ ਨੇ ਮਲਕਾ ਨੂੰ ਕਿਹਾ- ਇਹ ਨਾਮ ਸੁਹਣਾ ਨਹੀਂ, ਇਸ ਵਿੱਚ ਸੌਂਦਰਯ ਬੋਧ ਵਾਲੀ ਧੁਨ ਗਾਇਬ ਹੈ। ਇਸਦਾ ਨਾਮ ਹੋਵੇਗਾ- ਦਰਬਾਰ ਹਾਲ। ਇੰਡੀਅਨ ਕਹਿਣ ਦੀ ਲੋੜ ਨਹੀਂ, ਦਰਬਾਰ ਹਾਲ ਮਾਇਨੇ ਰੱਾਇਲ ਕੋਰਟ ਆਫ ਏਸ਼ੀਆ। ਨਾਮ ਬਦਲ ਦਿੱਤਾ। ਮਹਿੰਗੇ ਕਲਾਕਾਰਾਂ ਨੂੰ ਮਹਿਲ ਵਿੱਚ ਬੁਲਾ ਕੇ ਮਲਕਾ ਨੇ ਜਿਹੜੇ ਤਿੰਨ ਹਿੰਦੁਸਤਾਨੀਆਂ ਦੀਆਂ ਪੇਂਟਿੰਗਜ਼ ਬਣਵਾ ਕੇ ਮਹਿਲ ਦੀਆਂ ਕੰਧਾਂ ਸ਼ਿੰਗਾਰੀਆਂ, ਉਹ ਹਨ ਮਹਾਰਾਜਾ ਦਲੀਪ ਸਿੰਘ, ਮੁਨਸ਼ੀ ਅਬਦੁਲ ਕਰੀਮ ਅਤੇ ਆਰਟ ਇੰਜੀਨੀਅਰ ਭਾਈ ਰਾਮ ਸਿੰਘ। ਤਿੰਨੇ ਦਸਤਾਰਧਾਰੀ। ਰਾਮ ਸਿੰਘ ਨਾਲ ਲੰਡਨ ਤੁਹਾਨੂੰ ਠਹਿਰ ਕੇ ਲਿਜਾਵਾਂਗੇ ਪਹਿਲਾਂ ਉਸ ਦੇ ਬਚਪਨ ਅਤੇ ਵਿੱਦਿਆ ਬਾਬਤ ਕੁਝ ਜਾਣਕਾਰੀ ਲਈਏ।

ਵੰਡਾਲ ਜੋੜੀ ਆਰਕੀਟੈਕਟ ਹਨ ਜਿਨ੍ਹਾਂ ਨੇ ਭਾਈ ਰਾਮ ਸਿੰਘ ਉੱਪਰ ਪਹਿਲਾ ਖੋਜ ਪੱਤਰ 1985 ਵਿੱਚ ਛਪਵਾਇਆ, ਫਿਰ 2001 ਵਿੱਚ ਲਾਹੌਰ ਸ਼ਹਿਰ ਦੇ ਵਿਕਾਸ ਉੱਪਰ ਲੇਖ ਲਿਖਿਆ ਜਿਸ ਵਿੱਚ 1846 ਤੋਂ 1900 ਈ. ਤੱਕ ਦੇ ਲਾਹੌਰ ਦਾ ਵਰਣਨ ਸੀ। ਸਾਰਥਕ ਹੁੰਗਾਰਾ ਮਿਲਣ ਕਾਰਨ ਇਸ ਵਿਸ਼ੇ ਉੱਪਰ ਸਾਲ 2000 ਵਿੱਚ ਕਿਤਾਬ ਲਿਖਣ ਦੀ ਸੋਚੀ ਤਾਂ ਭਾਰਤ ਪਾਕਿ ਹਾਲਾਤ ਸੁਖਾਵੇਂ ਨਾ ਹੋਣ ਕਾਰਨ ਇਨ੍ਹਾਂ ਨੂੰ ਆਸ ਨਹੀਂ ਸੀ ਕਿ ਭਾਈ ਰਾਮ ਸਿੰਘ ਦੇ ਪਰਿਵਾਰ ਨੂੰ ਮਿਲਿਆ ਜਾ ਸਕੇਗਾ ਤੇ ਭਾਰਤ ਵਿਚਲੀ ਉਸਾਰੀ ਦਾ ਕੋਈ ਸਰਵੇਖਣ ਹੋ ਸਕੇਗਾ ਪਰ 2004 ਵਿੱਚ ਆਗਿਆ ਮਿਲ ਗਈ। ਅੰਮ੍ਰਿਤਸਰ ਤੋਂ ਇਲਾਵਾ ਨਾਭਾ, ਕਪੂਰਥਲਾ ਅਤੇ ਪਟਿਆਲਾ ਵੀ ਦੇਖਿਆ ਜਿੱਥੇ ਦੀਆਂ ਇਮਾਰਤਾਂ ਰਾਮ ਸਿੰਘ ਦੇ ਹੱਥਾਂ ਦੀਆਂ ਵਾਹੀਆਂ ਲਕੀਰਾਂ ਵਿੱਚੋਂ ਜਨਮੀਆਂ

ਸਨ। ਰਾਮ ਸਿੰਘ ਦੀ ਪੋਤ ਨੂੰਹ, ਰਾਣੀ ਸੋਹਲ ਅਤੇ ਰਾਣੀ ਦੇ ਬੇਟਿਆਂ ਨੂੰ ਮਿਲ ਕੇ ਜ਼ਬਾਨੀ ਤੱਥ ਇਕੱਠੇ ਕੀਤੇ। ਪਰਿਵਾਰ ਪਾਸ ਭਾਈ ਸਾਹਿਬ ਦੇ ਨਕਸ਼ੇ ਸੁਰੱਖਿਅਤ ਪਏ ਹਨ ਪਰ ਲੰਮਾ ਸਮਾਂ ਬੀਤਣ ਕਾਰਨ ਭੁਰ ਰਹੇ ਹਨ।

ਅੰਗਰੇਜ਼ਾਂ ਨੇ ਸੋਚਿਆ ਨਹੀਂ ਸੀ ਕਿ ਭਾਰਤ ਵਿੱਚੋਂ ਕਦੀ ਜਾਣਾ ਵੀ ਪੈ ਸਕਦਾ ਹੈ। ਕਿਉਂਕਿ ਇੱਥੇ ਰਹਿਣਾ ਹੈ, ਰਿਹਾਇਸ਼ ਰੋਅਬਦਾਬ ਵਾਲੀ ਹੋਵੇ ਤਾਂ ਕਿ ਪਤਾ ਲੱਗੇ ਹਾਕਮ ਰਹਿ ਰਹੇ ਹਨ। ਭਾਰਤ ਦਾ ਵਾਤਾਵਰਣ ਯੋਰਪ ਨਾਲੋਂ ਬਿਲਕੁਲ ਵੱਖਰਾ ਸੀ। ਖਪਰੈਲਾਂ ਅਤੇ ਢਾਲਵੀਆਂ ਛੱਤਾਂ ਗਰਮੀ ਅਤੇ ਸਰਦੀ ਤੋਂ ਬਚਾਉ ਨਹੀਂ ਕਰ ਸਕਦੀਆਂ। ਉਨ੍ਹਾਂ ਨੂੰ ਭਾਰਤੀ ਇਮਾਰਤਸਾਜ਼ੀ ਪਸੰਦ ਨਹੀਂ ਸੀ ਪਰ ਬਰਤਾਨੀਆ ਦੀ ਇਮਾਰਤਸਾਜ਼ੀ ਚੱਲ ਨਹੀਂ ਸਕਣੀ, ਕੋਈ ਵਿਚਕਾਰਲਾ ਰਸਤਾ ਲੱਭਿਆ ਜਾਵੇ। ਵੱਖ-ਵੱਖ ਪ੍ਰਦੇਸਾਂ ਵਿੱਚ ਮੇਓ ਸਕੂਲ ਆਫ ਆਰਟ ਸਥਾਪਤ ਕੀਤੇ ਗਏ ਜਿੱਥੇ ਸਥਾਨਕ ਵਿਦਿਆਰਥੀਆਂ ਨੂੰ ਗਣਿਤ, ਜਮੈਟਰੀ, ਅੰਗਰੇਜ਼ੀ ਅਤੇ ਪੱਛਮੀ ਇਮਾਰਤ ਕਲਾ ਦੀ ਤਕਨੀਕ ਪੜ੍ਹਾਈ ਜਾਵੇ। ਟ੍ਰੇਨਿੰਗ ਲੈਣ ਪਿੱਛੋਂ ਉਹ ਇੰਜੀਨੀਅਰ ਨਹੀਂ ਹੋਣਗੇ, ਡ੍ਰਾਫਟਸਮੈਨ ਜਾਂ ਨਕਸ਼ਾਨਵੀਸ ਦੀ ਨੌਕਰੀ ਮਿਲੇਗੀ ਜੋ ਐਨ.ਸੀ.ਓ. ਅਖਵਾਏਗੀ, ਨਾਨ ਕਮਿਸ਼ੰਡ ਅਫ਼ਸਰ, ਜਿਵੇਂ ਫੌਜ ਵਿੱਚ ਸੂਬੇਦਾਰ ਜਾਂ ਪੁਲਿਸ ਵਿੱਚ ਠਾਣੇਦਾਰ ਦੇ ਰੁਤਬੇ ਜਿੰਨੀ ਕੁ। ਇਨ੍ਹਾਂ ਦੇ ਕੰਮ ਦੀ ਨਿਗਰਾਨੀ ਵਾਸਤੇ ਕਾਰਜਕਾਰੀ ਇੰਜੀਨੀਅਰ ਹੋਏਗਾ ਜੋ ਅਮੂਮਨ ਗੋਰਾ ਹੁੰਦਾ ਕਿਉਂਕਿ ਸ਼ੁਰੂ ਦੇ ਦਿਨਾਂ ਵਿੱਚ ਭਾਰਤੀ ਬੱਚੇ ਯੋਰਪ ਵਿੱਚ ਵਿਦਿਆ ਹਾਸਲ ਕਰਨ ਨਹੀਂ ਜਾਂਦੇ ਸਨ। ਸਮਰਥਾ ਅਤੇ ਸੂਝ ਸਮਝ ਦੋਵੇਂ ਘੱਟ ਸਨ।

1837 ਵਿੱਚ ਜਨਮੇ ਜਾਨ ਲਾਕਵੁੱਡ ਕਿਪਲਿੰਗ ਨੂੰ ਬੁੱਤਤ੍ਰਾਸ਼ੀ ਦਾ ਸ਼ੌਕ ਸੀ। ਉਸਨੇ ਇੰਜੀਨੀਅਰਿੰਗ ਦੀ ਪੜ੍ਹਾਈ ਸਟੋਕ ਸਕੂਲ ਆਫ ਆਰਟ ਵਿੱਚ ਕੀਤੀ ਤੇ ਬੰਬੇ ਸਕੂਲ ਆਫ ਆਰਟ ਵਿੱਚ ਅਧਿਆਪਕ ਲੱਗ ਗਿਆ। ਉਸਨੂੰ ਅੰਗਰੇਜ਼ੀ ਵਿੱਦਿਆ ਨੀਤੀ ਪਸੰਦ ਨਹੀਂ ਆਈ ਜਿਸ ਤਹਿਤ ਭਾਰਤੀ ਆਰਟ ਨੂੰ ਨਖਿੱਧ ਸਮਝਕੇ ਨਫ਼ਰਤ ਕੀਤੀ ਜਾਂਦੀ ਸੀ। ਉਸਨੇ ਕਿਹਾ ਇਨ੍ਹਾਂ ਦੇਸੀ ਲੋਕਾਂ ਨੂੰ ਲਾਤੀਨੀ, ਯੂਨਾਨੀ ਕਲਾ ਨਾ ਸਿਖਾਉ, ਇਨ੍ਹਾਂ ਕੋਲ ਆਪਣੀ ਵੱਖਰੀ ਕਿਸਮ ਦੀ ਅਮੀਰ ਕਲਾ ਹੈ, ਇਨ੍ਹਾਂ ਤੋਂ ਸਿੱਖਾਂਗੇ ਵੀ ਸਿਖਾਵਾਂਗੇ ਵੀ। 1875 ਵਿੱਚ ਬਦਲ ਕੇ ਉਹ ਲਾਹੌਰ ਪੁੱਜਿਆ ਜਿੱਥੇ ਮੇਓ ਸਕੂਲ ਆਫ ਇੰਡਸਟ੍ਰੀਅਲ ਆਰਟ ਸਥਾਪਤ ਕਰਨਾ ਸੀ। ਸੱਯਦ ਮੁਹੰਮਦ ਲਤੀਫ ਨੇ ਇਸ ਸਕੂਲ ਦਾ ਮੁਆਇਨਾ ਕਰਕੇ ਲਿਖਿਆ ਸੀ ਕਿ ਪੂਰਬ ਅਤੇ ਪੱਛਮ ਦੀ ਇਮਾਰਤਸਾਜ਼ੀ ਵਿੱਚ ਰਾਜੀਨਾਵਾਂ ਹੋਣ ਲੱਗਿਆ ਹੈ। ਇਸ ਸਕੂਲ ਵਿੱਚ ਘਰਾਂ ਦੀ ਵਰਤੋਂ ਵਾਸਤੇ ਆਮ ਚੀਜ਼ਾਂ ਤੋਂ ਲੈ ਕੇ ਵਿਸ਼ਾਲ ਇਮਾਰਤਾਂ ਤੱਕ ਦੇ ਡਿਜ਼ਾਈਨ ਤਿਆਰ ਹੋਣ ਲੱਗੇ। ਲੁਹਾਰਾਂ, ਤਰਖਾਣਾਂ, ਸੁਨਿਆਰਾਂ ਦੇ ਬੱਚੇ ਇਸ ਕੰਮ ਵਾਸਤੇ ਵਧੀਕ ਕਾਬਲ ਸਮਝੇ ਗਏ ਕਿਉਂਕਿ ਇਹ ਉਨ੍ਹਾਂ ਦਾ ਪੁਸ਼ਤੈਨੀ ਕਿੱਤਾ ਸੀ। ਕਿਪਲਿੰਗ ਨੇ ਅੰਗਰੇਜ਼ੀ ਖੜੋਤ ਤੋੜ ਦਿੱਤੀ ਤੇ



ਵਿਦਿਆਰਥੀਆਂ ਨੂੰ ਨਵੇਂ ਤਜਰਬਿਆਂ ਵਾਸਤੇ ਉਤਸ਼ਾਹਿਤ ਕਰਨ ਲੱਗਾ। ਇਹੋ ਜਿਹੇ ਉਤਪਾਦ ਹੋਣ ਜਿਹੜੇ ਖਰੀਦਦਾਰ ਖ਼ੁਸ਼ ਹੋ ਕੇ ਵਰਤਣ ਤੇ ਕਾਰੀਗਰ ਧਨ ਕਮਾਉਣ। ਹਾਸਲ ਕੀਤੀ ਵਿਦਿਆ ਅਮਲ ਵਿੱਚ ਆਏ।

ਕਿਪਲਿੰਗ ਨਿਰਾਸ ਹੋਇਆ, ਭਾਰਤੀ ਵਿਦਿਆਰਥੀ ਹੱਥੀਂ ਕੰਮ ਕਰਨ ਨੂੰ ਬੇਇੱਜ਼ਤੀ ਸਮਝਦੇ ਸਨ। ਉਹ ਪੇਪਰ ਵਰਕ ਦੇ ਸ਼ੁਕੀਨ ਸਨ ਤੇ ਪੇਪਰ ਵਰਕ ਵਿੱਚ ਵੀ ਮੌਲਿਕਤਾ ਨਹੀਂ ਸੀ, ਪੁਰਾਣੀ ਡ੍ਰਾਇੰਗ ਚੁੱਕੋ, ਨਕਲ ਕਰਕੇ ਮਾੜੇ ਮੋਟੇ ਫੇਰ ਬਦਲ ਕਰਕੇ ਕੰਮ ਚਲਾਉ। ਉਨ੍ਹਾਂ ਭਾਣੇ ਇੰਜੀਨੀਅਰ ਉਹ ਅਫ਼ਸਰ ਹੈ ਜਿਸਨੇ ਕੇਵਲ ਨਿਗਰਾਨੀ ਕਰਨੀ ਹੈ, ਆਪ ਕੁਝ ਕਰਕੇ ਨਹੀਂ ਦਿਖਾਉਣਾ।

ਗੁਰਦਾਸਪੁਰ ਜ਼ਿਲ੍ਹੇ ਦੇ ਬਟਾਲਾ ਨਗਰ ਨੇੜੇ ਰਸੂਲਪੁਰ ਪਿੰਡ ਦੇ ਮਿਸਤਰੀ ਰਾਮਗੜ੍ਹੀਆ ਪਰਿਵਾਰ ਵਿੱਚ ਇੱਕ ਅਗਸਤ 1858 ਈ. ਵਿੱਚ ਰਾਮ ਸਿੰਘ ਦਾ ਜਨਮ ਆਸਾ ਸਿੰਘ ਦੇ ਘਰ ਹੋਇਆ। ਸਾਲ 1847 ਤੋਂ 1857 ਤੱਕ ਦਾ ਦਹਾਕਾ ਪੰਜਾਬ ਲਈ ਭਿਆਨਕ ਸੀ। ਸਿੱਖ ਰਾਜ ਖਤਮ ਹੋਇਆ, ਫਿਰ ਵੱਡਾ ਗਦਰ ਦਬਾਇਆ ਗਿਆ ਜਿੱਥੇ ਪੰਜਾਬ ਦੀਆਂ ਫੌਜਾਂ ਅੰਗਰੇਜ਼ਾਂ ਦੇ ਹੱਕ ਵਿੱਚ ਲੜੀਆਂ। ਚੌਕਸ ਰਹਿਣਾ ਸੀ ਕਿ ਸਿੱਖ ਕਿਤੇ ਮੁੜ ਸਿਰ ਨਾ ਚੁੱਕ ਲੈਣ। ਈਸਟ ਇੰਡੀਆ ਕੰਪਨੀ ਦਾ ਵਜੂਦ ਖਤਮ ਕਰਕੇ ਮਲਕਾ ਵਿਕਟੋਰੀਆ ਦਾ ਰਾਜ ਭਾਰਤ ਵਿੱਚ ਸਥਾਪਤ ਕਰਨਾ ਸੀ।

ਰਾਮ ਸਿੰਘ ਦੇ ਵਾਰਸ ਆਪਣੇ ਵਡੇਰੇ ਬਾਰੇ ਵਧਾ ਚੜ੍ਹਾ ਕੇ ਗੱਲਾਂ ਦੱਸਦੇ ਹਨ। ਪੋਤ ਨੂੰਹ, ਵਿਧਵਾ ਰਾਣੀ ਸੋਹਲ ਦੱਸਦੀ ਹੈ ਕਿ ਬਾਬਾ ਆਸਾ ਸਿੰਘ ਤਕੜਾ ਜ਼ਿਮੀਦਾਰ ਸੀ ਜਿਸਨੇ ਆਪਣੇ ਬੇਟੇ ਰਾਮ ਸਿੰਘ ਨੂੰ ਮਿਸ਼ਨ ਸਕੂਲ ਵਿੱਚ ਪੜ੍ਹਾਇਆ ਤੇ ਰਾਮ ਸਿੰਘ ਨੂੰ ਮਲਕਾ ਵਿਕਟੋਰੀਆ ਨੇ ਗੋਦ ਲੈ ਲਿਆ ਸੀ। ਸਿੱਖ ਵਿਸ਼ਵਕੋਸ਼ ਵੀ ਗ਼ਲਤ ਲਿਖਦਾ ਹੈ ਕਿ ਕਿਪਲਿੰਗ ਨੇ ਅੰਮ੍ਰਿਤਸਰ ਵਿੱਚ ਰਾਮ ਸਿੰਘ ਦਾ ਹੁਨਰ ਪਛਾਣ ਲਿਆ ਸੀ ਜਦੋਂ ਕਿ ਕਿਪਲਿੰਗ ਦੇ ਪੰਜਾਬ ਆਉਣ ਤੋਂ ਪਹਿਲਾਂ ਰਾਮ ਸਿੰਘ ਲਾਹੌਰ ਜਾ ਚੁੱਕਾ ਸੀ। ਵੱਡੇ ਬੰਦਿਆਂ ਬਾਰੇ ਕਈ ਤਰ੍ਹਾਂ ਦੇ ਕਥਨ ਚਲਦੇ ਰਹਿੰਦੇ ਹਨ, ਇਸ ਗੱਲ ਦਾ ਬੁਰਾ ਨਹੀਂ ਮਨਾਉਣਾ ਚਾਹੀਦਾ। ਜਦੋਂ 1891 ਵਿੱਚ ਉਹ ਮਲਕਾ ਦੇ ਸੱਦੇ ਤੇ ਇੰਗਲੈਂਡ ਗਿਆ ਵਾਸਤਵ ਵਿੱਚ ਉਦੋਂ ਉਸਦਾ ਰੁਤਬਾ ਡ੍ਰਾਇੰਗ ਮਾਸਟਰ ਦਾ ਸੀ, ਜੇ.ਸੀ.ਓ. ਦਾ, ਪਰ ਉਸਦਾ ਹੁਨਰ ਦੇਖਕੇ ਅਖ਼ਬਾਰ ਉਸਨੂੰ ਲਾਹੌਰ ਦਾ ਪ੍ਰੋਫ਼ੈਸਰ ਆਫ ਆਰਟ ਲਿਖਦੇ, ਭਾਰਤੀ ਕਲਾਕਾਰ, ਉਹ ਭਾਰਤੀ ਜਿਸਨੂੰ ਮਲਕਾ ਨੇ ਕਮਿਸ਼ਨਡ ਅਫ਼ਸਰ ਲਾ ਦਿੱਤਾ ਹੈ, ਪ੍ਰਬੁੱਧ ਹਿੰਦੂ ਨਕਸ਼ਾ ਨਵੀਸ, ਹਿੰਦੂ ਇਮਾਰਤਸਾਜ਼, ਸ਼ਾਨਦਾਰ ਉਸਰੱਈਆ, ਬੇਮਿਸਾਲ ਕਾਰੀਗਰ ਆਦਿਕ ਵਿਸ਼ੇਸ਼ਣ ਉਸ ਦੇ ਨਾਮ ਨਾਲ ਆਮ ਲਿਖਦੇ। ਪੱਛਮੀ ਲੋਕ ਅਜ ਵੀ ਹਿੰਦੁਸਤਾਨੀ ਨੂੰ ਹਿੰਦੂ ਕਹਿੰਦੇ ਹਨ ਜਿਸ ਦਾ ਮਤਲਬ ਹੈ ਇੰਡੀਅਨ।

ਦਸਵੀਂ ਤੱਕ ਦੀ ਮੁਢਲੀ ਵਿਦਿਆ ਮਿਸ਼ਨ ਸਕੂਲ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਇਸ ਸਕੂਲ ਦੇ ਅੰਗਰੇਜ਼ ਅਧਿਆਪਕਾਂ ਨੇ ਉਸ ਦੀ ਸਿਰਜਣਾ ਸ਼ਕਤੀ ਦੀ ਪਛਾਣ ਕੀਤੀ ਅਤੇ ਦੱਸ ਪਾਈ ਕਿ ਅਗਲੀ ਪੜ੍ਹਾਈ ਵਾਸਤੇ ਲਾਹੌਰ ਮੇਓ ਸਕੂਲ ਆਫ ਆਰਟ ਖੁਲ ਰਿਹਾ ਹੈ, ਉਸ ਵਿੱਚ ਦਾਖਲਾ ਲੈ। ਸਕੂਲ ਪ੍ਰਿੰਸੀਪਲ ਨੇ ਮੇਓ ਸਕੂਲ ਦੇ ਪ੍ਰਿੰਸੀਪਲ ਨੂੰ ਖ਼ਤ ਲਿਖਿਆ ਕਿ ਇਹ ਬੱਚਾ ਜ਼ਹੀਨ ਬੁੱਧੀ ਵਾਲਾ ਹੈ।

ਪਿੰਡ ਛੱਡ ਕੇ ਪਿਤਾ ਅੰਮ੍ਰਿਤਸਰ ਚੀਲ ਮੰਡੀ ਵਿੱਚ ਦੁਕਾਨ ਖ਼ਰੀਦ ਕੇ ਕਾਰੋਬਾਰ ਕਰਨ ਲੱਗਾ। ਚੀਲ ਮੰਡੀ ਵੱਡਾ ਲੱਕੜ ਬਾਜ਼ਾਰ ਸੀ ਜਿੱਥੇ ਇਨ੍ਹਾਂ ਨੇ ਫਰਨੀਚਰ ਬਣਾਉਣ ਦਾ ਕੰਮ ਸ਼ੁਰੂ ਕੀਤਾ।

ਲਾਹੌਰ ਆਰਟ ਸਕੂਲ ਦਾ ਇੱਕ ਟੀਚਰ, ਹਾਰਵੇ, ਅੰਮ੍ਰਿਤਸਰ ਆਉਂਦਾ ਜਾਂਦਾ ਰਹਿੰਦਾ ਸੀ। ਰਾਮ ਸਿੰਘ ਦੇ ਅਧਿਆਪਕਾਂ ਨੇ ਉਸਨੂੰ ਬੱਚੇ ਦੀ ਤੀਖਣ ਬੁੱਧ ਦੀ ਦੱਸ ਪਾਈ। ਡਿਪਟੀ ਕਮਿਸ਼ਨਰ ਨੇ ਉਸ ਕੋਲ ਇਸ ਗੱਲ ਦੀ ਤਾਈਦ ਕੀਤੀ। ਜਨਵਰੀ 1874 ਵਿੱਚ ਉਹ ਰਾਮ ਸਿੰਘ ਨੂੰ ਲਾਹੌਰ ਲੈ ਗਿਆ। ਦਾਖਲ ਹੋ ਗਿਆ। ਪਹਿਲਾਂ ਸਕੂਲ ਦਾ ਨਾਮ ਲਾਹੌਰ ਸਕੂਲ ਆਫ ਕਾਰਪੈਂਟਰੀ ਸੀ ਤੇ ਕਲਾਸਾਂ ਡੀ.ਪੀ.ਆਈ. ਦਫ਼ਤਰ ਦੇ ਵਰਾਂਡੇ ਵਿੱਚ ਲਗਦੀਆਂ ਸਨ, ਸਕੂਲ ਦੀ ਇਮਾਰਤ ਅਜੇ ਬਣਨੀ ਸੀ। ਸਰਕਾਰ ਇਸ ਸਕੂਲ ਨੂੰ ਪੈਸਾ ਨਹੀਂ ਦਿੰਦੀ ਸੀ। ਮਾਸਟਰ ਅਪਣੇ ਵਿਦਿਆਰਥੀਆਂ ਤੋਂ ਲੋਕਾਂ ਦੇ ਕੰਮ ਕਰਵਾਉਣ, ਜੋ ਪੈਸਾ ਆਵੇ, ਖਰਚਾ ਕੱਢਣ। ਇਹ ਸਕੂਲ ਮਾਸਟਰਾਂ ਨੂੰ ਤਨਖਾਹਾਂ ਦੇਣ ਜੋਗਾ ਵੀ ਨਹੀਂ ਸੀ। ਆਖ਼ਰ 1875 ਵਿੱਚ ਮੇਓ ਸਕੂਲ ਸਥਾਪਿਤ ਹੋਇਆ ਜਿਸ ਵਿੱਚ ਕੁੱਲ ਵੀਹ ਵਿਦਿਆਰਥੀ ਦਾਖਲ ਹੋਏ। ਬੰਗਾਲ ਬੈਂਕ ਪਿੱਛੇ ਅਨਾਰਕਲੀ ਬਾਜ਼ਾਰ ਵਿੱਚ ਇੱਕ ਇਮਾਰਤ ਕਿਰਾਏ ਤੇ ਲੈ ਲਈ। ਗੋਰੇ ਅਧਿਆਪਕਾਂ ਨਾਲ ਅੰਗਰੇਜ਼ੀ ਵਿੱਚ ਗੱਲਾਂ ਕਰਨੀਆਂ ਰਾਮ ਸਿੰਘ ਬਾਕੀਆਂ ਤੋਂ ਪਹਿਲਾਂ ਸਿੱਖ ਗਿਆ। ਪਹਿਲੀ ਸਾਲਾਨਾ ਸਕੂਲ ਰਿਪੋਰਟ ਵਿੱਚ ਪ੍ਰਿੰ. ਕਿਪਲਿੰਗ ਨੇ ਲਿਖਿਆ- ਸੰਗਮਰਮਰ ਤ੍ਰਾਸ਼ਣ ਵਾਲੇ ਸ਼ਿਲਪੀ ਦਾ ਬੇਟਾ ਮੁਹੰਮਦ ਦੀਨ, ਕਾਰਪੈਂਟਰੀ ਸਕੂਲ ਦਾ ਰਾਮ ਸਿੰਘ, ਸ਼ੇਰ ਮੁਹੰਮਦ ਲੁਹਾਰ ਅਤੇ ਐ'ਵਨ ਹੋਲਡਨ ਹੋਣਹਾਰ ਵਿਦਿਆਰਥੀ ਹਨ ਪਰ ਰਾਮ ਸਿੰਘ ਕਿਸੇ ਵੱਡੇ ਇੰਜੀਨੀਅਰ ਦਾ ਸਹਾਇਕ ਲੱਗ ਕੇ ਉੱਚੀਆਂ ਮੰਜ਼ਲਾਂ ਛੂਹੇਗਾ। ਕਾਰਪੈਂਟਰ ਨਹੀਂ ਰਹੇਗਾ, ਇਮਾਰਤਸਾਜ਼ ਬਣੇਗਾ। ਉਹ ਪੁਰਾਣੀਆਂ ਲੀਹਾਂ ਛੱਡ ਕੇ ਨਵਾਂ ਰਸਤਾ ਤਲਾਸ਼ਣ ਦੇ ਸਮਰੱਥ ਹੈ।

ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੀ ਮੇਮ ਸਾਹਿਬਾ ਦਾ ਪਿਆਨੋ ਖ਼ਰਾਬ ਹੋ ਗਿਆ। ਇਸਦੀ ਮੁਰੰਮਤ ਅਤੇ ਪਾਲਿਸ਼ ਕਰਨ ਲਈ ਆਮ ਮਿਸਤਰੀ ਨੂੰ ਥੋੜ੍ਹਾ ਸੱਦਣਾ ਸੀ? ਭਾਲ ਸ਼ੁਰੂ ਹੋਈ, ਦੱਸਿਆ ਗਿਆ ਕਿ ਜ਼ਿਲ੍ਹੇ ਵਿੱਚ 16 ਸਾਲ ਦੀ ਉਮਰ ਦੇ ਰਾਮ ਸਿੰਘ ਤੋਂ ਵਧ ਕੇ ਕੋਈ ਕਾਰੀਗਰ ਨਹੀਂ। ਰਾਮ ਸਿੰਘ ਨੇ ਕੰਮ ਸਿਰੇ ਚਾੜ੍ਹ ਕੇ ਸ਼ਾਬਾਸ਼



ਲਈ। ਇਹ ਕੰਮ ਰਾਮ ਸਿੰਘ ਨੇ ਸਕੂਲ ਵਿੱਚੋਂ ਨਹੀਂ, ਪਿਤਾ ਪਾਸੋਂ ਸਿੱਖਿਆ ਸੀ।

ਰਾਮ ਸਿੰਘ ਦੀ ਬਰਾਦਰੀ ਚੀਲ ਮੰਡੀ ਅੰਮ੍ਰਿਤਸਰ ਵਿੱਚ ਸਥਾਪਤ ਹੋਣ ਨਾਲ ਦੋ ਲਾਭ ਹੋਏ। ਕਿਪਲਿੰਗ ਨੂੰ ਆਖ ਕੇ ਵਿਦਿਆਰਥੀਆਂ ਨੂੰ ਉਹ ਆਪਣੇ ਪਿਤਾ ਦੇ ਕਾਰਖਾਨੇ ਵਿੱਚ ਲਿਜਾ ਕੇ ਟ੍ਰੇਨਿੰਗ ਦਿੰਦਾ, ਇਸ ਬਦਲੇ ਉੱਥੇ ਕੰਮ ਕਰਦੇ ਮਿਸਤਰੀਆਂ ਨੂੰ ਫਰਨੀਚਰ ਦੇ ਨਵੇਂ ਨਵੇਂ ਡਿਜ਼ਾਈਨ ਸਿਖਾਉਂਦਾ। ਕੁਝ ਆਮਦਨ ਵੀ ਹੋ ਜਾਂਦੀ। ਜੱਦੀ ਕੰਮ ਨਾਲ ਉਸਨੂੰ ਏਨਾ ਪਿਆਰ ਕਿ ਅਕਤੂਬਰ 1913 ਵਿੱਚ ਜਦੋਂ ਮੇਓ ਸਕੂਲ ਦੇ ਪ੍ਰਿੰਸੀਪਲ ਵਜੋਂ ਰਿਟਾਇਰ ਹੋਇਆ, ਮਹਾਂਸਿੰਘ ਗੇਟ ਲਾਗੇ ਚੀਲ ਮੰਡੀ ਵਿੱਚ ਉਸਨੇ ਆਪਣਾ ਪਿਤਾ-ਪੁਰਖੀ ਕਾਰੋਬਾਰ ਕਰਨਾ ਸ਼ੁਰੂ ਕਰ ਦਿੱਤਾ। ਹੁਣ ਤੱਕ ਉਸਦੇ ਵਾਰਸ ਉੱਥੇ ਹੀ ਰਹਿੰਦੇ ਹਨ।

ਰਾਮ ਸਿੰਘ ਦੀ ਆਦਤ ਸੀ ਕਲਾਸ ਰੂਮ ਵਿੱਚ ਘੱਟ ਸਮਾਂ ਬਿਤਾਏ ਤੇ ਇਮਾਰਤਾਂ ਦੇਖੇ, ਇਮਾਰਤਾਂ ਵਿੱਚ ਲੱਕੜ ਦੀ ਕਾਰੀਗਾਰੀ ਦੇਖੇ। ਕਾਗ਼ਜ਼ਾਂ ਦਾ ਬੰਡਲ ਅਤੇ ਪੈਨਸਿਲਾਂ ਹਰ ਵਕਤ ਕੋਲ, ਡਿਜ਼ਾਈਨ ਉਤਾਰਦਾ ਰਹਿੰਦਾ, ਉਤਾਰੇ ਡਿਜ਼ਾਈਨਾਂ ਵਿੱਚ ਵਾਧੇ ਕਰਕੇ ਵਿਕਸਿਤ ਕਰਦਾ। ਡਰਾਇੰਗ ਰੂਮ ਵਿੱਚ ਅਲਮਾਰੀਆਂ, ਡਰੈੱਸਿੰਗ ਟੇਬਲ, ਪਰਦੇ, ਸੰਦੂਕੜੀਆਂ, ਡਾਇਨਿੰਗ ਟੇਬਲ ਇਸ ਤਰ੍ਹਾਂ ਤਰਾਸ਼ੇ ਜਾਣ ਕਿ ਮਹਿਲਾਂ ਵਿੱਚ ਟਿਕਣ। ਉਸਨੂੰ ਝੌਂਪੜੀ ਬਣਾਉਣ ਲਈ ਕਹੋ, ਮਹਿਲ ਤੋਂ ਘੱਟ ਕੁਝ ਬਣਦਾ ਈ ਨਾ। ਅਜਿਹਾ ਸੁਫਨਸਾਜ਼ ਸ਼ਖ਼ਸ ਜੋ ਆਪਣੀ ਛਾਂ ਵੀ ਅਸਮਾਨ ਵਿੱਚ ਦੇਖਦਾ, ਉਸਦੀਆਂ ਨਿਗਾਹਾਂ ਨਿਵਾਣ ਵੱਲ ਦੇਖਣ ਵਾਸਤੇ ਬਣੀਆਂ ਨਹੀਂ ਸਨ।

ਸਿੰਧ ਘਾਟੀ ਦੀ ਖੁਦਾਈ ਤੋਂ ਪਤਾ ਚਲਦਾ ਹੈ ਕਿ ਮੂਲਵਾਸੀ ਦ੍ਰਾਵੜਾਂ ਦੀ ਇਮਾਰਤਸਾਜ਼ੀ ਕਿੰਨੀ ਅਮੀਰ ਸੀ। ਆਰੀਆ ਆਏ, ਉਹ ਆਪਣੇ ਨਾਲ ਈਰਾਨ, ਮੀਸੋਪੋਟਾਮੀਆਂ ਦੀ ਕਾਰੀਗਾਰੀ ਲੈ ਆਏ। ਫਿਰ ਸਿਕੰਦਰ ਵਕਤ ਯੂਨਾਨੀ ਆ ਗਏ ਜਿਨ੍ਹਾਂ ਨਾਲ ਗੰਧਾਰ ਆਰਟ ਆਇਆ। ਗ਼ਜ਼ਨੀ ਅਤੇ ਗੌਰੀ ਦੇ ਦੌਰ ਵਿੱਚ ਇਸਲਾਮੀ ਗੁੰਬਦ ਆ ਪ੍ਰਗਟੇ। ਸ਼ਾਹ ਜ਼ਹਾਨ ਵੇਲੇ ਇਹ ਕਲਾ ਆਪਣੇ ਸਿਖਰ ਉੱਪਰ ਸੀ। ਇੱਕ ਇੱਕ ਕਰਕੇ ਰਿਆਸਤਾਂ ਹਰਾਉਂਦੇ ਹਰਾਉਂਦੇ ਅੰਗਰੇਜ਼ ਵਿਸ਼ਾਲ ਭਾਰਤ ਉੱਤੇ ਕਾਬਜ਼ ਹੋ ਗਏ। ਉਨ੍ਹਾਂ ਨੂੰ ਉਪਰੋਕਤ ਕਿਸੇ ਕਿਸਮ ਦੀ ਇਮਾਰਤਸਾਜ਼ੀ ਪਸੰਦ ਨਹੀਂ ਆਈ। ਪਸੰਦ ਤਾਂ ਕੀ ਕਰਨੀ, ਇਸ ਨੂੰ ਨਫ਼ਰਤ ਦੀ ਨਿਗਾਹ ਨਾਲ ਦੇਖਿਆ। ਉਨ੍ਹਾਂ ਵਾਸਤੇ ਪ੍ਰਾਚੀਨ ਅਤੇ ਸਮਕਾਲੀ ਭਾਰਤ ਜਾਹਲ ਸੀ ਤੇ ਜਾਹਲਾਂ ਨੂੰ ਸੱਭਿਅਕ ਕਰਨਾ ਉਨ੍ਹਾਂ ਦਾ ਮਨੋਰਥ।

ਨਵੀਂ ਧਰਤੀ ਉੱਪਰ ਸਿਧਮ ਸਿੱਧੀ ਯੋਰਪੀਨ ਇਮਾਰਤ ਸਾਜ਼ੀ ਸੰਭਵ ਨਹੀਂ ਸੀ। ਦੋਵਾਂ ਕਲਚਰਾਂ ਦਾ ਮਿਲਾਪ ਇਸ ਤਰ੍ਹਾਂ ਕੀਤਾ ਜਾਵੇ ਕਿ ਭਾਰਤੀ ਹੁਨਰ ਛਾ ਨਾ ਜਾਏ। ਪਰ ਗੁੰਬਦ, ਅਟਾਰੀਆਂ, ਝਰੋਖੇ, ਜਾਲੀਆਂ ਨੂੰ ਕਿਵੇਂ ਨਜ਼ਰਅੰਦਾਜ਼ ਕਰਦੇ?

ਇਹ ਤਾਂ ਉਸ ਤਰ੍ਹਾਂ ਹੁੰਦਾ ਜਿਵੇਂ ਕੋਈ ਕਹੇ ਮੈਂ ਤਾਜ ਮਹਿਲ ਬਣਾਵਾਂਗਾ ਪਰ ਗੁੰਬਦ ਨਹੀਂ ਹੋਣਗੇ! ਜਿਹੜੇ ਕਹਿੰਦੇ ਹਨ ਕਿ ਗੁੰਬਦ ਅਤੇ ਡਾਟ ਇਸਲਾਮ ਨੇ ਹਿੰਦੁਸਤਾਨ ਵਿੱਚ ਪਹਿਲੀ ਵਾਰ ਲਿਆਂਦੇ ਗਲਤ ਹਨ। ਸਿੰਧ ਵਾਦੀ ਵਿੱਚ ਡਾਟ ਦੀ ਵਰਤੋਂ ਮੌਜੂਦ ਹੈ। ਅੰਡਰਗ੍ਰਾਊਂਡ ਸੀਵਰ ਸਿਸਟਮ ਵਾਸਤੇ ਇੱਟਾਂ ਦੀ ਗੋਲ ਟਿਊਬ ਮੌਜੂਦ ਹੈ, ਦਰਵਾਜ਼ਿਆਂ ਦੀਆਂ ਡਾਟਾਂ ਮੌਜੂਦ ਹਨ। ਮੀਸੋਪੋਟਾਮੀਆਂ ਵਿੱਚ ਸਿੰਧਘਾਟੀ ਦੀਆਂ ਅਤੇ ਸਿੰਧਘਾਟੀ ਵਿੱਚ ਮੀਸੋਪੋਟਾਮੀਆਂ ਦੀਆਂ ਬਣੀਆਂ ਵਸਤਾਂ ਮਿਲੀਆਂ ਹਨ, ਯਾਨੀ ਕਿ ਦੋਹਾਂ ਸੱਭਿਅਤਾਵਾਂ ਦੇ ਲੋਕ ਇੱਕ ਦੂਜੇ ਤੱਕ ਪੁੱਜਦੇ ਸਨ, ਵਪਾਰ ਵਿੱਚ ਵਸਤਾਂ ਦਾ ਵਟਾਂਦਰਾ ਹੁੰਦਾ ਸੀ।

ਦੀਵਾਰ ਅੰਦਰ ਉਸਰਿਆ ਪੁਰਾਣਾ ਲਾਹੌਰ, ਪੁਰਾਣੀ ਦਿੱਲੀ, ਭੀੜ ਭੜੱਕੇ ਵਾਲੀਆਂ ਥਾਵਾਂ ਹਨ। ਹਰੇਕ ਘਰ ਦੀ ਕੰਧ ਅਤੇ ਛੱਤ ਇੱਕ ਦੂਜੀ ਨਾਲ ਜੁੜੀ ਹੋਈ। ਅੰਗਰੇਜ਼ਾਂ ਨੇ ਇਸ ਵਿੱਚ ਬਦਲਾਉ ਲਿਆਉਣਾ ਸੀ। ਘਰ ਇੱਕ ਦੂਜੇ ਤੋਂ ਦੂਰ ਦੂਰ ਹੋਣਗੇ, ਛੱਤੇ ਹੋਏ ਥਾਂ ਨਾਲੋਂ ਅਣਛੱਤਿਆ ਵਿਹੜਾ ਵੱਡਾ ਹੋਏਗਾ। ਘਰ ਦੇ ਚਾਰੇ ਪਾਸੇ ਥਾਂ ਖਾਲੀ ਹੋਵੇਗੀ ਤਾਂ ਕਿ ਰੌਸ਼ਨੀ ਅਤੇ ਹਵਾ ਰੁਕੇ ਨਾ। ਵਿਹੜੇ ਵਿੱਚ ਖੂਹ ਅਤੇ ਫ਼ਲਦਾਰ ਛਾਂਦਾਰ ਦਰਖਤ ਹੋਣ, ਹੋਰ ਵੀ ਵਧੀਆ। ਬੇਸ਼ੱਕ ਪਾਣੀ ਦਾ ਪ੍ਰਬੰਧ ਨਾ ਹੋਵੇ ਪਰ ਫੁਹਾਰਾ ਬਣਿਆ ਹੋਇਆ ਦਿਸੇ ਜ਼ਰੂਰ।

ਸਿੱਖਾਂ ਨੇ ਬੇਸ਼ੱਕ ਅੱਧੀ ਸਦੀ ਲਾਹੌਰ ਤੇ ਰਾਜ ਕੀਤਾ ਸੀ ਪਰ ਡਿੱਗੀਆਂ ਢਹੀਆਂ ਇਮਾਰਤਾਂ ਦੀ ਮੁਰੰਮਤ ਕਰਨ ਜਾਂ ਨਵੀਆਂ ਉਸਾਰਨ ਦੀ ਥਾਂ ਵਧੀਕ ਸਮਾਂ ਰਾਜ ਵਿਸਥਾਰ ਵਿੱਚ ਲੱਗੇ ਰਹੇ। ਅੰਗਰੇਜ਼ਾਂ ਵੇਲੇ ਇਸ ਦੀ ਹਾਲਤ ਵਧੀਆ ਨਹੀਂ ਸੀ। ਸ਼ਾਨਦਾਰ ਇਮਾਰਤਾਂ ਰਾਜਭਾਗ ਦੇ ਰੋਅਬਦਾਬ ਵਾਸਤੇ ਜ਼ਰੂਰੀ ਸਨ। ਭਾਰਤੀਆਂ ਨੂੰ ਅਕਲ ਨਹੀਂ, ਫਿਰ ਇਮਾਰਤਾਂ ਉਸਰਨਗੀਆਂ ਕਿਵੇਂ? ਭਾਰਤੀਆਂ ਨੂੰ ਆਰਟ ਸਿਖਾਉਣ ਵਾਸਤੇ ਸਕੂਲ, ਕਾਲਜ ਖੋਲ੍ਹਣੇ ਪੈਣਗੇ। ਦੇਸੀ ਵਿਦਿਆਰਥੀਆਂ ਨੂੰ ਏਨੀ ਵਿੱਦਿਆ ਵੀ ਨਹੀਂ ਦੇਣੀ ਕਿ ਗੋਰਿਆਂ ਤੋਂ ਅੱਗੇ ਲੰਘ ਜਾਣ। ਇਹ ਗੋਰੇ ਇੰਜੀਨੀਅਰਾਂ ਦੇ ਸਹਾਇਕ ਹੋਣਗੇ, ਮਾਮੂਲੀ ਡ੍ਰਾਫਟਸਮੈਨ। ਭਾਰਤੀ ਲੋਕ ਗਜ਼ਟਿਡ ਅਫ਼ਸਰ ਦੇ ਰੁਤਬੇ ਯੋਗ ਨਹੀਂ ਹਨ। ਭਾਰਤੀ ਲੋਕ ਭੂਤਕਾਲੀ ਧਰਮਾਂ ਦੀ ਸ਼ਾਨ ਯਾਦ ਕਰਦੇ ਹੋਏ ਖ਼ੁਸ਼ ਰਹਿੰਦੇ ਹਨ, ਉਨ੍ਹਾਂ ਨੂੰ ਵਰਤਮਾਨ ਦਾ ਕੀ ਪਤਾ? ਇਨ੍ਹਾਂ ਗੁਲਾਮ ਅਤੇ ਪਛੜੇ ਜਾਹਲ ਲੋਕਾਂ ਵਿੱਚ ਕੁਝ ਅਜਿਹੇ ਸਨ ਜਿਹੜੇ ਭਵਿੱਖ ਵੱਲ ਦੂਰ ਤੱਕ ਦੇਖਣ ਦੇ ਸਮਰੱਥ ਸਨ। ਰਾਮ ਸਿੰਘ ਅਜਿਹੀ ਦ੍ਰਿਸ਼ਟੀ ਵਾਲਾ ਜੁਆਨ ਸੀ ਜੋ ਆਪਣੇ ਗੋਰੇ ਅਧਿਆਪਕਾਂ ਤੋਂ ਅੱਗੇ ਲੰਘ ਗਿਆ। ਚਿਣਾਈ ਅਤੇ ਲੱਕੜ ਦਾ ਕੰਮ ਪਿਤਾਪੁਰਖੀ ਹੋਣ ਕਰਕੇ ਉਹ ਘਰ ਬਰਾਦਰੀ ਤੋਂ ਸਿੱਖ ਗਿਆ, ਇਸਨੂੰ ਯੋਰਪੀ ਸ਼ਾਨ ਨਾਲ ਕਿਵੇਂ ਸਜਿੰਦ ਕਰਨਾ ਹੈ, ਇਹ ਉਸਨੇ ਮੇਓ ਸਕੂਲ ਵਿਚ ਜਾਣ ਲਿਆ। ਪੁਰਾਤਨ ਇਮਾਰਤਸਾਜ਼ੀ ਸੁਰਜੀਤ ਨਹੀਂ



ਹੋਵੇਗੀ, ਨਵੀਂ ਯੋਰਪੀ ਤਕਨੀਕ ਦੀ ਜੜ ਨਹੀਂ ਲੱਗੇਗੀ। ਦੋਵਾਂ ਦੀ ਪਿਉਂਦ ਤਿਆਰ ਕਰਨ ਦਾ ਵਕਤ ਆ ਗਿਆ ਤੇ ਵਕਤ ਦੇ ਇਸ ਘੋੜੇ ਉੱਪਰ ਕੁਦਰਤ ਨੇ ਰਾਮ ਸਿੰਘ ਨੂੰ ਸਵਾਰ ਕਰਨਾ ਸੀ। ਇਸ ਦਾ ਖਮਿਆਜ਼ਾ ਪ੍ਰਿੰਸੀਪਲ ਕਿਪਲਿੰਗ ਨੂੰ ਭੁਗਤਣਾ ਪਿਆ। ਉਸਨੂੰ ਸਰਕਾਰ ਨੇ ਕੋਈ ਸਨਮਾਨ ਨਹੀਂ ਦਿੱਤਾ ਜਿਸਨੇ ਆਪਣੀ ਸਾਰੀ ਵਿੱਦਿਆ ਰਾਮ ਸਿੰਘ ਨੂੰ ਦੇਣ ਦੀ ਗੁਸਤਾਖੀ ਕੀਤੀ।

ਭਾਰਤ ਵਿੱਚ ਇਮਾਰਤਸਾਜ਼ੀ ਦੋ ਮੁੱਖ ਵਰਗਾਂ ਵਿੱਚ ਵੰਡੀ ਹੋਈ ਸੀ, ਹਿੰਦੂ ਆਰਟ ਅਤੇ ਇਸਲਾਮੀ ਆਰਟ। ਰਾਮ ਸਿੰਘ ਜਾਣ ਗਿਆ ਇਹ ਵਰਗ ਵੰਡ ਸਹੀ ਨਹੀਂ, ਇਹ ਵੰਡ ਕੇਵਲ ਧਾਰਮਿਕ ਥਾਵਾਂ ਤੇ ਹੈ। ਕਿਲ੍ਹੇ, ਸਰਾਵਾਂ, ਰਿਹਾਇਸ਼ਾਂ ਉੱਤੇ ਆਰਟ ਦੀ ਇਹ ਵੰਡ ਇਸ ਤਰ੍ਹਾਂ ਨਹੀਂ। ਰਾਮ ਸਿੰਘ ਨੇ ਵਿਦਿਅਕ ਸੰਸਥਾਵਾਂ, ਹਸਪਤਾਲ ਅਤੇ ਮਹਿਲ ਉਸਾਰਨੇ ਸਨ, ਇਸ ਲਈ ਇਮਾਰਤਾਂ ਵਿੱਚ ਧਰਮ ਦਾ ਦਖਲ ਨਹੀਂ ਹੋਵੇਗਾ। ਹਾਂ, ਜੇ ਉਸਨੂੰ ਅੰਮ੍ਰਿਤਸਰ ਵਿੱਚ ਸਾਰਾਗੜ੍ਹੀ ਦੇ ਸ਼ਹੀਦਾਂ ਦੀ ਯਾਦਗਾਰ ਉਸਾਰਨੀ ਪਈ ਤਦ ਉਸਨੇ ਸਿੱਖ ਸ਼ਿਲਪਕਾਰੀ ਵਿਚ ਮੜ੍ਹਕੇ ਸ਼ਾਨਦਾਰ ਗੁਰਦੁਆਰਾ ਉਸਾਰਿਆ।

1798 ਵਿੱਚ ਜਦ ਕੰਪਨੀ ਨੇ ਵੈਲਜ਼ਲੀ ਨੂੰ ਭਾਰਤ ਦਾ ਗਵਰਨਰ ਜਨਰਲ ਥਾਪ ਕੇ ਭੇਜਿਆ, ਦਿੱਤੀ ਗਈ ਰਿਹਾਇਸ਼ ਉਸਨੂੰ ਪਸੰਦ ਨਾ ਆਈ। ਮੈਂ ਭਾਰਤ ਦਾ ਹਾਕਮ ਦਿਸਣਾ ਚਾਹੀਦਾ ਹਾਂ ਨਾ ਕਿ ਲੂਣ ਤੇਲ ਵੇਚਣ ਵਾਲਾ ਪੇਂਡੂ ਹਟਵਾਣੀਆਂ। ਕਲਕੱਤਿਓਂ ਬਾਹਰਵਾਰ ਉਸਨੇ ਆਪਣੇ ਲਈ 26 ਏਕੜ ਜ਼ਮੀਨ ਖਰੀਦੀ ਤੇ ਸ਼ਾਨਦਾਰ ਮਹਿਲ ਉਸਾਰਨ ਦਾ ਫੈਸਲਾ ਕੀਤਾ। ਕੰਪਨੀ ਡਾਇਰੈਕਟਰਾਂ ਨੇ ਏਨੇ ਵੱਡੇ ਖਰਚੇ ਤੇ ਬੁੜ ਬੁੜ ਕੀਤੀ ਤੇ 1805 ਵਿੱਚ ਵਾਪਸ ਬੁਲਾ ਲਿਆ। ਪਰਜਾ ਅਤੇ ਹਾਕਮ ਵਿੱਚ ਫਰਕ ਹੁੰਦਾ ਹੈ, ਉਸਦਾ ਇਹ ਖਿਆਲ ਖਤਮ ਨਹੀਂ ਹੋਇਆ, ਵਿਕਸਿਤ ਹੁੰਦਾ ਰਿਹਾ। ਇਸ ਖਿਆਲ ਦੀ ਉਪਜ ਸ਼ਾਨਦਾਰ ਇਮਾਰਤਾਂ ਹਨ। ਸਰਕਾਰ ਦੀ ਵਿਦਿਆ ਨੀਤੀ ਹੈ, ਰੇਲਵੇ ਨੀਤੀ ਹੈ, ਇਸ ਤਰ੍ਹਾਂ ਇਮਾਰਤਸਾਜ਼ੀ ਦੀ ਨੀਤੀ ਹੋਣੀ ਜ਼ਰੂਰੀ ਹੈ।

ਸੱਯਦ ਮੁਹੰਮਦ ਲਤੀਫ ਸੀ ਤਾਂ ਤਹਿਸੀਲਦਾਰ ਪਰ ਸਰਕਾਰ ਦਾ ਸਿੱਕੇਬੰਦ ਵਫਾਦਾਰ ਮੁਲਾਜ਼ਮ ਹੋਣ ਕਰਕੇ ਉਸਨੂੰ ਕੁਝ ਕੁ ਸ਼ਕਤੀ ਮੈਜਿਸਟ੍ਰੇਟ ਦੀ ਦਿੱਤੀ ਹੋਈ ਸੀ। ਉਹ ਆਪੇ ਬਣਿਆ ਇਤਿਹਾਸਕਾਰ ਵੀ ਸੀ। ਸਾਲ 1892 ਵਿੱਚ ਉਸਨੇ ਲੇਖ ਲਿਖਿਆ, 'ਬ੍ਰਿਟਿਸ਼ ਸਭਿਅਤਾ ਦਾ ਜਾਦੂ।' ਲਿਖਦਾ ਹੈ, 'ਬਰਤਾਨਵੀ ਰਾਜ ਹਿੰਦੁਸਤਾਨ ਉੱਪਰ ਰਹਿਮਤ ਬਣ ਕੇ ਆਇਆ ਹੈ। ਭਾਰਤ ਖ਼ੁਸ਼, ਖ਼ੁਸ਼ਹਾਲ, ਮਜ਼ਬੂਤ ਅਤੇ ਇਕਜੁੱਟ ਹੋ ਗਿਆ ਹੈ। ਜੋਸ਼ ਵਿੱਚ ਆ ਕੇ ਭਾਰਤੀ ਜਵਾਨ ਆਪਣੇ ਆਪ ਨੂੰ ਕਿਤੇ ਅੰਗਰੇਜ਼ ਦੇ ਬਰਾਬਰ ਨਾ ਸਮਝਣ ਲੱਗ ਜਾਣ, ਹਾਕਮਾਂ ਨਾਲ ਈਰਖਾ ਨਾ ਕਰਨ, ਜੇ ਇਉਂ ਕੀਤਾ ਤਾਂ ਰੱਬੀ ਕਹਿਰ ਟੁੱਟੇਗਾ। ਆਪਣੇ ਹਾਕਮਾਂ ਦੀ ਇੱਜ਼ਤ ਕਰੋ ਅਤੇ ਵੱਡੇ ਤੋਂ ਵੱਡੇ

ਮਰਾਤਬੇ ਵਾਲਾ ਭਾਰਤੀ ਉਨ੍ਹਾਂ ਦੇ ਛੋਟੇ ਤੋਂ ਛੋਟੇ ਮੁਲਾਜ਼ਮ ਨੂੰ ਆਪਣਾ ਮਾਲਕ ਮੰਨੇ।'

ਹਾਕਮ ਜਮਾਤ ਅਤੇ ਭਾਰਤੀ ਪਰਜਾ ਵਿਚਕਾਰ ਵੱਡੀ ਵਿੱਥ ਹੋਣੀ ਤੇ ਰਹਿਣੀ ਜ਼ਰੂਰੀ ਸੀ ਇਸ ਕਰਕੇ ਅੰਗਰੇਜ਼ਾਂ ਦੀ ਬਸਤੀ ਆਮ ਵੱਸੋਂ ਤੋਂ ਦੂਰ ਰਹੇ। ਦੇਸੀ ਵੱਸੋਂ ਅਤੇ ਹਾਕਮ ਵਸੋਂ ਵਿਚਕਾਰ ਰੇਲਵੇ ਲਾਈਨ, ਸੜਕ, ਨਹਿਰ ਜਾਂ ਨਦੀ ਹੋਣੀ ਜ਼ਰੂਰੀ ਹੈ। ਸਿਟੀ ਕਲੱਬ, ਇਲੀਟ ਕਲੱਬ ਬਣਾਏ ਗਏ ਜਿਨ੍ਹਾਂ ਦੁਆਲੇ ਕੰਧ ਨਹੀਂ ਕੱਢੀ ਗਈ, ਤਾਰਾਂ ਅਤੇ ਥੰਮ੍ਹੀਆਂ ਨਾਲ ਰੋਕਾਂ ਲਾਈਆਂ ਤਾਂ ਕਿ ਦੇਸੀ ਲੋਕ ਆ ਨਾ ਸਕਣ ਪਰ ਕਲੱਬ ਵਿੱਚ ਹੁੰਦੀਆਂ ਰੌਣਕਾਂ ਦੂਰੋਂ ਦੇਖ ਸਕਣ। ਵਿਸ਼ਾਲ ਮੈਦਾਨ ਵਿੱਚ ਹਰਾ ਕਚੂਰ ਘਾਹ, ਸੁਹਣੇ ਦਰਖਤ, ਵਾੜਾਂ ਦੀਆਂ ਕਤਾਰਾਂ, ਰੌਸ਼ਨੀਆਂ ਦਾ ਗਲੈਮਰ, ਖੇਡਾਂ, ਵਾਈਨ ਵਿਸਕੀ ਦੀ ਬਾਰ, ਵਜਦਾ ਸੰਗੀਤ, ਛਲਕਦੇ ਜਾਮ, ਸਾਹਿਬ ਲੋਕ ਮੇਮਾਂ ਨਾਲ ਨੱਚ ਰਹੇ ਦਿਸਦੇ। ਭਾਰਤੀਆਂ ਵਾਸਤੇ ਇਹ ਕੋਈ ਇੰਦਰ ਸਭਾ ਹੁੰਦੀ। ਇਸ ਦਾ ਮਨੋਰਥ ਦੇਸੀ ਮਾਨਸਿਕਤਾ ਨੂੰ ਕਮਜ਼ੋਰ ਕਰਨਾ ਹੁੰਦਾ, ਭਾਰਤੀ ਲੋਕ ਇਹ ਸਮਝਣ ਕਿ ਅਸੀਂ ਕਿਸੇ ਤਰ੍ਹਾਂ ਵੀ ਗੋਰਿਆਂ ਦੇ ਬਰਾਬਰ ਨਹੀਂ ਪੁੱਜ ਸਕਦੇ। ਜਦੋਂ 1947 ਵਿੱਚ ਭਾਰਤ ਆਜ਼ਾਦ ਹੋਇਆ, ਕੁਝ ਜੁਆਨ ਇੰਗਲੈਂਡ ਵਿੱਚ ਰੁਜ਼ਗਾਰ ਦੀ ਤਲਾਸ਼ ਵਿੱਚ ਗਏ। ਮੁੰਡੇ ਨੇ ਆਪਣਾ ਘਰ ਦਿਖਾਣ ਵਾਸਤੇ ਮਾਪਿਆਂ ਨੂੰ ਸੱਦਿਆ। ਇਹ ਮਾਪੇ ਅੰਗਰੇਜ਼ੀ ਰਾਜ ਦੌਰਾਨ ਜੰਮੇ ਪਲੇ ਸਨ। ਬਾਪੂ ਨੇ ਦੇਖਿਆ ਜਹਾਜਘਰ ਵਿੱਚ ਇੱਕ ਗੋਰਾ ਝਾੜੂ ਲਾ ਰਿਹਾ ਹੈ। ਗੋਰੇ ਨੂੰ ਸਲੂਟ ਮਾਰਕੇ ਉਸਦੇ ਹੱਥੋਂ ਝਾੜੂ ਆਪਣੇ ਹੱਥ ਵਿੱਚ ਫੜ ਕੇ ਕਿਹਾ- ਹਜ਼ੂਰ ਇਹ ਕੰਮ ਤੁਹਾਡੀ ਸ਼ਾਨ ਦੇ ਲਾਇਕ ਨਹੀਂ ਹੈ। ਮੈਂ ਝਾੜੂ ਲਾਵਾਂਗਾ। ਇਹ ਸਾਡਾ ਭਾਰਤੀਆਂ ਦਾ ਕੰਮ ਹੈ।

ਪੁਰਾਣੀਆਂ ਦੁਕਾਨਾਂ ਦੀ ਬਣਤਰ ਅਜਿਹੀ ਹੁੰਦੀ ਸੀ ਕਿ ਦੁਕਾਨਦਾਰ ਦੁਕਾਨ ਵਿੱਚ ਰਹੇ ਤੇ ਗਾਹਕ ਗਲੀ ਵਿੱਚ ਖਲੋਤਾ ਕਿਸੇ ਚੀਜ਼ ਦੀ ਮੰਗ ਕਰੇ। ਇਹ ਤਰੀਕਾ ਗੋਰੇ ਲਈ ਬੇਇੱਜ਼ਤੀ ਵਾਲਾ ਸੀ। ਸੋ ਨਵੀਂ ਆਬਾਦੀ ਵਿੱਚ ਨਵਾਂ ਬਾਜ਼ਾਰ ਵਿਕਸਿਤ ਕੀਤਾ, ਵੱਡੇ ਸ਼ੋਅਰੂਮ ਬਣਾਏ ਜਿੱਥੇ ਸਾਹਬ ਅਤੇ ਮੇਮਾਂ ਅੰਦਰ ਆਰਾਮ ਨਾਲ ਬੈਠ ਕੇ ਕੁਝ ਪਸੰਦ ਕਰ ਸਕਣ। ਇਨ੍ਹਾਂ ਬਜ਼ਾਰਾਂ ਵਿੱਚ ਦੇਸੀ ਬੰਦਿਆਂ ਦਾ ਦਾਖਲਾ ਵਰਜਿਤ ਸੀ। ਦੁਕਾਨਦਾਰ ਗੋਰੇ, ਪਾਰਸੀ ਜਾਂ ਐਂਗਲੋ-ਇੰਡੀਅਨ ਹੁੰਦੇ।

ਮੈਕਾਲੇ ਦਾ ਪ੍ਰਸਿੱਧ ਵਾਕ ਪਾਠਕਾਂ ਨੇ ਸੁਣਿਆ ਹੀ ਹੋਣਾ- ਅਲਮਾਰੀ ਦੇ ਇੱਕ ਰਖਣੇ ਵਿੱਚ ਪਈਆਂ ਯੋਰਪੀਨ ਕਿਤਾਬਾਂ ਵਿੱਚ ਭਾਰਤ ਅਤੇ ਅਰਬ ਦੇ ਕੁੱਲ ਸਾਹਿਤ ਬਰਾਬਰ ਗਿਆਨ ਹੈ।

ਲਤੀਫ ਦੀ ਲਿਖਤ ਏਨੀ ਇੱਕ ਪਾਸੜ ਕਿ ਜਿਹੜੀਆਂ ਸ਼ਾਨਦਾਰ ਬਿਲਡਿੰਗਾਂ ਰਾਮ ਸਿੰਘ ਨੇ ਉਸਾਰੀਆਂ, ਰਾਮ ਸਿੰਘ ਦਾ ਜ਼ਿਕਰ ਨਹੀਂ ਕਰਦਾ, ਸਗੋਂ ਲਿਖਦਾ ਹੈ



ਐਕਸੀਅਨ ਨੇ ਬਣਾਈਆਂ। ਰਾਮ ਸਿੰਘ ਦਾ ਜ਼ਿਕਰ ਕਰਨ ਦੀ ਕੀ ਲੋੜ ਜਿਸਦਾ ਰੁਤਬਾ ਡ੍ਰਾਫਟਸਮੈਨ ਦਾ ਸੀ। ਪੰਜਾਬ ਯੂਨੀਵਰਸਿਟੀ ਲਾਹੌਰ ਦੇ ਸੈਨੇਟ ਹਾਲ ਉੱਤੇ ਰਾਮ ਸਿੰਘ ਦਾ ਨਾਮ ਲਿਖ ਦੇਣਾ ਅਚੰਭੇਜਨਕ ਘਟਨਾ ਸਮਝੋ।

ਉਨੀਵੀਂ ਸਦੀ ਦੇ ਸ਼ੁਰੂ ਵਿੱਚ ਇੰਗਲੈਂਡ ਮੁਕਾਬਲੇ ਜਰਮਨਾ ਅਤੇ ਫਰਾਂਸੀਸੀਆਂ ਦਾ ਮਾਲ ਵਿਕਣ ਲਈ ਆ ਗਿਆ ਜੋ ਦਿਖਣ ਨੂੰ ਸੁਹਣਾ ਅਤੇ ਮੁੱਲ ਵਿੱਚ ਸਸਤਾ ਸੀ। ਗਾਹਕ ਨੂੰ ਹੋਰ ਕੀ ਚਾਹੀਦਾ ਹੈ ? ਅੰਗਰੇਜ਼ੀ ਵਸਤਾਂ ਦੀ ਵਿਕਰੀ ਨੂੰ ਸੱਟ ਵੱਜੀ। ਇਸ ਦਾ ਕੀ ਹੱਲ ਹੋਵੇ ? ਭਾਰਤੀ ਕਾਰੀਗਰ ਜੇ ਆਧੁਨਿਕ ਆਰਟ ਤੋਂ ਅਨਜਾਣ ਰਹੇ ਫਿਰ ਅੰਗਰੇਜ਼ੀ ਮੰਡੀ ਵਿੱਚ ਮੰਦਾ ਆਏਗਾ ਹੀ ਆਏਗਾ। ਸਾਲ 1835 ਵਿੱਚ ਇਸ ਦਾ ਹੱਲ ਲੱਭਣ ਲਈ ਪਾਰਲੀਮਾਨੀ ਕਮੇਟੀ ਬਣੀ ਜਿਸ ਨੇ ਸੁਝਾਅ ਦਿੱਤਾ ਕਿ ਕਮਰਸ਼ਿਅਲ ਆਰਟ ਦੀ ਸਿਖਲਾਈ ਦੇਣ ਵਾਲੇ ਸਕੂਲ ਖੋਲ੍ਹੇ ਜਾਣ। ਸਰਕਾਰ ਨਹੀਂ, ਉਦਯੋਗਪਤੀ ਇਨ੍ਹਾਂ ਦਾ ਖਰਚਾ ਉਠਾਉਣ ਕਿਉਂਕਿ ਲਾਭਪਾਤਰੀ ਉਹੀ ਹੋਣਗੇ। ਭਾਰਤੀ ਕਾਰੀਗਰ ਗਰੀਬ ਸਨ, ਉਹ ਆਪਣੇ ਬੱਚਿਆਂ ਨੂੰ ਪੜ੍ਹਾਉਣ ਲਈ ਫੀਸ ਨਹੀਂ ਦੇ ਸਕਦੇ। ਦਰੀਆਂ, ਖੇਸ, ਸ਼ਾਲ, ਨਾਲੇ, ਪੱਖੀਆਂ, ਸਿਲਾਈ, ਕਢਾਈ, ਕਤਾਈ ਦਾ ਕੰਮ ਔਰਤਾਂ ਕੁੜੀਆਂ ਘਰਾਂ ਵਿੱਚ ਕਰੀ ਜਾਂਦੀਆਂ, ਉਨ੍ਹਾਂ ਨੂੰ ਕਿਸ ਨੇ ਸਕੂਲ ਭੇਜਣਾ ਸੀ ? ਵੱਧ ਤੋਂ ਵੱਧ ਉਹ ਦਾਈ ਦਾ ਕੰਮ ਸਿਖਣ ਵਿੱਚ ਰੁਚੀ ਲੈਂਦੀਆਂ ਸਨ। ਵੱਡੇ ਘਰਾਂ ਵਿੱਚ ਸਫ਼ਾਈ ਧੁਆਈ ਕਰਨ ਦੀ ਨੌਕਰੀ ਵਾਸਤੇ ਕਿਸੇ ਟ੍ਰੇਨਿੰਗ ਦੀ ਲੋੜ ਨਹੀਂ।

1849 ਵਿੱਚ ਫਰਾਂਸ ਸਰਕਾਰ ਨੇ ਕਲਾਕਾਰਾਂ ਦਾ ਵਿਸ਼ਾਲ ਮੇਲਾ ਲਾਇਆ ਤੇ ਆਪੋ ਆਪਣੀਆਂ ਕਲਾਕ੍ਰਿਤਾਂ ਵੇਚਣ ਦੀ ਸਹੂਲਤ ਦਿੱਤੀ। ਇਸ ਨਾਲ ਸਰਕਾਰ ਅਤੇ ਕਲਾਕਾਰਾਂ ਨੂੰ ਲਾਭ ਹੋਇਆ। ਦੇਖ ਕੇ ਮਲਿਕਾ ਵਿਕਟੋਰੀਆ ਨੇ 1851 ਵਿੱਚ ਇਸੇ ਤਰਜ਼ ਤੇ ਲੰਡਨ ਦੇ ਹਾਈਡ-ਪਾਰਕ ਵਿੱਚ ਮੇਲਾ ਲੁਆਇਆ। ਇਹ ਮੇਲਾ ਏਨਾ ਕਾਮਯਾਬ ਕਿ ਇੱਕ ਲੱਖ ਛਿਆਸੀ ਹਜ਼ਾਰ ਪੌਂਡ ਦੀ ਕਮਾਈ ਹੋਈ। ਧਿਆਨ ਦੇਣ ਵਾਲੀ ਗੱਲ ਇਹ ਕਿ ਵੇਚਿਆ ਗਿਆ ਮਾਲ ਬਹੁਤਾ ਭਾਰਤੀ ਸੀ। ਗੁਸਤਾਵ ਫਲਾਬੇਅਰ ਅਤੇ ਰਸਕਿਨ ਵਰਗੇ ਚਿੰਤਕਾਂ ਨੇ ਕਿਹਾ, "ਸਾਡੇ ਕਾਰਖਾਨੇ, ਹੱਥਾਂ ਨਾਲ ਬਣਾਏ ਸਾਮਾਨ ਨਾਲ ਕੀ ਮੁਕਾਬਲਾ ਕਰਨਗੇ ?" ਕਢਾਈ, ਖੁਣਾਈ ਅਤੇ ਰੰਗਾਂ ਦੇ ਡਿਜ਼ਾਈਨ ਦੇਖ ਕੇ ਯੋਰਪੀ ਗਾਹਕ ਦੰਗ ਰਹਿ ਗਏ। ਮੇਲੇ ਦੀ ਕਮਾਈ ਵਿੱਚੋਂ ਪਹਿਲਾ ਆਰਟ ਸਕੂਲ ਲੰਡਨ ਵਿੱਚ ਸਥਾਪਿਤ ਕੀਤਾ। ਜੋ ਮਾਲ ਵਿਕਣੋ ਰਹਿ ਗਿਆ ਉਸ ਵਾਸਤੇ ਅਜਾਇਬ ਘਰ ਬਣਾ ਕੇ ਸਕੂਲ ਨਾਲ ਜੋੜ ਦਿੱਤਾ ਤਾਂ ਕਿ ਵਿਦਿਆਰਥੀ ਇਨ੍ਹਾਂ ਭਾਰਤੀ ਨਮੂਨਿਆਂ ਤੋਂ ਕੁਝ ਸਿੱਖ ਸਕਣ। ਕਾਰਖਾਨਿਆਂ ਦੀਆਂ ਵਸਤਾਂ ਗਰੀਬ ਗਾਹਕ ਖਰੀਦਦੇ, ਅਮੀਰ ਵਧੇਰੇ ਪੈਸੇ ਖਰਚ ਕੇ ਹੱਥੀਂ ਬਣਿਆ ਮਾਲ ਖਰੀਦਦੇ। ਇਸ ਨਾਲ ਲਾਭ ਦੀ ਹੱਦ ਬਹੁਤ ਉੱਚੀ ਹੁੰਦੀ ਕਿਉਂਕਿ ਭਾਰਤੀ ਕਾਰੀਗਰਾਂ ਤੋਂ ਬਹੁਤ ਸਸਤਾ ਖਰੀਦਦੇ। ਦਰੀਆਂ,

ਚਾਦਰਾਂ, ਪਰਦਿਆਂ ਦੀ ਕਢਾਈ ਨੇ ਪੂਰੇ ਯੋਰਪ ਵਿੱਚ ਧੁੰਮਾ ਪਾ ਦਿੱਤੀਆਂ। ਜੇਲ੍ਹਾਂ ਵਿਚਲੇ ਕੈਦੀਆਂ ਤੋਂ ਤਾਂ ਇਹ ਕੰਮ ਮੁਫ਼ਤ ਵਿੱਚ ਕਰਵਾ ਲਿਆ ਜਾਂਦਾ, ਅੰਗਰੇਜ਼ ਦਸਦੇ ਇਹ ਹੁੰਦੇ ਕਿ ਜਦੋਂ ਰਿਹਾਅ ਹੋਣਗੇ ਉਦੋਂ ਬੇਰੁਜ਼ਗਾਰ ਨਾ ਰਹਿਣ, ਇਸ ਕਰਕੇ ਕੰਮ ਦੀ ਟ੍ਰੇਨਿੰਗ ਮੁਫ਼ਤ ਦੇ ਰਹੇ ਹਾਂ। ਮਾਲ ਦੀ ਮੰਗ ਏਨੀ ਵਧ ਗਈ ਕਿ ਵਪਾਰੀ ਮੰਗ ਪੂਰੀ ਨਾ ਕਰ ਸਕਦੇ, ਖਿਝ ਕੇ ਕਿਹਾ ਕਰਦੇ- ਭਾਰਤੀ ਲੋਕ ਬੜੇ ਸੁਸਤ ਨੇ, ਚੀਜ਼ਾਂ ਬਣਾਉਣ ਵਿੱਚ ਬੜੀ ਦੇਰ ਕਰ ਦਿੰਦੇ ਨੇ ......। ਹਾਥੀ ਦੰਦ ਅਤੇ ਲੱਕੜ ਦੀ ਖੁਣਾਈ ਕਰਨੀ ਕੋਈ ਪਲ ਛਿਣ ਦਾ ਕੰਮ ਥੋੜ੍ਹਾ ਸੀ ?

ਕਿਪਲਿੰਗ ਬੰਬਈ ਦੇਖ ਆਇਆ ਸੀ ਵਿਦਿਆਰਥੀ ਆਪਣੇ ਆਪ ਨੂੰ ਵਗਾਰ ਦੇ ਕੈਦੀ ਸਮਝਦੇ, ਕੰਮ ਮੁਕਾਉਣ ਪਿੱਛੋਂ ਪੇਂਟ ਦਾ ਬੁਰਸ਼ ਸਾਫ਼ ਕਰਨਾ ਹੈ, ਕੰਮ ਵਾਲਾ ਮੇਜ਼ ਸਾਫ਼ ਕਰਕੇ ਜਾਣਾ ਹੈ, ਫ਼ਜ਼ੂਲ ਜਾਣਦੇ। ਮਿੱਟੀ ਦੇ ਮਾਡਲ ਤਿਆਰ ਕਰਨ ਨੂੰ ਘੁਮਿਆਰਾਂ ਦਾ ਕੰਮ ਸਮਝਦੇ। ਉਸਤਾਦ ਨੂੰ ਕੰਮ ਕਰਦਾ ਦੇਖ ਕੇ ਵੀ ਉਤਸ਼ਾਹਿਤ ਨਾ ਹੁੰਦੇ। ਪੰਜਾਬ ਦੀ ਜੁਆਨੀ ਉਸਨੂੰ ਵਧੀਕ ਹਿੰਮਤੀ ਲੱਗੀ। ਲੋਕ ਨਿਰਮਾਣ ਵਿਭਾਗ ਦੇ ਅਫ਼ਸਰ ਨੇ ਕਿਪਲਿੰਗ ਨੂੰ ਖਤ ਲਿਖਿਆ, "ਮੇਓ ਸਕੂਲ ਵਿੱਚ ਪੜ੍ਹਿਆ ਮੇਰੇ ਵਿਭਾਗ ਵਿੱਚ ਇੱਕ ਜੁਆਨ ਆਇਆ ਹੈ ਜੋ ਬੜਾ ਕੰਮ ਦਾ ਹੈ, ਜਿੰਨੇ ਗੁਣ ਹਨ ਉਸ ਮੁਕਾਬਲੇ ਤਨਖਾਹ ਮਾਮੂਲੀ। ਪਿਛੋਕੜ ਤੋਂ ਤਰਖਾਣ ਹੈ ਪਰ ਨਿਰਾ ਡਰਾਇੰਗ ਮਾਸਟਰ ਨਹੀਂ। ਜਿਹੜੀਆਂ ਲਕੀਰਾਂ ਕਾਗਜ਼ ਤੇ ਵਾਹੁੰਦਾ ਹੈ ਉਸਨੂੰ ਉਸ ਵਿੱਚੋਂ ਤਿਆਰ ਕੀਤਾ ਆਖ਼ਰੀ ਸ਼ਾਹਕਾਰ ਦਿਸਦਾ ਹੈ। ਇਹੋ ਜਿਹੇ ਕਾਰੀਗਰਾਂ ਦੀ ਲੋੜ ਹੈ। "

ਕਿਪਲਿੰਗ ਨੂੰ ਯਕੀਨ ਹੋ ਗਿਆ ਉਸਦੀ ਦਿੱਤੀ ਸਿਖਲਾਈ ਸਹੀ ਹੈ। ਰਾਮ ਸਿੰਘ ਨੇ ਕੇਵਲ ਲੱਕੜ ਤ੍ਰਾਸ਼ਣੀ ਨਹੀਂ ਸਿੱਖੀ, ਹਾਥੀ ਦੰਦ, ਸੰਗਮਰਮਰ, ਕਾਂਸੀ, ਤਾਂਬਾ, ਪਿੱਤਲ ਉੱਤੇ ਵੀ ਕਸੀਦਾਕਾਰੀ ਕਰਦਾ ਰਹਿੰਦਾ। ਉਸ ਨੇ ਕਿਪਲਿੰਗ ਨੂੰ ਕਿਹਾ- ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਆਮ ਸਰਟੀਫਿਕੇਟ ਨਹੀਂ ਦੇਣੇ, ਉਨ੍ਹਾਂ ਦੇ ਹਾਸ਼ੀਏ ਮੈਂ ਚਿਤ੍ਰਾਂਗਾ, ਅੰਗਰੇਜ਼ੀ ਦੇ ਅੱਖਰ ਮੈਂ ਡਿਜ਼ਾਈਨ ਕਰਾਂਗਾ। ਦੁਨੀਆ ਦੇਖੇਗੀ ਮੇਓ ਸਕੂਲ ਦੇ ਬੱਚੇ ਆਮ ਨਹੀਂ ਹਨ। ਸਰਟਿਫਿਕੇਟ ਪੜ੍ਹਨ ਤੋਂ ਪਹਿਲਾਂ ਦੇਖਣਸਾਰ ਪਤਾ ਲੱਗੇ ਮੇਓ ਸਕੂਲ ਦਾ ਹੈ।

ਕਿਪਲਿੰਗ ਨੇ ਸਰਕਾਰ ਨੂੰ ਮਨਾ ਲਿਆ ਕਿ ਮੇਓ ਸਕੂਲ ਦੀ ਆਪਣੀ ਇਮਾਰਤ ਹੋਣੀ ਚਾਹੀਦੀ ਹੈ ਜੋ ਮਿਉਜ਼ਿਅਮ ਨੇੜੇ ਹੋਵੇ। ਰਾਮ ਸਿੰਘ ਨੂੰ ਕਿਹਾ- ਇਸ ਸਕੂਲ ਦੀ ਇਮਾਰਤ ਦਾ ਡਿਜ਼ਾਈਨ ਤੇਰੇ ਤੋਂ ਵਧੀਆ ਕੌਣ ਤਿਆਰ ਕਰੇਗਾ ? ਵਜ਼ੀਰਖਾਨ ਮਸਜਿਦ ਵਾਲੀ ਇਮਾਰਤ ਕਲਾ ਤੋਂ ਤਾਂ ਚੱਲੋ ਅੱਗੇ ਨਹੀਂ ਲੰਘ ਸਕਦੇ, ਉਸਦੇ ਨੇੜੇ ਤੇੜੇ ਦਾ ਹੁਨਰ ਤਾਂ ਹੋਵੇ। ਦੁਨੀਆ ਦੇਖੇਗੀ ਅਸੀਂ ਮਰ ਚੁਕਾ ਹੁਨਰ ਜਿਉਂਦਾ ਕਰਨ ਦੇ ਸਮਰੱਥ ਹਾਂ। ਇਸ ਸਕੂਲ ਦੇ ਨੈਣ ਨਕਸ਼ ਪੂਰੀ ਤਰ੍ਹਾਂ ਏਸ਼ੀਅਨ ਹੋਣਗੇ। ਖ਼ੁਸ਼ ਹੋ ਕੇ ਰਾਮ ਸਿੰਘ ਨੇ ਕਿਹਾ-



ਜਿਸ ਸੰਸਥਾ ਨੇ ਮੈਨੂੰ ਵਿੱਦਿਆ ਦਿੱਤੀ ਉਸ ਦੀ ਇਮਾਰਤ ਕਿਵੇਂ ਉਸਾਰਨੀ ਸ਼ਿੰਗਾਰਨੀ ਹੈ, ਕਿੱਥੇ ਕਿਹੜਾ ਗਹਿਣਾ ਪਹਿਨਾਉਣਾ ਹੈ, ਇਹ ਮੈਂ ਜਾਣਦਾਂ ਸਰ।

ਡਿਜ਼ਾਈਨ ਤਿਆਰ ਕਰਕੇ ਸਰਕਾਰ ਕੋਲ ਮਨਜ਼ੂਰੀ ਵਾਸਤੇ ਭੇਜਿਆ। ਜਵਾਬ ਆਇਆ- ਜਿਹੋ ਜਿਹਾ ਨਕਸ਼ਾ ਬਣਾਇਆ ਹੈ ਉਸ ਅਨੁਸਾਰ ਇਮਾਰਤ ਲਈ ਪੈਸਾ ਨਹੀਂ ਹੈ ਤੇ ਨਾ ਹੀ ਏਨੇ ਖਰਚੇ ਕਰਨ ਦੀ ਜ਼ਰੂਰਤ ਹੈ। ਸਾਡੇ ਪਾਸ ਤੁਹਾਨੂੰ ਦੇਣ ਲਈ ਕੇਵਲ ਸੈਂਤੀ ਹਜ਼ਾਰ ਰੁਪਈਏ ਹਨ। ਕਿਪਲਿੰਗ ਨੇ ਰਾਮ ਸਿੰਘ ਨੂੰ ਖਤ ਦਿਖਾਇਆ। ਰਾਮ ਸਿੰਘ ਨੇ ਕਿਹਾ ਸਰਕਾਰ ਨੂੰ ਲਿਖੋ- ਅਸੀਂ ਪੈਸੇ ਵਧੀਕ ਕਦ ਮੰਗੇ ਹਨ ? ਜਿੰਨੇ ਦੇ ਸਕਦੇ ਹੋ ਦਿਉ ਪਰ ਨਕਸ਼ਾ ਉਹੀ ਪਾਸ ਕਰੋ ਜੋ ਅਸੀਂ ਤਿਆਰ ਕੀਤਾ ਹੈ। ਅੱਜ ਪੈਸੇ ਨਹੀਂ ਤਾਂ ਸਮੇਂ ਨਾਲ ਪੈਸਿਆਂ ਦੇ ਪ੍ਰਬੰਧ ਅਸੀਂ ਹੋਰ ਵਸੀਲਿਆਂ ਤੋਂ ਕਰ ਲਵਾਂਗੇ। ਸਰਕਾਰ ਨੇ ਲੋਕ ਨਿਰਮਾਣ ਵਿਭਾਗ ਨੂੰ ਸੈਂਤੀ ਹਜ਼ਾਰ ਰੁਪਿਆ ਦੇ ਦਿੱਤਾ। ਉਸਾਰੀ ਸ਼ੁਰੂ ਹੋ ਗਈ। ਉਸਾਰੀ ਦੀ ਨਿਗਰਾਨੀ ਕਾਰਜਕਾਰੀ ਇੰਜੀਨੀਅਰ ਦੇ ਸਪੁਰਦ ਕੀਤੀ। ਸਾਲ 1892 ਵਿੱਚ ਇਸ ਇਮਾਰਤ ਬਾਰੇ ਲਤੀਫ ਨੇ ਲਿਖਿਆ- ਮੇਓ ਸਕੂਲ ਆਫ ਆਰਟ ਦਾ ਡਿਜ਼ਾਈਨ ਐਕਸੀਅਨ ਕਨ੍ਹੱਈਆ ਲਾਲ ਨੇ ਤਿਆਰ ਕੀਤਾ ਤੇ ਰਾਮ ਸਿੰਘ ਉਸਦਾ ਸਹਾਇਕ ਹੈ।

ਸਾਲ 1911 ਵਿੱਚ ਵਿਦਿਆ ਮਹਿਕਮੇ ਨੇ ਆਪਣੀਆਂ ਇਮਾਰਤਾਂ ਦੀ ਲਿਸਟ ਤਿਆਰ ਕੀਤੀ ਜਿਸ ਵਿੱਚ ਮੇਓ ਸਕੂਲ ਦੇ ਇੰਦਰਾਜ ਵਿੱਚ ਲਿਖਿਆ ਗਿਆ- ਇਸ ਇਮਾਰਤ ਦਾ ਡਿਜ਼ਾਈਨ ਰਾਇ ਬਹਾਦੁਰ ਰਾਮ ਸਿੰਘ ਨੇ ਮਿਸਟਰ ਜੇ. ਲੌਕਵੁੱਡ ਕਿਪਲਿੰਗ ਦੀ ਨਿਗਰਾਨੀ ਹੇਠ ਤਿਆਰ ਕੀਤਾ। ਮੈਮੋਰੈਂਡਮ ਫਾਰ ਵਿਕਟੋਰੀਅਨ ਆਰਡਰ ਵਿੱਚ ਛਾਪਿਆ- ਇਸ ਇਮਾਰਤ ਦਾ ਨਕਸ਼ਾ ਸਕੂਲ ਵਿੱਚ ਪੜ੍ਹਦੇ ਵਿਦਿਆਰਥੀ ਰਾਮ ਸਿੰਘ ਨੇ ਤਿਆਰ ਕੀਤਾ।

ਛੇ ਸਾਲ ਦੀ ਟ੍ਰੇਨਿੰਗ ਪੂਰੀ ਹੋਈ, ਰਾਮ ਸਿੰਘ ਨੂੰ ਇੱਕ ਅਪ੍ਰੈਲ 1883 ਦੇ ਦਿਨ ਅਸਿਸਟੈਂਟ ਮਾਸਟਰ ਵਜੋਂ ਇਸੇ ਸਕੂਲ ਵਿੱਚ ਨੌਕਰੀ ਦਿੱਤੀ ਗਈ। ਰਾਮ ਸਿੰਘ ਦੇ ਮੁਢਲੇ ਦਿਨ ਬੜੇ ਸਖ਼ਤ ਸਨ, ਕੇਵਲ ਕਲਾਸ ਰੂਮ ਵਿੱਚ ਪੜ੍ਹਾਉਣਾ ਨਹੀਂ, ਸਰਕਾਰ ਦੇ ਪੱਤਰ ਆਉਂਦੇ ਹੀ ਰਹਿੰਦੇ, ਇਹ ਇਮਾਰਤ ਬਣਾਉਣੀ ਹੈ, ਫਿਰ ਉਹ ਇਮਾਰਤ ਬਣਾਉਣੀ ਹੈ। ਕੇਵਲ ਨਕਸ਼ਾ ਨਹੀਂ ਬਣਾਉਣਾ, ਬਣਦੀ ਇਮਾਰਤ ਦੀ ਨਿਗਰਾਨੀ ਵੀ ਕਰਨੀ ਹੈ। ਥਾਂ ਥਾਂ ਨੁਮਾਇਸ਼ਾਂ ਲਗਦੀਆਂ, ਉਨ੍ਹਾਂ ਦਾ ਪ੍ਰਬੰਧਕ ਰਾਮ ਸਿੰਘ। ਰਾਜੇ, ਵਜੀਰ, ਧਨੀ ਸੇਠ ਆਪਣੀਆਂ ਹਵੇਲੀਆਂ ਲਈ ਨਕਸ਼ੇ ਬਣਵਾਉਣ ਆਉਂਦੇ। ਦੂਜਾ ਅਧਿਆਪਕ ਸ਼ੇਰ ਮੁਹੰਮਦ ਉਸ ਤੋਂ ਜੂਨੀਅਰ ਰੱਖਿਆ ਗਿਆ। ਅਧਿਆਪਕਾਂ ਦੇ ਹਾਜ਼ਰੀ ਰਜਿਸਟਰ ਵਿਚ ਅਪਣੇ ਪੈੱਨ ਨਾਲ ਕਿਪਲਿੰਗ ਨੇ ਸਭ ਤੋਂ ਉਪਰ ਨਾਮ ਲਿਖਿਆ-Bhai Ram Singh

ਇਹ ਰਜਿਸਟਰ ਨੈਸ਼ਨਲ ਸਕੂਲ ਆਫ ਆਰਟ ਲਾਹੌਰ ਵਿਚ ਪਿਆ ਹੈ।

ਵਿਦੇਸ਼ ਤੋਂ ਕੰਮ ਦਾ ਪਹਿਲਾ ਵੱਡਾ ਆਰਡਰ ਮਲਿਕਾ ਦੇ ਸ਼ਾਹਜ਼ਾਦੇ, ਇੰਗਲੈਂਡ ਦੇ ਡਿਊਕ ਅਤੇ ਡਚੈੱਸ ਦਾ ਆਇਆ। ਉਨ੍ਹਾਂ ਦੇ ਬਿਲੀਆਰਡ ਰੂਮ ਨੂੰ ਲੱਕੜ ਦੀ ਨੱਕਾਸ਼ੀ ਨਾਲ ਸ਼ਿੰਗਾਰਨਾ ਸੀ। ਸਾਲ 1884 ਦੀਆਂ ਸਰਦੀਆਂ ਵਿੱਚ ਇਹ ਜੋੜੀ ਮੇਓ ਸਕੂਲ ਵਿੱਚ ਪਹਿਲਾਂ ਦੇਖਣ ਆਈ ਕਿ ਕਾਰੀਗਰ ਕਿਹੋ ਜਿਹੇ ਹਨ। ਤਿਆਰ ਕੀਤੇ ਹੋਏ ਡਿਜ਼ਾਈਨ ਦੇਖੇ, ਦੋਵੇਂ ਜਣੇ ਬਾਗੋ ਬਾਗ ਹੋ ਗਏ। ਸਾਲ 1888 ਤੱਕ ਰਾਮ ਸਿੰਘ ਅਤੇ ਸ਼ੇਰ ਮੁਹੰਮਦ ਪੂਰੀ ਤਰ੍ਹਾਂ ਕੰਮਾਂ ਵਿੱਚ ਘਿਰੇ ਰਹੇ। ਰਾਮ ਸਿੰਘ ਭੱਠੇ ਵਾਲਿਆਂ ਨੂੰ ਵੱਖ ਵੱਖ ਡਿਜ਼ਾਈਨ ਦੀਆਂ ਇੱਟਾਂ ਪੱਥਣ ਵਾਸਤੇ ਆਰਡਰ ਦਿੰਦਾ ਤਾਂ ਕਿ ਚਿਣਾਈ ਵਿੱਚ ਜਲਵੇ ਦਿਖਾ ਸਕੇ। ਦੁਨੀਆ ਦੀਆਂ ਨੁਮਾਇਸ਼ਾਂ ਵਿੱਚ ਦੋਵਾਂ ਦੇ ਕੰਮਾਂ ਨੂੰ ਸਰਾਹਿਆ ਗਿਆ, ਮੈਡਲ ਜਿੱਤੇ। ਡਿਊਕ ਦੇ ਬਿਲੀਅਰਡ ਰੂਮ ਦੀਆਂ ਕੰਧਾਂ ਅਤੇ ਛੱਤ ਲੱਕੜੀ ਦੀ ਖੁਣਾਈ ਨਾਲ ਸ਼ਿੰਗਾਰਨੀਆਂ ਸਨ। ਸਾਰੇ ਵਿਦਿਆਰਥੀਆਂ ਨੇ ਨਮੂਨੇ ਸਿਰਜੇ, ਕਿਪਲਿੰਗ ਅਤੇ ਰਾਮ ਸਿੰਘ ਸਿਰਜਣਾ ਵਿੱਚ ਸ਼ਾਮਲ ਰਹੇ। ਕੇਵਲ ਕੰਧਾਂ ਵਾਸਤੇ ਵੱਖੋ ਵੱਖ ਡਿਜ਼ਾਈਨਾਂ ਦੇ 241 ਪੈਨਲ ਤਿਆਰ ਕੀਤੇ, ਪਰ ਕੋਈ ਡਿਜ਼ਾਈਨ ਇੱਕ ਦੂਜੇ ਤੋਂ ਓਪਰਾ ਨਾ ਹੋਵੇ। ਬਿਰਖ ਬੂਟੇ, ਪੰਛੀ, ਫੁੱਲ, ਪੱਤੀਆਂ ਘੜੇ ਗਏ। ਚਿਨਾਰ, ਪਾਮ, ਸਰੂ, ਅੰਬ ਦੇ ਰੁੱਖ; ਕਠਫੋੜਾ, ਮੋਰ, ਕਬੂਤਰ, ਤੋਤਾ, ਮੈਨਾ, ਚੱਕੀਰਾਹਾ, ਕੋਇਲ, ਬੁਲਬੁਲ ਪੰਛੀ; ਜਾਨਵਰ ਸੱਪ, ਹਾਥੀ, ਗਿਰਗਿਟ, ਖਰਗੋਸ਼, ਕੱਛੂ, ਸ਼ੇਰ, ਚੀਤੇ; ਅਸਮਾਨ ਵਿੱਚ ਚੰਦ ਤਾਰੇ। ਦੋ ਪੈਨਲਾਂ ਉੱਪਰ ਉਸਤਾਦਾਂ ਦੇ ਨਾਮ ਖੁਣੇ ਹੋਏ ਹਨ: ਲਾਹੌਰ ਜੇ.ਐੱਲ. ਕਿਪਲਿੰਗ ਪ੍ਰਿੰਸੀਪਲ 1885-1887 ਅਤੇ ਰਾਮ ਸਿੰਘ ਮਾਸਟਰ, ਮੇਓ ਸਕੂਲ ਆਫ ਆਰਟ 1885-1887. ਸਾਲ 1888 ਵਿੱਚ ਸਮੁੰਦਰੀ ਜਹਾਜ਼ ਰਾਹੀਂ ਇੰਗਲੈਂਡ ਭੇਜੇ ਗਏ। ਦਰਵਾਜ਼ਿਆਂ ਦੇ ਹੈਂਡਲ ਪੰਛੀਆਂ ਦੀ ਸ਼ਕਲ ਵਿੱਚ ਪਿੱਤਲ ਦੇ ਢਾਲੇ ਗਏ। ਸਾਰਾ ਖਰਚਾ ਭਾਰਤੀ ਰਾਜਿਆਂ ਨੇ ਅਦਾ ਕਰਕੇ ਡਿਊਕ ਡਚੈੱਸ ਨੂੰ ਗਿਫਟ ਕੀਤਾ।

ਮਲਕਾ ਵਿਕਟੋਰੀਆ ਆਪਣੇ ਇਸ ਡਿਊਕ ਸ਼ਾਹਜ਼ਾਦੇ ਨੂੰ ਮਿਲਣ ਉਸਦੇ ਮਹਿਲ ਗਈ। ਸ਼ਾਹਜ਼ਾਦੇ ਨੇ ਬਿਲੀਅਰਡ ਰੂਮ ਦਿਖਾਇਆ। ਪਹਿਲੀ ਵਾਰ ਮਲਕਾ ਨੇ ਭਾਰਤੀ ਕਲਾ ਦਾ ਸ਼ਾਨਦਾਰ ਸਰੂਪ ਪ੍ਰਗਟ ਹੋਇਆ ਦੇਖਿਆ, ਉਦੀਂ ਫੈਸਲਾ ਕਰ ਲਿਆ, ਇਹੀ ਕਲਾਕਾਰ ਮੇਰਾ ਸਰਦੀਆਂ ਦੀ ਰਿਹਾਇਸ਼ ਲਈ ਬਣਾਇਆ ਅਸਬਰਨ ਮਹਿਲ ਸ਼ਿੰਗਾਰਨਗੇ। ਹੋ ਸਕਦੈ ਦੁਨੀਆਂ ਵਿਚ ਰਾਮ ਸਿੰਘ ਤੋਂ ਵੱਡੇ ਕਾਰੀਗਰ ਹੋਣ, ਸੋ ਟੈਂਡਰ ਵੀ ਮੰਗਾਂਗੇ।

1890 ਵਿੱਚ ਕਿਪਲਿੰਗ ਛੁਟੀਆਂ ਮਨਾਉਣ ਇੰਗਲੈਂਡ ਗਿਆ। ਮਲਿਕਾ ਨੇ ਬੁਲਾ ਕੇ ਮਨ ਦੀ ਇੱਛਾ ਦੱਸੀ। ਕਿਪਲਿੰਗ ਨੇ ਕਿਹਾ- ਭਾਈ ਰਾਮ ਸਿੰਘ ਨੂੰ ਸੱਦਾ ਭੇਜੋ।



ਮਲਿਕਾ ਦੀ ਛੋਟੀ ਸ਼ਾਹਜ਼ਾਦੀ ਲੂਈ ਬੁਤਤ੍ਰਾਸ਼ੀ ਕਰਦੀ ਹੁੰਦੀ। ਉਹ ਇਸ ਪ੍ਰਾਜੈਕਟ ਦੀ ਨਿਗਰਾਨੀ ਕਰੇਗੀ। ਰਾਮ ਸਿੰਘ ਵੱਲੋਂ ਸ਼ਰਤਾਂ ਕਿਪਲਿੰਗ ਨੇ ਤੈਅ ਕੀਤੀਆਂ, ਸੌ ਪੌਂਡ ਸਫਰ ਖਰਚ, ਪੰਜ ਪੌਂਡ ਹਫ਼ਤਾ ਤਨਖਾਹ, ਮਹਿਲ ਨੇੜੇ ਮੁਫ਼ਤ ਰਿਹਾਇਸ਼। ਖਾਣਾ ਖ਼ੁਦ ਬਣਾ ਲਏਗਾ ਕਿਉਂਕਿ ਹਲਾਲ ਅਤੇ ਤਮਾਕੂ ਦਾ ਪਰਹੇਜ਼ਗਾਰ ਹੈ, ਮਰ ਜਾਏਗਾ ਇਹ ਦੋ ਵਸਤਾਂ ਛੂਹੇਗਾ ਵੀ ਨਹੀਂ।

ਰਾਮ ਸਿੰਘ ਨੂੰ ਸਕੂਲ ਵਿੱਚੋਂ ਇੱਕ ਮਹੀਨੇ ਦੀ ਛੁੱਟੀ ਦਿੱਤੀ ਗਈ ਤਾਂ ਕਿ ਉੱਥੋਂ ਦੇ ਕਾਰੀਗਾਰਾਂ ਨੂੰ ਨਕਸ਼ੇ ਸਮਝਾ ਕੇ ਕੰਮ ਦੀ ਰੂਪ ਰੇਖਾ ਤਿਆਰ ਕਰਵਾਕੇ ਪਰਤ ਆਏ। ਬੰਬਈ ਤੋਂ ਸਮੁੰਦਰੀ ਜਹਾਜ਼ ਰਾਹੀਂ ਪੈਰਿਸ ਗਿਆ, ਪੈਰਿਸ ਤੋਂ ਟਰੇਨ ਫੜਕੇ ਲੰਡਨ। ਕਿਪਲਿੰਗ ਲੈਣ ਵਾਸਤੇ ਰੇਲਵੇ ਸਟੇਸ਼ਨ ਪੁਜਿਆ। ਕੁਝ ਦਿਨ ਪ੍ਰਿੰਸੀਪਲ ਨੇ ਆਪਣੇ ਘਰ ਰੱਖਿਆ। ਫਿਰ ਅਸਬਰਨ ਪੁੱਜ ਗਿਆ ਜਿੱਥੇ ਮਲਿਕਾ ਉਡੀਕ ਰਹੀ ਸੀ। ਰਾਮ ਸਿੰਘ ਦਾ ਸਾਰਾ ਖਰਚ ਮਹਿਲ ਅਦਾ ਕਰੇਗਾ।

ਜੈਕਸਨ ਐਂਡ ਸੰਜ਼ ਕੰਪਨੀ ਨੂੰ ਠੇਕਾ ਦਿੱਤਾ ਗਿਆ। ਮਹੀਨੇ ਬਾਅਦ ਵਾਪਸ ਆਉਣਾ ਚਾਹਿਆ ਤਾਂ ਕੰਪਨੀ ਦੇ ਕਾਰੀਗਰ ਕਹਿਣ ਲੱਗੇ, ਰਾਮ ਸਿੰਘ ਦੀ ਗ਼ੈਰ ਹਾਜ਼ਰੀ ਵਿੱਚ ਕੰਮ ਨਹੀਂ ਹੋ ਸਕਦਾ। ਇੱਥੇ ਰਹਿਣਾ ਪਏਗਾ। ਛੇ ਮਹੀਨਿਆਂ ਦੀ ਛੁੱਟੀ ਹੋਰ ਲੈ ਲਈ। ਛੇ ਮਹੀਨੇ ਬੀਤ ਗਏ। ਕੰਮ ਦੀ ਸੂਖਮਤਾ ਦਾ ਸਭ ਨੂੰ ਫਿਕਰ ਸੀ ਤੇ ਰਾਮ ਸਿੰਘ ਪ੍ਰਾਜੈਕਟ ਦੀ ਜਾਨ ਸੀ। ਡੇਢ ਸਾਲ ਹੋਰ ਲੱਗ ਗਿਆ। ਮਾਰਚ 31, 1893 ਨੂੰ ਸਮਾਪਤੀ ਹੋਈ, ਸਵਾ ਦੋ ਸਾਲ। 60X30 ਫੁੱਟ ਆਕਾਰ ਦਾ ਦਰਬਾਰ ਹਾਲ 20 ਫੁੱਟ ਉੱਚਾ ਸੀ। ਜੈਕਸਨ ਕੰਪਨੀ ਨੇ ਆਪਣਾ ਸਟੂਡੀਓ ਰਾਮ ਸਿੰਘ ਵਾਸਤੇ ਮਹਿਲ ਵਿੱਚ ਲੈ ਆਂਦਾ। ਕੰਪਨੀ ਨੂੰ 2250 ਪੌਂਡ ਲੇਬਰ ਦਾ ਖਰਚਾ ਦੇਣਾ ਕੀਤਾ ਸੀ ਜੋ ਰਾਮ ਸਿੰਘ ਦੀਆਂ ਲੋੜਾਂ ਮੁਤਾਬਕ ਵਧਾਣਾ ਪਿਆ। ਫੈਸਲਾ ਹੋਇਆ ਕਿ ਫਾਇਰਪਲੇਸ ਦੀ ਚਿਮਨੀ ਪੈਲ ਪਾਉਂਦੇ ਮੋਰ ਤੋਂ ਸ਼ੁਰੂ ਕਰਕੇ ਉੱਪਰ ਵੱਲ ਵਧੇ। ਲੱਕੜ ਦਾ ਮੋਰ ਬਣਾਉਣ ਵਾਸਤੇ ਰਾਮ ਸਿੰਘ ਦੇ 500 ਘੰਟੇ ਖਰਚ ਹੋਏ।

ਦਰਬਾਰ ਹਾਲ ਤਿਆਰ ਹੋ ਗਿਆ। ਅਜੇ ਕਿਹੜਾ ਕੰਮ ਮੁੱਕ ਗਿਆ? ਭਾਰਤੀ ਫਰਨੀਚਰ ਕੌਣ ਤਿਆਰ ਕਰੇ? ਇਸ ਵਾਸਤੇ ਵੀ ਰਾਮ ਸਿੰਘ ਚਾਹੀਦਾ ਸੀ। ਲੰਮਾ ਡਾਇਨਿੰਗ ਟੇਬਲ ਅਤੇ 36 ਕੁਰਸੀਆਂ ਤਿਆਰ ਕਰਨੀਆਂ ਸਨ, ਬੈਠਣ ਲਈ ਕੰਧਾਂ ਦੇ ਨਾਲ ਨਾਲ ਕੁਰਸੀਆਂ, ਸੋਫੇ, ਸਾਈਡ ਟੇਬਲ। ਰਾਮ ਸਿੰਘ ਨੇ ਠੇਕੇਦਾਰ ਨੂੰ ਕਿਹਾ- ਮੈਂ ਦੋ ਕੁਰਸੀਆਂ ਬਣਾਵਾਂਗਾ, ਉਸ ਨਮੂਨੇ ਤੇ ਤੁਸੀਂ ਬਾਕੀ ਕੰਮ ਨਿਬੇੜੋ। ਜੈਕਸਨ ਕੰਪਨੀ ਨਾਲ ਤਕਰਾਰ ਹੋਇਆ, ਫਲਸਰੂਪ ਹੋਰ ਖਰਚਾ ਦੇਣਾ ਪਿਆ। ਰਾਮ ਸਿੰਘ ਦੇ ਹੱਥਾਂ ਰਾਹੀਂ ਭਾਰਤੀ ਹੁਨਰ ਯੋਰਪ ਵਿੱਚ ਪਹੁੰਚ ਗਿਆ। ਜਿਸ ਪਾਸੇ ਦਰਸ਼ਕ ਦੀਆਂ ਨਿਗਾਹਾਂ ਜਾਂਦੀਆਂ, ਉਥੇ ਹੀ ਜਮ ਜਾਂਦੀਆਂ।

ਨਿੱਕੇ ਹੁੰਦਿਆਂ ਕਹਾਣੀਆਂ ਵਿੱਚ ਸੁਣਿਆ ਸੀ ਕਿ ਕੰਮ ਪੂਰਾ ਕਰਵਾ ਕੇ ਅੰਗਰੇਜ਼, ਕਾਰੀਗਰ ਦੇ ਹੱਥ ਵੱਢ ਦਿਆ ਕਰਦੇ ਸਨ ਤਾਂ ਕਿ ਕੋਈ ਹੋਰ ਇਸ ਤੋਂ ਇਹੋ ਜਿਹਾ ਕੰਮ ਨਾ ਕਰਵਾ ਲਵੇ। ਰਾਮ ਸਿੰਘ ਹੱਥ ਵਢਾਣੋ ਬਚ ਗਿਆ। ਸ਼ਾਹਜ਼ਾਦੀ ਲੂਈ ਅਤੇ ਮਲਿਕਾ ਵਿਕਟੋਰੀਆ ਉਸਦੇ ਹੱਥ ਚੁੰਮ ਲੈਂਦੀਆਂ। ਮਲਿਕਾ ਜਦੋਂ ਦਰਬਾਰ ਹਾਲ ਵਿੱਚ ਜਾਣ ਦਾ ਫੈਸਲਾ ਕਰਦੀ, ਪਹਿਲਾਂ ਭਾਰਤੀ ਲਿਬਾਸ ਪਹਿਨਦੀ। ਅੰਗਰੇਜ਼ੀ ਲਿਬਾਸ ਰਾਮ ਸਿੰਘ ਦੇ ਕੰਮ ਵਿੱਚ ਵਿਘਨ ਪਾ ਸਕਦਾ ਹੈ। ਕਿਹਾ ਕਰਦੀ- ਇਸ ਹਾਲ ਵਿੱਚ ਏਸ਼ੀਆ ਵਸਦਾ ਹੈ।

ਕਿਸੇ ਪੰਜਾਬੀ ਨੇ ਅੰਗਰੇਜ਼ ਨੂੰ ਪੁੱਛਿਆ- ਤੁਹਾਡੀ ਮਲਕਾ, ਤੁਹਾਡਾ ਬਾਦਸ਼ਾਹ ਕਰਦੇ ਤਾਂ ਹੈਨ ਨਹੀਂ ਕੁਝ, ਫਿਰ ਇਨ੍ਹਾਂ ਤੇ ਇੰਨਾ ਖਰਚਾ ਕਿਉਂ ਕਰਦੇ ਹੋ? ਗੋਰਾ ਬੋਲਿਆ- ਪੈਸੇ ਵਾਲੇ ਬੰਦੇ ਆਪਣੇ ਕੁੱਤਿਆਂ ਨੂੰ ਵਿਸਕੀ ਪਿਲਾ ਦਿਆ ਕਰਦੇ ਹਨ, ਤੁਹਾਨੂੰ ਕੀ ਦਿੱਕਤ?

ਇੱਕ ਅਗਸਤ 1893 ਨੂੰ ਮਲਿਕਾ ਨੇ ਆਪਣੇ ਕਜ਼ਿਨ ਜਰਮਨੀ ਦੇ ਬਾਦਸ਼ਾਹ ਕੈਸਰ ਨੂੰ ਡਿਨਰ ਲਈ ਇਸ ਹਾਲ ਵਿੱਚ ਸੱਦਿਆ। ਫ਼ਰਸ਼ ਉੱਪਰ ਭਾਰਤੀ ਕਾਲੀਨ ਵਿਛਾਏ ਗਏ, ਲੰਮੀਆਂ ਗਰਦਨਾਂ ਵਾਲੀਆਂ ਪਿੱਤਲ ਦੀਆਂ ਸੁਰਾਹੀਆਂ ਵਿੱਚ ਗੁਲਦਸਤੇ ਸਜਾਏ। ਸ਼ਾਨਦਾਰ ਮੋਰ ਪੈਲਾਂ ਪਾਉਂਦਾ ਦੇਖ ਕੇ ਡੇਲੀ ਟੈਲੀਗ੍ਰਾਫ ਨੇ ਖਬਰ ਵਿੱਚ ਛਾਪਿਆ- ਕਿਸੇ ਜ਼ਮਾਨੇ ਭਾਰਤੀ ਲੋਕ ਮੋਰ ਦੀ ਪਵਿੱਤਰ ਸਹੁੰ ਖਾਇਆ ਕਰਦੇ ਸਨ, ਇਸ ਦਾ ਮਾਸ ਖਾਣਾ ਪਾਪ ਗਿਣਿਆ ਜਾਂਦਾ ਸੀ।

ਸਤੰਬਰ 1892 ਵਿੱਚ ਮਲਿਕਾ ਦਾ ਹੁਕਮ ਮਿਲਿਆ ਸੀ ਕਿ ਦਸੰਬਰ ਤੱਕ ਕੰਮ ਮੁਕੰਮਲ ਹੋਣਾ ਚਾਹੀਦਾ ਹੈ। ਰਾਮ ਸਿੰਘ ਖ਼ੁਦ ਰਹਿਣ ਦਾ ਇਛੁੱਕ ਨਹੀਂ ਸੀ। ਗੈਰ ਹਾਜ਼ਰੀ ਵਿੱਚ ਬੇਟੇ ਦੀ ਮੌਤ ਹੋ ਗਈ ਉਸਦੇ ਭੋਗ ਉੱਤੇ ਵੀ ਨਾ ਜਾ ਸਕਿਆ, ਘਰ ਪਰਿਵਾਰ ਦੇ ਅਨੇਕ ਝਮੇਲੇ ਨਿਬੇੜਨ ਵਾਲੇ ਸਨ। ਕਿਪਲਿੰਗ ਸਤੰਬਰ ਵਿੱਚ ਪੰਜਾਬ ਪਰਤ ਆਇਆ। ਮਲਿਕਾ ਦੇ ਸਕੱਤਰ ਅਤੇ ਰਾਮ ਸਿੰਘ ਨਾਲ ਚਿੱਠੀਆਂ ਰਾਹੀਂ ਨਿਰੰਤਰ ਸੰਪਰਕ ਵਿੱਚ ਰਹਿੰਦਾ। ਜਾਣ ਕੇ ਪ੍ਰਸੰਨ ਹੁੰਦਾ ਕਿ ਮਲਿਕਾ ਕੰਮ ਤੋਂ ਪੂਰਨ ਸੰਤੁਸ਼ਟ ਹੈ। ਕੰਮ 1893 ਵਿੱਚ ਮੁਕੰਮਲ ਹੋਇਆ। ਯੋਰਪ ਦੇ ਅਖ਼ਬਾਰਾਂ ਨੇ ਮੁੱਖ ਪੰਨੇ ਉੱਤੇ ਰਾਮ ਸਿੰਘ ਦੀਆਂ ਫੋਟੋਆਂ ਛਾਪੀਆਂ, ਹਾਲ ਅੰਦਰਲੇ ਡਿਜ਼ਾਈਨ ਛਾਪੇ। ਮਹਿਲਾਂ ਵਾਲਿਆਂ ਨੇ ਗਿਫਟਾਂ ਦੇ ਢੇਰ ਲਾ ਦਿੱਤੇ। ਮਲਕਾ ਨੇ ਦਸਤਖਤ ਕਰਕੇ ਆਪਣੀ ਪੇਂਟਿੰਗ ਅਤੇ ਸੋਨੇ ਦਾ ਪੈੱਨ-ਕੇਸ ਦਿੱਤਾ, ਕੋਰਟ ਦੇ ਆਸਟ੍ਰੀਅਨ ਆਰਟਿਸਟ ਰੁਡਲਫ ਸੁਬੋਦਾ ਪਾਸੋਂ ਰਾਮ ਸਿੰਘ ਦੀ ਪੇਂਟਿੰਗ ਬਣਵਾਈ। ਜਦੋਂ ਗੇਟ ਵਿੱਚੋਂ ਦਰਬਾਰ ਹਾਲ ਵਿੱਚ ਦਾਖਲ ਹੋਈਏ, ਸਭ ਤੋਂ ਪਹਿਲਾਂ ਭਾਈ ਰਾਮ ਸਿੰਘ ਦੀ ਤਸਵੀਰ ਦਿਸਦੀ ਹੈ, ਉਵੇਂ ਦੀ ਉਵੇਂ



ਤਰੋਤਾਜ਼ਾ। ਨੈਸ਼ਨਲ ਇੰਡੀਅਨ ਐਸੋਸਿਏਸ਼ਨ ਲੰਡਨ ਨੇ ਸਜ ਧਜ ਨਾਲ ਸਨਮਾਨ ਦਿੱਤਾ ਜਿਸ ਦਾ ਜ਼ਿਕਰ ਮਾਨ-ਪੱਤਰ ਦੀ ਲਿਖਤ ਵਿੱਚ ਮੌਜੂਦ ਹੈ।

ਪ੍ਰਿੰਸੀਪਲ ਕਿਪਲਿੰਗ ਜਦੋਂ ਕਿਸੇ ਨਾਲ ਰਾਮ ਸਿੰਘ ਬਾਰੇ ਗੱਲ ਕਰਦਾ, ਆਪਣਾ ਵਾਕ ਇਨ੍ਹਾਂ ਸ਼ਬਦਾਂ ਨਾਲ ਸ਼ੁਰੂ ਕਰਿਆ ਕਰਦਾ, “Our most accomplished architect Bhai Ram Singh sir.”

ਮਲਿਕ ਉਮਰ ਹਯਾਤਖਾਨ ਦਾ ਖ਼ਤ ਆਇਆ ਕਿ ਉਨ੍ਹਾਂ ਵਾਸਤੇ ਹਵੇਲੀ ਤਿਆਰ ਕਰਨੀ ਹੈ। ਕਿਪਲਿੰਗ ਨੇ ਖ਼ਤ ਰਾਮ ਸਿੰਘ ਨੂੰ ਫੜਾ ਦਿੱਤਾ। ਪ੍ਰਿੰਸੀਪਲ ਨੇ ਇਸ ਖ਼ਤ ਦੇ ਜਵਾਬ ਵਿੱਚ ਲਿਖਿਆ- ਭਾਈ ਰਾਮ ਸਿੰਘ ਇੰਗਲੈਂਡ ਵਿੱਚ ਕੰਮ ਕਰਕੇ ਆਏ ਹਨ, ਸੋ ਪੌਂਡਾਂ ਦੇ ਹਿਸਾਬ ਖਰਚਾ ਦੇਣਾ ਪਏਗਾ। ਕੋਈ ਇਨਕਾਰ ਨਹੀਂ। ਰਾਮ ਸਿੰਘ ਜਿੰਨੀ ਕੀਮਤੀ ਚੀਜ਼ ਜਦੋਂ ਹੋਰ ਕੋਈ ਹੈ ਈ ਨਹੀਂ। ਦਸ ਸਾਲ ਤੋਂ ਪੜ੍ਹਾ ਰਿਹਾ ਸੀ, ਤਾਂ ਵੀ ਸਰਕਾਰ ਨੇ ਅਜੇ ਤੱਕ ਉਸਨੂੰ ਗਜ਼ਟਿਡ ਅਫ਼ਸਰ ਨਹੀਂ ਮੰਨਿਆ ਸੀ, ਦੁਨੀਆ ਦੀਆਂ ਅੱਖਾਂ ਦਾ ਤਾਰਾ ਬਣ ਚੁੱਕਾ ਸੀ, ਥਾਂ ਥਾਂ ਤੋਂ ਪੇਸ਼ਕਸ਼ਾਂ ਆ ਰਹੀਆਂ ਸਨ। ਚਾਹੁੰਦਾ ਤਾਂ ਕਿਪਲਿੰਗ ਪ੍ਰਾਈਵੇਟ ਆਰਡਰ ਲੈਣ ਤੋਂ ਰੋਕ ਸਕਦਾ ਸੀ, ਸਗੋਂ ਵਧਾਈ ਦਿੰਦਾ, ਉਤਸ਼ਾਹਿਤ ਕਰਦਾ, ਵਿਦਿਆਰਥੀ ਵੀ ਤਾਂ ਸਿੱਖਣਗੇ। ਸਰ ਗੰਗਾ ਰਾਮ ਐਕਸੀਅਨ ਵੱਡੇ ਪ੍ਰਾਜੈਕਟਾਂ ਵਿੱਚ ਰਾਮ ਸਿੰਘ ਨੂੰ ਆਪਣੇ ਨਾਲ ਸਹਾਇਕ ਰੱਖਦੇ। ਪੰਜਾਬ ਚੀਫਜ਼ ਕਾਲਜ ਲਾਹੌਰ, ਫਿਰੋਜ਼ਪੁਰ ਦਾ ਮਿਉਂਸਿਪਲ ਹਾਲ ਅਤੇ ਦਫ਼ਤਰ, ਲੇਡੀ ਐਚੀਸਨ ਹਸਪਤਾਲ ਲਾਹੌਰ, ਨਵਾਂ ਅਜਾਇਬ ਘਰ ਲਾਹੌਰ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਵਿੱਚੋਂ ਰਾਮ ਸਿੰਘ ਦੇ ਨੈਣ ਨਕਸ਼ ਝਲਕ ਰਹੇ ਹਨ। ਲੇਡੀ ਲਾਇਲ ਹੋਮ ਲਾਹੌਰ, ਅਲਬੇਅਰ ਵਿਕਟਰ ਹਸਪਤਾਲ ਲਾਹੌਰ, ਸਰਕਾਰੀ ਕਾਲਜ ਲਾਹੌਰ ਦਾ ਹੋਸਟਲ, ਅੰਮ੍ਰਿਤਸਰ ਦਾ ਮੁਨਸਿਫ ਕੋਰਟ, ਫਿਰੋਜ਼ਪੁਰ ਦਾ ਮੈਮੋਰੀਅਲ ਬਣਾਏ।

ਲੰਮਾ ਸਮਾਂ ਰਾਜ ਕਰਨ ਵਾਸਤੇ ਅੰਗਰੇਜ਼ਾਂ ਨੇ ਯੋਜਨਾ ਬਣਾਈ ਕਿ ਰਾਜਿਆਂ ਅਤੇ ਧਨਾਢਾਂ ਦੇ ਬੱਚਿਆਂ ਵਾਸਤੇ ਸ਼ਾਨਦਾਰ ਸਕੂਲ ਉਸਾਰੀਏ ਜਿੱਥੇ ਪੜ੍ਹਕੇ ਬੱਚੇ ਵੱਡੇ ਹੋ ਕੇ ਸਰਕਾਰ ਦੇ ਵਫਾਦਾਰ ਅਫ਼ਸਰ ਰਹਿਣ। ਲੈਫਟੀਨੈਂਟ ਗਵਰਨਰ ਚਾਰਲਸ ਐਚੀਸਨ ਨੇ ਇਸ ਕਾਰਜ ਵਾਸਤੇ ਸਕੀਮ ਭੇਜਦਿਆਂ ਭਾਰਤੀ ਰਾਜਿਆਂ ਪਾਸੋਂ ਮਾਇਕ ਸਹਾਇਤਾ ਮੰਗੀ। ਮਹਾਰਾਜਾ ਜੰਮੂ ਕਸ਼ਮੀਰ, ਮਹਾਰਾਜਾ ਪਟਿਆਲਾ, ਬਹਾਵਲਪੁਰ, ਮਲੇਰਕੋਟਲਾ, ਜੀਂਦ, ਨਾਭਾ, ਕਪੂਰਥਲਾ, ਨਾਹਨ, ਫਰੀਦਕੋਟ ਅਤੇ ਚੰਬਾ ਦੇ ਰਾਜਿਆਂ ਨੇ ਧਨ ਦਿੱਤਾ ਜੋ ਜਨਵਰੀ 1886 ਤੱਕ ਦੋ ਲੱਖ ਚਾਲੀ ਹਜ਼ਾਰ ਹੋ ਗਿਆ। ਇਸ ਵਿੱਚ ਅੱਧਾ ਧਨ ਸਰਕਾਰ ਨੇ ਪਾਇਆ। ਛਿਆਸੀ ਏਕੜ ਜ਼ਮੀਨ ਲੈ ਲਈ, ਵੱਡੀ ਨਹਿਰ ਵਿੱਚੋਂ ਸੂਆ ਕੱਢ ਕੇ ਕਾਲਜ ਵਿੱਚੋਂ ਦੀ ਲੰਘਾਇਆ। ਛੇ ਅਖ਼ਬਾਰਾਂ ਵਿੱਚ ਇਸ਼ਤਿਹਾਰ ਦੇ ਕੇ ਨਕਸ਼ੇ

ਮੰਗੇ, ਜਿਸਦਾ ਨਕਸ਼ਾ ਅਖ਼ੀਰ ਵਿੱਚ ਮਨਜ਼ੂਰ ਹੋਵੇ, ਉਸਨੂੰ ਦੋ ਹਜ਼ਾਰ ਰੁਪਿਆ ਸਨਮਾਨ ਵਜੋਂ ਦਿੱਤਾ ਜਾਏਗਾ। ਉਸਾਰੀ ਉੱਪਰ ਖਰਚਾ ਇੱਕ ਲੱਖ ਸੱਠ ਹਜ਼ਾਰ ਹੋਵੇ। ਕਿਪਲਿੰਗ ਨੇ ਰਾਮ ਸਿੰਘ ਨੂੰ ਨਕਸ਼ਾ ਬਣਾਉਣ ਲਈ ਕਿਹਾ। ਰਾਮ ਸਿੰਘ ਨੇ ਕਿਹਾ- ਰਿਹਾਇਸ਼ ਲਈ ਹਵੇਲੀਆਂ, ਮਹਿਲ, ਡ੍ਰਾਇੰਗ ਰੂਮ ਤਾਂ ਮੈਂ ਬਣਾ ਲੈਨਾ, ਵਿੱਦਿਅਕ ਅਦਾਰੇ ਦਾ ਮੇਰਾ ਤਜਰਬਾ ਨਹੀਂ। ਕਿਪਲਿੰਗ ਨੇ ਕਿਹਾ- ਨਕਸ਼ੇ ਬੜੇ ਵਧੀਆ ਬਣਕੇ ਆਉਣਗੇ, ਤੇਰੇ ਵਰਗਾ ਹਾਰ ਸ਼ਿੰਗਾਰ ਕਿਸੇ ਨੂੰ ਨੀ ਕਰਨਾ ਆਉਂਦਾ। ਰਾਮ ਸਿੰਘ ਨਕਸ਼ਾ ਬਣਾ ਕੇ ਦੇ ਆਇਆ। ਅੰਤਿਮ ਤਰੀਕ ਤੱਕ ਕੁੱਲ 29 ਨਕਸ਼ੇ ਪੁੱਜੇ। ਚੌਵੀ ਨਕਸ਼ੇ ਪਹਿਲੀ ਮੀਟਿੰਗ ਵਿੱਚ ਰੱਦ ਹੋ ਗਏ, ਵਾਪਸ ਭੇਜ ਦਿੱਤੇ। ਪੰਜ ਨਕਸ਼ਿਆਂ ਵਿੱਚੋਂ ਜਿਹੜਾ ਅੱਵਲ ਸਮਝਿਆ ਜਾਵੇ ਉਸੇ ਨਕਸ਼ਾ ਨਵੀਸ ਨੂੰ ਕਹਾਂਗੇ ਕਿ ਤੁਸੀਂ ਠੇਕਾ ਲੈ ਕੇ ਇਮਾਰਤ ਆਪ ਬਣਾਉ। ਠੇਕੇ ਲਈ ਨਾ ਮੰਨੇ ਤਨਖਾਹ ਨਿਸ਼ਚਿਤ ਕਰ ਦਿਉ। ਜੈਪੁਰ ਸਟੇਟ ਦੇ ਐਕਸੀਅਨ ਕਰਨਲ ਸੈਮੁਅਲ ਜੈਕਬ ਦਾ ਨਕਸ਼ਾ ਸਭ ਤੋਂ ਵਧੀਆ ਮੰਨਿਆ ਗਿਆ, ਕਮੇਟੀ ਨੇ ਫੈਸਲਾ ਕੀਤਾ ਕਿ ਕਰਨਲ ਨੂੰ ਆਖਾਂਗੇ ਮੇਨ ਡਿਜ਼ਾਈਨ ਤੁਹਾਡਾ ਹੋਵੇਗਾ ਪਰ ਸਜਾਵਟ ਰਾਮ ਸਿੰਘ ਦੇ ਨਕਸ਼ੇ ਵਾਲੀ ਰਹੇਗੀ। ਕਰਨਲ ਜੈਕਬ ਭਾਰਤ ਦਾ ਸਭ ਤੋਂ ਵਧ ਪ੍ਰਸਿੱਧ ਇੰਜੀਨੀਅਰ ਅਤੇ ਡਿਜ਼ਾਈਨਰ ਸੀ। ਇਨਾਮੀ ਰਾਸ਼ੀ ਦੋ ਹਜ਼ਾਰ ਤੋਂ ਵਧਾ ਕੇ ਢਾਈ ਹਜ਼ਾਰ ਕੀਤੀ, ਪੰਦਰਾਂ ਸੌ ਕਰਨਲ ਨੂੰ, ਇੱਕ ਹਜ਼ਾਰ ਰਾਮ ਸਿੰਘ ਨੂੰ। ਇਹ ਪ੍ਰਾਪਤੀ ਮੇਓ ਸਕੂਲ ਦੇ ਰਜਿਸਟਰ ਵਿੱਚ ਦਰਜ ਕੀਤੀ ਗਈ। ਨੀਂਹ ਪੱਥਰ ਰੱਖਣ ਦੀ ਰਸਮ ਬਹੁਤ ਵੱਡੇ ਪੱਧਰ ਤੇ ਕਰਨੀ ਸੀ। ਸੱਦੇ ਪੱਤਰ ਦੇ ਇੱਕ ਪਾਸੇ ਅੰਗਰੇਜ਼ੀ ਅੱਖਰ ਸਨ, ਦੂਜੇ ਪਾਸੇ ਰਾਮ ਸਿੰਘ ਵੱਲੋਂ ਸਿਰਜਿਤ ਕਾਲਜ ਦਾ ਸ਼ਾਨਦਾਰ ਫਰੰਟ ਛਾਪਿਆ ਗਿਆ। ਤਿੰਨ ਨਵੰਬਰ 1886 ਦੇ ਦਿਨ ਵਾਇਸਰਾਇ ਡਫਰਿਨ ਨੀਂਹ ਰੱਖਣ ਆਇਆ, ਰਿਆਸਤਾਂ ਦੇ ਸਾਰੇ ਰਾਜੇ ਹਾਜ਼ਰ ਹੋਣੇ ਹੀ ਸਨ। ਕਨਾਟ ਦਾ ਡਿਊਕ ਅਤੇ ਡਚੈੱਸ ਆਏ, ਖ਼ੁਸ਼ ਹੋਏ ਕਿ ਜਿਸਨੇ ਸਾਡਾ ਬਿਲੀਅਰਡ ਰੂਮ ਸ਼ਿੰਗਾਰਿਆ, ਉਹ ਜੁਆਨ ਆਮ ਨਹੀਂ ਹੈ। ਡੀ.ਪੀ.ਆਈ. ਆਇਆ ਜਿਸ ਦੇ ਦਫ਼ਤਰ ਦੇ ਵਰਾਂਡੇ ਵਿੱਚ ਬੈਠਾ ਰਾਮ ਸਿੰਘ ਪੜ੍ਹਿਆ ਕਰਦਾ ਸੀ। ਨੌਂ ਸਟੇਟਾਂ ਦੇ ਰਾਜਿਆਂ ਨੇ ਰਾਮ ਸਿੰਘ ਦੁਆਲੇ ਘੇਰਾ ਪਾਇਆ ਹੋਇਆ ਸੀ, ਆਪਣੇ ਮਹਿਲਾਂ ਦੀ ਸਜਾਵਟ ਕਰਵਾਉਣੀ ਸੀ, ਕੁਝ ਨਵੇਂ ਬਣਾਉਣੇ ਸਨ, ਸਮਾ ਮੰਗ ਰਹੇ ਸਨ। ਚੰਦਰਮਾ ਰਾਮ ਸਿੰਘ ਆਪਣੇ ਆਲੇ ਦੁਆਲੇ ਤਾਰਿਆਂ ਵਿਚਕਾਰ ਖ਼ੁਸ਼, ਰੱਬ ਦਾ ਸ਼ੁਕਰਗੁਜ਼ਾਰ।

ਵੱਖ ਵੱਖ ਡਿਜ਼ਾਈਨਾਂ ਦੀਆਂ ਇੱਟਾਂ ਦਾ ਆਰਡਰ ਹੋਇਆ। ਲਾਲ ਰੰਗ ਦਾ ਪੱਥਰ ਮੰਗਵਾਇਆ ਜਿਸਨੇ ਇੱਟਾਂ ਦੇ ਰੰਗ ਨਾਲ ਮੈਚ ਕਰਨਾ ਸੀ। ਜਾਲੀਆਂ, ਝਰੋਖੇ, ਛਤਰੀਆਂ, ਝਾਲਰ ਬਣਨੇ ਸ਼ੁਰੂ ਹੋਏ। ਨਾਲੋ ਨਾਲ ਲੱਕੜ ਉੱਪਰ ਕਸੀਦਾਕਾਰੀ ਹੋਣ ਲੱਗੀ ਜੋ ਉਸਦਾ ਪਸੰਦੀਦਾ ਕੰਮ ਸੀ। 1886 ਵਿੱਚ ਸ਼ੁਰੂ ਹੋਈ ਇਮਾਰਤ ਜਨਵਰੀ



1891 ਵਿੱਚ ਪੂਰੀ ਹੋਈ। ਪੈਸੇ ਦੀ ਘਾਟ ਕਾਰਨ ਕੰਮ ਰੁਕਦਾ ਵੀ ਰਿਹਾ। ਕਾਲਜ ਦੇ ਇੱਕ ਕੋਨੇ ਵਿੱਚ ਗੁਰਦੁਆਰਾ ਦੂਜੇ ਕੋਨੇ ਵਿੱਚ ਮਸਜਿਦ ਉਸਾਰੀ ਗਈ। ਕਾਲਜ ਦੀ ਇਮਾਰਤ ਉੱਪਰ ਨਾ ਕਰਨਲ ਜੈਕਬ ਦਾ ਨਾਮ ਲਿਖਿਆ ਨਾ ਰਾਮ ਸਿੰਘ ਦਾ।

ਪਹਿਲਾਂ ਵਿੱਦਿਆ ਕੇਂਦਰ ਧਾਰਮਿਕ ਸਥਾਨਾਂ ਵਿੱਚ ਹੋਇਆ ਕਰਦੇ ਸਨ, ਅੰਗਰੇਜ਼ਾਂ ਨੇ ਵਿਦਿਆ ਸੈਕੂਲਰ ਕੀਤੀ। ਸਰਕਾਰ ਨੇ ਰਾਮ ਸਿੰਘ ਤੋਂ ਸਕੂਲ ਦੀ ਇੱਕ ਇਮਾਰਤ ਦਾ ਨਕਸ਼ਾ ਬਣਵਾ ਕੇ ਸਾਰੀਆਂ ਸਟੇਟਾਂ ਵਿੱਚ ਭੇਜ ਦਿੱਤਾ ਕਿ ਮਾੜੀ ਮੋਟੀ ਸਥਾਨਕ ਤਬਦੀਲੀ ਕਰਕੇ ਇਸ ਨਕਸ਼ੇ ਦੀ ਤਰਜ਼ ਤੇ ਸਕੂਲ ਦੀ ਇਮਾਰਤ ਉਸਾਰਨੀ ਹੈ।

ਖਾਲਸਾ ਕਾਲਜ ਉਸਾਰਨ ਵਾਸਤੇ ਸਿੱਖ ਸੰਸਥਾਵਾਂ 1883 ਤੋਂ ਵਿਚਾਰ ਕਰ ਰਹੀਆਂ ਸਨ। ਅੰਮ੍ਰਿਤਸਰ ਦੀ ਸਿੰਘ ਸਭਾ ਚਾਹੁੰਦੀ ਸੀ ਕਾਲਜ ਅੰਮ੍ਰਿਤਸਰ ਬਣੇ ਪਰ ਲਾਹੌਰ ਵਾਲੀ ਸਿੰਘ ਸਭਾ ਬਜ਼ਿਦ ਸੀ ਕਿ ਲਾਹੌਰ ਵਿੱਚ ਬਣਾਵਾਂਗੇ। ਸਿੱਖ ਚਾਹੁੰਦੇ ਸਨ ਸਾਡੇ ਬੱਚੇ ਪੰਜਾਬੀ ਮਾਧਿਅਮ ਵਿੱਚ ਪੜ੍ਹਾਈ ਕਰਨ ਤੇ ਸਿੱਖੀ ਵਿੱਚ ਪਰਪੱਕ ਹੋਣ। ਖਾਲਸਾ ਪੰਥ ਦੋ ਧੜਿਆਂ ਵਿੱਚ ਵੰਡਿਆ ਗਿਆ, ਦਸਖਤੀ ਮੁਹਿੰਮਾਂ ਚੱਲ ਪਈਆਂ, ਸਿਆਸੀ ਸਫ਼ਬੰਦੀ ਤੇਜ਼ ਹੋ ਗਈ। ਲੈਫਨੀਨੈਂਟ ਗਵਰਨਰ ਸਰ ਜੇਮਜ਼ ਲਾਇਲ ਨੇ ਵੱਖਰੇ ਤੌਰ ਤੇ ਖੁਫੀਆ ਸਰਕਾਰੀ ਰਿਪੋਰਟਾਂ ਲਈਆਂ ਕਿ ਬਹੁਗਿਣਤੀ ਲਾਹੌਰ ਵੱਲ ਹੈ ਕਿ ਅੰਮ੍ਰਿਤਸਰ ਵੱਲ। ਬਹੁਤੇ ਸਿੱਖ ਅੰਮ੍ਰਿਤਸਰ ਦੇ ਹੱਕ ਵਿਚ ਸਨ। ਰਾਮ ਸਿੰਘ ਦੀ ਸਲਾਹ ਲਈ। ਰਾਮ ਸਿੰਘ ਨੇ ਕਿਹਾ- ਅੰਮ੍ਰਿਤਸਰ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਲਈ ਰਾਮਬਾਗ ਬਣਵਾਇਆ ਸੀ। ਜਦੋਂ ਅੰਮ੍ਰਿਤਸਰ ਆਉਂਦਾ ਇੱਥੇ ਰਿਹਾ ਕਰਦਾ। ਲੋਕ ਚਾਹੁੰਦੇ ਸਨ ਰਾਮਬਾਗ ਵਿੱਚ ਖਾਲਸਾ ਕਾਲਜ ਬਣੇ। ਰਾਮ ਸਿੰਘ ਨੇ ਕਿਹਾ- ਰਾਮਬਾਗ ਆਪਣੇ ਆਪ ਵਿੱਚ ਸੁੰਦਰ ਇਤਿਹਾਸਕ ਸਥਾਨ ਹੈ, ਆਰਕਾਈਵ ਹੈ ਜੋ ਕਾਲਜ ਬਣਨ ਨਾਲ ਖਤਮ ਹੋ ਜਾਵੇਗਾ। ਅੰਮ੍ਰਿਤਸਰ ਵਾਹਗਾ ਜੀ.ਟੀ. ਰੋਡ ਉੱਪਰ ਥਾਂ ਪਸੰਦ ਕੀਤੀ ਗਈ ਜੋ ਸ਼ਹਿਰ ਤੋਂ ਤਿੰਨ ਮੀਲ, ਰੇਲਵੇ ਸਟੇਸ਼ਨ ਤੋਂ ਦੋ ਮੀਲ ਦੂਰ ਸੀ। ਸਤੰਬਰ 1893 ਵਿੱਚ ਦਸ ਹਜ਼ਾਰ ਰੁਪਏ ਨਾਲ 101 ਏਕੜ ਜ਼ਮੀਨ ਖ਼ਰੀਦੀ ਗਈ। ਦਸ ਹਜ਼ਾਰ ਵਿਚ 101 ਏਕੜ, ਪੱਧਰ ਉਪਜਾਊ ਜ਼ਮੀਨ ਸੌ ਰੁਪਏ ਏਕੜ, ਪਾਠਕ ਇੱਥੋਂ ਉਸ ਸਮੇ ਦੇ ਰੁਪਏ ਦੀ ਕੀਮਤ ਦਾ ਅੰਦਾਜ਼ਾ ਲਾਉਣ।

ਸਰ ਲਾਇਲ ਨੇ ਲਾਹੌਰੀ ਸੰਗਤ ਨੂੰ ਅੰਮ੍ਰਿਤਸਰ ਦੇ ਹੱਕ ਵਿੱਚ ਮਨਾ ਲਿਆ ਤੇ ਪੰਜ ਮਾਰਚ 1892 ਨੂੰ ਨੀਂਹ ਪੱਥਰ ਰੱਖ ਦਿੱਤਾ। ਰਿਆਸਤਾਂ ਨੂੰ ਅਪੀਲ ਕੀਤੀ ਕਿ ਦਾਨ ਦੇਣ। ਮਹਾਰਾਜਾ ਪਟਿਆਲਾ ਨੇ ਸਭ ਤੋਂ ਪਹਿਲੋਂ ਸਭ ਤੋਂ ਵੱਡੀ ਰਕਮ ਇੱਕ ਲੱਖ ਪੈਂਹਠ ਹਜ਼ਾਰ ਰੁਪਏ ਭੇਜੀ। ਕੁੱਲ ਸਾਢੇ ਚਾਰ ਲੱਖ ਇਕੱਠਾ ਹੋ ਗਿਆ। ਨਾਲ ਇਹ ਵੀ ਫੈਸਲਾ ਹੋ ਗਿਆ ਕਿ ਕਾਲਜ ਦੇ ਨਾਲ ਨਾਲ ਇੱਥੇ ਸਕੂਲ ਵੀ ਉਸਾਰਨਾ ਹੈ। ਹੋਰ ਸਭ

ਵਿਉਂਤਬੰਦੀ ਹੋ ਗਈ ਪਰ ਆਖ਼ਰੀ ਫੈਸਲਾ ਭਾਈ ਰਾਮ ਸਿੰਘ ਦੇ ਡਿਜ਼ਾਈਨ ਨਾਲ ਹੋਵੇਗਾ। ਉਹ ਇੰਗਲੈਂਡ ਤੋਂ ਖਤਾਂ ਰਾਹੀਂ ਆਪਣੇ ਸੁਝਾਉ ਦਿੰਦਾ ਰਹਿੰਦਾ ਪਰ ਅਸਲ ਕੰਮ ਅਪ੍ਰੈਲ 1893 ਵਿੱਚ ਉਦੋਂ ਸ਼ੁਰੂ ਹੋਇਆ ਜਦੋਂ ਰਾਮ ਸਿੰਘ ਦੇਸ ਪਰਤਿਆ।

ਇੱਕ ਦਸੰਬਰ 1896 ਵਿੱਚ ਰਾਮ ਸਿੰਘ ਵਾਈਸ ਪ੍ਰਿੰਸੀਪਲ ਹੋ ਗਿਆ ਪਰ ਸਰਕਾਰੀ ਰਿਕਾਰਡ ਵਿੱਚ ਉਸਦਾ ਰੁਤਬਾ ਡ੍ਰਾਇੰਗ ਮਾਸਟਰ ਦਾ ਰਿਹਾ। ਗਵਰਨਰ ਉਸਦੇ ਨਕਸ਼ਿਆਂ ਦੀ ਭਰਪੂਰ ਦਾਦ ਦਿੰਦਾ ਪਰ ਰੁਤਬਾ ਨਹੀਂ ਵਧਾਉਣਾ। ਰਾਮ ਸਿੰਘ ਨੇ 1800 ਵਿਦਿਆਰਥੀਆਂ ਦੇ ਪੜ੍ਹਨ ਯੋਗ ਇਮਾਰਤ ਦੀ ਵਿਉਂਤ ਬਣਾਈ ਸੀ ਜਿਸ ਵਿੱਚ 100X54 ਫੁੱਟ ਦਾ ਹਾਲ ਹੋਵੇਗਾ। ਸਾਰੀ ਇਮਾਰਤ ਦਾ ਫਰੰਟ 500 ਫੁੱਟ ਤੇ ਬਿਲਡਿੰਗ ਤਿੰਨ ਮੰਜ਼ਲੀ ਹੋਵੇਗੀ। ਕੇਂਦਰੀ ਦਰਵਾਜ਼ੇ ਉੱਪਰ 116 ਫੁੱਟ ਉੱਚਾ ਗੁੰਬਦ ਹੋਵੇਗਾ ਜਿਸਦੇ ਚਾਰੇ ਪਾਸੇ 6 ਫੁੱਟ ਵਿਆਸ ਦੇ ਡਾਇਲ ਵਾਲੇ ਚਾਰ ਘੰਟੇ ਹੋਣਗੇ। ਰਾਮ ਸਿੰਘ ਤਿੰਨ ਮੰਜ਼ਲੀ ਇਮਾਰਤ ਉਸਾਰਨੀ ਚਾਹੁੰਦਾ ਸੀ ਪਰ ਖਰਚੇ ਦੇ ਡਰੋਂ ਦੋ ਮੰਜ਼ਲੀ ਰਹਿਣ ਦਿੱਤੀ। ਘਟਾਉਂਦਿਆਂ ਘਟਾਉਂਦਿਆਂ ਵੀ ਖਰਚਾ ਪੰਜ ਲੱਖ ਤੱਕ ਪੁੱਜ ਗਿਆ ਪਰ 9 ਅਕਤੂਬਰ 1910 ਨੂੰ ਜਦੋਂ ਉਦਘਾਟਨ ਹੋਇਆ ਉਦੋਂ ਵੀ ਇਮਾਰਤ ਪੂਰੀ ਨਹੀਂ ਸੀ। ਸਾਲ 1916 ਵਿੱਚ ਭਾਈ ਰਾਮ ਸਿੰਘ ਦੇ ਦੇਹਾਂਤ ਤੱਕ ਪ੍ਰਿੰਸੀਪਲ ਦਾਨੀਆਂ ਅੱਗੇ ਪੈਸਿਆਂ ਦੀਆਂ ਅਪੀਲਾਂ ਕਰਦਾ ਫਿਰ ਰਿਹਾ ਸੀ।

1912-13 ਵਿੱਚ ਰਾਮ ਸਿੰਘ ਨੇ ਇਸਲਾਮੀਆਂ ਕਾਲਜ ਪੇਸ਼ਾਵਰ ਤਾਮੀਰ ਕੀਤਾ, ਇਸ ਪਿੱਛੋਂ ਖਾਲਸਾ ਕਾਲਜ ਗੁਜਰਾਂਵਾਲਾ ਬਣਾਇਆ।

ਅਕਤੂਬਰ 15, 1894 ਨੂੰ ਉਹਨੂੰ ਜੂਨੀਅਰ ਗਜ਼ਟਿਡ ਅਫ਼ਸਰ ਵਜੋਂ ਮਾਨਤਾ ਮਿਲੀ ਤੇ ਕਾਰਜਕਾਰੀ ਵਾਈਸ ਪ੍ਰਿੰਸੀਪਲ ਲਾ ਦਿੱਤਾ। ਦੋ ਸਾਲ ਬਾਅਦ ਕਾਰਜਕਾਰੀ ਪ੍ਰਿੰਸੀਪਲ ਦੇ ਹੁਕਮ ਆ ਗਏ। ਕਿਪਲਿੰਗ ਚਲਾ ਗਿਆ ਸੀ, ਉਸਦੀ ਥਾਂ ਐੱਫ.ਐੱਚ. ਐਂਡ੍ਰਿਊਜ਼ ਆ ਗਿਆ ਜੋ ਥੋੜ੍ਹੇ ਸਮੇਂ ਬਾਅਦ ਇੱਕ ਸਾਲ ਦੀ ਛੁੱਟੀ ਲੈ ਕੇ ਇੰਗਲੈਂਡ ਪਰਤ ਗਿਆ। ਉਸਨੇ ਸੂਚਨਾ ਭੇਜ ਦਿੱਤੀ ਕਿ ਮੈਂ ਵਾਪਸ ਇੰਡੀਆ ਨਹੀਂ ਆਉਣਾ। ਰਾਮ ਸਿੰਘ ਦੀ ਇੱਛਾ ਸੀ ਸਰਕਾਰ ਉਸਨੂੰ ਰੈਗੂਲਰ ਪ੍ਰਿੰਸੀਪਲ ਨਿਯੁਕਤ ਕਰੇ ਪਰ ਸਰਕਾਰ ਦਾ ਇਸ ਪਾਸੇ ਕੋਈ ਧਿਆਨ ਨਹੀਂ। ਜਿਸ ਸ਼ਖ਼ਸ ਦੀ ਮੰਗ ਸਾਰੀ ਦੁਨੀਆ ਵਿੱਚ ਹੋਵੇ, ਸਰਕਾਰ ਨਿੱਕੇ ਜਿਹੇ ਸਕੂਲ ਦਾ ਪ੍ਰਿੰਸੀਪਲ ਲਾਉਣ ਲਈ ਰਜ਼ਾਮੰਦ ਨਹੀਂ ਹੋ ਰਹੀ। ਰਾਮ ਸਿੰਘ ਉਦਾਸ ਹੋਇਆ।

ਲੈਫਟੀਨੈਂਟ ਗਵਰਨਰ ਡੇਨਿਸ 1893 ਵਿੱਚ ਪੰਜਾਬ ਐਗਜ਼ੀਬੀਸ਼ਨ ਦਾ ਉਦਘਾਟਨ ਕਰਨ ਲਾਹੌਰ ਮਿਉਜ਼ੀਅਮ ਵਿੱਚ ਆਇਆ। ਆਪਣੇ ਭਾਸ਼ਣ ਵਿੱਚ ਉਸਨੇ ਕਿਹਾ, "ਮੈਂ ਬੜੀ ਸਾਦਗੀ ਨਾਲ ਰਹਿ ਰਿਹਾ ਹਾਂ। ਮਾਨਯੋਗ ਮਲਿਕਾ ਨੇ ਮੈਨੂੰ ਕਿਹਾ ਸੀ



ਮੈਂ ਗਵਰਨਰ ਹਾਊਸ ਦੀ ਸਜਾਵਟ ਭਾਈ ਰਾਮ ਸਿੰਘ ਤੋਂ ਕਰਵਾਵਾਂ। ਤੁਹਾਨੂੰ ਪਤਾ ਹੈ ਮੇਰਾ ਡ੍ਰਾਇੰਗ ਰੂਮ ਬਰਤਾਨਵੀ ਭਾਰਤ ਵਿੱਚ ਸਭ ਤੋਂ ਵੱਧ ਖਸਤਾ ਹਾਲਤ ਵਿਚ ਹੈ। ਇਸ ਵਾਸਤੇ ਡਿਜ਼ਾਈਨ ਤਿਆਰ ਕੀਤਾ ਗਿਆ ਤੇ ਸਜਾਵਟ ਦੀ ਰਕਮ 12 ਤੋਂ 14 ਹਜ਼ਾਰ ਤੱਕ ਅੰਗੀ ਗਈ। ਜਿਹੋ ਜਿਹੇ ਹਾਲਾਤ ਵਿੱਚੋਂ ਦੀ ਲੰਘ ਰਹੇ ਹਾਂ, ਮੈਨੂੰ ਇਨੀ ਕੁ ਰਕਮ ਖਰਚਣੀ ਵੀ ਚੁਭਦੀ ਹੈ। ਤੁਸੀਂ ਦੇਖ ਲੈਣਾ ਕਈ ਸਾਲ ਇਹ ਕੰਮ ਲਟਕਿਆ ਰਹੇਗਾ। ਮੇਰੇ ਨਾਲੋਂ ਤਾਂ ਰਿਆਸਤੀ ਰਾਜੇ ਸੌਖੇ ਨੇ ਜਿਹੜੇ ਭਾਈ ਰਾਮ ਸਿੰਘ ਨੂੰ ਮੁਰੰਮਤਾਂ ਸਜਾਵਟਾਂ ਦਾ ਕੰਮ ਦੇ ਰਹੇ ਹਨ। ਮੈਂ ਆਪਣੇ ਡ੍ਰਾਇੰਗ ਰੂਮ ਵਿੱਚ ਮਾੜਾ ਮੋਟਾ ਕੰਮ ਕਰਾ ਲਵਾਂਗਾ। "

ਸ਼ਿਮਲੇ ਸਥਿਤ ਵਾਇਸਰਾਏ ਭਵਨ ਦੀ ਸਜਾਵਟ ਵਾਸਤੇ ਸੁਨੇਹੇ ਆਉਂਦੇ ਹੀ ਰਹਿੰਦੇ। ਕੰਮ ਇੰਨਾ ਵਧ ਗਿਆ ਕਿ ਆਖ਼ਰ ਉਸਨੇ Ram Singh MVO & Sons ਨਾਮ ਦੀ ਕੰਪਨੀ ਰਜਿਸਟਰ ਕਰਵਾਈ ਜਿਸ ਨੂੰ ਮਿਲੇ ਆਰਡਰਾਂ ਤੇ ਉਸਦੇ ਬੇਟੇ ਕੰਮ ਕਰਦੇ। ਜਦੋਂ ਲਲਿਤ ਮਹਿਲ ਮੈਸੂਰ ਦੀ ਛੱਤ ਦਾ ਡਿਜ਼ਾਈਨ ਬਣਾਉਣ ਗਿਆ ਤਾਂ ਦੂਰ ਦੇ ਪੈਂਡੇ ਵਿੱਚ ਆਉਂਦਿਆਂ ਜਾਂਦਿਆਂ ਮਹਿਲਾਂ ਦੀ ਮੰਗ ਪੂਰਤੀ ਕਰਦਾ ਗਿਆ ਆਇਆ। ਕਪੂਰਥਲਾ, ਪਟਿਆਲਾ, ਮਲੇਰਕੋਟਲਾ, ਨਾਭਾ, ਜੰਮੂ ਕਸ਼ਮੀਰ, ਪੇਸ਼ਾਵਰ, ਬਹਾਵਲਪੁਰ ਦੇ ਮਹਿਲ ਸ਼ਿੰਗਾਰੇ। ਆਖ਼ਰ ਸਟੇਟ ਦੇ ਸਕੱਤਰ ਨੂੰ ਖ਼ਤ ਲਿਖਣਾ ਪਿਆ, 'ਲਾਹੌਰ ਦੀ ਨਵੀਂ ਵਿਧਾਨ ਕੌਂਸਲ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਕੰਮ ਨਿਪਟਾ ਕੇ ਭਾਈ ਰਾਮ ਸਿੰਘ ਕਿਤੇ ਹੋਰ ਜਾਣਗੇ। ਉਦੋਂ ਤੱਕ ਇੰਤਜ਼ਾਰ ਕਰੋ।'

ਕੋਈ ਸ਼ੇਖੀਖੋਰ ਨਵਾਬਜ਼ਾਦਾ ਆਏ ਮਹਿਮਾਨਾਂ ਨੂੰ ਆਪਣੇ ਦਰਬਾਰ-ਹਾਲ ਦੀ ਸਜਾਵਟ ਦਿਖਾ ਕੇ ਆਖਦਾ- ਇਹ ਭਾਈ ਰਾਮ ਸਿੰਘ ਦਾ ਕੰਮ ਹੈ। ਦੇਖ ਕੇ ਦਰਸ਼ਕ ਆਖ ਦਿੰਦੇ- ਇਹੋ ਜਿਹਾ ਹਲਕਾ ਕੰਮ ਭਾਈ ਰਾਮ ਸਿੰਘ ਹਰਗਿਜ਼ ਨਹੀਂ ਕਰਦੇ।

ਰਾਜਧਾਨੀ ਹੋਣ ਕਰਕੇ ਪੰਜਾਬ ਦੇ ਰਾਜਿਆਂ ਨੂੰ ਲਾਹੌਰ ਆਉਣਾ ਜਾਣਾ ਪੈਂਦਾ, ਹਰੇਕ ਨੇ ਆਪੋ ਆਪਣੇ ਮਹਿਲ ਬਣਵਾਏ। ਨਾਭੇ ਦੀ ਲਾਲ ਕੋਠੀ ਜੋ ਹੁਣ ਢਹਿਣ ਕਿਨਾਰੇ ਹੈ, ਰਾਮ ਸਿੰਘ ਨੇ ਬਣਵਾਈ ਸੀ। ਪਟਿਆਲਾ ਮਹਿਲ ਦਾ ਦਰਬਾਰ ਹਾਊਸ ਅਤੇ ਚੀਫ ਜਸਟਿਸ ਪਟਿਆਲਾ ਸ੍ਰ. ਭਗਵਾਨ ਸਿੰਘ ਦੀ ਅਦਾਲਤ ਅਤੇ ਕੋਠੀ ਬਣਾਈ। ਦੂਜੀ ਵਾਰ ਫਿਰ ਮੈਸੂਰ ਜਾਣਾ ਪਿਆ ਕਿਉਂਕਿ ਮਹਾਰਾਜੇ ਨੇ ਆਪਣੇ ਪਿਤਾ ਦੇ ਬੁੱਤ ਉੱਪਰ ਛਤਰੀ ਬਣਵਾਉਣੀ ਸੀ। ਪਟਿਆਲੇ ਦੇ ਰਾਜੇ ਨੂੰ ਸਾਰੀਆਂ ਰਿਆਸਤਾਂ ਦਾ ਸੀਨੀਅਰ ਮੰਨਿਆ ਗਿਆ ਇਸ ਕਰਕੇ ਉਸਦਾ ਮਹਿਲ ਗਵਰਨਰ ਹਾਊਸ ਨੇੜੇ ਬਣਾਇਆ ਗਿਆ। ਇਸ ਵਿੱਚ ਹੁਣ ਪਰਲ ਕੰਟੀਨੈਂਟਲ ਹੋਟਲ ਚੱਲ ਰਿਹਾ ਹੈ। ਅਠਕੋਨੇ ਗੁਸਲਖਾਨੇ ਬਣਾਉਂਦਾ ਜਿਨ੍ਹਾਂ ਦਾ ਇੱਕ ਦਰਵਾਜ਼ਾ ਅੰਦਰਲੇ ਪਾਸੇ ਹੁੰਦਾ

ਤੇ ਉਪਰਲੀਆਂ ਮੰਜ਼ਲਾਂ ਦੇ ਗੁਸਲਖਾਨਿਆਂ ਤੱਕ ਸਫ਼ਾਈ ਸੇਵਕਾਂ ਦੇ ਪੁੱਜਣ ਲਈ ਬਾਹਰਲੇ ਪਾਸਿਓਂ ਲੋਹੇ ਦੀਆਂ ਵਲਦਾਰ ਪੌੜੀਆਂ ਜੜਦਾ। ਉਦੋਂ ਅਜੇ ਫਲੱਸ਼ ਸਿਸਟਮ ਨਹੀਂ ਹੁੰਦਾ ਸੀ।

ਜਿੱਥੇ ਕਿਸੇ ਪੱਥਰ ਉੱਤੇ ਆਪਣਾ ਨਾਮ ਖੁਣਦਾ, ਰਾਮ ਸਿੰਘ ਬਾਅਦ ਐੱਮ.ਵੀ.ਓ. ਜ਼ਰੂਰ ਲਿਖਦਾ। ਮੰਦਰ, ਮਸਜਿਦ, ਗੁਰਦੁਆਰਾ ਬਣਾਉਂਦਾ, ਉੱਥੇ ਨਾਮ ਨਾ ਲਿਖਦਾ। ਦਰਬਾਰ ਸਾਹਿਬ ਦੀ ਨਕਾਸ਼ੀ ਮੁਰੰਮਤ ਮੰਗਦੀ ਸੀ, ਸੰਗਮਰਮਰ ਤ੍ਰੇੜੀ ਗਈ ਸੀ, ਕੀਮਤੀ ਪੱਥਰ ਗਾਇਬ ਸਨ, ਧਰਮ ਦੀ ਨਿਸ਼ਕਾਮ ਸੇਵਾ ਕੀਤੀ। ਹਰਿਮੰਦਰ ਸਾਹਿਬ ਦੇ ਸਰੋਵਰ ਵਿੱਚ ਇਸ਼ਨਾਨ ਕਰਦੇ ਸ਼ਰਧਾਲੂਆਂ ਦੇ ਡੁੱਬਣ ਦੀਆਂ ਦੁਰਘਟਨਾਵਾਂ ਵਧਣ ਲੱਗੀਆਂ ਤਦ ਰਾਮ ਸਿੰਘ ਨੇ ਮਾਰਬਲ ਦੀ ਰੇਲਿੰਗ ਫਿਕਸ ਕੀਤੀ। ਸਾਰਾਗੜ੍ਹੀ ਦੇ ਸ਼ਹੀਦਾਂ ਦੀ ਯਾਦਗਾਰ ਵੱਜੋਂ ਅੰਮ੍ਰਿਤਸਰ ਵਿੱਚ ਉਸਾਰੇ ਗੁਰਦੁਆਰੇ ਦੀਆਂ ਸੰਗਮਰਮਰੀ ਸਿਲਾਂ ਉੱਪਰ, ਸ਼ਹੀਦ ਹੋਏ 21 ਯੋਧਿਆਂ ਦੇ ਨਾਮ ਲਿਖੇ, ਰਾਮ ਸਿੰਘ ਦਾ ਨਾਮ ਨਹੀਂ। ਇਨ੍ਹਾਂ ਸ਼ਹੀਦਾਂ ਦੇ ਵਾਰਸਾਂ ਨੂੰ ਸਰਕਾਰ ਨੇ ਪੰਜਾਹ ਪੰਜਾਹ ਏਕੜ ਜ਼ਮੀਨ ਅਤੇ ਪੰਜ ਪੰਜ ਸੌ ਰੁਪਏ ਸਤਿਕਾਰ ਵਜੋਂ ਦਿੱਤੇ ਸਨ। ਰਾਮ ਸਿੰਘ ਨੂੰ ਕਿਹਾ ਗਿਆ ਇੱਕ ਹੋਰ ਗੁਰਦੁਆਰਾ ਇਨ੍ਹਾਂ ਯੋਧਿਆਂ ਦੀ ਯਾਦਗਾਰ ਵਿੱਚ ਮੁਕਤਸਰ ਜਾਂ ਤਰਨ ਤਾਰਨ ਉਸਾਰਨਾ ਹੈ, ਨਕਸ਼ਾ ਤਿਆਰ ਕਰੋ। ਨਕਸ਼ਾ ਤਿਆਰ ਕਰ ਦਿੱਤਾ ਪਰ ਯਾਦਗਾਰ ਫਿਰੋਜ਼ਪੁਰ ਵਿਚ ਬਣੀ ਜੋ ਚੌਥੀ ਸਿੱਖ ਬਟਾਲੀਅਨ ਦਾ ਹੈੱਡ ਕੁਆਟਰ ਸੀ। ਅੰਮ੍ਰਿਤਸਰ ਵਾਲਾ ਗੁਰਦੁਆਰਾ ਚੌਰਸ ਹੈ ਪਰ ਫਿਰੋਜ਼ਪੁਰ ਵਾਲਾ ਅਠਕੋਣਾ।

1886 ਵਿੱਚ ਇੰਡੋ ਕੋਲੋਨੀਅਲ ਨੁਮਾਇਸ਼ ਲੰਡਨ ਵਿੱਚ, 1888 ਗਲਾਸਗੋ ਵਿੱਚ, 1889 ਬੰਬੇ ਵਿੱਚ ਆਰਟ ਐਗਜ਼ੀਬੀਸ਼ਨਜ਼ ਲੱਗੀਆਂ ਜਿੱਥੇ ਭਾਰਤ ਦੀ ਨੁਮਾਇੰਦਗੀ ਰਾਮ ਸਿੰਘ ਕਰਦਾ। ਹਰ ਥਾਂ 250 ਫੁੱਟ ਦਾ ਲੱਕੜ ਦਾ ਪਰਦਾ ਲਿਜਾਂਦਾ ਜਿਸ ਉੱਪਰ ਉਸਨੇ ਖ਼ੁਦ ਖੁਣਾਈ ਕੀਤੀ ਹੋਈ ਸੀ, ਫੁੱਲ ਬੂਟਿਆਂ ਦੇ ਬਾਗ ਵਿੱਚ ਪਸ਼ੂ ਪੰਛੀ, ਪੈਲਾਂ ਪਾਉਂਦੇ ਮੋਰ ਉਕਰੇ ਹੋਏ ਸਨ। ਇੱਕ ਨੁਮਾਇਸ਼ ਵਿੱਚ ਮੁਨਸ਼ੀ ਸ਼ੇਰ ਮੁਹੰਮਦ ਦੀ ਪੈੱਨ ਡ੍ਰਾਇੰਗ ਨੂੰ ਫਸਟ ਪ੍ਰਾਈਜ਼ ਮਿਲਿਆ। ਦਿੱਲੀ ਆਰਟ ਐਗਜ਼ੀਬੀਸ਼ਨ 1903 ਵਿੱਚ ਹੋਇਆ, ਰਾਮ ਸਿੰਘ ਦੀਆਂ ਲੱਕੜ ਵਿੱਚ ਖੁਣੀਆਂ ਵਸਤਾਂ ਦਸ ਹਜ਼ਾਰ ਰੁਪਏ ਦੀਆਂ ਵਿਕੀਆਂ। ਟਾਹਲੀ ਦੀ ਲੱਕੜ ਉੱਪਰ ਖੁਣਾਈ ਕੀਤਾ ਬੋਰਡ ਪੰਜ ਰੁਪਏ ਨੂੰ ਵਿਕਿਆ ਤੇ ਸਿਲਵਰ ਮੈਡਲ ਜਿੱਤਿਆ।

ਐਡਵਰਡ ਅੱਠਵੇਂ ਦੀ ਤਾਜਪੋਸ਼ੀ ਦੇ ਜਸ਼ਨ ਮਨਾਉਣ ਲਈ 1905 ਵਿੱਚ ਦਿੱਲੀ ਦਰਬਾਰ ਹੋਣਾ ਤੈਅ ਹੋਇਆ। ਇਸ ਵਿੱਚ ਲੱਗਣ ਵਾਲੀ ਨੁਮਾਇਸ਼ ਦਾ ਪ੍ਰਬੰਧ ਰਾਮ ਸਿੰਘ ਨੂੰ ਸੌਂਪਿਆ ਜੋ ਉਸਨੇ ਬਾਖੂਬੀ ਨਿਭਾਇਆ। ਪ੍ਰਸੰਨ ਹੋ ਕੇ ਵਾਇਸਰਾਇ ਨੇ



ਕੈਸਰ-ਇ-ਹਿੰਦ ਦਾ ਖਿਤਾਬ ਦਿੱਤਾ, 1907 ਵਿੱਚ ਸਰਦਾਰ ਸਾਹਿਬ ਅਤੇ 1911 ਵਿੱਚ ਸਰਦਾਰ ਬਹਾਦਰ ਦੇ ਖਿਤਾਬ ਮਿਲੇ।

ਇੱਕ ਸਤੰਬਰ 1909 ਵਿੱਚ ਬਹੁਤ ਹਿਚਕਚਾਹਟ ਤੋਂ ਬਾਅਦ ਸਰਕਾਰ ਨੇ ਜਦੋਂ ਪ੍ਰਿੰਸੀਪਲ ਨਿਯੁਕਤ ਕੀਤਾ, ਤਨਖਾਹ 500-40-800 ਨਿਸ਼ਚਿਤ ਕੀਤੀ ਗਈ, 1875 ਵਿੱਚ ਕਿਪਲਿੰਗ ਦੀ ਤਨਖਾਹ ਇਸ ਤੋਂ ਬਹੁਤ ਵੱਧ ਸੀ। ਗੋਰੇ ਵਾਈਸ ਪ੍ਰਿੰਸੀਪਲ ਨੂੰ 500 ਰੁਪਏ ਮਹੀਨਾ ਮਿਲਦਾ ਸੀ ਤੇ ਜਦੋਂ ਰਾਮ ਸਿੰਘ ਵਾਈਸ ਪ੍ਰਿੰਸੀਪਲ ਲੱਗਾ, ਉਸ ਨੂੰ 60 ਰੁਪਏ ਤੇ ਰੱਖਿਆ ਗਿਆ। ਉਦੋਂ ਗੋਰਿਆਂ ਦੇ ਬਰਾਬਰ ਭਾਰਤੀਆਂ ਨੂੰ ਰੁਤਬਾ ਤੇ ਤਨਖਾਹ ਦੇਣ ਦਾ ਰਿਵਾਜ਼ ਹੀ ਨਹੀਂ ਸੀ। ਸਰਕਾਰ ਨੂੰ ਪੱਤਰ ਲਿਖਿਆ, 'ਮੇਰਾ ਕੰਮ ਸਕੂਲ ਵਿੱਚ ਕੇਵਲ ਪੜ੍ਹਾਉਣਾ ਨਹੀਂ, ਸਰਕਾਰ ਨੇ ਕੋਈ ਉਸਾਰੀ ਕਰਨੀ ਹੋਵੇ ਉਸਦੇ ਨਕਸ਼ੇ ਮੈਂ ਤਿਆਰ ਕਰਦਾਂ, ਲੱਕੜ ਦੀ ਖੁਣਾਈ ਮੈਂ ਕਰਦਾਂ, ਧਾਤਾਂ ਤੇ ਖੁਣਾਈ ਕਰਦਾਂ, ਸਰਕਾਰੀ ਇਮਾਰਤਾਂ ਦੀ ਨਿਗਰਾਨੀ ਮੇਰੇ ਜਿਮੇ। ਜਿਹੜੀ ਤਨਖਾਹ ਤੁਸੀਂ ਦਿੱਤੀ ਉਹ ਮਾਮੂਲੀ ਹੈ। ਲਾਹੌਰ ਨੌਕਰੀ ਕਰਨ ਦੀ ਥਾਂ ਮੈਂ ਸ਼ੁਰੂ ਵਿੱਚ ਰੁੜਕੀ ਚਲਾ ਜਾਂਦਾ, ਹੁਣ ਨੂੰ ਕੀ ਦਾ ਕੀ ਹੋ ਜਾਂਦਾ।'

ਗਵਰਨਰ ਜਨਰਲ ਨੇ ਸਟੇਟ ਸਕੱਤਰ ਤੋਂ ਇਸ ਪੱਤਰ ਬਾਰੇ ਰਾਇ ਮੰਗੀ। ਸਕੱਤਰ ਨੇ ਜਵਾਬ ਦਿੱਤਾ, 'ਤਨਖਾਹ ਵਧਾਉਣ ਦੀ ਗੱਲ ਬਾਅਦ ਵਿੱਚ ਸੋਚਾਂਗੇ ਪਹਿਲਾਂ ਇਹ ਤਾਂ ਪੜਤਾਲ ਕਰ ਲਈਏ ਕਿ ਇਹਨਾਂ ਆਰਟਸ ਸਕੂਲਾਂ ਦੀ ਕੋਈ ਲੋੜ ਵੀ ਹੈ ਕਿ ਨਹੀਂ।' ਸਕੱਤਰ ਦਾ ਪੱਤਰ ਹੈ, 'ਆਪਦਾ ਖਤ ਮਿਲਿਆ ਕਿ ਮੇਓ ਸਕੂਲ ਆਫ ਆਰਟ ਲਾਹੌਰ ਦੇ ਪ੍ਰਿੰਸੀਪਲ ਦੀ ਖਾਲੀ ਆਸਾਮੀ ਵਾਸਤੇ ਯੋਗ ਉਮੀਦਵਾਰ ਲੱਭਿਆ ਜਾਵੇ। ਮਦਰਾਸ ਸਕੂਲ ਆਫ ਆਰਟ ਦੇ ਨਿਗਰਾਨ ਮਿ. ਹੇਵਲ ਨਾਲ ਗੱਲ ਹੋਈ ਸੀ। ਉਹ ਤਾਂ ਰਿਟਾਇਰਮੈਂਟ ਲੈ ਕੇ ਵਾਪਸ ਇੰਗਲੈਂਡ ਜਾ ਰਹੇ ਹਨ। ਮੈਂ ਆਪ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਰਟਸ ਸਕੂਲਾਂ ਉੱਪਰ ਸਰਕਾਰੀ ਖਰਚ ਕਰਨਾ ਵਾਜਬ ਹੈ ? ਖਰਚੇ ਹੋਈ ਜਾਂਦੇ ਹਨ, ਕੰਮ ਇਹ ਕੁਝ ਸੰਵਾਰਦੇ ਨਹੀਂ। ਇਨ੍ਹਾਂ ਸਕੂਲਾਂ ਵਿੱਚ ਨਿਗਰਾਨੀ ਕਰਨ ਲਈ ਰਾਮ ਸਿੰਘ ਮਾਰਕਾ ਦੇਸੀ ਬੰਦੇ ਹੀ ਮਿਲਣਗੇ ਹੁਣ।'

ਸਕੱਤਰ ਦੀ ਰਾਇ ਵਿਚਾਰਨ ਲਈ ਗਵਰਨਰ ਜਨਰਲ ਨੇ 14 ਮੈਂਬਰਾਂ ਦੀ ਉੱਚ ਪੱਧਰੀ ਕਮੇਟੀ ਬਣਾਈ ਜਿਸ ਵਿੱਚ ਕੇਵਲ ਤਿੰਨ ਮੈਂਬਰ ਭਾਰਤੀ ਸਨ। ਕਮੇਟੀ ਨੇ ਮੀਟਿੰਗ ਵਿੱਚ ਮਸਲਾ ਵਿਚਾਰ ਕੇ ਸਕੱਤਰ ਦੀ ਰਾਇ ਇਸ ਟਿੱਪਣੀ ਨਾਲ ਰੱਦ ਕੀਤੀ, 'ਅਸੀਂ ਮਿਸਟਰ ਰਾਮ ਸਿੰਘ ਦਾ ਜੱਦੀ ਘਰ ਦੇਖਿਆ। ਮੇਓ ਸਕੂਲ ਆਫ ਆਰਟ ਵਿੱਚੋਂ ਵਿੱਦਿਆ ਹਾਸਲ ਕਰਕੇ ਉਹ ਜਿਸ ਮੁਕਾਮ ਉੱਪਰ ਅੱਪੜ ਗਿਆ, ਇਹ ਸਕੂਲ ਨਾ ਹੁੰਦਾ ਤਾਂ ਉਹ ਪਿੰਡ ਵਿੱਚ ਦਿਹਾੜੀਦਾਰ ਤਰਖਾਣ ਹੁੰਦਾ। ਰਾਮ ਸਿੰਘ ਮੇਓ ਸਕੂਲ ਦੀ

ਸ਼ਾਨਦਾਰ ਪ੍ਰਾਪਤੀ ਹੈ ਜੋ ਘੱਟ ਨਹੀਂ।'

ਕਾਰਜਕਾਰੀ ਪ੍ਰਿੰਸੀਪਲ ਵਜੋਂ ਲਗਭਗ ਸਾਲ ਤੱਕ ਜ਼ਿੰਮੇਵਾਰੀ ਨਿਭਾਉਣ ਬਾਅਦ ਜਦੋਂ ਪ੍ਰਿੰਸੀਪਲ ਦੇ ਆਰਡਰ ਨਾ ਮਿਲੇ, ਅੱਕ ਕੇ ਡੀ.ਪੀ.ਆਈ. ਰਾਹੀਂ ਉਸਨੇ ਲੈਫ਼. ਗਵਰਨਰ ਨੂੰ ਪੱਤਰ ਲਿਖਿਆ:

ਨਿਆਂਕਾਰੀ ਗਵਰਨਰ ਸਾਹਿਬ,

*ਅੰਗਰੇਜ਼ਾਂ ਨਾਲੋਂ ਮੇਰੀ ਚਮੜੀ ਦਾ ਰੰਗ ਜ਼ਰੂਰ ਵੱਖਰਾ ਹੈ, ਗੁਣਾਂ ਵਿੱਚ ਕੋਈ ਘਾਟ ਨਹੀਂ। ਇਸ ਸਕੂਲ ਦਾ ਪ੍ਰਿੰਸੀਪਲ ਹੋਣ ਵਾਸਤੇ ਮੇਰੇ ਵਿੱਚ ਕੀ ਨੁਕਸ ਹੈ? ਤੁਸੀਂ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸਾਓ, ਉਦੋਂ ਮੈਂ ਅਜੇ ਵਿਦਿਆਰਥੀ ਸਾਂ ਜਦੋਂ ਮੇਮ ਸਾਹਿਬਾ ਦੇ ਪਿਆਨੋ ਦੀ ਮੁਰੰਮਤ ਅਤੇ ਪਾਲਿਸ਼ ਕੀਤੀ ਸੀ। ਭਾਰਤ ਦਾ ਮਰ ਮੁੱਕਿਆ ਆਰਟ ਮੈਂ ਅਸਬਰਨ ਮਹਿਲ ਵਿੱਚ ਸੁਰਜੀਤ ਕਰ ਆਇਆ। ਫਾਈਬਰ ਪਲਾਸਟਰ, ਸਲਫਰ ਮੋਲਡਿੰਗ ਅਤੇ ਜੈਲੀ ਮੋਲਡਿੰਗ ਸਣੇ ਮੈਂ ਕੀ ਕੀ ਕੰਮ ਨਹੀਂ ਕੀਤਾ? ਮੈਨੂੰ ਤੁਹਾਡੇ ਵੱਲ ਝਾਕਣਾ ਪੈ ਰਿਹਾ ਹੈ, ਮਿਸਟਰ ਕਿਪਲਿੰਗ ਨੂੰ ਅਜਿਹੀ ਕੋਈ ਮੁਸ਼ਕਿਲ ਨਹੀਂ ਆਈ। ਇਸ ਕੁੱਤਪੁਣੇ ਦਾ ਸਾਹਮਣਾ ਮੈਨੂੰ ਮੇਰੀ ਚਮੜੀ ਦੇ ਰੰਗ ਸਦਕਾ ਕਰਨਾ ਪੈ ਰਿਹਾ ਹੈ।*

*-ਰਾਮ ਸਿੰਘ*

ਇਸ ਪੱਤਰ ਦਾ ਅਸਰ ਹੋਇਆ, 25 ਸਤੰਬਰ 1910 ਨੂੰ ਬਤੌਰ ਰੈਗੂਲਰ ਪ੍ਰਿੰਸੀਪਲ ਦੇ ਆਰਡਰ ਮਿਲੇ, 38 ਸਾਲ ਦੀ ਸੇਵਾ ਨਿਭਾਅ ਕੇ 55 ਸਾਲ ਦੀ ਉਮਰੇ ਅਕਤੂਬਰ 1913 ਨੂੰ ਰਿਟਾਇਰ ਹੋਇਆ। ਉਸਦੀ ਥਾਂ ਉੱਤੇ ਲਿਉਨਲ ਹੀਥ ਨਿਯੁਕਤ ਹੋਇਆ ਜਿਸਨੇ ਸਕੂਲ ਦੀ ਸਾਲਾਨਾ ਰਿਪੋਰਟ ਵਿੱਚ ਦਰਜ ਕੀਤਾ:

*ਪ੍ਰਿੰਸੀਪਲ, ਸਰਦਾਰ ਬਹਾਦੁਰ ਰਾਮ ਸਿੰਘ ਅਕਤੂਬਰ 1913 ਵਿੱਚ ਰਿਟਾਇਰ ਹੋ ਗਏ। ਉਹ ਇਸ ਸਕੂਲ ਦੇ ਪਹਿਲੇ ਵਿਦਿਆਰਥੀ ਸਨ ਜੋ ਇੱਥੇ ਹੀ ਅਧਿਆਪਕ ਨਿਯੁਕਤ ਹੋਏ ਤੇ ਪ੍ਰਿੰਸੀਪਲ ਦੇ ਰੁਤਬੇ ਤੱਕ ਪੁੱਜੇ। ਸਰਦਾਰ ਬਹਾਦੁਰ ਦੀ ਪ੍ਰਤਿਭਾ ਨੂੰ ਕੌਣ ਨਹੀਂ ਜਾਣਦਾ? ਉਨ੍ਹਾਂ ਦੀਆਂ ਸ਼ਾਨਦਾਰ ਪ੍ਰਾਪਤੀਆਂ ਵਿਦਿਆਰਥੀਆਂ ਨੂੰ ਰਸਤਾ ਦਿਖਾਉਣਗੀਆਂ, ਪ੍ਰੇਰਨਾ ਸ੍ਰੋਤ ਹੋਣਗੀਆਂ।*

ਪਾਠਕ ਪੜ੍ਹ ਚੁੱਕੇ ਹਨ ਕਿ ਪਿੰਡ ਛੱਡ ਕੇ, ਰਾਮ ਸਿੰਘ ਦੀ ਸਲਾਹ ਨਾਲ ਪਿਤਾ ਜੀ ਚੀਲ ਮੰਡੀ ਅੰਮ੍ਰਿਤਸਰ ਆ ਗਏ ਸਨ। ਰਿਟਾਇਰ ਹੋ ਕੇ ਆਪਣੇ ਬੇਟਿਆਂ ਨਾਲ ਰਾਮ ਸਿੰਘ ਵੀ ਇੱਥੇ ਕੰਮ ਕਰਨ ਲੱਗਾ। ਕਦੀ ਕਦਾਈਂ ਸਫੈਦ ਲਿਬਾਸ ਪਹਿਨ ਘੋੜੇ ਤੇ ਸਵਾਰ ਹੋ ਲਾਹੌਰ ਆਪਣੇ ਛੇੜੇ ਕੰਮਾਂ ਦਾ ਜਾਇਜ਼ਾ ਲੈਣ ਜਾਂਦਾ। ਉਸ ਦੀ ਫਰਮ ਨੂੰ ਦੂਰੋਂ ਪਾਰੋਂ ਆਰਡਰ ਮਿਲਦੇ। ਨਾ ਜਾਇਦਾਦ ਦੀ ਘਾਟ ਰਹੀ ਨਾ ਸ਼ੁਹਰਤ ਦੀ। ਉਸਦੇ



ਪੋਤੇ ਦਸਦੇ ਹਨ ਦਿੱਲੀ ਵਿੱਚ ਵੀ ਉਨ੍ਹਾਂ ਦੀ ਬੜੀ ਜਾਇਦਾਦ ਸੀ ਜੋ 1947 ਵਿਚ ਹੋਰਾਂ ਨੇ ਦੱਬ ਲਈ।

ਰਾਮ ਸਿੰਘ ਦੇ ਪੰਜ ਬੇਟੇ ਤੇ ਦੋ ਧੀਆਂ ਸਨ। ਚੌਥਾ ਬੇਟਾ ਸੁਖਚਰਨ ਸਿੰਘ ਮੇਓ ਸਕੂਲ ਵਿੱਚ ਪੜ੍ਹਿਆ ਤੇ ਅੰਮ੍ਰਿਤਸਰ ਦਾ ਮਸ਼ਹੂਰ ਚਿੱਤਰਕਾਰ ਰਿਹਾ, ਦੂਜਾ ਸੁਲੱਖਣ, ਇੰਜੀਨੀਅਰਿੰਗ ਕਰਕੇ ਗਲਾਸਗੋ ਚਲਾ ਗਿਆ। ਸਭ ਤੋਂ ਵੱਡਾ ਮੱਖਣ ਸਿੰਘ ਪਿਤਾ ਨਾਲ ਕੰਮ ਕਰਦਾ। ਸਾਲ 1916, ਰਿਟਾਇਰਮੈਂਟ ਤੋਂ ਤਿੰਨ ਸਾਲ ਬਾਅਦ 58 ਸਾਲ ਦੀ ਉਮਰ ਵਿੱਚ ਆਪਣੀ ਧੀ ਦੇ ਘਰ ਦਿੱਲੀ ਵਿੱਚ ਉਸਦਾ ਦੇਹਾਂਤ ਹੋਇਆ।

ਉਸਦੀ ਸ਼ਖ਼ਸੀਅਤ ਆਪਣੇ ਆਪ ਵਿੱਚ ਮੁਕੰਮਲ ਕਲਾਕਾਰ ਦੀ ਸੀ, ਫਰਨੀਚਰ ਬਣਾ ਰਿਹੈ ਜਾਂ ਦਿੱਲੀ ਦਰਬਾਰ ਲਈ ਸ਼ਾਮਿਆਨੇ, ਤੁਹਾਨੂੰ ਗੁੰਬਦ ਅਤੇ ਅਟਾਰੀਆਂ ਦਿੱਸੀ ਜਾਣਗੀਆਂ, ਖਾਲੀ ਕਾਗ਼ਜ਼ ਤੇ ਲਿਖਕੇ ਸਰਟੀਫਿਕੇਟ ਨਹੀਂ ਦੇਣਾ, ਹਾਸ਼ੀਏ ਪੇਂਟ ਨਾਲ ਸ਼ਿੰਗਾਰੇ ਜਾਣਗੇ। ਉਸਦੀ ਛੁਹ ਨਾਲ ਆਮ ਵਸਤੂ ਰੂਪ ਬਦਲ ਕੇ ਖਾਸ ਹੋ ਜਾਂਦੀ। ਜਿਹੜੇ ਪਥੇਰੇ ਸਿੱਧੀਆਂ ਇੱਟਾਂ ਪੱਥਦੇ ਪਕਾਉਂਦੇ, ਉਨ੍ਹਾਂ ਨੂੰ ਕਲਾਕਾਰ ਬਣਾ ਦਿੱਤਾ, ਵੱਖ-ਵੱਖ ਰੂਪਾਂ ਸ਼ਕਲਾਂ ਦੀਆਂ ਇੱਟਾਂ ਵਾਸਤੇ ਨਵੇਂ ਸਾਂਚੇ ਡਿਜ਼ਾਈਨ ਕੀਤੇ। ਦੁੱਗਣੇ ਰੇਟ ਤੇ ਖ਼ਰੀਦਦਾਰੀ ਕਰਦਾ। ਇਨ੍ਹਾਂ ਇੱਟਾਂ ਨਾਲ ਉਹ ਇਮਾਰਤ ਦੇ ਗੇਟਾਂ ਅਤੇ ਕੰਧਾਂ ਉੱਪਰ ਇਉਂ ਚਿਤਰਕਾਰੀ ਕਰਦਾ ਜਿਵੇਂ ਲੱਕੜ ਉੱਤੇ ਖੁਣਾਈ ਕੀਤੀ ਹੋਵੇ, ਇੱਟਾਂ ਨਾਲ ਪਿੱਲਰ ਅਜਿਹੇ ਬਣਾਉਂਦਾ ਜਿਵੇਂ ਆਲੇ ਦੁਆਲੇ ਰੱਸੇ, ਸੰਗਲ਼ ਲਪੇਟੇ ਹੋਣ। ਕਾਲਜਾਂ ਵਿੱਚ ਪੜ੍ਹਦੇ ਵਿਦਿਆਰਥੀਆਂ ਨੂੰ ਗਰਮੀ ਨਾ ਲੱਗੇ, ਚਾਰੇ ਪਾਸੇ ਚੌੜੇ ਵਰਾਂਡੇ ਬਣਾਉਂਦਾ। ਪ੍ਰਿੰਸੀਪਲ ਕਿਪਲਿੰਗ ਦਾ ਬੇਟਾ ਰੁਡਯਾਰਡ ਕਿਪਲਿੰਗ ਸ਼ਾਇਰ ਸੀ ਜਿਸ ਨੇ ਲਿਖਿਆ- ਪੂਰਬ ਅਤੇ ਪੱਛਮ ਕਦੀ ਨਹੀਂ ਮਿਲਦੇ। ਰਾਮ ਸਿੰਘ ਨੇ ਮੇਲ ਕੇ ਦਿਖਾਏ। ਵਰਾਂਡੇ ਵਿੱਚ ਬੈਠ ਕੇ ਪੜ੍ਹਿਆ, ਵਿਦਿਆਰਥੀਆਂ ਲਈ ਮਹਿਲ ਉਸਾਰੇ।

ਸਦੀਵੀ ਆਦਤ ਮੁਤਾਬਕ ਪੰਜਾਬੀ ਆਪਣੇ ਇਸ ਨਾਇਕ ਨੂੰ ਭੁੱਲ ਗਏ ਹਨ। ਮੰਤਰ-ਦ੍ਰਸ਼ਟਾ ਰਿਸ਼ੀਆਂ, ਵਿਆਕਰਣਾਚਾਰੀਆ ਪਾਨਿਨੀ, ਮਿਲਿੰਦ-ਪ੍ਰਸ਼ਨ ਦਾ ਕਰਤਾ ਨਾਗਸੇਨ, ਅਭਿਧਰਮ-ਕੋਸ਼ ਦੇ ਕਰਤੇ ਵਸੂਬੰਧੂ ਅਤੇ ਅਸੰਗ ਭਰਾਵਾਂ ਨੂੰ ਵੀ ਤਾਂ ਭੁੱਲ ਗਏ ਹਨ, ਫਿਰ ਰਾਮ ਸਿੰਘ ਨੂੰ ਭੁੱਲ ਜਾਣ ਦਾ ਕੀ ਅਫਸੋਸ?

ਦਰਬਾਰ ਹਾਲ ਉਸਾਰ ਕੇ ਰਾਮ ਸਿੰਘ ਖੁਸ਼ ਹੋਇਆ। ਉਸਨੂੰ ਯਾਦ ਕਰਦਿਆਂ, ਲੇਖ ਲਿਖਦਿਆਂ ਮੈਨੂੰ ਅਨੰਤ ਖੁਸ਼ੀ ਮਿਲੀ। ਮੰਗਲਮਈ ਮਾਹੌਲ ਮਿਲਿਆ।

❐

## ਕੁਲਵੰਤ ਸਿੰਘ ਗਰੇਵਾਲ

### ਤੇਰਾ ਅੰਬਰਾਂ 'ਚ ਨਾਂ ਲਿਖਿਆ

ਦਸਵੀਂ ਕਰਨ ਮਗਰੋਂ ਜੁਲਾਈ 1968 ਵਿੱਚ ਜਦੋਂ ਮੈਂ ਮਹਿੰਦਰਾ ਕਾਲਜ ਪਟਿਆਲੇ ਦਾਖ਼ਲ ਹੋਇਆ ਤਾਂ ਬਹੇੜਾ ਰੋਡ ਉੱਪਰ ਸਥਿਤ ਫਤਿਹਗੜ੍ਹੀਏ ਸਰਦਾਰ ਗੁਰਨਾਮ ਸਿੰਘ ਸਿੱਧੂ ਨੇ ਤਬੇਲੇ ਦਾ ਇਕ ਕੋਨਾ ਰਹਿਣ ਲਈ ਦੇ ਦਿੱਤਾ। ਇਹ ਸਰਦਾਰ, ਪ੍ਰੋ. ਹਰਦਿਲਜੀਤ ਸਿੰਘ ਲਾਲੀ ਦਾ ਪਿਤਾ ਸੀ ਜਿਸ ਦੀ ਦਾਨਸ਼ਵਰੀ ਦਾ ਅਸਰ ਮੇਰੇ ਉੱਪਰ ਸਥਾਈ ਹੋ ਗਿਆ। ਉਹ ਅਗਸਤ ਵਿੱਚ ਦੁਬਾਰਾ ਪਟਿਆਲੇ ਆਇਆ ਤਾਂ ਪੁੱਛਿਆ- ਪਟਿਆਲਾ ਦੇਖਿਆ ? ਮੈਂ ਕਿਹਾ- ਹਾਂ ਜੀ, ਦੇਖਿਆ। ਫਿਰ ਪੁੱਛਿਆ- ਕੀ ਕੀ ਦੇਖਿਆ ? ਮੈਂ ਕਿਹਾ- ਜੀ ਮਾਲ-ਰੋਡ, ਬਾਰਾਂਦਰੀ, ਅਦਾਲਤ ਬਜ਼ਾਰ, ਮੋਤੀ ਬਾਗ਼। ਹੱਸ ਪਿਆ। ਕਹਿੰਦਾ- ਇਹ ਪਟਿਆਲਾ ਨਹੀਂ। ਇਹ ਤਾਂ ਉਹ ਥਾਵਾਂ ਹਨ ਜਿੱਥੇ ਪਟਿਆਲਾ ਵਸਦਾ ਹੈ। ਪਟਿਆਲਾ ਤੁਹਾਨੂੰ ਮੈਂ ਦਿਖਾਵਾਂਗਾ। ਤੁਹਾਨੂੰ ਮਿਲਾਵਾਂਗਾ ਮਹਾਰਾਜਾ ਯਾਦਵੇਂਦਰ ਸਿੰਘ, ਡਾ. ਗੰਡਾ ਸਿੰਘ, ਦਲੀਪ ਕੌਰ ਟਿਵਾਣਾ, ਭਲਵਾਨ ਕੇਸਰ ਸਿੰਘ, ਉਸਤਾਦ ਬਾਕਰ ਹੁਸੈਨ, ਸਿਤਾਰਵਾਦਕ ਕੰਵਰ ਮ੍ਰਿਗੇਂਦਰ ਸਿੰਘ ਅਤੇ ਹੋਣਹਾਰ ਸ਼ਾਇਰ ਕੁਲਵੰਤ ਗਰੇਵਾਲ। ਇਹ ਹੈ ਸਾਡਾ ਪਟਿਆਲਾ ਸ਼ਹਿਰ। ਸ਼ਹਿਰ ਦੀ ਪਛਾਣ ਪੱਥਰਾਂ, ਸੜਕਾਂ, ਬਾਗ਼ਾਂ ਨਾਲ ਨਹੀਂ, ਉੱਥੇ ਕਿਹੋ ਜਿਹੇ ਲੋਕ ਵੱਸ ਰਹੇ ਹਨ, ਉਸ ਤੋਂ ਹੋਇਆ ਕਰਦੀ ਹੈ। ਜੇ ਇਹ ਪਟਿਆਲਾ ਦੇਖਣਾ ਹੈ ਤਾਂ ਟਾਂਗੇ, ਰਿਕਸ਼ੇ ਜਾਂ ਬੱਸ ਵਿੱਚ ਨਹੀਂ ਬੈਠਾਂਗੇ। ਪੈਦਲ ਤੁਰਨਾ ਪੈਣਾ ਹੈ।

ਇਸ ਜ਼ਿਆਰਤ ਦੌਰਾਨ ਪੰਜਾਬੀ ਯੂਨੀਵਰਸਿਟੀ ਵਿੱਚ ਸਰਦਾਰ ਨਾਲ ਪੈਦਲ ਗਏ ਜਿੱਥੇ ਕੁਲਵੰਤ ਸਿੰਘ ਗਰੇਵਾਲ ਨਾਲ ਪਹਿਲੀ ਮੁਲਾਕਾਤ ਪੰਜਾਬੀ ਵਿਉਂਤ-ਵਿਕਾਸ ਵਿਭਾਗ ਦੀ ਇਮਾਰਤ ਵਿਚ ਹੋਈ। ਨਾਲ ਸੁਰਿੰਦਰ ਸਿੰਘ ਖਹਿਰਾ, ਜੋਗਿੰਦਰ ਸਿੰਘ ਹੀਰ ਅਤੇ ਬਲਬੀਰ ਸਿੰਘ ਨੰਦਾ ਬੈਠੇ ਸਨ। ਨਵੀਂ ਨਵੀਂ ਨੌਕਰੀ ਮਿਲੀ ਸੀ। ਨਵੀਂ ਬਿਲਡਿੰਗ ਉੱਤੇ ਤਾਜ਼ੀ ਕਲੀ ਕੀਤੀ ਕੰਧ ਉੱਪਰ ਕਿਸੇ ਨੇ ਪੈੱਨ ਛਿਣਕਿਆ ਹੋਇਆ ਸੀ ਤੇ ਛਿੱਟਿਆਂ ਦੀ ਇਕ ਕਤਾਰ ਦਿਸੀ। ਸਾਰੇ ਜਣੇ ਖੜ੍ਹੇ ਹੋ ਕੇ ਮਿਲੇ ਤਾਂ ਕੁਰਸੀ ਤੇ ਬੈਠਣ ਤੋਂ ਪਹਿਲੋਂ ਸਰਦਾਰ ਬੋਲਿਆ- ਦੂਜੀ ਤੀਜੀ ਜਮਾਤ ਵਿੱਚ ਅਸੀਂ ਕਲਮਾਂ ਛੰਡਣੀਆਂ ਬੰਦ ਕਰ ਦਿੱਤੀਆਂ ਸਨ। ਕੀ ਕਰ ਰੱਖਿਐ ਤੁਸੀਂ ਇਹ ? ਹਸਦਿਆਂ ਗਰੇਵਾਲ ਨੇ ਕਿਹਾ- ਕਿਸੇ ਹੋਰ ਦੀ ਵਾਰਦਾਤ ਹੈ ਜੀ, ਸਾਡਾ ਕਸੂਰ ਨਹੀਂ। ਸਰਦਾਰ ਨੇ ਕਿਹਾ- ਕਿਸੇ



ਦਾ ਕਸੂਰ ਹੋਏ ਬੇਸ਼ਕ, ਪਰ ਇਕ ਸ਼ਾਇਰ ਇਸ ਕਮਰੇ ਵਿੱਚ ਇਸ ਲਕੀਰ ਹੁੰਦਿਆਂ ਬੈਠ ਕਿਵੇਂ ਸਕਦਾ ਹੈ ? ਮੈਂ ਸ਼ਾਇਰ ਨਹੀਂ, ਇੱਥੇ ਤਾਂ ਮੈਂ ਨਾ ਬੈਠਾਂ।

ਸਾਰੇ ਜਣੇ ਕਾਫੀ ਹਾਊਸ ਵਿੱਚ ਚਾਹ ਪੀਣ ਤੁਰ ਪਏ ਤਾਂ ਹੌਲੀ ਦੇ ਕੇ ਗਰੇਵਾਲ ਨੇ ਮੈਨੂੰ ਕਿਹਾ- ਇਕ ਸਰਦਾਰ ਕਪੂਰ ਸਿੰਘ, ਦੂਜਾ ਇਹ ਸਰਦਾਰ ਹੈ ਫਤਿਹਗੜ੍ਹੀਆ, ਜਿਨ੍ਹਾਂ ਦੀਆਂ ਝਿੜਕਾਂ ਦਾ ਖ਼ਜ਼ਾਨਾ ਕਿਸੇ ਕਿਸੇ ਕਰਮਾਂ ਵਾਲੇ ਨੂੰ ਨਸੀਬ ਹੁੰਦਾ ਹੈ। ਮੈਂ ਕਿਹਾ- ਏਸ ਫਤੇਗੜ੍ਹੀਏ ਸਰਦਾਰ ਨੂੰ ਤਾਂ ਜੀ ਮੈਂ ਜਾਣਦਾ ਹਾਂ, ਦੂਜਾ ਸਰਦਾਰ ਕਿਹੜੇ ਪਿੰਡ ਦਾ ਹੈ ਕਪੂਰ ਸਿੰਘ ? ਗਰੇਵਾਲ ਹੱਸ ਪਿਆ। ਕੋਈ ਉੱਤਰ ਨਾ ਦਿੱਤਾ।

ਆਪਣੀ ਸ਼ਾਇਰੀ ਵਿੱਚੋਂ ਕੁਝ ਹਿੱਸੇ ਗਰੇਵਾਲ ਨੇ ਇਸ ਮਜਲਿਸ ਵਿੱਚ ਸੁਣਾਏ ਤਾਂ ਮੈਨੂੰ ਲੱਗਾ ਜਿਵੇਂ ਇਸ ਦੀ ਸੁਰ ਬਾਕੀਆਂ ਨਾਲੋਂ ਵੱਖਰੀ ਹੈ। ਪੰਦਰਾਂ ਸਾਲ ਦੀ ਉਮਰ ਤੱਕ ਮੈਂ ਕਵੀਸ਼ਰਾਂ ਦੇ ਕਿੱਸੇ ਪੜ੍ਹੇ ਸਨ। ਵੱਡਾ ਭਰਾ ਜੋ ਫ਼ੌਜ ਵਿੱਚ ਨੌਕਰੀ ਕਰਦਾ ਸੀ, ਜਨ-ਸਾਹਿਤ, ਆਰਸੀ ਅਤੇ ਕਵਿਤਾ ਰਿਸਾਲੇ ਖ਼ਰੀਦਦਾ ਹੁੰਦਾ ਤੇ ਛੁੱਟੀ ਆਉਣ ਵੇਲੇ ਸਾਰੇ ਮੇਰੇ ਵਾਸਤੇ ਚੁੱਕ ਲਿਆਉਂਦਾ। ਅੰਮ੍ਰਿਤਾ ਪ੍ਰੀਤਮ, ਸ਼ਿਵ ਕੁਮਾਰ, ਮੋਹਨ ਸਿੰਘ, ਵਿਧਾਤਾ ਸਿੰਘ ਤੀਰ, ਕਰਤਾਰ ਸਿੰਘ ਬਲੱਗਣ, ਬਾਵਾ ਬਲਵੰਤ ਅਤੇ ਦਰਸ਼ਨ ਸਿੰਘ ਅਵਾਰਾ ਇਨ੍ਹਾਂ ਮੈਗਜ਼ੀਨਾਂ ਵਿੱਚ ਛਪਦੇ। ਇਨ੍ਹਾਂ ਦੀ ਕਵਿਤਾ ਚੰਗੀ ਲਗਦੀ। ਪਰ ਗਰੇਵਾਲ ਦੀ ਕਵਿਤਾ ਦਾ ਰੰਗ ਇਨ੍ਹਾਂ ਤੋਂ ਇਕਦਮ ਵੱਖਰਾ ਲੱਗਾ। ਸਾਰਿਆਂ ਤੋਂ ਵੱਖਰਾ। 1968 ਵਿੱਚ ਪਹਿਲੇ ਦਿਨ ਮਿਲ ਕੇ ਮੈਂ ਪੁੱਛਿਆ- ਤੁਹਾਡੀਆਂ ਕਵਿਤਾਵਾਂ, ਟੱਪੇ ਇੰਨੇ ਸੁਹਣੇ ਹਨ, ਪਰ ਇਹ ਕਿਧਰੇ ਛਪੇ ਹੋਏ ਕਿਉਂ ਨਹੀਂ ਮੈਂ ਪੜ੍ਹੇ ? ਗਰੇਵਾਲ ਹੱਸ ਪਿਆ। ਉੱਤਰ ਨਾ ਦਿੱਤਾ।

ਉਦੋਂ ਮੈਨੂੰ ਕੀ ਪਤਾ ਸੀ ਕਿ ਲਿਖੀਆਂ, ਗਈਆਂ ਕਵਿਤਾਵਾਂ ਨੂੰ ਛਪਣ ਵਾਸਤੇ ਅਜੇ ਅੱਧੀ ਸਦੀ ਹੋਰ ਲੱਗ ਜਾਵੇਗੀ।

ਕਵਿਤਾ, ਸਿੱਖੀ ਅਤੇ ਗਰੇਵਾਲ ਤਿੰਨੇ ਦਰਿਆ ਨਾਲ ਨਾਲ ਇਕੱਠੇ ਵਗੇ। ਮੈਨੂੰ ਉਦੋਂ ਇਨ੍ਹਾਂ ਤਿੰਨਾਂ ਬਾਬਤ ਕੋਈ ਸਮਝ ਨਹੀਂ ਸੀ। ਮਾੜਾ ਮੋਟਾ ਅਹਿਸਾਸ ਜਿਹਾ ਹੋ ਰਿਹਾ ਸੀ ਕਿ ਸਿੱਖੀ, ਸ਼ਾਇਰੀ ਅਤੇ ਗਰੇਵਾਲ ਤਿੰਨੇ ਕੋਈ ਵਧੀਆ ਚੀਜ਼ਾਂ ਹਨ, ਕਿਵੇਂ ਵਧੀਆ ਹਨ, ਪਤਾ ਨਹੀਂ। ਇਸ ਤਰ੍ਹਾਂ ਦਾ ਬੰਦਾ ਵੀ ਪਹਿਲਾਂ ਮੈਂ ਕੋਈ ਨਹੀਂ ਦੇਖਿਆ ਸੀ, ਸੋਚਿਆ- ਸਾਰੇ ਸ਼ਾਇਰ ਜੇ ਇਹੋ ਜਿਹੇ ਹੁੰਦੇ ਹਨ ਤਾਂ ਸੁਹਣੇ ਹੁੰਦੇ ਹਨ।

ਉਹ ਰਾਘੋਮਾਜਰੇ ਰਹਿੰਦਾ ਸੀ। ਹੁਣ ਵੀ ਘਰ ਰਾਘੋਮਾਜਰੇ ਹੈ। ਯੂਨੀਵਰਸਿਟੀ ਵਿੱਚ ਵੱਡੀ ਤੋਂ ਵੱਡੀ ਅਲਾਟ ਹੋਈ ਕੋਠੀ ਵਿੱਚ ਨਹੀਂ ਰਿਹਾ। ਕਾਰਨ ਦਾ ਨਾ ਪਤਾ ਲੱਗਾ ਨਾ ਪਤਾ ਕਰਨ ਦੀ ਕੋਸ਼ਿਸ਼ ਕੀਤੀ। ਅਮਰੀਕਾ ਵਿੱਚ ਰਹਿੰਦਾ ਮੇਰਾ ਦੋਸਤ ਜਗਤਿੰਦਰ ਬੱਚਿਆਂ ਨੂੰ ਪੈਰਿਸ ਦਿਖਾਉਣ ਲੈ ਗਿਆ। ਪੈਰਿਸ ਦੇਖ ਕੇ ਕਹਿਣ ਲੱਗਾ- ਸੁਹਣਾ ਹੈ

ਇਹ ਸ਼ਹਿਰ। ਕਿਤੋਂ ਕਿਤੋਂ ਤਾਂ ਏਨਾ ਸੁਹਣਾ ਹੈ ਕਿ ਮੇਰੇ ਪਿੰਡ ਵਰਗਾ ਲਗਦਾ ਹੈ, ਪਰ ਜੇ ਦੋਵਾਂ ਦਾ ਪੂਰਾ ਮੁਕਾਬਲਾ ਕਰੀਏ ਤਾਂ ਪਿੰਡ ਜ਼ਿਆਦਾ ਸੁਹਣੈ। ਉਸਦੀ ਪਤਨੀ ਨੇ ਖਿਲੀ ਉਡਾਉਂਦਿਆਂ ਇਹ ਗੱਲ ਮੈਨੂੰ ਦੱਸੀ।

ਰਾਘੋਮਾਜਰੇ ਉਸਦੇ ਘਰ ਪੰਜ ਸੱਤ ਮਿੱਤਰਾਂ ਦਾ ਡੇਰਾ ਪੱਕਾ ਹੁੰਦਾ। ਗਰੇਵਾਲ ਨੂੰ ਛੱਡ ਕੇ ਬਾਕੀ ਸਾਰੇ ਬੇਰੁਜ਼ਗਾਰ ਸਨ ਜਾਂ ਸਾਡੇ ਵਰਗੇ ਵਿਦਿਆਰਥੀ। ਬੰਦਗੀ, ਸ਼ਾਇਰੀ, ਮਜ਼ਾਕ, ਸਿਆਸਤ, ਆਲੋਚਨਾ ਅਤੇ ਸੰਗੀਤ ਦੀਆਂ ਧੁਨਾਂ, ਸਾਰਿਆਂ ਦਾ ਟਿਕਾਣਾ ਇਸ ਘਰ ਵਿੱਚ ਹੁੰਦਾ। ਜੋਗਿੰਦਰ ਸਿੰਘ ਹੀਰ ਦੀ ਸੁਰ ਤੰਗ ਗਲੀ ਵਿੱਚੋਂ ਉੱਠ ਕੇ ਧਰੂ ਤਾਰਾ ਪਾਰ ਕਰਦੀ ਹੋਈ ਤਾਂ ਮੈਂ ਆਮ ਦੇਖਦਾ। ਆਮ ਧਾਰਨਾ ਇਹ ਬਣੀ ਹੋਈ ਸੀ ਕਿ ਦੋਸਤ ਉਸਦਾ ਵਿਆਹ ਹੋਣ ਕਿਉਂ ਦੇਣਗੇ ਜਿਨ੍ਹਾਂ ਦਾ ਲੰਗਰ ਪ੍ਰਸ਼ਾਦਾ ਚਲਦਾ ਹੀ ਇੱਥੇ ਹੈ। ਸਵਾਲ ਨਹੀਂ ਕਿਸੇ ਮਹੀਨੇ ਦਸ ਰੁਪਏ ਬਚ ਜਾਣ। ਇਹ ਸਤਰਾਂ ਗਰੇਵਾਲ ਦੇ ਮੂੰਹੋਂ ਸੁਣੀਆਂ ਸਨ:

*ਪੱਲੇ ਰਿਜ਼ਕ ਨਾ ਬੰਨ੍ਹਦੇ ਪੰਖੀ ਤੇ ਦਰਵੇਸ।*
*ਜਿਨ੍ਹਾਂ ਤਕੀਆ ਓਸ ਦਾ ਤਿਨ੍ਹਾ ਰਿਜ਼ਕ ਹਮੇਸ਼।*

ਜੋਗਿੰਦਰ ਸਿੰਘ ਹੀਰ ਦਾ ਕਾਰੋਬਾਰ ਨਾਹਨ ਹੁੰਦਾ ਸੀ। ਅਕਸਰ ਉੱਥੇ ਜਾਂਦੇ। ਬਹੁਤ ਸਾਲਾਂ ਬਾਅਦ ਜਦੋਂ ਉਨ੍ਹਾਂ ਥਾਵਾਂ ਨੂੰ ਦੁਬਾਰਾ ਦੇਖਣ ਗਏ ਤਾਂ ਕਣੀਆਂ ਪੈਣ ਲੱਗੀਆਂ। ਤੇਜ਼ ਕਦਮੀਂ ਇਕ ਦੁਕਾਨ ਵਿੱਚ ਜਾ ਵੜੇ। ਦੁਕਾਨਦਾਰ ਨੇ ਗਰੇਵਾਲ ਨੂੰ ਪਛਾਣ ਲਿਆ, ਕਿਹਾ– ਸਰਦਾਰੋ ਕੀ ਗੱਲ ਹੋ ਗਈ, ਕਣੀਆਂ ਉਤਰਦੀਆਂ ਤਾਂ ਤੁਸੀਂ ਬਾਹਰ ਨਿਕਲਿਆ ਕਰਦੇ। ਅੱਜ ਉਲਟੇ ਕੰਮ ਕਿਉਂ ਸ਼ੁਰੂ ਹੋ ਗਏ, ਖ਼ੈਰ ਤਾਂ ਹੈ?

ਮੁਸ਼ਾਇਰਿਆਂ, ਕਵੀ ਦਰਬਾਰਾਂ ਦੀ ਪੂਰੀ ਸ਼ਾਨ ਹੋਇਆ ਕਰਦੀ ਸੀ। ਪੰਜਾਬੀ ਦਾ ਕਵੀ ਦਰਬਾਰ ਪਟਿਆਲੇ ਹੋਵੇ, ਗਰੇਵਾਲ ਹੋਵੇ ਨਾ, ਇਹ ਨਹੀਂ ਹੋ ਸਕਦਾ ਸੀ। ਖੂਬ ਦਾਦ ਮਿਲਦੀ। ਉਸਦੀ ਸ਼ਾਇਰੀ ਨਵੇਂ ਫੁਟੇ ਚਸ਼ਮੇ ਵਾਂਗ ਸੀ, ਧੀਮੀ, ਪਵਿੱਤਰ, ਸਾਦੀ, ਅੰਮ੍ਰਿਤ ਵੇਲੇ ਵਰਗੀ ਸ਼ਾਂਤ। ਉਸਨੂੰ ਸੁਣਦਿਆਂ ਮੈਂ ਸੋਚਦਾ– ਇਕ ਸਮਾਂ ਆਏਗਾ ਜਦੋਂ ਗਰੇਵਾਲ ਤਾਕਤਵਰ ਦਰਿਆ ਵਾਂਗ ਤੇਜ਼ ਮੋੜ ਕਟਦਾ ਹੋਇਆ ਗਰਜਦਾ ਪਹਾੜਾਂ ਨਾਲ ਟਕਰਾਉਂਦਾ ਦੌੜੇਗਾ। ਮੇਰੀ ਇਹ ਗੱਲ ਗਲਤ ਸਾਬਤ ਹੋਈ। ਦੌੜਨਾ, ਗਰਜਣਾ, ਹਫਣਾ ਨਾ ਉਸਦਾ ਆਪਣਾ ਸੁਭਾਅ ਹੈ ਨਾ ਉਸਦੀ ਸ਼ਾਇਰੀ ਦਾ:

*ਕੱਚੇ ਕੰਢੇ ਦਰਿਆਵਾਂ ਦੇ*
*ਖੁੱਲ੍ਹੇ ਵਾਂਗ ਕਿਤਾਬ ਦੇ।*
*ਤਾਰਾ ਤਾਰਾ ਗੱਲਾਂ ਹੋਈਆਂ*
*ਹੋਈਆਂ ਬਾਝ ਹਿਸਾਬ ਦੇ।*



ਉਸਦਾ ਖ਼ਿਆਲ ਅਞਾਣਾ ਜਜ਼ਬਾ ਨਹੀਂ, ਉਸ ਵਿੱਚ ਬਰੀਕ ਦਰਸ਼ਨ ਅਤੇ ਡੂੰਘੀ ਰਮਜ਼ ਤੁਹਾਨੂੰ ਆਮ ਦਿਸੇਗੀ–

*ਯਾਰਾਂ ਖ਼ੂਬ ਲਤਾੜਿਆ*
*ਮਨ-ਰੁੱਤਾਂ ਦਾ ਦੇਸ।*
*ਜੇ ਦੁਨੀਆ ਨਹੀਂ ਬਦਲਦੀ*
*ਕਿਉਂ ਬਦਲੇ ਦਰਵੇਸ।।*

ਹੁਣੇ ਛਪੀ ਉਸਦੀ ਕਿਤਾਬ 'ਤੇਰਾ ਅੰਬਰਾਂ 'ਚ ਨਾਂ ਲਿਖਿਆ' ਫੋਲੀ। ਜਿਲਦ ਅੰਦਰ ਤੁਹਾਨੂੰ ਦੇਵਿੰਦਰ ਸਤਿਆਰਥੀ ਦਾ ਲਿਖਿਆ ਖ਼ਤ ਮਿਲੇਗਾ ਜੋ ਪ੍ਰਕਾਸ਼ਕ ਨੇ ਮੂਲ-ਲਿਖਤ ਦੀ ਫੋਟੋ ਕਰਕੇ ਛਾਪਿਆ ਹੈ। ਇਹ ਖਤ 1995 ਵਿੱਚ ਲਿਖਿਆ ਸੀ ਜਿਸ ਵਿੱਚ ਗਰੇਵਾਲ ਦੇ ਇਸ ਬੰਦ ਦੀ ਤਾਰੀਫ਼ ਕੀਤੀ ਹੈ:

*ਪਰ ਪਰਾਰ ਕੋਈ ਸੂਰਮਾ ਔਸ ਸ਼ਰੀਂਹ ਦੇ ਕੋਲ।*
*ਹੱਥ ਮੋਢੇ ਧਰ ਤੁਰ ਗਿਆ, ਬਿਨ ਹੰਝੂ ਬਿਨ ਬੋਲ।*

ਹੇਠਾਂ ਲਿਖਿਆ ਹੈ– "ਕਾਸ਼ ਇਹ ਪੰਕਤੀਆਂ ਮੈਂ ਲਿਖੀਆਂ ਹੁੰਦੀਆਂ।" ਮੈਂ ਸਤਿਆਰਥੀ ਜੀ ਦੀ ਲੰਮੀ ਕਵਿਤਾ ਪੜ੍ਹੀ ਹੋਈ ਹੈ ਜਿਸ ਦਾ ਇਕ ਬੰਦ ਹੈ–

*ਏਸ ਸ਼ਹਿਰ ਦਾ ਕੀ ਇਤਿਹਾਸ, ਵਜਦਾ ਆਵੇ ਢੋਲ।*
*ਮੈਂ ਥਲ ਦਾ ਅੰਨ੍ਹਾ ਦਰਵੇਸ, ਹੰਝੂ ਜਿਸ ਦੇ ਬੋਲ।*

ਇਸ ਲੰਮੀ ਨਜ਼ਮ ਦੀ ਸੁਰ ਗਰੇਵਾਲ ਦੇ ਉਕਤ ਬੰਦ ਨਾਲ ਮਿਲਦੀ ਹੈ। ਏਨੀ ਸਮਾਨਤਾ ਕਿ ਦੋਵੇਂ ਨਜ਼ਮਾਂ ਇਕੱਠੀਆਂ ਕਰਕੇ ਛਾਪ ਦਿਉ ਤਾਂ ਪਛਾਣ ਨਹੀਂ ਆਏਗੀ ਕਿਹੜੇ ਬੰਦ ਕਿਸ ਸ਼ਾਇਰ ਦੇ ਹਨ।

ਮਹਿੰਦਰਾ ਕਾਲਜ ਵਿੱਚ ਅੰਗਰੇਜ਼ੀ ਦਾ ਪ੍ਰੋਫ਼ੈਸਰ ਨਰਿੰਦਰ ਕਾਲੀਆ ਮੈਨੂੰ ਬਹੁਤ ਚੰਗਾ ਲਗਦਾ। ਉਹ ਸ਼ਾਨਦਾਰ ਅਧਿਆਪਕ ਅਤੇ ਉਰਦੂ ਸ਼ਾਇਰ ਸੀ। ਇਕ ਦਿਨ ਮੈਂ ਸਟਾਫ਼ ਰੂਮ ਵਿੱਚ ਉਸਨੂੰ ਇਕੱਲਿਆਂ ਬੈਠਾ ਦੇਖ ਕੇ ਕਿਹਾ– ਸਰ, ਤੁਸੀਂ ਉਹ ਅਧਿਆਪਕ ਹੋ ਜਿਸ ਦਿਨ ਨਹੀਂ ਆਉਂਦੇ, ਅਸੀਂ ਤੁਹਾਨੂੰ ਮਿੱਸ ਕਰਦੇ ਹਾਂ। ਹੱਸ ਪਿਆ, ਕਹਿੰਦਾ ਤੂੰ ਅਜੇ ਛੋਟਾ ਹੈਂ, ਤੈਨੂੰ ਅਜੇ ਏਸ ਗੱਲ ਦਾ ਪਤਾ ਨਹੀਂ ਹੋਣਾ ਕਿ ਕੋਈ ਕੋਈ ਵਿਦਿਆਰਥੀ ਵੀ ਅਜਿਹਾ ਹੋਇਆ ਕਰਦਾ ਹੈ, ਜਿਹੜਾ, ਜਿਸ ਦਿਨ ਨਾ ਆਏ, ਲਗਦਾ ਹੈ ਪੀਰੀਅਡ ਬੇਕਾਰ ਗਿਆ। ਕਲਾਸ ਵਿੱਚ ਨਜ਼ਰ ਮਾਰ ਕੇ ਮੈਂ ਵੀ ਦੇਖਦਾ ਹੁੰਨਾ, ਮੇਰਾ ਫਲਾਂ ਵਿਦਿਆਰਥੀ ਆਇਆ ਹੈ?

ਸਤਨਾਮ ਸਿੰਘ ਖੁਮਾਰ ਉਰਦੂ ਦਾ ਸ਼ਾਇਰ ਮੇਰਾ ਮਿੱਤਰ ਸੀ। ਉਸਨੂੰ ਇਕ ਦਿਨ ਪੁੱਛਿਆ– ਉਰਦੂ ਵਧੀਕ ਲੋਕਾਂ ਨੂੰ ਨਹੀਂ ਆਉਂਦੀ। ਤੁਹਾਡੀ ਗ਼ਜ਼ਲ ਪੁਰਅਸਰ ਹੈ ਕਿ

ਨਹੀਂ, ਕਿਵੇਂ ਜਾਣਦੇ ਹੋ? ਉਸਨੇ ਕਿਹਾ- ਪਹਿਲਾਂ ਦੋ ਚਾਰ ਸ਼ਿਅਰ ਸੁਣਾਉਂਦਾ ਹਾਂ। ਤਿੰਨ ਚਾਰ ਸੌ ਦੀ ਹਾਜ਼ਰੀ ਉੱਪਰ ਨਜ਼ਰ ਦੁੜਾਉਂਦਾ ਹਾਂ। ਕਿਤੇ ਨਾ ਕਿਤੇ ਇਕ ਸਰੋਤਾ ਬੈਠਾ ਹੁੰਦਾ ਹੈ ਜਿਹੜਾ ਮੇਰੇ ਸ਼ਿਅਰ ਦੀ ਦਾਦ ਦਿੰਦਾ ਹੈ। ਉਸ ਇਕੱਲੇ ਨੂੰ ਮੈਂ ਆਪਣੀ ਗ਼ਜ਼ਲ ਸੁਣਾ ਆਉਂਦਾ ਹਾਂ। ਫੋਟੋ, ਬਾਕੀਆਂ ਦੀ ਵੀ ਨਾਲ ਛਪ ਜਾਂਦੀ ਹੈ।

ਜਾਪਾਨੀ ਸ਼ਾਇਰ ਕਾਕੂਜ਼ੋ ਓਕਾਕੁਰਾ ਆਪਣੇ ਚਿਤਰਕਾਰ ਮਿੱਤਰ ਰਿਕਯੂ ਬਾਬਤ ਲਿਖਦਾ ਹੈ- ਪਤਾ ਲੱਗਾ ਉਸ ਦੇ ਸਾਰੇ ਚਿਤਰਾਂ ਦੀ ਨੁਮਾਇਸ਼ ਲੱਗੀ ਹੈ। ਮੈਂ ਦੇਖਣ ਗਿਆ। ਇਕ ਤੋਂ ਇਕ, ਵਧੀਕ ਤੋਂ ਵਧੀਕ ਸ਼ਾਨਦਾਰ। ਬਾਹਰ ਆਇਆ ਪੰਜ ਚਾਰ ਜੁਆਨ ਉਸਦੀ ਕਲਾ ਬਾਰੇ ਗੱਲਾਂ ਕਰ ਰਹੇ ਸਨ। ਇਕ ਨੇ ਕਿਹਾ- ਲੱਖਾਂ ਵਿੱਚੋਂ ਕਿਸੇ ਇਕ ਅੱਧ ਨੂੰ ਉਸਦੀ ਕਲਾ ਸਮਝ ਵਿੱਚ ਆਉਂਦੀ ਹੋਣੀ, ਸਾਨੂੰ ਤਾਂ ਪਤਾ ਨਹੀਂ ਲਗਦਾ। ਮੈਂ ਕਿਹਾ- ਸਹੀ ਹੈ ਜੁਆਨੋ। ਲੱਖਾਂ ਵਿੱਚੋਂ ਇਕ ਹੈ ਰਿਕਯੂ। ਪਹਿਲਾਂ ਮੈਂ ਚਿਤਰਕਾਰ ਦੀ ਪ੍ਰਸ਼ੰਸਾ ਕਰਦਾ ਰਹਿੰਦਾ। ਹੁਣ ਮੈਂ ਆਪਣੇ ਗੁਣ ਗਾਉਣ ਲੱਗ ਗਿਆ ਹਾਂ ਕਿਉਂਕਿ ਮੈਂ ਹਾਂ ਲੱਖਾਂ ਵਿੱਚੋਂ ਇਕ ਅਜਿਹਾ ਬਾਦਸ਼ਾਹ ਜਿਸ ਨੂੰ ਅਨੰਦਿਤ ਕਰਨ ਲਈ ਰੱਬ ਨੇ ਇਹ ਕਲਾਕਾਰ ਭੇਜਿਆ ਹੈ।

ਕਾਲੀਆ, ਖੁਮਾਰ ਅਤੇ ਓਕਾਕੁਰਾ ਦੀ ਗੱਲ ਮੈਂ ਇਸ ਕਰਕੇ ਲਿਖੀ ਹੈ ਕਿਉਂਕਿ ਮੈਨੂੰ ਲਗਦਾ ਹੁੰਦਾ ਹੈ, ਮੇਰੇ ਲਈ ਲਿਖੀ ਗਈ ਹੈ ਗਰੇਵਾਲ ਦੀ ਕਵਿਤਾ, ਸਿਰਫ਼ ਮੇਰੇ ਵਾਸਤੇ ਭੇਜਿਆ ਗਿਆ ਹੈ ਉਸਨੂੰ ਧਰਤੀ ਉੱਪਰ। ਦਰਸ਼ਕ ਅਤੇ ਸਰੋਤਾ ਕਿੰਨਾ ਅਮੀਰ ਹੁੰਦਾ ਹੈ, ਓਕਾਕੁਰਾ ਨੂੰ ਪੁੱਛੋ।

ਖੁਮਾਰ ਨੂੰ ਪੰਜਾਬੀ ਕਵੀ ਨੇ ਪੁੱਛਿਆ- ਤੁਹਾਡੀ ਗ਼ਜ਼ਲ ਵਿੱਚ ਸੰਗੀਤ ਵਰਤਦਾ ਹੈ। ਸੰਗੀਤ ਵਾਸਤੇ ਵੱਖ ਮਿਹਨਤ ਕਰਦੇ ਹੋ?

ਖੁਮਾਰ ਨੇ ਕਿਹਾ- ਮਿਹਨਤ ਤਾਂ ਮੈਂ ਕਰਦਾ ਈ ਨੀਂ। ਜਿਹੜਾ ਪਿਉ ਤਾਜ਼ਾ ਤਰੀਨ ਖ਼ਿਆਲ ਭੇਜਦਾ ਹੈ, ਉਸ ਨੂੰ ਕਹਿ ਰੱਖਿਐ ਸੰਗੀਤ ਨਾਲ ਈ ਭੇਜਿਆ ਕਰ। ਤੁਸੀਂ ਮੰਗ ਕੇ ਤਾਂ ਦੇਖੋ ਉਸਤੋਂ। ਉਰਦੂ ਦਾ ਕਮਜ਼ੋਰ ਸ਼ਾਇਰ ਇਹ ਸੋਚ ਕੇ ਸ਼ਿਅਰ ਲਿਖਦਾ ਹੈ ਕਿ ਉਸਨੂੰ ਕੋਈ ਗਾਏਗਾ। ਅਜੋਕੇ ਪੰਜਾਬੀ ਸ਼ਾਇਰ ਨੂੰ ਇਤਬਾਰ ਨਹੀਂ ਕਿ ਉਸਦੀ ਲਿਖਤ ਨੂੰ ਕੋਈ ਪੜ੍ਹੇਗਾ ਵੀ, ਗਾਉਣਾ ਤਾਂ ਦੂਰ ਦੀ ਗੱਲ ਐ।

ਗਰੇਵਾਲ ਦੀ ਨਜ਼ਮ ਸੰਗੀਤ ਦਾ ਲਿਬਾਸ ਪਹਿਨ ਕੇ ਉਤਰੀ ਹੈ। ਸਾਵਧਾਨ ਹੋ ਕੇ ਇਸ ਦਾ ਸੁਆਗਤ ਕਰੀਏ।

ਸਮਰਾਟ ਲਿੱਛਵੀ ਦੇ ਦਰਬਾਰ ਵਿੱਚ ਨੱਚਦਿਆਂ ਹੋਇਆਂ ਅਮਰਪਾਲੀ ਨੇ ਏਨੇ ਜੋਸ਼ ਅਤੇ ਜ਼ੋਰ ਨਾਲ ਧਰਤੀ ਉੱਪਰ ਅੱਡੀ ਮਾਰੀ ਕਿ ਉਸਦੇ ਖੱਬੇ ਪੈਰ ਦੀ ਝਾਂਜਰ ਦੇ ਘੁੰਗਰੂ ਟੁੱਟ ਕੇ ਮੰਚ ਉੱਪਰ ਖਿਲਰ ਗਏ। ਅਜੇ ਉਹ ਹੋਰ ਨੱਚਣ ਦੀ ਇਛੁੱਕ ਸੀ ਕਿ ਤਬਲਾ-



ਵਾਦਕ ਅਮਰਪਾਲੀ ਦੇ ਚਰਨਾ ਵਿਚ ਬੈਠ ਗਿਆ, ਕਿਹਾ- ਬਸ ਮਾਲਕਣ। ਹੁਣ ਬੱਸ। ਅਮਰਪਾਲੀ ਨੇ ਕਿਹਾ- ਦੂਜੀ ਝਾਂਜਰ ਦੇ ਘੁੰਗਰੂ ਵੀ ਟੁੱਟਣ ਦਿਓ ਅੱਜ। ਤਬਲਾ-ਵਾਦਕ ਨੇ ਕਿਹਾ- ਨਹੀਂ। ਦੂਜੀ ਝਾਂਜਰ ਕਿਸੇ ਹੋਰ ਦਿਨ ਕੰਮ ਆਏਗੀ ਮਾਲਕਣ। ਅੱਜ ਨਹੀਂ। ਅਮਰਪਾਲੀ ਹੱਸ ਪਈ- ਮੈਂ ਕਲਾਕਾਰ ਹੋਣ ਕਰਕੇ ਬੇਸਮਝ ਹਾਂ। ਉਸਤਾਦ ਸਿਆਣਾ ਹੈ। ਇਸ ਦੀ ਮੰਨਣੀ ਪਵੇਗੀ।

ਦੂਜੀ ਝਾਂਜਰ ਸੰਭਾਲ ਲਈ ਗਈ। ਜਿਸ ਦਿਨ ਸਾਕਯਮੁਨੀ ਦਾ ਅੰਤਮ ਸੰਸਕਾਰ ਕੁਸ਼ੀਨਗਰ ਵਿੱਚ ਹੋਣਾ ਸੀ, ਵੈਸ਼ਾਲੀ ਤੋਂ ਉਹ ਕੁਸ਼ੀਨਗਰ ਪੁੱਜੀ। ਅਨੰਦ ਅੱਗੇ ਪ੍ਰਾਰਥਨਾ ਕੀਤੀ- ਮਹਾਰਾਜ ਦੇ ਨਜ਼ਦੀਕ ਗਾਉਣ ਦੀ ਆਗਿਆ ਹੈ ਮਹਾਂਭਿੱਖੂ? ਆਨੰਦ ਨੇ ਹਾਂ ਵਿੱਚ ਸਿਰ ਹਿਲਾਇਆ। ਬੋਧਵਾਣੀ ਦਾ ਕੀਰਤਨ ਕਰਨ ਲੱਗੀ। ਜਦੋਂ ਅਰਥੀ ਉੱਠੀ, ਅਨੰਦ ਨੇ ਕਿਹਾ- ਇਸ ਪਵਿੱਤਰ ਕਾਫ਼ਲੇ ਦੀ ਅਗਵਾਈ ਕਰੋ ਹੇ ਸਮਰਾਟ ਲਿਛਵੀ, ਹੇ ਸਮਰਾਟ ਅਜਾਤਸ਼ੱਤਰੂ, ਹੇ ਸਮਰਾਟ ਪ੍ਰਸ਼ਨਜੀਤ।

ਲਿਛਵੀ ਨੇ ਕਿਹਾ- ਇਸ ਪਵਿੱਤਰ ਕਾਫ਼ਲੇ ਦੀ ਅਗਵਾਈ ਉਹ ਕਰਨਗੇ ਹੇ ਮੁਨੀ ਜਿਨ੍ਹਾਂ ਨੂੰ ਸਿਧਾਰਥ ਪਿਆਰ ਕਰਦਾ ਸੀ। ਇਸ ਕਾਫ਼ਲੇ ਦੀ ਅਗਵਾਈ ਅਮਰਪਾਲੀ ਕਰੇ, ਅਨੰਦ ਕਰੇ। ਅਸੀਂ ਰਾਜੇ ਤੁਹਾਡੇ ਤੋਂ ਬੜੇ ਪਿੱਛੇ ਰਹਿ ਗਏ, ਇਸ ਕਰਕੇ ਇਸ ਕਾਫ਼ਲੇ ਵਿੱਚ ਸਭ ਤੋਂ ਪਿੱਛੇ ਅਸੀਂ ਤੁਰਾਂਗੇ। ਅਰਥੀ ਉੱਠੀ, ਅਮਰਪਾਲੀ ਨੱਚਣ ਲੱਗੀ, ਸ਼ਮਸ਼ਾਨਘਾਟ ਤੱਕ ਨੱਚਦੀ ਗਈ ਤੇ ਚਿਖਾ ਦੇ ਚਰਨਾਂ ਵਿੱਚ ਸੱਜੀ ਝਾਂਜਰ ਟਿਕਾ ਦਿੱਤੀ। ਇਸ ਪਿੱਛੋਂ ਕਿਸੇ ਮਹਿਲ ਵਿੱਚ ਗਾਉਣ ਨਹੀਂ ਗਈ। ਉਸਦੀ ਬਦਨਾਮ ਹਵੇਲੀ ਸਰਬੋਤਮ ਬੋਧ ਆਸ਼ਰਮ ਬਣਿਆ। ਜਦੋਂ ਟਿਕੀ ਰਾਤ ਤੇਜ਼ ਹਵਾਵਾਂ ਵਗਦੀਆਂ ਹਨ ਝਾਂਜਰਾਂ ਦੀ ਆਵਾਜ਼ ਦੂਰੋਂ ਸਾਫ਼ ਸੁਣਾਈ ਦਿੰਦੀ ਹੈ।

ਗਰੇਵਾਲ ਦੀ ਇਹ ਕਿਤਾਬ ਰਮਣੀਕ ਵਾਦੀ ਵਿਚਲਾ ਕੋਈ ਰਾਜਰਿਖੀ ਆਸ਼ਰਮ ਹੈ। ਇਸ ਆਸ਼ਰਮ ਵਿੱਚ ਇਕ ਧਰਮ, ਇਕ ਲਿਬਾਸ ਅਤੇ ਇਕ ਕਲਚਰ ਦੇ ਮੁਰੀਦ ਨਹੀਂ ਹਨ। ਗੁਰੂ ਨਾਨਕ ਦੇਵ ਏਸ਼ੀਆ ਵਿੱਚ ਜਿਸ ਜਿਸ ਨੂੰ ਮਿਲੇ, ਕਿਹਾ- ਤੁਹਾਨੂੰ ਦੱਸਣ ਆਏ ਹਾਂ ਜੁ ਤੁਹਾਡਾ ਧਰਮ ਠੀਕ ਸੀ ਪਰ ਇਸ ਵਾਹਨ ਦਾ ਇੰਜਣ ਵਿਗੜ ਗਿਆ ਹੈ, ਇਸ ਨੂੰ ਠੀਕ ਠਾਕ ਕਰਕੇ ਤੁਹਾਨੂੰ ਦੇਵਾਂਗੇ।

ਗਰੇਵਾਲ ਦੀ ਕਵਿਤਾ ਪੂਰਬ ਦਿਸ਼ਾ ਵੱਲ ਤੁਰਦੀ ਹੈ। ਨਾ ਕਿਤੇ ਓਪਰੀ ਹੈ ਨਾ ਬੋਝਲ:

*ਸਾਵਣ ਆਇਆ ਹੇ ਸਖੀ, ਬੱਦਲ ਜ਼ੋਰ ਕਰੇ।*
*ਜਾਂ ਨਿਰਮੋਹੇ ਯਾਰ ਦਾ ਮੱਥਾ ਠਰੇ ਠਰੇ।*

ਪੂਰਨ ਸਿੰਘ ਅਤੇ ਧਨੀ ਰਾਮ ਚਾਤ੍ਰਿਕ ਰਾਹੀਂ ਜਿਸ ਪੰਜਾਬ ਦੇ ਦਰਸ਼ਨ ਹੁੰਦੇ ਹਨ,

ਗਰੇਵਾਲ ਦੀ ਕਵਿਤਾ ਇਸ ਮੰਚ ਉੱਪਰੋਂ ਮੁੜ ਪਰਦਾ ਪਰੇ ਸਰਕਾਂਦੀ ਹੈ ਤਾਂ ਇਹ ਚਿਹਰਾ ਦਿਸਦਾ ਹੈ–

*ਨੱਢੀਆਂ ਧੁਪ ਚੜ੍ਹਦੇ ਦੀ, ਗੱਭਰੂ ਘੁੱਟ ਚਾਨਣ ਦਾ,*
*ਕਿਸ ਦੌਰ 'ਚ ਗੁੰਮ ਹੋ ਗਈ ਮਹਫ਼ਲ ਸੁਲਤਾਨਾਂ ਦੀ।*

ਉਸਦੀ ਕਵਿਤਾ ਨੂੰ ਸਮਝਣ ਦੀ ਲੋੜ ਨਹੀਂ, ਇਸ ਵਿੱਚ ਤਾਰੀ ਲਾਉਣੀ ਠੀਕ ਰਹੇ।

ਰਹੱਸਵਾਦੀ ਸ਼ਾਇਰ ਐਜ਼ਰਾਪਾਊਂਡ ਨੂੰ ਪੁੱਛਿਆ ਗਿਆ– ਰੂਹਾਨੀਅਤ ਕੀ ਹੁੰਦੀ ਹੈ ? ਉਸਨੇ ਕਿਹਾ– ਮੈਨੂੰ ਕੀ ਪਤਾ ? ਦਰਿਆ ਨੂੰ ਥਰਮੋਡਾਇਨਾਮਿਕਸ ਦੇ ਫਾਰਮੂਲਿਆਂ ਦਾ ਪਤਾ ਨਹੀਂ ਹੁੰਦਾ। ਬੰਦੇ ਫਾਰਮੂਲੇ ਪਤਾ ਲਾਉਣਗੇ, ਦਰਿਆ ਵਗੇਗਾ।

ਮੇਰਾ ਬਚਾਉ ਇਸ ਵਿੱਚ ਹੈ ਕਿ ਮੈਂ ਨਜ਼ਮ ਦੇ ਫਾਰਮੂਲਿਆਂ ਦੀ ਤਲਾਸ਼ ਨਾ ਕਰਾਂ।

❐



# *ਰਿਬੇਰੋ ਦੀ ਆਪਬੀਤੀ*

(ਪਿਆਰੇ ਪਾਠਕ ਲੈ. ਜਨਰਲ ਕੁਲਦੀਪ ਸਿੰਘ ਬਰਾੜ, ਸਾਬਕਾ ਪੰਜਾਬ ਪੁਲਿਸ ਮੁਖੀ ਕੇ.ਪੀ.ਐਸ. ਗਿੱਲ ਅਤੇ ਰਿਬੇਰੋ ਨੇ ਅੱਸੀਵਿਆਂ ਦੇ ਦੌਰ ਉਪਰ ਕਿਤਾਬਾਂ ਲਿਖੀਆਂ ਹਨ। ਇਹ ਕਿਤਾਬਾਂ ਕਿਉਂਕਿ ਸਟੇਟ ਅਫਸਰਾਂ ਵਲੋਂ ਲਿਖੀਆਂ ਗਈਆਂ ਇਸ ਕਰਕੇ ਇਨ੍ਹਾਂ ਨੂੰ ਸਟੇਟ ਦਾ ਏਜੰਡਾ ਜਾਣੋ। ਮੇਰੇ ਸਮੇਤ ਬਹੁਤ ਸਾਰੇ ਪਾਠਕ ਕਈ ਮੁੱਦਿਆਂ ਤੇ ਇਨ੍ਹਾਂ ਨਾਲ ਸਹਿਮਤ ਨਹੀਂ ਹੋਣਗੇ। ਰਿਬੇਰੋ ਤਿੰਨਾਂ ਵਿਚੋਂ ਇਸ ਕਰਕੇ ਭਿੰਨ ਹੈ ਕਿ ਕਦੀ ਕਦਾਈਂ ਉਹ ਸਟੇਟ ਨਾਲ ਸਹਿਮਤ ਨਹੀਂ ਹੁੰਦਾ, ਇਹੀ ਗੱਲ ਉਸਨੂੰ ਬਾਕੀਆਂ ਨਾਲੋਂ ਨਿਖੇੜਦੀ ਹੈ। ਮੈਂ ਰਿਬੇਰੋ ਦੀ ਧਿਰ ਨਾਲ ਸਹਿਮਤ ਨਹੀਂ, ਪਰ ਮੈਨੂੰ ਪਤਾ ਹੋਣਾ ਚਾਹੀਦਾ ਹੈ ਸਟੇਟ ਕੀ ਸੋਚਦੀ ਰਹੀ, ਕੀ ਕਰਦੀ ਰਹੀ, ਕਿਉਂ ਕਰਦੀ ਰਹੀ। ਵਾਈਕਿੰਗ ਵਲੋਂ 1998 ਵਿਚ ਛਾਪੀ ਜੇ. ਐਫ. ਰਿਬੇਰੋ, ਸਾਬਕਾ ਡਾਇਰੈਕਟਰ ਜਨਰਲ ਪੰਜਾਬ ਪੁਲਿਸ ਵਲੋਂ ਲਿਖੀ ਕਿਤਾਬ ਬੁੱਲਟ ਫਾਰ ਬੁੱਲਟ ਦੇ ਕੁੱਝ ਪੰਨਿਆਂ ਦਾ ਅੰਗਰੇਜ਼ੀ ਤੋਂ ਪੰਜਾਬੀ ਅਨੁਵਾਦ ਪੇਸ਼ ਹੈ। ਇਹ ਅਨੁਵਾਦ ਉਸੇ ਮਨੋਰਥ ਨਾਲ ਕੀਤਾ ਹੈ ਜਿਵੇਂ ਕੋਈ ਕਾਜ਼ੀ ਨੂਰ ਮੁਹੰਮਦ ਦੇ ਜੰਗਨਾਮੇ ਦਾ ਫਾਰਸੀ ਤੋਂ ਪੰਜਾਬੀ ਅਨੁਵਾਦ ਕਰੇ– ਅਨੁ.)

**ਪੰਨਾ 215 :** ਇੰਦਰਾ ਗਾਂਧੀ ਦੇ ਕਤਲ ਦੀ ਖਬਰ ਪੂਨੇ ਉਦੋਂ ਪੁੱਜੀ ਜਦੋਂ ਮੁੱਖ ਮੰਤਰੀ ਵਸੰਤ ਦਾਦਾ ਪਾਟਿਲ ਸੀਨੀਅਰ ਪੁਲਿਸ ਅਫਸਰਾਂ ਸਾਹਮਣੇ ਭਾਸ਼ਣ ਕਰ ਰਹੇ ਸਨ। ਇੰਸਪੈਕਟਰ ਜਨਰਲ ਪੁਲਿਸ ਮੇਧਾਕਰ ਨੂੰ ਕਿਹਾ ਗਿਆ ਕਿ ਬਾਹਰ ਆ ਕੇ ਫੋਨ ਸੁਣਨ। ਜਦੋਂ ਉਹ ਫੋਨ ਸੁਣਕੇ ਕਾਨਫਰੰਸ ਹਾਲ ਵਿਚ ਪਰਤਿਆ, ਉਸਦੇ ਹੋਸ਼ ਹਵਾਸ ਉਡੇ ਹੋਏ ਸਨ। ਉਸਨੇ ਮੁੱਖ ਮੰਤਰੀ ਦੇ ਕੰਨ ਵਿਚ ਕੁੱਝ ਕਿਹਾ ਜੋ ਗੱਲ ਸੁਣਦਿਆਂ ਹੀ ਸੁੰਨ ਹੋ ਗਿਆ। ਮੁਖ ਮੰਤਰੀ, ਆਈ.ਜੀ. ਅਤੇ ਸਕੱਤਰ ਤੇਗੀ ਨਾਲ ਕੋਈ ਘੁਸਰ ਮੁਸਰ ਕਰਨ ਲੱਗੇ ਜਿਸਦਾ ਬਾਕੀਆਂ ਨੂੰ ਕੋਈ ਪਤਾ ਨਹੀਂ, ਅੰਦਾਜੇ ਲੱਗ ਰਹੇ ਸਨ ਕਿ ਕਿਸੇ ਦੁਰਘਟਨਾ ਕਾਰਨ ਬੇਚੈਨੀ ਹੈ। ਮੁਖ ਮੰਤਰੀ ਅਚਾਨਕ ਚਲਿਆ ਗਿਆ ਤੇ ਆਈ.ਜੀ. ਨੇ ਐਲਾਨ ਕੀਤਾ ਕਿ ਫਟਾਫਟ ਆਪੋ ਆਪਣੇ ਟਿਕਾਣਿਆਂ ਤੇ ਪੁੱਜ ਜਾਉ।

ਪਤਾ ਲੱਗਾ ਇੰਦਰਾ ਗਾਂਧੀ ਉਪਰ ਹਮਲਾ ਹੋਇਆ ਹੈ ਤੇ ਉਸਦੀ ਹਾਲਤ ਨਾਜਕ ਹੈ। ਪ੍ਰਾਈਵੇਟ ਸਰੋਤਾਂ ਰਾਹੀਂ ਸਾਨੂੰ ਪਤਾ ਲੱਗ ਗਿਆ ਕਿ ਮੌਤ ਹੋ ਚੁੱਕੀ ਹੈ। ਖਬਰ ਇਸ

ਕਰਕੇ ਨਸ਼ਰ ਨਹੀਂ ਕੀਤੀ ਗਈ ਤਾਂ ਕਿ ਸਾਨੂੰ ਬਚਾਉ ਸਾਧਨਾ ਲਈ ਵਕਤ ਮਿਲ ਸਕੇ। ਮੈਂ ਕਾਰ ਚਲਾ ਕੇ ਪੂਨੇ ਦੇ ਸਿਟੀ ਪੁਲਿਸ ਕੰਟਰੋਲ ਰੂਮ ਵਿਚ ਗਿਆ ਤੇ ਉਥੋਂ ਮੁੰਬਈ ਦੇ ਕੰਟਰੋਲ ਰੂਮ ਨਾਲ ਸੰਪਰਕ ਜੋੜਿਆ। ਮੈਂ ਇਕ ਸੰਦੇਸ਼ ਲਿਖਵਾਇਆ ਤੇ ਕਿਹਾ ਕਿ ਵਾਇਰਲੈੱਸ ਰਾਹੀਂ ਸ਼ਹਿਰ ਦੇ ਹਰ ਠਾਣੇ ਅਤੇ ਗਸ਼ਤ ਕਰਦੀਆਂ ਪੁਲਿਸ ਟੁਕੜੀਆਂ ਤੱਕ ਫੌਰਨ ਪੁਚਾਇਆ ਜਾਵੇ। ਇਕ ਥਾਂ ਆਪਣਾ ਸੰਦੇਸ ਭੇਜਕੇ ਮੈਂ ਸੰਦੇਸ਼ ਪ੍ਰਾਪਤ ਕਰਨ ਵਾਲੇ ਅਫਸਰ ਨੂੰ ਕਿਹਾ ਕਿ ਇਹ ਮੈਨੂੰ ਟੈਲੀਫੋਨ ਤੇ ਪੜ੍ਹਕੇ ਸੁਣਾ। ਜਾਣਨਾ ਸੀ ਕਿ ਸਹੀ ਰਿਕਾਰਡਿੰਗ ਪੁੱਜੀ ਹੈ ਕਿ ਨਹੀਂ।

ਇਸ ਸੰਦੇਸ਼ ਵਿਚ ਮੈਂ ਆਪਣੇ ਅਫਸਰਾਂ ਨੂੰ ਵਾਰਨਿੰਗ ਦਿਤੀ ਸੀ ਕਿ ਸਿਖਾਂ ਅਤੇ ਉਨ੍ਹਾਂ ਦੀਆਂ ਜਾਇਦਾਦਾਂ ਤੇ ਹਮਲਾ ਹੋ ਸਕਦਾ ਹੈ। ਮੁੰਬਈ ਵਿਚ ਮੈਂ ਅਜਿਹੀ ਕੋਈ ਵਾਰਦਾਤ ਹੋਣ ਨਹੀਂ ਦੇਣੀ। ਸਿਖ ਬਸਤੀਆਂ, ਜਿਵੇਂ ਸੀਓਜ਼ ਕੋਲੀਵਾੜਾ, ਵਿਖਰੋਲੀ, ਚਿੰਬੁਰ, ਲੈਮਿੰਗਟਨ ਰੋਡ ਉਤੇ ਸਪੇਅਰ ਪਾਰਟਸ ਦੀਆਂ ਦੁਕਾਨਾਂ ਦੀ ਰਾਖੀ ਲਈ ਵੱਡੀ ਗਿਣਤੀ ਵਿਚ ਹਥਿਆਰ-ਬੰਦ ਪੁਲਿਸ ਟੁਕੜੀਆਂ ਗਸ਼ਤ ਕਰਨ। ਸੀਨੀਅਰ ਪੁਲਿਸ ਅਫਸਰ ਨਿਗਰਾਨੀ ਕਰਦੇ ਰਹਿਣ ਕਿ ਕਿਤੇ ਕੁਝ ਗਲਤ ਤਾਂ ਨਹੀਂ ਹੋ ਰਿਹਾ, ਕਿਸੇ ਦਾ ਨੁਕਸਾਨ ਤਾਂ ਨਹੀਂ ਹੋ ਰਿਹਾ। ਮੈਂ ਆਪਣੇ ਸੰਦੇਸ਼ ਵਿਚ ਸਾਫ ਲਿਖਵਾਇਆ ਸੀ ਕਿ ਜਿਸ ਕਿਸੇ ਨੂੰ ਸਿਖਾਂ ਦਾ ਜਾਨੀ ਮਾਲੀ ਨੁਕਸਾਨ ਕਰਦਿਆਂ ਦੇਖੋ, ਉਸ ਨੂੰ ਗੋਲੀ ਨਾਲ ਫੁੰਡ ਦਿਉ।

ਪੂਨੇ ਮੈਂ ਕਾਰ ਵਿਚ ਗਿਆ ਸਾਂ, ਵਾਪਸੀ ਕਾਰ ਰਾਹੀਂ ਹੋਣੀ ਸੀ, ਛੇਤੀ ਹੋਣੀ ਸੀ। ਚਾਰ ਘੰਟਿਆਂ ਵਿਚ ਮੈਂ ਮਟੂੰਗਾ ਨਜਦੀਕ ਪੁੱਜ ਗਿਆ। ਜਦੋਂ ਮੁੰਬਈ ਪੁਜਿਆ ਤਾਂ ਪੁਲਿਸ ਗੱਡੀਆਂ ਗਸ਼ਤ ਕਰਦੀਆਂ ਨਜਰ ਪਈਆਂ, ਉਨ੍ਹਾਂ ਨੂੰ ਹਦਾਇਤਾਂ ਦਿਤੀਆਂ। ਮੁੰਬਈ ਪਰਤਣ ਦਾ ਐਲਾਨ ਕਰਕੇ ਮੈਂ ਡਿਪਟੀ ਕਮਿਸ਼ਨਰ ਪੁਲਿਸ, ਪਵਾਰ ਨੂੰ ਕਿਹਾ ਕਿ ਮੈਨੂੰ ਕੋਲੀਵਾੜਾ ਸਥਾਨ ਤੇ ਮਿਲੋ ਜਿਥੇ ਸਿੱਖਾਂ ਦੀ ਘਣੀ ਆਬਾਦੀ ਸੀ। ਮੇਰੇ ਪੁੱਜਣ ਤੋਂ ਪਹਿਲਾਂ ਸਿਰ ਉਪਰ ਲੋਹਟੋਪ ਪਹਿਨੀ ਪਵਾਰ ਉਥੇ ਖਲੋਤਾ ਸੀ। ਪਵਾਰ ਅਤੇ ਮੈਂ ਸਿਖਾਂ ਵਿਚ ਘਿਰੇ ਖਲੋਤੇ ਹਾਂ ਤੇ ਸਿੱਖ ਉਸ ਪਾਸੇ ਇਸ਼ਾਰਾ ਕਰ ਰਹੇ ਹਨ ਜਿਧਰੋਂ ਪਥਰਾਉ ਹੋਇਆ, ਇਹ ਤਸਵੀਰ ਇਲੱਸਟਰੇਟਡ ਵੀਕਲੀ ਸਮੇਤ ਬਹੁਤ ਸਾਰੇ ਅਖਬਾਰਾਂ ਰਿਸਾਲਿਆਂ ਵਿਚ ਛਪੀ।

ਅਗਲੇ ਦਿਨ ਦਫਤਰ ਵਿਚ ਮੇਰੇ ਕੋਲ ਬਾਲ ਠਾਕਰੇ ਦਾ ਫੋਨ ਆਇਆ, ਉਸਨੇ ਪੁੱਛਿਆ- ਕਿਸ ਹੈਸੀਅਤ ਵਿਚ ਪੁਲਿਸ ਨੂੰ ਫਾਇਰ ਖੋਲ੍ਹ ਦੇਣ ਦਾ ਹੁਕਮ ਦਿਤਾ ਗਿਆ ਹੈ ਜਦੋਂ ਕਿ ਸ਼ਹਿਰ ਵਿਚ ਕੋਈ ਬੁਰੀ ਘਟਨਾ ਨਹੀਂ ਘਟੀ ? ਮੈਂ ਉਸਨੂੰ ਕਿਹਾ ਕਿ ਮੇਰੇ ਹੁਕਮ ਵਿਚਲਾ ਸ਼ਬਦ 'ਜੇ' ਪੜ੍ਹ, ਮੈਂ ਕਿਹਾ ਹੈ ਜੇ ਕਿਸੇ ਨੇ ਸਿੱਖਾਂ ਦੀ ਜਾਨ ਮਾਲ ਨੂੰ ਨੁਕਸਾਨ ਪੁਚਾਇਆ ਤਾਂ...। ਇੰਡੀਅਨ ਪੀਨਲ ਕੋਡ ਦਾ ਸੈਕਸ਼ਨ 101 ਸਵੈ-ਰੱਖਿਆ



ਦੇ ਅਧਿਕਾਰ ਵਾਸਤੇ ਹੈ, ਜਿਸ ਉਪਰ ਹਮਲਾ ਹੋਵੇ ਉਹੀ ਨਹੀਂ, ਉਸ ਨੂੰ ਬਚਾਉਣ ਵਾਸਤੇ ਕੋਈ ਮਦਦ ਲਈ ਆਵੇ ਉਸ ਪਾਸ ਵੀ ਇਹ ਅਧਿਕਾਰ ਹੈ ਕਿ ਬਚਣ ਬਚਾਣ ਲਈ ਗੋਲੀ ਚਲਾਵੇ। ਜਿਥੋਂ ਤੱਕ ਪੁਲਿਸ ਦਾ ਸਵਾਲ ਹੈ, ਆਪਣੇ ਆਪਣੇ ਅਧਿਕਾਰ ਖੇਤਰਾਂ ਵਿਚ ਇਹ ਨਾਗਰਿਕਾਂ ਦੀ ਸੁਰੱਖਿਆ ਕਰਨ ਲਈ ਵਚਨਬੱਧ ਹੈ।

ਮੇਰੀਆਂ ਹਦਾਇਤਾਂ ਪੁਲਿਸ ਦੇ ਸਰਕੁਲਰ ਪੁਲਿਸ ਨੋਟਿਸ ਰਾਹੀਂ ਅਫਸਰਾਂ ਪਾਸ ਪੁੱਜੀਆਂ। ਇਹ ਪੁਲਿਸ ਗਜਟ ਕੇਵਲ ਪੁਲਿਸ ਮੁਲਾਜਮਾਂ ਵਾਸਤੇ ਹੁੰਦਾ ਹੈ ਪਰ ਮੈਂ ਜਾਣਦਾ ਸਾਂ ਪੁਲਿਸ ਵਿਚ ਵੀ ਸ਼ਿਵਸੈਨਾ ਦੇ ਭਗਤ ਮੌਜੂਦ ਸਨ। ਬਾਲ ਠਾਕਰੇ ਕੋਲ ਉਨ੍ਹਾਂ ਰਾਹੀਂ ਹਰ ਖਬਰ ਪਹੁੰਚ ਜਾਂਦੀ ਸੀ। ਮੈਨੂੰ ਪਤਾ ਸੀ ਮੇਰੇ ਆਰਡਰਾਂ ਦੀ ਖਬਰ ਨੂੰ ਉਸ ਕੋਲ ਪੁਜਦਿਆਂ ਦੇਰ ਨਹੀਂ ਲੱਗਣੀ।

1984 ਦੇ ਫਿਰਕੂ ਦੰਗਿਆਂ ਦੌਰਾਨ, ਪੁਲਿਸ ਨੋਟਿਸ ਵਿਚ ਮੈਂ ਆਪਣੇ ਅਫਸਰਾਂ ਨੂੰ ਸਵਾਲ ਪੁੱਛਿਆ, 'ਦੱਸੋ ਮੁੰਬਈ ਦੀਆਂ ਗਲੀਆਂ ਦੀ ਇੰਚਾਰਜ ਪੁਲਿਸ ਹੈ ਕਿ ਸ਼ਿਵਸੈਨਾ ?' ਅਗਲੇ ਦਿਨ ਇਹ ਵਾਕ ਵੱਡੇ ਅਖਬਾਰਾਂ ਦੀ ਸੁਰਖੀ ਬਣ ਗਿਆ। ਇਥੋਂ ਪਤਾ ਲਗਦਾ ਹੈ ਗੁਪਤ ਖਬਰਾਂ ਕਿੰਨੀ ਤੇਜੀ ਨਾਲ ਬੰਦਿਆਂ ਅਤੇ ਏਜੰਸੀਆਂ ਤੱਕ ਆਸਾਨੀ ਨਾਲ ਪੁੱਜ ਜਾਂਦੀਆਂ ਹਨ। ਠਾਕਰੇ ਅੱਗ ਬਗੂਲਾ ਹੋ ਗਿਆ ਤਾਂ ਕੀ, ਮੇਰਾ ਸੁਨੇਹਾ ਉਸ ਤੱਕ ਪੁੱਜਣਾ ਜਰੂਰੀ ਸੀ। ਗੁਪਤ ਰਿਪੋਰਟਾਂ ਦਾ ਫਾਇਦਾ ਹੋਇਆ, ਜਿਥੇ ਪੁਜਣੀਆਂ ਚਾਹੀਦੀਆਂ ਸਨ ਪੁੱਜ ਰਹੀਆਂ ਸਨ।

ਜਿਵੇਂ ਜਾਨ ਮਾਲ ਦੀ ਹਿਫਾਜਤ ਕੀਤੀ, ਮੁੰਬਈ ਦੇ ਸਿੱਖ ਦਿਲੋਂ ਸ਼ੁਕਰਗੁਜਾਰ ਸਨ। ਦੇਸ ਦੇ ਬਹੁਤ ਸਾਰੇ ਵੱਡੇ ਛੋਟੇ ਸ਼ਹਿਰਾਂ ਵਿਚ ਬੇਅੰਤ ਜਾਨਾ ਗਈਆਂ, ਤਬਾਹੀ ਹੋਈ, ਮੁੰਬਈ ਵਿਚ ਇਕ ਵੀ ਬੁਰੀ ਵਾਰਦਾਤ ਨਹੀਂ ਹੋਈ ਜਿਥੇ ਰੱਜੇ ਪੁੱਜੇ ਸਿੱਖਾਂ ਦੇ ਚੰਗੇ ਕਾਰੋਬਾਰ ਹਨ। ਮਈ 1985 ਵਿਚ ਜਦੋਂ ਮੈਂ ਬਦਲੀ ਕਾਰਨ ਰਵਾਨਗੀ ਰਿਪੋਰਟ ਲਿਖੀ ਤਦ ਸਿੱਖ ਲੀਡਰਾਂ ਨੇ ਸੰਗਤ ਵਿਚ ਸੱਦ ਕੇ ਮੈਨੂੰ ਰਵਾਇਤੀ ਸਰੋਪਾ ਅਤੇ ਕਿਰਪਾਨ ਦੇ ਕੇ ਸਨਮਾਨ ਦਿਤਾ, ਸ਼ੁਕਰਾਨਾ ਕੀਤਾ।

ਕੁੱਝ ਮਹੀਨੇ ਪਹਿਲਾਂ ਜਦੋਂ ਅੰਮ੍ਰਿਤਸਰ ਵਿਚ ਬਲੂਸਟਾਰ ਆਪ੍ਰੇਸ਼ਨ ਹੋਇਆ, ਸਿਖਾਂ ਨੇ ਦਾਦਰ ਅਤੇ ਪਾਰਿਲ ਇਲਾਕਿਆਂ ਵਿਚੋਂ ਭਾਰੀ ਨਗਰ ਕੀਰਤਨ ਰੋਸ ਵਜੋਂ ਕੱਢੇ, ਇਨ੍ਹਾਂ ਇਲਾਕਿਆਂ ਵਿਚ ਉਨ੍ਹਾਂ ਦੇ ਕਾਫੀ ਗੁਰਦੁਆਰੇ ਹਨ। ਉਹ ਸਖਤ ਗੁਸੇ ਵਿਚ ਸਨ, ਉਹ ਕਿਸੇ ਵਕਤ ਵੀ ਸੀਮਾ ਉਲੰਘ ਕੇ ਹਿੰਸਕ ਹੋ ਸਕਦੇ ਸਨ। ਉਸ ਪਾਸੇ ਦਾ ਡਿਪਟੀ ਕਮਿਸ਼ਨਰ ਪੁਲਿਸ ਘਬਰਾਇਆ ਹੋਇਆ ਸੀ। ਉਸਨੇ ਮੇਰੇ ਨਾਲ ਫੋਨ ਤੇ ਗੱਲ ਕੀਤੀ ਤਾਂ ਮੈਂ ਭਾਂਪ ਗਿਆ ਕਿ ਉਸ ਵਿਚ ਆਤਮ ਵਿਸ਼ਵਾਸ ਦੀ ਘਾਟ ਹੈ, ਸੋ ਫਟਾਫਟ ਮੈਂ ਉਥੇ ਪੁੱਜ ਗਿਆ। ਸਰਕਾਰ ਨੂੰ ਮੈਮੋਰੈਂਡਮ ਦੇਣ ਵਾਸਤੇ ਉਹ ਉਸ ਪਾਸਿਉਂ ਦੀ ਜਾਣਾ ਚਾਹੁੰਦੇ ਸਨ ਜਿਧਰ ਸ਼ਿਵਸੈਨਾ ਦਾ ਗੜ੍ਹ ਹੈ। ਮੈਂ ਜਲੂਸ ਦਾ ਰੂਟ ਬਦਲਣ

ਲਈ ਕਿਹਾ, ਉਹ ਨਹੀਂ ਮੰਨੇ। ਫਿਰ ਮੈਂ ਕਿਹਾ, ਠੀਕ ਹੈ ਜਿਧਰ ਦੀ ਜੀ ਕਰਦੈ ਜਾਓ ਪਰ ਜਾਬਤੇ ਵਿਚ ਰਹਿਣਾ। ਉਨ੍ਹਾਂ ਨੇ ਵਾਦਾ ਕੀਤਾ ਤੇ ਨਿਭਾਇਆ। ਗੋਲਡਨ ਟੈਂਪਲ ਵਿਚ ਆਰਮੀ ਐਕਸ਼ਨ ਦੀ ਨਿਖੇਧੀ ਕਰਨ ਵਾਲਾ ਮੈਮੋਰੈਂਡਮ ਮੁਖ ਮੰਤਰੀ ਨੂੰ ਦੇ ਕੇ ਪਰਤ ਗਏ।

ਦਰਬਾਰ ਸਾਹਿਬ ਉਪਰ ਫੌਜੀ ਐਕਸ਼ਨ ਨੇ ਸਿਖਾਂ ਨੂੰ ਆਪੇ ਤੋਂ ਬਾਹਰ ਕਰਨਾ ਹੀ ਸੀ। ਕਿਉਂਕਿ ਇਹ ਐਕਸ਼ਨ ਪੂਰੀ ਤਰ੍ਹਾਂ ਗੁਪਤ ਸੀ, ਅਸੀਂ ਵੀ ਖਬਰ ਸੁਣਕੇ ਅੱਵਾਕ ਰਹਿ ਗਏ। ਸਾਨੂੰ ਪਤਾ ਹੁੰਦਾ ਤਾਂ ਅਸੀਂ ਕੁਝ ਅਗੇਤੇ ਬੰਦੋਬਸਤ ਕਰ ਲੈਂਦੇ, ਸਿਖ ਲੀਡਰਾਂ ਨਾਲ ਬੈਠ ਕੇ ਕੁਝ ਸਲਾਹ ਮਸ਼ਵਰਾ ਕਰ ਲੈਂਦੇ।

**ਪੰਨਾ 250** : ਅਪ੍ਰੈਲ 1985 ਵਿਚ ਮੈਨੂੰ ਕੇਂਦਰੀ ਗ੍ਰਹਿ ਸਕੱਤਰ ਆਰ.ਡੀ. ਪ੍ਰਧਾਨ ਦਾ ਸੁਨੇਹਾ ਮਿਲਿਆ ਕਿ ਤੁਹਾਨੂੰ ਦਿਲੀ ਦਾ ਪੁਲਿਸ ਚੀਫ ਲਾ ਦਿਤਾ ਹੈ, ਦਿਲੀ ਪੁੱਜੋ। ਮੈਂ ਕਿਹਾ– ਮੇਰੀ ਮਾਂ ਕੈਂਸਰ ਤੋਂ ਪੀੜਤ ਟਾਟਾ ਕੈਂਸਰ ਹਸਪਤਾਲ ਮੁੰਬਈ ਵਿਚ ਦਾਖਲ ਹੈ, ਆਪ੍ਰੇਸ਼ਨ ਹੋਵੇਗਾ। ਫਿਰ ਮੈਂ ਗੋਆ ਆਪਣੇ ਘਰ ਜਾ ਕੇ ਕੁੱਝ ਪਰਿਵਾਰਿਕ ਮੁਸ਼ਕਲਾਂ ਹੱਲ ਕਰਨੀਆਂ ਹਨ, ਜੱਦੀ ਘਰ ਦੀ ਵੰਡ ਵੰਡਾਈ ਦਾ ਮਸਲਾ ਹੈ, ਇਸ ਲਈ 2 ਤੋਂ 31 ਮਈ ਤੱਕ ਦੀ ਛੁੱਟੀ ਐਪਲਾਈ ਕਰ ਦਿਤੀ। ਪ੍ਰਧਾਨ ਨੇ ਕਿਹਾ– ਕੁਝ ਬਹੁਤ ਅਸਰ ਰਸੂਖ ਵਾਲੇ ਅਫਸਰ ਦਿਲੀ ਪੋਸਟਿੰਗ ਲਈ ਟ੍ਰਾਈ ਮਾਰ ਰਹੇ ਹਨ, ਪਹਿਲਾਂ ਜਾਇਨ ਕਰ, ਫੇਰ ਛੁੱਟੀ ਚਲਾ ਜਾਈਂ। ਮੈਂ ਕਿਹਾ, ਮੈਂ ਕਿਹੜਾ ਦਿੱਲੀ ਦੀ ਪੋਸਟਿੰਗ ਮੰਗੀ ਹੈ? ਮੈਂ ਚੋਰਾਂ ਵਾਂਗ ਅੱਖ ਬਚਾ ਕੇ ਜਾਇਨ ਕਿਉਂ ਕਰਾਂ? ਤਿੰਨ ਸਾਲ ਦੀ ਸੈਂਸਿਟਿਵ ਡਿਊਟੀ ਮਗਰੋਂ ਹੁਣ ਮੈਨੂੰ ਮਹੀਨੇ ਦੀ ਛੁੱਟੀ ਚਾਹੀਦੀ ਹੈ।

ਮਈ ਦੇ ਅਖੀਰ ਵਿਚ ਸਾਮਾਨ ਦਾ ਟਰੱਕ ਭਰਕੇ ਮੈਂ ਦਿਲੀ ਵਲ ਕੂਚ ਕਰ ਦਿਤਾ। ਯੂਟੀ ਕੇਡਰ ਦੇ ਵੇਦ ਮਰਵਾਹ ਨੂੰ ਮੈਂ ਅਪਣੇ ਦਿਲੀ ਆਉਣ ਦਾ ਸੁਨੇਹਾ ਦੇ ਦਿਤਾ। ਜਾ ਕੇ ਮਰਵਾਹ ਨੂੰ ਮੈਂ ਰਿਲੀਵ ਕਰਨਾ ਸੀ। ਉਸਨੇ ਸੁਨੇਹੇ ਦਾ ਕੋਈ ਉਤਰ ਨਹੀਂ ਦਿਤਾ। ਟਰੱਕ ਡ੍ਰਾਈਵਰ ਦਾ ਫੋਨ ਆਇਆ ਕਿ ਖਾਲੀ ਪਏ ਕਮਿਸ਼ਨਰ ਹਾਊਸ ਵਿਚ ਤੁਹਾਡੇ ਸਾਮਾਨ ਵਾਲਾ ਟਰੱਕ ਪੁਲਿਸ ਵਾਲੇ ਲੰਘਣ ਨਹੀਂ ਦਿੰਦੇ।

ਇਕ ਹਫਤਾ ਜਾਇਨਿੰਗ ਟਾਈਮ ਮਿਲਦਾ ਸੀ। ਸੋ ਮੈਂ ਸੋਚਿਆ, ਆਰਾਮ ਨਾਲ 6–7 ਜੂਨ ਨੂੰ ਪੁੱਜ ਕੇ ਜਾਇਨ ਕਰਲਾਂਗੇ। ਪ੍ਰਧਾਨ ਦਾ ਫੋਨ ਫਿਰ ਆਇਆ ਕਿ ਮਰਵਾਹ ਨੇ ਇਸੇ ਪੋਸਟ ਉਪਰ ਟਿਕੇ ਰਹਿਣ ਦਾ ਜੁਗਾੜ ਕਰ ਲਿਐ। ਪ੍ਰਧਾਨ ਦਾ ਖਿਆਲ ਸੀ ਇਸ ਖਬਰ ਨਾਲ ਮੈਂ ਅੱਪਸੈੱਟ ਹੋ ਜਾਵਾਂਗਾ, ਜਦੋਂ ਕਿ ਅਜਿਹੀ ਕੋਈ ਗੱਲ ਨਹੀਂ ਹੋਈ। ਉਸਨੇ ਆਪਣੀ ਕਿਤਾਬ ਵਿਚ ਲਿਖਿਐ, 'ਜਦੋਂ ਮੈਂ ਸੁਪਰਕੌਪ ਰਿਬੇਰੋ ਨੂੰ ਮਰਵਾਹ ਦੀ ਖਬਰ ਦਿਤੀ, ਉਹ ਬੜਾ ਘਬਰਾਇਆ।' ਮੇਰੀ ਘਬਰਾਹਟ ਦਾ ਫਰਜੀ ਅੰਦਾਜ਼ਾ ਉਸਨੇ ਕਿਵੇਂ ਲਾ ਲਿਆ ਪਤਾ ਨਹੀਂ ਕਿਉਂਕਿ ਘਬਰਾਹਟ ਤਾਂ ਫੋਨ ਰਾਹੀਂ ਮੇਰੇ ਬੋਲਾਂ ਵਿਚ ਦੀ



ਜਾਣੀ ਸੀ, ਹੋਰ ਕੋਈ ਮੇਰੇ ਕੋਲ ਹੈ ਨਹੀਂ ਸੀ ਉਸ ਤਕ ਖਬਰ ਪੁਚਾਣ ਵਾਲਾ। ਪ੍ਰਧਾਨ ਨੇ ਫਿਰ ਕਿਹਾ ਕਿ ਆਪਣੇ ਤੌਖਲਿਆਂ ਦਾ ਜਿਕਰ ਪ੍ਰੈੱਸ ਵਿਚ ਨਾ ਕਰੀਂ। ਮੈਂ ਹੈਰਾਨ ਹੋਈ ਜਾ ਰਿਹਾ ਸਾਂ ਕਿ ਘਬਰਾਇਆ ਤਾਂ ਪ੍ਰਧਾਨ ਲਗਦਾ ਹੈ। ਮੈਂ ਪ੍ਰੈੱਸ ਵਿਚ ਆਪਣੇ ਨਿਜੀ ਦੁਖ ਕਦੀ ਨਹੀਂ ਰੋਏ।

**ਪੰਨਾ 251** : ਗੱਲ ਮੁਕਾਵਾਂ, ਮੈਂ ਪ੍ਰਧਾਨ ਨੂੰ ਕਿਹਾ ਕਿ ਆਪਣਾ ਸਾਮਾਨ ਤਾਂ ਮੈਂ ਹੁਣ ਦਿਲੀ ਲੈ ਹੀ ਆਇਆ ਹਾਂ, ਸੀ.ਆਰ.ਪੀ.ਐਫ. ਦਾ ਚੀਫ ਰਿਟਾਇਰ ਹੋ ਗਿਐ, ਬਸ ਉਸ ਥਾਂ ਦੇ ਆਰਡਰ ਤੇ ਦੇਹ, ਮੇਰਾ ਪਹਿਲਾ ਦਿਲੀ ਪੁਲਿਸ ਕਮਿਸ਼ਨਰ ਵਾਲਾ ਆਰਡਰ ਕੈਂਸਲ ਨਹੀਂ ਕੀਤਾ, ਸੀ.ਆਰ.ਪੀ.ਐਫ. ਚੀਫ ਦਾ ਦੂਜਾ ਆਰਡਰ ਮੇਰੇ ਹੱਥ ਫੜਾ ਦਿਤਾ।

**ਪੰਨਾ 252** : 4 ਮਾਰਚ, 1987 ਨੂੰ ਦਿਲੀ ਵਿਖੇ ਦੇਸ ਦੇ ਪੁਲੀਸ ਚੀਫਜ਼ ਅਤੇ ਇੰਸਪੈਕਟਰ ਜਨਰਲਜ਼ ਨੂੰ ਸੰਬੋਧਨ ਕਰਦਿਆਂ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਕਿਹਾ, "ਸਾਡੇ ਲਈ ਜਰੂਰੀ ਹੈ ਅਸੀਂ ਮਿਸਟਰ ਰਿਬੇਰੋ ਨੂੰ ਉਸਦੇ ਹੌਸਲੇ, ਸਿਰੜ ਵਾਸਤੇ ਵਧਾਈ ਦੇਈਏ। ਵਧਾਈ ਦਿੰਦਿਆਂ ਮੇਰੇ ਮਨ ਵਿਚ ਤੁਹਾਡੇ ਅੱਗੇ ਇਕ ਸਵਾਲ ਵੀ ਹੈ। ਜਦੋਂ ਮੈਂ ਗ੍ਰਹਿ ਮੰਤਰੀ ਜਾਂ ਚਿੰਦਬਰਮ ਨੂੰ ਪੁਛਦਾ ਹਾਂ ਕਿ ਫਲਾਣਾ ਔਖਾ ਕੰਮ ਕੌਣ ਕਰ ਸਕਦਾ ਹੈ, ਉਦੋਂ ਰਿਬੇਰੋ ਦਾ ਨਾਮ ਲਿਆ ਜਾਂਦਾ ਹੈ। ਰਿਬੇਰੋ ਵਰਗਾ ਹੋਰ ਕੋਈ ਕਿਉਂ ਨਹੀਂ ਹੈ? ਸਾਡੇ ਕੋਲ ਬਹੁਤ ਸਾਰੇ ਰਿਬੇਰੋ ਕਿਉਂ ਨਹੀਂ? ਪੁਲਿਸ ਨੂੰ ਜਿਸ ਸਹੀ ਰਸਤੇ ਲਿਜਾਣਾ ਬਣਦਾ ਹੈ, ਸਾਡੇ ਅਫਸਰਾਂ ਵਿਚ ਅਗਵਾਈ ਕਰਨ ਵਾਲੀ ਸ਼ਾਨਦਾਰ ਲੀਡਰਸ਼ਿਪ ਕਿਉਂ ਨਹੀਂ? ਮੈਂ ਤੁਹਾਡੇ ਅੱਗੇ ਸਖਤ ਸਵਾਲ ਰੱਖਿਆ ਹੈ, ਆਪਣੇ ਆਪ ਤੋਂ ਇਸ ਦਾ ਜਵਾਬ ਮੰਗਿਓ। "

**ਪੰਨਾ 272** : ਪੰਜਾਬ ਅਤੇ ਖਾੜਕੂਵਾਦ, ਦੋਵੇਂ ਮੇਰੇ ਲਈ ਅਜਨਬੀ ਸਨ। ਜਦੋਂ ਆਈ.ਪੀ.ਐਸ. ਆਪਣੀ ਸਰਵਿਸ ਸ਼ੁਰੂ ਕਰਦਾ ਹੈ, ਕਾਡਰ ਅਨੁਸਾਰ ਉਸ ਨੂੰ ਜਿਹੜੀ ਸਟੇਟ ਮਿਲਦੀ ਹੈ, ਜੇ ਨਵੀਂ ਹੈ ਤਾਂ ਵੀ ਉਥੇ ਕੰਮ ਕਰਦਿਆਂ ਵਾਕਫੀ ਹੋ ਜਾਂਦੀ ਹੈ। ਪੰਜਾਬ ਜਾਣ ਦੀ ਮੇਰੀ ਮਨਸ਼ਾ ਨਹੀਂ ਸੀ, ਸੁਰਜੀਤ ਸਿੰਘ ਬਰਨਾਲਾ ਨੇ ਪ੍ਰਧਾਨ ਮੰਤਰੀ ਤੋਂ ਮੰਗ ਕੇ ਮੈਨੂੰ ਲਿਆਂਦਾ ਸੀ। ਮੈਂ ਸਾਰਾ ਦੇਸ ਦੇਖ ਲਿਆ ਸੀ, ਕਲਚਰਾਂ ਦੀ ਵੰਨ ਸੁਵੰਨਤਾ ਤੋਂ ਵਾਕਫ ਹੋ ਗਿਆ ਸੀ ਪਰ ਪੰਜਾਬ ਦੇ ਲੋਕ ਮਰਾਠਿਆਂ ਤੋਂ ਉਸੇ ਤਰ੍ਹਾਂ ਵੱਖਰੇ ਹਨ ਜਿਵੇਂ ਰੂਸੀ, ਅੰਗਰੇਜਾਂ ਤੋਂ। ਪੰਜਾਬੀ ਬਹੁਤ ਹਿੰਮਤੀ ਹਨ। ਉਹ ਨਿਰੰਤਰ ਆਪਣਾ ਜੀਵਨ ਪੱਧਰ ਉਚਾ ਚੁੱਕਣ ਵਿਚ ਲੱਗੇ ਰਹਿੰਦੇ ਹਨ। ਮੇਜ਼ਬਾਨੀ ਕਰਨ ਵੇਲੇ ਵੀ ਧੱਕੜਸ਼ਾਹ ਹਨ। ਪੰਜਾਬੀ ਘਰ ਵਿਚ ਜਾਉ, ਲੱਸੀ ਜਾਂ ਚਾਹ ਪੀਤੇ ਬਗੈਰ ਤੁਸੀਂ ਬਾਹਰ ਨਹੀਂ ਨਿਕਲ ਸਕਦੇ, ਜੇ ਤੁਸੀਂ ਪਹਿਲੋਂ ਵਧੀਕ ਚਾਹ ਪੀ ਰੱਖੀ ਹੈ ਤਾਂ ਚੰਗਾ ਹੋਵੇਗਾ ਫਿਰ ਪੰਜਾਬੀ ਘਰ ਵਿਚ ਜਾਓ ਹੀ ਨਾ। ਘਰ ਦਾ ਮਾਲਕ ਜੇ ਤੁਹਾਨੂੰ ਪਸੰਦ

ਨਹੀਂ ਕਰਦਾ ਤਾਂ ਵੀ ਖਾਣ ਪੀਣ ਲਈ ਕੁਝ ਨਾ ਕੁਝ ਦਏਗਾ ਹੀ ਦਏਗਾ।

ਪੰਜਾਬੀ ਵਧੀਆ ਸਿਪਾਹੀ ਹਨ। ਲੜਨ ਲਈ ਹਮੇਸ਼ ਤਿਆਰ, ਭਾਵੇਂ ਜਿਸ ਮਰਜੀ ਸਾਈਡ ਤੋਂ ਲੜਾ ਲਵੋ। ਜਿੰਨਾ ਚਿਰ ਮੈਂ ਪੰਜਾਬ ਵਿਚ ਤੈਨਾਤ ਰਿਹਾ, ਮੇਰੇ ਸੁਰੱਖਿਆ ਗਾਰਡ ਜੱਟ ਸਿੱਖ ਸਨ, ਪੂਰੇ ਵਫਾਦਾਰ। ਕਿਉਂਕਿ ਮੈਂ ਉਨ੍ਹਾਂ ਦਾ ਲੀਡਰ ਸਾਂ ਤੇ ਸਰਕਾਰ ਦੇ ਉਹ ਮੁਲਾਜਮ, ਇਸ ਲਈ ਮੇਰੀ ਯਾਨੀ ਕਿ ਸਰਕਾਰ ਦੀ ਸਾਈਡ ਤੋਂ ਲੜੇ।

ਪੰਜਾਬ ਦੀ ਪੇਂਡੂ ਵਸੋਂ ਵਿਚਲੀ ਧੜੇਬਾਜ਼ੀ, ਦੁਸ਼ਮਣੀ, ਬਦਲਾ ਆਦਿਕ ਵਰਗਾ ਮਾਹੌਲ ਮਹਾਰਾਸ਼ਟਰ ਵਿਚ ਬਿਲਕੁਲ ਨਹੀਂ। ਮਰਾਠੇ ਕਾਨੂੰਨੀ ਪ੍ਰਕ੍ਰਿਆ ਰਾਹੀਂ ਬਦਲਾ ਲੈਣਗੇ। ਮਰਾਠਿਆਂ ਨੂੰ ਅਦਾਲਤਾਂ ਰਾਹੀਂ ਇਨਸਾਫ ਮਿਲਦਾ ਵੀ ਹੈ ਇਸ ਕਰਕੇ ਇਸ ਦੀ ਕਦਰ ਹੈ। ਪੰਜਾਬੀ ਲੋਕ ਸਜ਼ਾ ਦਿਵਾਣ ਵਾਸਤੇ ਅਦਾਲਤ ਦਾ ਲੰਮਾ ਸਮਾਂ ਬਰਦਾਸ਼ਤ ਨਹੀਂ ਕਰ ਸਕਦੇ। ਇਹ ਕੰਮ ਉਹ ਆਪੇ ਨਬੇੜਦੇ ਹਨ।

ਖਾੜਕੂਵਾਦ ਦਾ ਤਜਰਬਾ ਮੇਰੇ ਲਈ ਅਜਨਬੀ ਸੀ। ਮੈਂ ਵਿਅਕਤੀਗਤ ਅਤੇ ਸੰਗਠਿਤ ਅਪਰਾਧਾਂ ਨਾਲ ਸਿਝਦਾ ਰਿਹਾ ਸਾਂ ਪਰ ਖਾੜਕੂਵਾਦ ਪੂਰਨ ਨਵਾਂ ਅਜੂਬਾ ਸੀ। ਅਖਬਾਰਾਂ ਵਿਚ ਆਤੰਕਵਾਦ ਬਾਰੇ ਪੜ੍ਹਦਾ ਰਹਿੰਦਾ ਸਾਂ, ਪੰਜਾਬ ਵਿਚ ਆ ਕੇ ਇਸ ਬਾਰੇ ਕਿਤਾਬਾਂ ਪੜ੍ਹਨੀਆਂ ਸ਼ੁਰੂ ਕੀਤੀਆਂ।

ਜਦੋਂ ਤਕ ਤੁਸੀਂ ਆਤੰਕਵਾਦ ਵਿਚੋਂ ਦੀ ਲੰਘਦੇ ਨਹੀਂ, ਤੁਹਾਨੂੰ ਇਸਦਾ ਪਤਾ ਨਹੀਂ ਲਗਦਾ। ਖਾੜਕੂ ਦਹਿਲ ਪਾ ਦੇਣ ਵਾਲੀ ਵਾਰਦਾਤ ਕਰਦੇ ਹਨ, ਏਨੀ ਵੱਡੀ ਵਾਰਦਾਤ ਕਿ ਲੋਕ ਸੋਚ ਵੀ ਨਾ ਸਕਣ। ਅਚਾਨਕ ਮਾਸੂਮ ਲੋਕ ਗੋਲੀਆਂ ਨਾਲ ਭੁੰਨ ਦਿਤੇ ਜਾਂਦੇ ਹਨ ਤਾਂ ਕਿ ਅਫਰਾ ਤਫਰੀ ਫੈਲ ਜਾਏ। ਅਚਾਨਕ ਬੇਵਕਤੇ ਹਮਲੇ, ਕੋਈ ਨਹੀਂ ਜਾਣਦਾ ਅਗਲਾ ਸ਼ਿਕਾਰ ਕੌਣ ਹੋ ਜਾਏ। ਵਿਆਪਕ ਦਹਿਸ਼ਤ ਛਾਈ ਰਹਿੰਦੀ ਹੈ। ਬੱਚਿਆਂ ਉਪਰ ਹਮਲਾ ਹੋ ਸਕਦਾ ਹੈ ਕਿਉਂਕਿ ਢੁੰਡਣੇ ਆਸਾਨ ਹਨ।

ਭੈਭੀਤ ਪੰਜਾਬੀ ਹੋਰ ਸੁਰੱਖਿਆ ਮੰਗਣ ਲੱਗੇ, ਸਰਕਾਰ ਅੱਤਵਾਦ ਨੂੰ ਬੰਦ ਕਿਉਂ ਨੀ ਕਰਦੀ ? ਸਰਕਾਰ ਭਰੋਸਾ ਦਿਵਾਉਂਦੀ ਰਹਿੰਦੀ ਕਿ ਜੋ ਹੋ ਸਕਦਾ ਹੈ ਕਰ ਰਹੇ ਹਾਂ। ਬਹੁਤੇ ਲੋਕਾਂ ਦਾ ਅਦਾਲਤਾਂ ਤੋਂ ਵਿਸ਼ਵਾਸ ਉਠ ਗਿਆ। ਉਹ ਪੁਲੀਸ ਰਾਹੀਂ ਖਾੜਕੂਆਂ ਨੂੰ ਕਾਬੂ ਕਰਵਾਉਣ ਦੇ ਇਛੁਕ ਸਨ। ਨਿਰਾਸ ਹੋਏ ਲੋਕਾਂ ਵਾਸਤੇ ਇਹੋ ਇਲਾਜ ਬਚਦਾ ਸੀ। ਬਹੁਤ ਸਾਰੇ ਜੱਜ ਨਹੀਂ ਚਾਹੁੰਦੇ ਸਨ ਕਿ ਖਾੜਕੂਆਂ ਦੇ ਕੇਸ ਉਨ੍ਹਾਂ ਕੋਲ ਆਉਣ। ਜਮਾਨਤਾਂ ਨਹੀਂ ਦਿੰਦੇ ਤਾਂ ਜੱਜਾਂ ਦੇ ਬੱਚੇ ਜਾਂ ਹੋਰ ਰਿਸ਼ਤੇਦਾਰ ਫੁੰਡੇ ਜਾ ਸਕਦੇ ਸਨ।

ਖਾੜਕੂਆਂ ਉਪਰ ਮੁਕੱਦਮੇ ਚਲਾਉਣ ਲਈ ਜਿਹੜੀਆਂ ਸਪੈਸ਼ਲ ਅਦਾਲਤਾਂ ਕਾਇਮ ਕੀਤੀਆਂ ਗਈਆਂ ਉਨ੍ਹਾਂ ਦੇ ਜੱਜ ਜਾਂ ਤਾਂ ਛੁਟੀ ਚਲੇ ਜਾਂਦੇ ਜਾਂ ਆਪਣੇ



ਸੀਨੀਅਰਾਂ ਅਗੇ ਕਿਤੇ ਹੋਰ ਥਾਂ ਬਦਲੀ ਵਾਸਤੇ ਤਰਲੇ ਮਾਰਦੇ ਰਹਿੰਦੇ। ਜਿਨ੍ਹਾਂ ਸਿਆਸਤਦਾਨਾ ਦੀਆਂ ਕਰਤੂਤਾਂ ਸਦਕਾ ਆਤੰਕਵਾਦ ਪਨਪਿਆ ਉਹ ਡਰਦੇ ਉਨ੍ਹਾਂ ਇਲਾਕਿਆਂ ਵਿਚ ਨਾ ਜਾਂਦੇ ਜਿਧਰ ਖਾੜਕੂਆਂ ਦਾ ਦਬਦਬਾ ਹੁੰਦਾ। ਫਲਸਰੂਪ ਮੈਦਾਨ ਖਾੜਕੂਆਂ ਵਾਸਤੇ ਸਾਫ ਸੀ ਜਾਂ ਉਨ੍ਹਾਂ ਵਾਸਤੇ ਸੀ ਜਿਹੜੇ ਸਰਕਾਰ ਵਲੋਂ ਹਥਿਆਰਬੰਦ ਕੀਤੇ ਗਏ, ਯਾਨੀ ਕਿ ਪੁਲਿਸ।

**ਪੰਨਾ 274 :** ਉਨ੍ਹਾਂ ਦਿਨਾਂ ਵਿਚ ਇਹ ਗੱਲ ਹਰੇਕ ਦੀ ਜ਼ਬਾਨ ਤੇ ਸੀ ਕਿ ਦਿਨੇ ਪਿੰਡਾਂ ਵਿਚ ਪੁਲਿਸ ਰਾਜ ਹੁੰਦਾ ਹੈ ਤੇ ਰਾਤੀਂ ਪੁਲਿਸ ਇਹ ਚਾਰਜ ਖਾੜਕੂਆਂ ਨੂੰ ਦੇ ਦਿੰਦੀ ਹੈ। ਰਾਤ ਦੇ ਹਨੇਰੇ ਵਿਚ ਪੁਲਿਸ ਖਾੜਕੂਆਂ ਦੀਆਂ ਗੋਲੀਆਂ ਨਾਲ ਟਕਰਾਉਣ ਤੋਂ ਤ੍ਰਹਿੰਦੀ। ਮੁਖ ਮੰਤਰੀ ਨੇ ਖੁਦ ਇਸ ਹਾਲਤ ਬਾਰੇ ਮੇਰੇ ਨਾਲ ਗੱਲ ਕੀਤੀ। ਮੈਂ ਆਪਣੇ ਅਫਸਰਾਂ ਨੂੰ ਇਸ ਬਾਰੇ ਪੁੱਛਿਆ, ਉਨ੍ਹਾਂ ਕਿਹਾ– ਹਾਂ ਸਹੀ ਹੈ ਇਹ ਗੱਲ, ਖਾੜਕੂਆਂ ਨੇ ਕਿਹੜਾ ਕਿਸੇ ਨਿਯਮ ਵਿਧਾਨ ਅਨੁਸਾਰ ਚੱਲਣਾ ਹੈ ? ਪੁਲਸ ਵਾਸਤੇ ਲਾਜ਼ਮੀ ਹੈ ਕਿ ਰਾਤ ਨੂੰ ਸ਼ੱਕੀ ਘੁੰਮਦੇ ਬੰਦੇ ਨੂੰ ਪਹਿਲਾਂ ਵੰਗਾਰ ਕੇ ਰੁਕ ਜਾਣ ਲਈ, ਹੱਥ ਖੜ੍ਹੇ ਕਰਨ ਲਈ ਕਹਿੰਦੀ ਹੈ, ਉਹ ਅਜਿਹਾ ਨਾ ਕਰੇ ਤਾਂ ਫਾਇਰਿੰਗ ਕਰਦੀ ਹੈ। ਖਾੜਕੂ ਅਜਿਹਾ ਨਹੀਂ ਕਰਦੇ। ਜੇ ਅਸੀਂ ਪੁਲਿਸ ਨੂੰ ਵੀ ਅਧਿਕਾਰ ਦੇ ਦਿੰਦੇ ਹਾਂ ਕਿ ਉਹ ਬਿਨਾ ਵੰਗਾਰਨ ਦੇ ਰਾਤੀਂ ਸ਼ੱਕੀ ਬੰਦੇ ਨੂੰ ਗੋਲੀ ਮਾਰਨ ਦੇ ਹੱਕਦਾਰ ਹਨ, ਬੇਗੁਨਾਹ ਲੋਕ ਮਾਰੇ ਜਾਣਗੇ ਕਿਉਂਕਿ ਕਾਮਿਆਂ ਕਿਸਾਨਾ ਨੇ ਰਾਤ ਬਰਾਤੇ ਖੇਤੀਂ ਜਾਣਾ ਹੁੰਦਾ ਹੈ। ਜੇ ਅਸੀਂ ਪੁਲਿਸ ਨੂੰ ਕਹੀਏ ਕਿ ਰਾਤੀਂ ਫਾਇਰ ਕਰਨ ਤੋਂ ਪਹਿਲਾਂ ਸ਼ੱਕੀ ਬੰਦੇ ਦੀ ਸ਼ਨਾਖਤ ਕਰੇ ਤਦ ਪੁਲਿਸਮੈਨ ਗੋਲੀ ਖਾ ਬੈਠੇਗਾ ਕਿਉਂਕਿ ਖਾੜਕੂਆਂ ਨੇ ਤਾਂ ਉਸਦੀ ਵਰਦੀ ਤੋਂ ਹੀ ਸ਼ਨਾਖਤ ਕਰ ਲਈ ਹੈ।

**ਪੰਨਾ 275 :** ਤਿੰਨ ਮਹੀਨਿਆਂ ਦੀ ਮਗਜ਼ ਖਪਾਈ ਮਗਰੋਂ ਇਕ ਰਸਤਾ ਕੱਢਿਆ। ਫੈਸਲਾ ਹੋਇਆ ਕਿ ਰਾਤੀਂ ਪੁਲਿਸ ਸਿਵਲ ਕੱਪੜਿਆਂ ਵਿਚ ਹਥਿਆਰਬੰਦ ਹੋਕੇ ਗਸ਼ਤ ਕਰੇਗੀ। ਇਸ ਤਰ੍ਹਾਂ ਉਹ ਕਿਸੇ ਵੀ ਸ਼ੱਕੀ ਬੰਦੇ ਦੀ ਪੜਤਾਲ ਕਰ ਸਕੇਗੀ। ਸ਼ੁਰੂ ਵਿਚ ਮੈਂ ਠਾਣਿਆਂ ਵੱਲ ਧਿਆਨ ਦਿਤਾ। ਮੁਕਾਬਲੇ ਵਾਸਤੇ ਪੁਲਸੀਆਂ ਦੀ ਹੌਸਲਾ ਅਫਜ਼ਾਈ ਲਈ ਮੈਨੂੰ ਸਭ ਤੋਂ ਅੱਗੇ ਚੱਲਣਾ ਪਵੇਗਾ। ਇਕ ਹਿਸਾਬ ਠੀਕ ਹੀ ਹੋਇਆ ਕਿ ਪਹਿਲੀ ਰਾਤ ਜਦੋਂ ਮੈਂ ਅਰੁਣ ਨਹਿਰੂ ਅਤੇ ਅਰਜਣ ਸਿੰਘ ਨਾਲ ਦਿਲੀ ਤੋਂ ਚੰਡੀਗੜ੍ਹ ਆਇਆ, ਉਨ੍ਹਾਂ ਮੈਨੂੰ ਮੁਖ ਮੰਤਰੀ ਨਾਲ ਮਿਲਾਇਆ, ਫਿਰ ਰਾਜਪਾਲ ਸ਼ੰਕਰ ਦਿਆਲ ਨਾਲ ਖਾਣਾ ਖਾਧਾ, ਉਪਰੰਤ ਰਾਜਭਵਨ ਦੇ ਗੈਸਟ ਹਾਊਸ ਵਿਚ ਸੌਣ ਵਾਸਤੇ ਚਲਾ ਗਿਆ। ਸਵੇਰੇ ਦੋ ਵਜੇ ਸਿਖ ਗਾਰਡ ਨੇ ਮੈਨੂੰ ਜਗਾ ਕੇ ਦੱਸਿਆ ਕਿ ਖਾੜਕੂਆਂ ਨੇ ਜਲੰਧਰ ਵਾਰਦਾਤ ਕਰ ਦਿਤੀ ਹੈ। ਮੈਂ ਤੁਰਤ ਉਥੇ ਜਾਣ ਦਾ ਫੈਸਲਾ ਕੀਤਾ। ਅੱਧੀ ਰਾਤ, ਮੈਥੋਂ ਪਹਿਲਾਂ ਹੋਰ ਕੋਈ ਪੁਲਿਸ ਅਫਸਰ ਉਥੇ ਜਾਣ ਲਈ ਤਿਆਰ ਨਹੀਂ ਸੀ।

ਸਵੇਰੇ 5 ਵਜੇ ਮੈਂ ਜਲੰਧਰ ਪੁੱਜ ਗਿਆ। ਉਥੇ ਸ਼ਾਨਦਾਰ ਜੱਟ ਸਿੱਖ ਇੰਸਪੈਕਟਰ ਸੁੱਚਾ ਸਿੰਘ ਮਿਲਿਆ। ਅਪਰਾਧ ਅਤੇ ਅਪਰਾਧੀਆਂ ਨੂੰ ਲੱਭਣ ਵਿਚ ਉਸਦੀ ਕੁਸ਼ਲਤਾ ਦਾ ਪੂਰੇ ਪੰਜਾਬ ਨੂੰ ਪਤਾ ਸੀ। ਉਸਨੇ ਮੈਨੂੰ ਦੱਸਿਆ ਕਿ ਖਾੜਕੂਆਂ ਨੂੰ ਫਾਰਮ ਹਾਊਸ ਵਿਚ ਘੇਰ ਲਿਆ ਹੈ ਤੇ ਉਸਨੂੰ ਖੁਸ਼ੀ ਹੈ ਕਿ ਨਵੇਂ ਪੁਲਿਸ ਚੀਫ ਦੇ ਆਉਣ ਸਾਰ ਪਹਿਲੀ ਵਾਰਦਾਤ ਹੱਲ ਕਰ ਲਈ ਹੈ।

ਇਸ਼ਨਾਨ ਕਰਨ ਬਾਦ ਮੈਂ ਇੰਸਪੈਕਟਰ ਨਾਲ ਉਸ ਥਾਂ ਤੇ ਚਲਾ ਗਿਆ ਜਿਥੋਂ ਖਾੜਕੂ ਫੜੇ ਗਏ ਸਨ। ਭਾਵੇਂ ਮੇਰੇ ਉਥੇ ਪੁੱਜਣ ਤੋਂ ਪਹਿਲਾਂ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਥਾਣੇ ਬੰਦ ਕੀਤਾ ਜਾ ਚੁਕਾ ਸੀ ਪਰ ਫੜੇ ਗਏ ਹਥਿਆਰਾਂ ਅਤੇ ਬਰਾਮਦ ਸਬੂਤਾਂ ਤੋਂ ਉਨ੍ਹਾਂ ਦੀ ਕਰਤੂਤ ਦਾ ਪਤਾ ਲਗਦਾ ਸੀ। ਸਮੇਂ ਸਿਰ ਸਹੀ ਐਕਸ਼ਨ ਲਏ ਜਾਣ ਕਾਰਨ ਲੋਕਾਂ ਦਾ, ਪੁਲਿਸ ਦਾ ਅਤੇ ਮੇਰਾ ਹੌਸਲਾ ਮਜ਼ਬੂਤ ਹੋਇਆ।

ਅਜੇ ਹਫਤਾ ਨਹੀਂ ਬੀਤਿਆਂ ਸੀ ਕਿ ਜਲੰਧਰ ਵਿਚ ਖਾੜਕੂਆਂ ਨੇ ਦੁਬਾਰਾ ਵਾਰਦਾਤ ਕਰ ਦਿਤੀ। ਇਸ ਵਾਰੀ ਬੜੀ ਵਿਉਂਤਬੰਦੀ ਨਾਲ ਸੁਖੇ ਸਿਪਾਹੀ ਨੂੰ ਛੁਡਾਉਣ ਵਾਸਤੇ ਕਾਰਵਾਈ ਕੀਤੀ ਗਈ। ਉਸਦਾ ਅਸਲ ਨਾਮ ਸੁਖਦੇਵ ਸਿੰਘ ਸੀ ਜੋ ਪੁਲਿਸ ਵਿਚ ਹੈੱਡ ਕਾਂਸਟੇਬਲ ਸੀ, ਭਿੰਡਰਾਂਵਾਲੇ ਨਾਲ ਸਾਂਝ ਹੋਣ ਕਾਰਨ ਉਸਨੂੰ ਪੁਲਿਸ ਵਿਚੋਂ ਡਿਸਮਿੱਸ ਕਰ ਦਿਤਾ ਸੀ। ਆਪਣੇ ਸਮੇਂ ਦਾ ਉਹ ਭਿਆਨਕ ਖਾੜਕੂ ਸੀ। ਪੁਲਿਸ ਵਿਚ ਉਸਨੂੰ ਸੁੱਖਾ ਸਿਪਾਹੀ ਕਿਹਾ ਜਾਂਦਾ। ਗ੍ਰਿਫਤਾਰ ਕਰਕੇ ਉਸਨੂੰ ਸੱਤ ਪੁਲਿਸ ਮੁਲਾਜ਼ਮਾ ਦੀ ਕਸਟਡੀ ਵਿਚ ਮੈਜਿਸਟਰੇਟ ਅਗੇ ਪੇਸ਼ ਕਰਨਾ ਸੀ। ਖਾੜਕੂਆਂ ਨੇ ਅਚਾਨਕ ਇਸ ਟੁਕੜੀ ਤੇ ਹੱਲਾ ਬੋਲ ਦਿੱਤਾ। ਸੱਤ ਦੇ ਸੱਤ ਮੁਲਾਜ਼ਮ ਢੇਰੀ ਕਰ ਦਿਤੇ। ਸੱਤਾਂ ਵਿਚੋਂ ਆਪਣੀ ਰੱਖਿਆ ਵਾਸਤੇ ਇਕ ਜਣਾ ਵੀ ਗੋਲੀ ਨਾ ਚਲਾ ਸਕਿਆ। ਸੁੱਖਾ ਆਪਣੇ ਸਾਥੀਆਂ ਸਣੇ ਫਰਾਰ ਹੋ ਗਿਆ। ਮੇਰੇ ਸਾਹਮਣੇ ਸੱਤ ਵਿਧਵਾਵਾਂ ਵਿਰਲਾਪ ਕਰ ਰਹੀਆਂ ਸਨ ਜਿਨ੍ਹਾਂ ਵਿਚੋਂ ਛੇ ਜੱਟ ਸਿਖ ਘਰਾਂ ਦੀਆਂ। ਪੰਜਾਬ ਪੁਲਿਸ ਵਿਚ 80% ਜੱਟ ਸਿੱਖ ਹਨ। ਕੁੱਝ ਖੱਤਰੀ ਸਿਖ ਅਫਸਰ ਹਨ ਪਰ ਹੇਠਲੇ ਰੈਂਕਾਂ ਵਿਚ ਨਹੀਂ।

**ਪੰਨਾ 276 :** ਦੁਰਘਟਨਾ ਵਾਲੀ ਥਾਂ ਮੀਡੀਏ ਦਾ ਜਮਘਟ ਜੁੜ ਗਿਆ। ਹਰੇਕ ਦਾ ਇਕੋ ਸਵਾਲ– ਹੁਣ ਕੀ ਕਰੋਗੇ ? ਦੋ ਤਿੰਨ ਦਿਨਾਂ ਬਾਦ ਤਰਨਤਾਰਨ ਵਿਖੇ ਫੇਰ ਪੱਤਰਕਾਰਾਂ ਨੇ ਮੈਨੂੰ ਘੇਰ ਲਿਆ– ਖਾੜਕੂਆਂ ਵਿਰੁੱਧ ਹੁਣ ਕੀ ਪਲੈਨ ਹੈ ? ਮੈਂ ਦੱਸਿਆ ਕਿ ਆਪਣੇ ਬੰਦਿਆਂ ਨੂੰ ਮੁਕਾਬਲਾ ਕਰਨ ਦਾ ਤਰੀਕਾ ਸਿਖਾਵਾਂਗਾ। ਆਤਮ ਰੱਖਿਆ ਵਾਸਤੇ ਉਨ੍ਹਾਂ ਨੂੰ ਵਧੀਆ ਹਥਿਆਰ ਦੇ ਦਿਤੇ ਹਨ। ਜਲੰਧਰ ਅਦਾਲਤ ਵਿਚ ਵਾਪਰੇ ਕਾਂਡ ਵਰਗੇ ਹਾਲਾਤ ਵਿਚ ਐਕਸ਼ਨ ਲੈਣਾ ਸਿਖਾਵਾਂਗਾ। ਅਖਬਾਰਾਂ ਨੇ ਮੇਰੇ ਜਵਾਬ ਇਕ ਦੋ ਦਿਨਾ ਬਾਦ ਛਾਪ ਦਿਤੇ।

10 ਅਪ੍ਰੈਲ ਨੂੰ ਹਿੰਦੁਸਤਾਨ ਟਾਈਮਜ਼ ਦੇ ਇਕ ਨਾਮਾਨਿਗਾਰ ਨੇ ਪਹਿਲੀ ਵਾਰ



ਬੁੱਲਟ ਫਾਰ ਬੁੱਲਟ (ਗੋਲੀ ਬਦਲੇ ਗੋਲੀ) ਪਾਲਿਸੀ ਦਾ ਜ਼ਿਕਰ ਕੀਤਾ। ਧਿਆਨ ਦੇਣ ਵਾਲਾ ਤੱਥ ਇਹ ਹੈ ਕਿ ਕੇਵਲ ਇਕ ਅਖਬਾਰ ਨੇ ਇਹ ਲਫਜ਼ ਛਾਪੇ। ਮੈਂ ਕਹੇ ਹੁੰਦੇ ਤਾਂ ਅਗਲੇ ਦਿਨ ਸਾਰਿਆਂ ਅਖਬਾਰਾਂ ਨੇ ਛਾਪਣੇ ਸਨ। ਹਿੰਦੁਸਤਾਨ ਟਾਈਮਜ਼ ਨੇ ਲਿਖਿਆ ਕਿ ਰਿਬੇਰੋ ਨੇ ਖਾੜਕੂਆਂ ਨੂੰ ਤਾੜਨਾ ਕੀਤੀ ਹੈ ਕਿ ਫੋਰਸ ਦਾ ਮੁਕਾਬਲਾ ਫੋਰਸ ਨਾਲ ਕੀਤਾ ਜਾਏਗਾ ਤੇ ਜੇ ਖਾੜਕੂਆਂ ਕੋਲ ਹਿੱਟ ਲਿਸਟ ਅਤੇ ਹਿੱਟ ਸਕੁਐਡ ਹੈ ਤਾਂ ਪੰਜਾਬ ਪੁਲਿਸ ਕੋਲ ਵੀ ਲਿਸਟ ਹੈ। ਇਹ ਸਹੀ ਹੈ ਕਿ ਅਸੀਂ ਖਾੜਕੂ ਗੁੋਹਾਂ ਅਤੇ ਉਨ੍ਹਾਂ ਦੇ ਮੁੱਖ ਲੀਡਰਾਂ ਦੀ ਲਿਸਟ ਤਿਆਰ ਕੀਤੀ ਸੀ। ਇਹ ਰੁਟੀਨ ਦਾ ਕੰਮ ਹੁੰਦਾ ਹੈ ਕਿ ਆਪਣੇ ਇਲਾਕੇ ਵਿਚ ਵਾਰਦਾਤਾਂ ਕਰਨ ਵਾਲਿਆਂ ਦੀ ਲਿਸਟ ਤਿਆਰ ਕੀਤੀ ਜਾਏ।

11 ਅਪ੍ਰੈਲ ਤੋਂ ਬਾਦ ਹਰੇਕ ਅਖਬਾਰ ਬੁੱਲਟ ਫਾਰ ਬੁੱਲਟ ਦੀ ਮੁਹਾਰਨੀ ਪੜ੍ਹਨ ਲੱਗ ਪਿਆ ਕਿਉਂਕਿ ਇਹ ਉਨ੍ਹਾਂ ਨੂੰ ਸੂਤ ਬੈਠਦੀ ਸੀ ਖਾਸ ਕਰਕੇ ਹਿੰਦੂਆਂ ਨੂੰ, ਕਿਉਂਜੁ ਉਨ੍ਹਾਂ ਨੂੰ ਅਕਾਰਣ ਨਿਸ਼ਾਨਾ ਬਣਨਾ ਪੈ ਰਿਹਾ ਸੀ। ਗੋਲੀ ਬਦਲੇ ਗੋਲੀ ਲਫਜ਼ ਉਨ੍ਹਾਂ ਨੂੰ ਹੌਸਲਾ ਦਿੰਦੇ ਸਨ, ਆਸ ਦੀ ਕਿਰਨ ਸਨ। ਇਕ ਅਖਬਾਰ ਦੀ ਸੁਰਖੀ ਸੀ– ਰਿਬੇਰੋ ਦੇ ਸਟੈਂਡ ਕਾਰਨ ਅਕਾਲੀ ਬੇਚੈਨ। ਮੇਰੇ ਇਸ ਬਿਆਨ ਦੀ ਸਖਤ ਆਲੋਚਨਾ ਅਜੀਤ ਸਿੰਘ ਬੈਂਸ ਵਲੋਂ ਹੋਈ ਜੋ ਪੰਜਾਬ ਹਰਿਆਣਾ ਹਾਈਕੋਰਟ ਦਾ ਰਿਟਾਇਰਡ ਜੱਜ ਸੀ ਤੇ ਮਨੁਖੀ ਅਧਿਕਾਰ ਸੰਗਠਨ ਪੰਜਾਬ ਦਾ ਆਪੇ ਬਣਿਆ ਪ੍ਰਧਾਨ ਸੀ। ਜੇ ਖਾੜਕੂਆਂ ਕੋਲ ਹਿੱਟ ਲਿਸਟ ਹੈ ਤਾਂ ਪੁਲਿਸ ਕੋਲ ਵੀ ਹੈ, ਇਸ ਕਥਨ ਦਾ ਗੰਭੀਰ ਨੋਟਿਸ ਲੈਂਦਿਆਂ ਉਸਨੇ ਕਿਹਾ ਕਿ ਇਹ ਸਟੇਟ ਟੈਰਰਿਜ਼ਮ ਹੈ ਤੇ ਕਾਨੂੰਨ ਦਾ ਭੋਗ ਪੈ ਗਿਆ ਹੈ। ਮੁੱਖ ਮੰਤਰੀ ਨੇ ਬੈਂਸ ਦੀ ਡਿਊਟੀ ਲਾਈ ਸੀ ਕਿ ਨਜ਼ਰਬੰਦਾਂ ਦੇ ਕੇਸ ਰੀਵਿਊ ਕਰੇ ਤੇ ਦੱਸੇ ਕਿ ਬੇਕਸੂਰ ਕਿਹੜੇ ਕਿਹੜੇ ਹਨ। ਬੈਂਸ ਨੇ ਬਹੁਤ ਸਾਰੇ ਬੇਕਸੂਰ ਸਿੱਖ ਨਜ਼ਰਬੰਦਾਂ ਦੀ ਸੂਚੀ ਮੁੱਖ ਮੰਤਰੀ ਨੂੰ ਦਿਤੀ ਜਿਹੜੇ ਕਿ ਉਸਦੀ ਸਿਫਾਰਸ਼ ਉਪਰ ਰਿਹਾ ਕਰ ਦਿਤੇ ਗਏ। ਅਜਿਹੀਆਂ ਖਬਰਾਂ ਮਿਲਦੀਆਂ ਰਹੀਆਂ ਕਿ ਰਿਹਾ ਕੀਤੇ ਗਏ ਬੰਦੀਆਂ ਨੇ ਮੁੜ ਹਥਿਆਰ ਚੁਕ ਲਏ ਹਨ। ਮੁੱਖ ਮੰਤਰੀ ਬੁੱਲਟ ਫਾਰ ਬੁੱਲਟ ਮੁਹਾਵਰੇ ਤੋਂ ਪ੍ਰੇਸ਼ਾਨ......। ਮੈਂ ਬਥੇਰਾ ਸਮਝਾਇਆ ਕਿ ਇਹ ਮੇਰੇ ਬੋਲ ਨਹੀਂ, ਮੇਰੀ ਪਾਲਿਸੀ ਨਹੀਂ।

**ਪੰਨਾ 277 :** ਮੇਰੀ ਨਿਯੁਕਤੀ ਨਾਲ ਪੰਜਾਬ ਪੁਲਿਸ ਅਤੇ ਜਨਤਾ ਦਾ ਹੌਸਲਾ ਥਿਰ ਹੋਇਆ, ਮਾਨਸਿਕ ਤਬਦੀਲੀ ਹੋਈ। ਗਵਾਂਢੀ ਰਾਜਾਂ ਤੋਂ ਫੋਰਸ ਮੰਗਵਾਉਣ ਦੀ ਸਲਾਹ ਮਿਲੀ ਪਰ ਮੇਰਾ ਫੈਸਲਾ ਸੀ ਮੈਂ ਗਵਾਂਢੀ ਰਾਜਾਂ ਤੋਂ ਫੋਰਸ ਨਹੀਂ ਮੰਗਵਾਵਾਂਗਾ, ਮੈਂ ਪੰਜਾਬ ਪੁਲਿਸ ਨੂੰ ਦੱਸਣਾ ਸੀ ਮੇਰਾ ਉਸ ਵਿਚ ਭਰੋਸਾ ਹੈ। ਚੰਡੀਗੜ੍ਹ ਰਵਾਨਾ ਹੋਣ ਤੋਂ ਪਹਿਲਾਂ ਰਾਜੀਵ ਗਾਂਧੀ ਨੇ ਮੈਨੂੰ ਕਿਹਾ ਸੀ ਕਿ ਆਪਣੀ ਨਿੱਜੀ ਸੁਰੱਖਿਆ ਵਾਸਤੇ ਨੈਸ਼ਨਲ ਸੀਕਿਉਰਟੀ ਗਾਰਡਜ਼ ਦੇ ਬਲੈਕ ਕੈਟਸ ਲੈ ਜਾਵਾਂ। ਮੈਂ ਨਿਮਰਤਾ ਸਹਿਤ ਇਨਕਾਰ ਕਰਦਿਆਂ ਕਿਹਾ ਸੀ ਕਿ ਜੇ ਮੈਂ ਆਪਣੀ ਪੰਜਾਬ ਪੁਲਿਸ ਤੇ ਇਤਬਾਰ ਨਾ

ਕੀਤਾ, ਫਿਰ ਪੰਜਾਬ ਪੁਲਿਸ ਮੇਰਾ ਇਤਬਾਰ ਕਿਉਂ ਕਰੇਗੀ ? ਜਿੰਨਾ ਚਿਰ ਮੈਂ ਪੰਜਾਬ ਵਿਚ ਰਿਹਾ, ਸਾਢੇ ਤਿੰਨ ਸਾਲ ਦਫਤਰ ਅਤੇ ਘਰ ਵਿਚ ਜਿਨ੍ਹਾਂ ਪੁਲਿਸ ਕਰਮੀਆਂ ਨੇ ਮੇਰੀ ਹਿਫਾਜ਼ਤ ਕੀਤੀ ਜੱਟ ਸਿਖ ਸਨ। ਸਾਰੇ ਪੂਰਨ ਵਫਾਦਾਰ, ਚੁਸਤ ਸਨ ਅਤੇ ਅੱਜ ਤੱਕ ਮੇਰੇ ਦੋਸਤ ਹਨ।

ਮਨੁਖੀ ਅਧਿਕਾਰ ਜਥੇਬੰਦੀਆਂ ਨੂੰ ਮੈਂ ਦਸਦਾ ਰਿਹਾ ਕਿ ਮੇਰਾ ਮਤਲਬ ਕੇਵਲ ਏਨਾ ਹੈ ਕਿ ਮੇਰੇ ਮੁਲਾਜ਼ਮ ਆਪਣੇ ਬਚਾਉ ਵਾਸਤੇ ਮੁਕਾਬਲਾ ਕਰਨ, ਵਿਅਰਥ ਜਾਨਾ ਨਾ ਗੁਆਈ ਜਾਣ। ਉਨ੍ਹਾਂ ਦਿਨਾਂ ਵਿਚ ਹਿੰਦੂ ਸਿਖ ਸਮਾਜਾਂ ਵਿਚ ਪਾੜਾ ਪੈ ਚੁੱਕਾ ਸੀ। ਸਿਖਾਂ ਨੂੰ ਮੇਰੀ ਗੱਲ ਬੁਰੀ ਲੱਗੀ, ਹਿੰਦੂ ਖੁਸ਼ ਹੋਏ। ਮੈਂ ਵਿਚਕਾਰ ਫਸ ਗਿਆ। ਮੈਂ ਸਿਖਾਂ ਦਾ ਦੁਸ਼ਮਣ ਨਹੀਂ ਸਾਂ, ਉਹ ਮੈਨੂੰ ਉਨੇ ਹੀ ਪਿਆਰੇ ਸਨ ਜਿੰਨੇ ਬਾਕੀ ਲੋਕ, ਉਨ੍ਹਾਂ ਬਾਰੇ ਮੇਰੀ ਦੁਰਭਾਵਨਾ ਕਿਉਂ ਹੁੰਦੀ ?

ਪੰਜਾਬੀ ਹਿੰਦੂ ਸਮਝਦੇ ਸਨ ਕਿ ਪੰਜਾਬ ਪੁਲਿਸ ਵਿਚ ਸਿਖਾਂ ਦੀ ਬਹੁਗਿਣਤੀ ਹੋਣ ਕਾਰਨ ਖਾੜਕੂਆਂ ਵਾਸਤੇ ਇਸ ਫੋਰਸ ਵਿਚ ਹਮਦਰਦੀ ਹੈ ਪਰ ਇਸ ਖਿਆਲ ਪਿਛੇ ਸਬੂਤ ਕੋਈ ਨਹੀਂ ਸੀ। ਹਰੇਕ ਜਥੇਬੰਦੀ ਵਿਚ, ਦੇਸ ਹੋਵੇ ਜਾਂ ਪ੍ਰਦੇਸ, ਕੁਝ ਮਾੜੇ ਅਨਸਰ ਹੁੰਦੇ ਹਨ। ਹਾਂ ਇਹ ਸੱਚ ਹੈ ਕਿ ਅਪਰਾਧੀਆਂ ਨਾਲ ਨਜਿੱਠਣ ਵਾਸਤੇ ਪ੍ਰਸਿੱਧ ਪੰਜਾਬ ਪੁਲਿਸ ਦਾ ਹੌਸਲਾ ਢੱਠਾ ਹੋਇਆ ਸੀ ਕਿਉਂਕਿ ਖਾੜਕੂਵਾਦ ਉਨ੍ਹਾਂ ਵਾਸਤੇ ਨਵੀਂ ਤਰ੍ਹਾਂ ਦਾ ਗੋਰਖ ਧੰਦਾ ਸੀ। ਖਾੜਕੂਆਂ ਨੇ ਪੁਲਸੀਆਂ ਨੂੰ ਕਦੀ ਰਿਸ਼ਵਤ ਦੇਣ ਦਾ ਯਤਨ ਨਹੀਂ ਕੀਤਾ, ਪੁਲਿਸ ਹੋਵੇ ਜਾਂ ਕੋਈ ਹੋਰ ਵਿਰੋਧੀ, ਕੇਵਲ ਗੋਲੀਆਂ ਦੀ ਵਾਛੜ। ਸਿਆਸੀ ਅਤੇ ਪ੍ਰਸ਼ਾਸਕੀ ਢਾਂਚੇ ਨੂੰ ਅਜੀਬ ਡਰ ਕਾਰਨ ਲਕਵਾ ਮਾਰ ਗਿਆ ਸੀ। ਸਿਆਸਤਦਾਨ, ਸਿਵਿਲ ਤੇ ਪੁਲਿਸ ਅਫਸਰ ਜੱਜ, ਖਾੜਕੂਆਂ ਸਾਹਮਣੇ ਨਿੱਸਲ ਹੋ ਗਏ ਸਨ। ਭਾਰਤੀ ਸਟੇਟ ਦੀ ਵੈਧਤਾ ਨੂੰ ਰੱਦ ਕਰਕੇ ਖਾੜਕੂ ਬਿਨਾ ਕਿਸੇ ਉਤੇਜਨਾ ਦੇ ਕਿਤੇ ਵੀ ਫਾਇਰਿੰਗ ਖੋਲ੍ਹ ਸਕਦੇ ਸਨ।

ਚਾਰਜ ਲੈਣ ਤੋਂ ਬਾਦ ਮੇਰਾ ਪਹਿਲਾ ਕੰਮ ਪੁਲਿਸ ਦਾ ਹੌਸਲਾ ਬੁਲੰਦ ਕਰਨਾ ਸੀ। ਪੰਜਾਬ ਦਾ ਟੂਰ ਕਰਕੇ ਮੈਂ ਫੋਰਸ ਨਾਲ ਨਿੱਜੀ ਰਾਬਤਾ ਬਣਾਉਣਾ ਸੀ। ਫੈਸ਼ਨ ਵਜੋਂ ਮੈਂ ਅਫਸਰਾਂ ਦੀਆਂ ਬਦਲੀਆਂ ਕਰਨ ਵਿਰੁੱਧ ਹਾਂ। ਜਿਹੜੇ ਚੰਗਾ ਕੰਮ ਕਰਨਗੇ ਉਨ੍ਹਾਂ ਨੂੰ ਥਾਪੀ ਦਿਆਂਗਾ, ਜਿਹੜੇ ਢਿੱਲੇ ਮੱਠੇ ਹਨ ਉਨ੍ਹਾਂ ਨੂੰ ਚੁਸਤ ਕਰਾਂਗਾ।

1 ਅਪ੍ਰੈਲ, 1986 ਨੂੰ ਮੈਂ ਚੰਡੀਗੜ੍ਹ ਪੈਰਾਮਿਲਟਰੀ ਫੋਰਸ ਦੇ ਸਾਰੇ ਅਫਸਰਾਂ ਦੀ ਕਾਨਫਰੰਸ ਸੱਦੀ। ਮੈਂ ਉਨ੍ਹਾਂ ਨੂੰ ਪੁੱਛਣਾ ਸੀ ਖਾੜਕੂਵਾਦ ਕੀ ਹੁੰਦਾ ਹੈ ਅਤੇ ਅਸੀਂ ਆਪਣੇ ਅਫਸਰਾਂ ਨੂੰ ਪ੍ਰੇਰਨਾ ਦੇ ਕੇ ਸਥਿਤੀ ਠੀਕ ਕਿਉਂ ਨਹੀਂ ਕਰ ਸਕਦੇ। ਹਾਲਤ ਅਫਸੋਸਜਨਕ ਸੀ ਕਿਉਂਕਿ ਕੁਝ ਦਿਨ ਪਹਿਲਾਂ ਖਾੜਕੂਆਂ ਅਤੇ ਪੁਲਿਸ ਵਿਚਕਾਰ ਹਰੀਕੇ ਪੱਤਣ ਮੁਕਾਬਲਾ ਹੋਇਆ ਸੀ ਜਿਸ ਵਿਚ ਦੋ ਖਾੜਕੂ ਤੇ ਦੋ ਪੁਲਿਸ ਮੁਲਾਜ਼ਮ



ਮਾਰੇ ਗਏ ਸਨ। ਪੰਜਾਬ ਦੇ ਖਰਾਬ ਹਾਲਾਤ ਵਿਰੁੱਧ ਦਿੱਲੀ ਵਿਚ ਵਿਆਪਕ ਹੜਤਾਲ ਹੋ ਗਈ ਸੀ। ਬਟਾਲੇ ਇਕ ਸਿੱਖ ਮੁੰਡੇ ਨੂੰ ਦੁਕਾਨਦਾਰਾਂ ਨੇ ਕੁੱਟ ਦਿੱਤਾ, ਫਿਰਕੂ ਤਣਾਉ ਘਟਾਉਣ ਲਈ ਕਰਫਿਊ ਲਾ ਦਿੱਤਾ। ਬਟਾਲੇ ਦੇ ਆਲੇ ਦੁਆਲੇ ਪਿੰਡਾਂ ਨੇ ਬਦਲਾ ਲੈਣ ਲਈ ਸ਼ਹਿਰ ਦਾ ਬਾਈਕਾਟ ਕਰ ਦਿੱਤਾ ਯਾਨਿ ਕਿ ਦੁੱਧ, ਚਾਰਾ, ਸਬਜ਼ੀਆਂ, ਫਲ ਆਦਿਕ ਸ਼ਹਿਰ ਨਾ ਵੜਨ ਦਿੱਤੇ। ਪੇਂਡੂਆਂ ਨੇ ਸ਼ਹਿਰ ਦੁਆਲੇ ਘੇਰਾਬੰਦੀ ਕਰ ਲਈ ਸੀ। ਪੁਲਿਸ ਫੋਰਸ ਰਾਹੀਂ ਘੇਰਾਬੰਦੀ ਤੁੜਵਾਈ।

ਮਾਰਚ 1986 ਵਿਚ 104 ਕਤਲ ਹੋਏ ਜਿਨ੍ਹਾਂ ਵਿਚ ਵਧੀਕ ਹਿੰਦੂ ਸਨ। ਕੇਂਦਰ ਨੇ ਹੋਰ ਸੁਰੱਖਿਆ ਬਲ ਭੇਜ ਦਿੱਤੇ। ਗਵਰਨਰ ਸ਼ੰਕਰ ਦਿਆਲ ਸ਼ਰਮਾ ਨੂੰ ਬਦਲ ਕੇ ਸਿਧਾਰਥ ਸ਼ੰਕਰ ਰੇਅ ਲਾ ਦਿੱਤੇ ਜੋ ਬੰਗਾਲ ਦੇ ਮੁੱਖ ਮੰਤਰੀ ਰਹੇ ਸਨ। ਹਿੰਸਾ ਵਧਦੀ ਗਈ ਤਾਂ ਸ਼ਿਵ ਸੈਨਾ ਨੇ ਜਲੂਸ ਕੱਢਣੇ ਅਤੇ ਮੁੱਖ ਮੰਤਰੀ ਦੇ ਪੁਤਲੇ ਸਾੜਨੇ ਸ਼ੁਰੂ ਕਰ ਦਿੱਤੇ। ਸ਼ਿਵ ਸੈਨਾ ਨੇ ਗੜ੍ਹਸ਼ੰਕਰ ਠਾਣੇ ਉਪਰ ਦੇਸੀ ਬੰਬ ਸੁੱਟ ਕੇ ਇਕ ਡੀ.ਐਸ.ਪੀ. ਜ਼ਖਮੀ ਕਰ ਦਿੱਤਾ। ਹਿੰਦੂਆਂ ਦੇ ਇਕ ਜਲੂਸ ਉਪਰ ਲਾਠੀ ਚਾਰਜ ਕਰਨਾ ਪਿਆ, ਉਹ ਸ਼ਿਵ ਸੈਨਾ ਵਰਕਰਾਂ ਦੀ ਰਿਹਾਈ ਮੰਗ ਰਹੇ ਸਨ।

ਬਰਨਾਲਾ ਸਰਕਾਰ ਦੀ ਡਿਗਦੀ ਜਾਂਦੀ ਸਾਖ ਬਚਾਉਣ ਵਾਸਤੇ ਕੇਂਦਰ ਨੇ ਚੰਡੀਗੜ੍ਹ ਪੰਜਾਬ ਨੂੰ ਦੇਣ ਲਈ ਦੋ ਕਮਿਸ਼ਨ ਬਿਠਾ ਦਿੱਤੇ। ਵਾਅਦੇ ਅਨੁਸਾਰ ਚੰਡੀਗੜ੍ਹ, ਪੰਜਾਬ ਨੂੰ 26 ਜਨਵਰੀ, 1986 ਨੂੰ ਦੇਣਾ ਸੀ ਪਰ ਹਰਿਆਣਾ ਨੇ ਇਸ ਬਦਲੇ ਪੰਜਾਬ ਦੇ ਕੁੱਝ ਇਲਾਕਿਆਂ ਤੇ ਹੱਕ ਜਤਾ ਕੇ ਵਿਉਂਤ ਸਿਰੇ ਨਾ ਚੜ੍ਹਨ ਦਿੱਤੀ।

**ਪੰਨਾ 281 :** ਬੰਬੇ ਦੇ ਅਖਬਾਰ ਡੇਲੀ ਨੇ 17 ਜੂਨ, 1986 ਨੂੰ ਇਕ ਲੇਖ ਛਾਪਿਆ ਜਿਸ ਵਿਚ ਸਖਤ ਜਾਨ ਖਾੜਕੂਆਂ ਦੀ ਗਿਣਤੀ 300 ਤੋਂ 500 ਤੱਕ ਅਤੇ ਉਨ੍ਹਾਂ ਦੇ ਹਮਦਰਦਾਂ ਦੀ 3000 ਤੋਂ 4000 ਵਿਚਕਾਰ ਦੱਸੀ। ਇਸ ਗੱਲ ਕਰਕੇ ਸਰਕਾਰ ਦੀ ਆਲੋਚਨਾ ਹੋ ਰਹੀ ਸੀ ਕਿ ਬਹੁਤ ਸਾਰੇ ਫੜੇ ਜਾਣ ਦੇ ਬਾਵਜੂਦ ਉਨ੍ਹਾਂ ਦੀ ਗਿਣਤੀ ਵਧ ਰਹੀ ਹੈ। ਸੱਚ ਇਹ ਹੈ ਕਿ ਧਾਰਮਿਕ ਜਜ਼ਬੇ ਏਨੇ ਬਲਵਾਨ ਹੁੰਦੇ ਹਨ ਕਿ ਖਾੜਕੂਆਂ ਨੂੰ ਮਾਰਨ ਨਾਲ ਉਨ੍ਹਾਂ ਦੀ ਗਿਣਤੀ ਘਟਦੀ ਨਹੀਂ। ਮਾਰੇ ਗਿਆਂ ਦੀ ਥਾਂ ਹੋਰ ਆ ਜਾਂਦੇ ਹਨ, ਕੁੱਝ ਬੇਰੁਜ਼ਗਾਰ ਹਨ, ਕੁੱਝ ਅਪਰਾਧੀ ਹੁੰਦੇ ਹਨ, ਕੁੱਝ ਅਪਣੇ ਕਾਜ਼ ਪ੍ਰਤੀ ਵਚਨਬੱਧ ਹੁੰਦੇ ਹਨ। ਪ੍ਰੈੱਸ ਤੋਂ ਮੈਂ ਉਨ੍ਹਾਂ ਦੀ ਗਿਣਤੀ ਲੁਕਾਈ ਛੁਪਾਈ ਨਹੀਂ। ਉਨ੍ਹਾਂ ਨੇ ਤੰਬਾਕੂ ਦੀਆਂ ਦੁਕਾਨਾਂ ਅਤੇ ਸ਼ਰਾਬ ਦੇ ਠੇਕਿਆਂ ਨੂੰ ਅੱਗਾਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ। ਅਪਰਾਧੀ ਅਨਸਰ ਲੁਟਣ ਦੀ ਮਨਸ਼ਾ ਨਾਲ ਹਾਰਡਕੋਰ ਵਿਚ ਦਾਖਲ ਹੋ ਜਾਂਦਾ ਹੈ।

ਬਰਨਾਲਾ ਭਲਾਮਾਣਸ ਸੀ। ਉਹ ਰੱਬ ਤੋਂ ਡਰਨ ਵਾਲਾ ਸਿੱਖ ਸੀ, ਦੇਸ ਦੀ ਅਖੰਡਤਾ ਬਣਾਈ ਰੱਖਣ ਦੇ ਹੱਕ ਵਿਚ ਸੀ। ਬਦਕਿਸਮਤੀਵਸ ਤੇ ਸਿਆਸੀ ਮਜਬੂਰੀ

ਕਾਰਨ ਬੈਂਸ ਕਮੇਟੀ ਦੀ ਸਿਫਾਰਿਸ਼ ਤੇ ਉਸਨੇ ਬਹੁਤ ਸਾਰੇ ਖਾੜਕੂ ਅਤੇ ਸਮੱਗਲਰ ਰਿਹਾ ਕਰ ਦਿੱਤੇ, ਹਰੇਕ ਕੇਸ ਵਿਚ ਬਰੀਕ ਛਾਣਬੀਣ ਨਹੀਂ ਕੀਤੀ।

**ਪੰਨਾ 283 :** 25 ਜੁਲਾਈ ਨੂੰ ਸਵਖਤੇ ਚਾਰ ਖਾੜਕੂਆਂ ਨੇ ਫਰੀਦਕੋਟ ਤੋਂ ਮੁਕਤਸਰ ਜਾਂਦੀ ਬੱਸ ਦੇ ਡਰਾਈਵਰ ਨੂੰ ਬੱਸ ਰੋਕਣ ਲਈ ਕਿਹਾ। ਕੇਸਾਧਾਰੀ ਤੇ ਮੋਨੇ ਮੁਸਾਫਰ ਵੱਖ ਵੱਖ ਕਰ ਲਏ ਤੇ ਸਾਰੇ ਮੋਨੇ ਮਾਰ ਦਿੱਤੇ। ਪੰਦਰਾਂ ਥਾਏਂ ਮਾਰੇ ਗਏ ਤੇ ਸੱਤ ਗੰਭੀਰ ਜ਼ਖਮੀ ਹੋਏ। ਜਦੋਂ ਪੁਲਿਸ ਖਾੜਕੂਆਂ ਨੂੰ ਮਾਰਦੀ ਤਦ ਬਦਲੇ ਵਿਚ ਉਹ ਸਿਵਿਲ ਹਿੰਦੂਆਂ ਉਪਰ ਹਮਲਾ ਕਰਦੇ।

ਜਲੰਧਰ ਨੇੜੇ ਮੰਡ ਇਲਾਕਾ ਦਲਦਲੀ ਜ਼ਮੀਨ ਹੈ। ਵਾਰਦਾਤ ਕਰਕੇ ਖਾੜਕੂ ਇਥੇ ਛੁਪ ਜਾਂਦੇ। ਇਸ ਥਾਂ ਵਾਸਤੇ ਅਸੀਂ ਆਰਮੀ ਤੋਂ ਹੈਲੀਕਾਪਟਰ ਮੰਗੇ। ਕੇ.ਪੀ.ਐਸ ਗਿੱਲ ਨੂੰ ਸੀ.ਆਰ.ਪੀ.ਐਫ. ਦਾ ਆਈ.ਜੀ. ਲਾ ਦਿੱਤਾ। ਮੰਡ ਆਪ੍ਰੇਸ਼ਨ ਉਸਨੇ ਪਲੈਨ ਕੀਤਾ ਸੀ, ਪ੍ਰੈਸ ਵਿਚ ਸਾਡੀ ਆਲੋਚਨਾ ਹੋਈ ਕਿਉਂਕਿ ਮੰਡ ਵਿਚੋਂ ਕੋਈ ਖਾੜਕੂ ਫੜਿਆ ਨਹੀਂ ਗਿਆ। ਮੈਂ ਅਖਬਾਰ ਨਵੀਸਾਂ ਨੂੰ ਕਿਹਾ ਕਿ ਅਸੀਂ ਸਾਬਤ ਕਰਨਾ ਹੈ ਕਿ ਮੰਡ ਏਰੀਆ ਸਾਡੀ ਪਹੁੰਚ ਤੋਂ ਬਾਹਰ ਨਹੀਂ ਹੈ, ਜਦੋਂ ਚਾਹੀਏ ਛਾਣ ਦੇਈਏ।

**ਪੰਨਾ 284 :** ਖਾੜਕੂਆਂ ਨੇ ਮੁੜ ਦਰਬਾਰ ਸਾਹਿਬ ਉਪਰ ਕਬਜ਼ਾ ਕਰ ਲਿਆ ਜਿਥੋਂ ਉਹ ਬਹੁਤ ਇਤਰਾਜ਼ ਯੋਗ ਬਿਆਨ ਜਾਰੀ ਕਰਦੇ। ਮੇਰੇ ਪੰਜਾਬ ਆਉਣ ਤੋਂ ਪਹਿਲਾਂ ਵੀ ਸਰਕਾਰ ਨੇ ਦਰਬਾਰ ਸਾਹਿਬ ਦੇ ਆਲੇ ਦੁਆਲੇ ਫੋਰਸਾਂ ਤੈਨਾਤ ਕੀਤੀਆਂ ਹੋਈਆਂ ਸਨ ਜੋ ਖਾੜਕੂ ਗਤੀਵਿਧੀਆਂ ਦੀ ਨਜ਼ਰਸਾਨੀ ਕਰ ਰਹੀਆਂ ਸਨ। ਦਿੱਲੀ ਦੀ ਸਰਕਾਰ ਬਰਨਾਲੇ ਦੀ ਅਕਾਲੀ ਸਰਕਾਰ ਦੇ ਹੁਕਮ ਨਾਲ ਫੋਰਸ ਦਰਬਾਰ ਸਾਹਿਬ ਅੰਦਰ ਭੇਜ ਕੇ ਆਪਣਾ ਆਪ੍ਰੇਸ਼ਨ ਬਲੂਸਟਾਰ ਵਾਲਾ ਕਾਰਾ ਸਹੀ ਸਾਬਤ ਕਰਨਾ ਚਾਹੁੰਦੀ ਸੀ। ਬਰਨਾਲਾ ਸਾਹਿਬ ਉਪਰ ਦਬਾਉ ਪਾਇਆ ਗਿਆ ਕਿ ਖਾੜਕੂ ਬਾਹਰ ਕੱਢੋ।

**ਪੰਨਾ 284 :** 28 ਅਪ੍ਰੈਲ ਨੂੰ ਖਾੜਕੂਆਂ ਨੇ ਦਰਬਾਰ ਸਾਹਿਬ ਵਿਚ ਖਾਲਿਸਤਾਨ ਦਾ ਝੰਡਾ ਝੁਲਾ ਦਿੱਤਾ। ਦਰਬਾਰ ਸਾਹਿਬ ਦੀ ਪਰਿਕਰਮਾ ਵਿਚੋਂ ਉਨ੍ਹਾਂ ਨੇ ਖਾਲਿਸਤਾਨ ਦੇ ਜਨਮ ਹੋਣ ਦਾ ਐਲਾਨ ਕਰ ਦਿੱਤਾ। ਇਹ ਸਾਰਾ ਕੁੱਝ ਬੇਮਤਲਬਾ ਸੀ ਕਿਉਂਕਿ ਇਹੋ ਜਿਹੇ ਐਲਾਨ ਮਾਤਰ ਨਾਲ ਖਾਲਿਸਤਾਨ ਥੋੜਾ ਬਣਨਾ ਸੀ। ਕੇਂਦਰ ਸਰਕਾਰ ਨੇ ਇਸ ਐਲਾਨ ਦਾ ਫਾਇਦਾ ਉਠਾਇਆ।

29 ਅਪ੍ਰੈਲ, ਮੈਂ ਗੁਰਦਾਸਪੁਰ ਬੀ.ਐਸ.ਐਫ. ਕੈਂਪ ਵਿਚ ਸੀ। ਅੱਧੀ ਰਾਤ ਹੈਡਕੁਆਟਰ ਤੋਂ ਮੈਨੂੰ ਸੁਨੇਹਾ ਮਿਲਿਆ ਕਿ ਅਰੁਣ ਸਿੰਘ, ਅਰਜਨ ਸਿੰਘ ਤੇ ਬਰਨਾਲਾ, ਦਿੱਲੀ ਤੋਂ ਅ੍ਰਮਿਤਸਰ ਆ ਰਹੇ ਹਨ ਤੇ ਮੈਂ ਉਨ੍ਹਾਂ ਨੂੰ ਏਅਰਪੋਰਟ ਤੇ ਰਿਸੀਵ ਕਰਾਂ। ਕਿਉਂਕਿ ਉਹ ਦਿੱਲੀ ਤੋਂ ਚੱਲ ਚੁੱਕੇ ਸਨ ਸੋ ਮੈਨੂੰ ਸੜਕ ਰਸਤੇ ਅੰਮ੍ਰਿਤਸਰ ਜਲਦੀ ਪੁੱਜਣਾ ਪੈਣਾ ਸੀ। ਆਪਣੀ ਪਤਨੀ ਸਣੇ ਮੈਂ 30 ਅਪ੍ਰੈਲ ਸਵੇਰੇ 2 ਵਜੇ ਅੰਮ੍ਰਿਤਸਰ



ਪੁੱਜ ਗਿਆ। ਅੰਮ੍ਰਿਤਸਰ ਦੇ ਐਸ.ਐਸ.ਪੀ. ਸਰਬਜੀਤ ਸਿੰਘ ਵਿਰਕ ਦੇ ਘਰ ਪਤਨੀ ਨੂੰ ਛੱਡ ਕੇ ਮਹਿਮਾਨਾਂ ਨੂੰ ਮਿਲਣ ਜਹਾਜਘਰ ਚਲਾ ਗਿਆ।

ਮੁੱਖ ਮੰਤਰੀ ਨੇ ਮੈਨੂੰ ਦੱਸਿਆ ਕਿ ਖਾੜਕੂਆਂ ਦਾ ਸਫਾਇਆ ਕਰਨਾ ਪਵੇਗਾ ਤੇ ਕੱਲ੍ਹ ਰਾਤ ਇਹ ਕੰਮ ਸਿਰੇ ਚਾੜ੍ਹਨਾ ਹੈ। ਅਰੁਣ ਸਿੰਘ ਨੇ ਦੱਸਿਆ ਕਿ ਦਿਨ ਵਿਚ ਨੈਸ਼ਨਲ ਸੁਰੱਖਿਆ ਗਾਰਡ ਆ ਜਾਣਗੇ। ਮੈਂ ਉਨ੍ਹਾਂ ਨੂੰ ਦੱਸਿਆ ਕਿ ਖਾਲਿਸਤਾਨ ਦਾ ਐਲਾਨ ਕਰਕੇ ਖਾੜਕੂ ਤਾਂ ਦਰਬਾਰ ਸਾਹਿਬ ਦੇ ਆਲੇ ਦੁਆਲੇ ਨਾਲ ਲਗਦੇ ਮਕਾਨਾ ਥਾਣੀ ਖਿਸਕ ਚੁਕੇ ਹਨ, ਜਿਹੜੇ ਉਥੇ ਰਹਿ ਗਏ ਉਹ ਵੀ ਫੋਰਸਾਂ ਪੁੱਜਣ ਕਾਰਨ ਡਰ ਜਾਣਗੇ। ਉਨ੍ਹਾਂ ਕਿਹਾ- ਸਾਨੂੰ ਇਸ ਗੱਲ ਦਾ ਪਤਾ ਹੈ, ਫੇਰ ਵੀ ਵੱਖਵਾਦੀਆਂ ਤੱਕ ਸੰਦੇਸ਼ ਪੁੱਜਣਾ ਚਾਹੀਦਾ ਹੈ ਤੇ ਇਹ ਤੱਦ ਸੰਭਵ ਹੋਵੇਗਾ ਜੇ ਦਰਬਾਰ ਸਾਹਿਬ ਛਾਣ ਦਿੱਤਾ ਜਾਵੇ ਬੇਸ਼ਕ ਖਾੜਕੂ ਜਾ ਚੁੱਕੇ ਹੋਣ।

**ਪੰਨਾ 285 :** ਮੈਂ ਕਿਹਾ ਮੈਂ ਇਹ ਕਾਰਜ ਸਿਰੇ ਚਾੜ੍ਹਾਂਗਾ। ਮੈਂ ਡੀ.ਸੀ. ਅਤੇ ਐਸ.ਐਸ.ਪੀ. ਨੂੰ ਸੱਦ ਕੇ ਹਦਾਇਤਾਂ ਸਮਝਾ ਦਿੱਤੀਆਂ। ਡੀ.ਸੀ ਨੇ ਮੁੱਖ ਮੰਤਰੀ ਨਾਲ ਖੁਦ ਗੱਲ ਕਰਕੇ ਖਬਰ ਦੀ ਤਸਦੀਕ ਕਰਵਾਈ। ਐਸ.ਐਸ.ਪੀ. ਪ੍ਰਬੰਧਾਂ ਵਿਚ ਲੱਗਾ ਰਿਹਾ ਅਤੇ ਐਨ.ਐਸ.ਜੀ. ਦੇ ਮੇਜਰ ਜਨਰਲ ਦੀ ਸਲਾਹ ਲੈਂਦਾ ਰਿਹਾ ਜੋ ਇਸ ਸਾਰੇ ਆਪ੍ਰੇਸ਼ਨ ਦਾ ਮੁਖੀ ਸੀ। ਕੰਮ ਨੂੰ ਅੰਤਿਮ ਛੁਹਾਂ ਦੇਣ ਲਈ ਮੈਂ ਉਨ੍ਹਾਂ ਨੂੰ ਜਾ ਮਿਲਿਆ। ਅੱਧੀ ਰਾਤ ਆਪ੍ਰੇਸ਼ਨ ਸ਼ੁਰੂ ਹੋਇਆ। ਗੁਰਦੇਵ ਸਿੰਘ ਨਾਮ ਦੇ ਇਕ ਬੰਦੇ ਨੂੰ ਮਾਰਨ ਤੋਂ ਇਲਾਵਾ ਬਾਕੀ ਸਭ ਯੋਜਨਾ ਅਨੁਸਾਰ ਹੋਇਆ। ਫੋਰਸ ਦਾਖਲ ਹੋਣ ਤੋਂ ਪਹਿਲਾਂ ਬਿਜਲੀ ਕੱਟ ਦਿੱਤੀ ਸੀ, ਕੇਵਲ ਸਟੇਨਗੰਨਾ ਤੇ ਹੋਰ ਛੋਟੇ ਹਥਿਆਰਾਂ ਦੀ ਵਰਤੋਂ ਕੀਤੀ। ਸਟੇਨ ਗੰਨ ਮਾਰੂ ਹਥਿਆਰ ਨਹੀਂ। ਇਸ ਵਿਚਲਾ ਰਸਾਇਣ ਆਦਮੀ ਨੂੰ ਸੁੰਨ ਕਰ ਦਿੰਦਾ ਹੈ। ਜਿਸ ਬੰਦੇ ਨੂੰ ਗੋਲੀ ਮਾਰੀ ਗਈ ਉਸ ਨੂੰ ਇਕੋ ਥਾਂ ਰੁਕੇ ਰਹਿਣ ਲਈ ਤੇ ਹੱਥ ਸਿਰ ਉਪਰ ਰੱਖਣ ਲਈ ਕਿਹਾ ਸੀ ਪਰ ਉਸਨੇ ਹੁਕਮ ਨਹੀਂ ਮੰਨਿਆ ਤੇ ਤੁਰ ਪਿਆ। ਹਨੇਰੇ ਵਿਚ ਉਸਦਾ ਤੁਰਨਾ ਸ਼ੱਕੀ ਲੱਗਾ।

ਪੁਲਿਸ ਐਕਸ਼ਨ ਦੀ ਇਸ ਕਰਕੇ ਨਿੰਦਿਆ ਹੋਈ ਕਿ ਪੰਜ ਮੈਂਬਰੀ ਪੰਥਕ ਕਮੇਟੀ ਦਾ ਇਕ ਮੈਂਬਰ ਵੀ ਫੜਿਆ ਨਹੀਂ ਗਿਆ। ਅਸੀਂ ਪੱਤਰਕਾਰਾਂ ਨੂੰ ਦੱਸਿਆ, ਸਾਨੂੰ ਪਤਾ ਸੀ ਇਹ ਭੱਜ ਗਏ ਹਨ, ਸਾਡਾ ਮਨੋਰਥ ਗੋਲਡਨ ਟੈਂਪਲ ਅਸਲੀ ਮਾਲਕਾਂ ਨੂੰ ਸੌਂਪਣਾ ਸੀ, ਉਹ ਸ਼੍ਰੋਮਣੀ ਕਮੇਟੀ ਹੈ, ਖਾੜਕੂਆਂ ਨੇ ਕਮੇਟੀ ਨੂੰ ਨਿੱਸਲ ਕਰ ਰੱਖਿਆ ਸੀ। ਹਰਿਮੰਦਿਰ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਪੂਰਨ ਸਿੰਘ ਨੇ ਜਥੇਦਾਰ ਗੁਰਦੇਵ ਸਿੰਘ ਨੂੰ ਆਤਮ ਸਮਰਪਣ ਲਈ ਮਨਾਇਆ ਜੋ ਖਾੜਕੂਆਂ ਦਾ ਪ੍ਰਤੀਨਿੱਧ ਸੀ। ਕੁੱਝ ਹਥਿਆਰ ਮਿਲੇ, ਮਿਲਣੇ ਹੀ ਸਨ।

ਜਥੇਦਾਰ ਗੁਰਦੇਵ ਸਿੰਘ ਕਾਓਂਕੇ ਨੂੰ ਖਾੜਕੂਆਂ ਨੇ ਅਕਾਲ ਤਖਤ ਦਾ ਜਥੇਦਾਰ

ਲੁਆਇਆ ਸੀ ਤੇ ਉਸ ਦੀ ਬਦੌਲਤ ਹਥਿਆਰਬੰਦ ਹੋ ਕੇ ਉਹ ਅੰਦਰ ਟਿਕ ਗਏ। ਕੁੱਝ ਸਮੇਂ ਲਈ ਤਾਂ ਉਨ੍ਹਾਂ ਬਾਹਰ ਆਉਣ ਤੋਂ ਇਨਕਾਰ ਕੀਤਾ ਪਰ ਡੀ.ਸੀ. ਅਤੇ ਐਸ. ਐਸ.ਪੀ. ਦੇ ਦਖਲ ਨਾਲ ਆਖਰ ਸਮਰਪਣ ਕਰਨਾ ਮੰਨ ਗਏ। ਸਵੇਰ ਦੇ 7 ਵੱਜੇ ਸਨ, ਉਨ੍ਹਾਂ ਦੇ ਨਿਤਨੇਮ ਦਾ ਸਮਾਂ।

ਇਸ ਨਾਲ ਦਾ ਐਕਸ਼ਨ ਇਤਿਹਾਸਕ ਗੁਰਦੁਆਰਾ ਬਾਬਾ ਦੀਪ ਸਿੰਘ ਅਤੇ ਗੁਰਦੁਆਰਾ ਤਰਨਤਾਰਨ ਸਾਹਿਬ ਹੋਇਆ। ਪੱਚੀ ਫੋਰਸ ਦੀਆਂ ਕੰਪਨੀਆਂ ਨਾਲ 300 ਐਨ.ਐਸ.ਜੀ. ਕਮਾਂਡੋ ਸਨ। ਅਰਧ ਸੈਨਿਕ ਬਲਾਂ ਨੇ ਗੁਰਦੁਆਰੇ ਘੇਰ ਲਏ ਤੇ ਕਮਾਂਡੋਆਂ ਨੇ ਅੰਦਰ ਕਾਰਵਾਈ ਕੀਤੀ।

ਇਹ ਆਪ੍ਰੇਸ਼ਨ ਪੂਰਾ ਕਰਕੇ ਗੁਰਦੁਆਰੇ ਸ਼੍ਰੋਮਣੀ ਕਮੇਟੀ ਨੂੰ ਸੌਂਪ ਦਿੱਤੇ ਪਰ ਹਥਿਆਰਬੰਦ ਪੰਜਾਬ ਪੁਲਿਸ ਅੰਦਰ ਤੈਨਾਤ ਰਹੀ ਤਾਂ ਕਿ ਖਾੜਕੂ ਮੁੜ ਕਬਜ਼ਾ ਕਰਨ ਦਾ ਯਤਨ ਨਾ ਕਰਨ। ਇਹ ਹਥਿਆਰਬੰਦ ਪੁਲਸੀਏ ਸਾਰੇ ਸਾਬਤ ਸੂਰਤ ਸਿੱਖ ਸਿਵਿਲ ਕੱਪੜਿਆਂ ਵਿਚ ਸਨ ਤੇ ਅੰਦਰ ਨੰਗੇ ਪੈਰੀਂ ਡਿਊਟੀ ਦੇਣ ਦਾ ਹੁਕਮ ਸੀ। ਇਹ ਮੁਲਾਜ਼ਮ ਇਸ ਡਿਉਟੀ ਤੋਂ ਖੁਸ਼ ਨਹੀਂ ਸਨ ਕਿਉਂਕਿ ਸ਼ਰਧਾਲੂਆਂ ਨੂੰ ਬੁਰੇ ਲਗਦੇ ਸਨ ਤੇ ਸੰਗਤ ਦੇ ਗੁੱਸੇ ਦਾ ਸ਼ਿਕਾਰ ਹੋ ਸਕਦੇ ਸਨ। ਪਰ ਖਾੜਕੂਆਂ ਨੂੰ ਮੁੜ ਅੰਦਰ ਆਉਣੋ ਰੋਕਣ ਦਾ ਹੋਰ ਰਸਤਾ ਨਹੀਂ ਸੀ। ਆਖਰ ਜਦੋਂ ਦੇਖਿਆ ਕਿ ਪੁਲਿਸ ਨਫਰੀ ਸਿੱਖਾਂ ਦੀਆਂ ਅੱਖਾਂ ਵਿਚ ਰੜਕਣ ਲੱਗ ਪਈ ਹੈ ਤਾਂ ਦੋ ਮਹੀਨਿਆਂ ਬਾਦ ਇਨ੍ਹਾਂ ਨੂੰ ਹਟਾ ਕੇ ਰਿਟਾਇਰਡ ਆਰਮੀ ਸਿੱਖ ਬ੍ਰਿਗੇਡੀਅਰ ਵਲੋਂ ਸ਼੍ਰੋਮਣੀ ਕਮੇਟੀ ਲਈ ਹਥਿਆਰਬੰਦ ਜੁਆਨਾ ਦੀ ਭਰਤੀ ਕੀਤੀ ਜਿਨ੍ਹਾਂ ਨੇ ਪੁਲਿਸ ਪਾਸੋਂ ਸੁਰੱਖਿਆ ਦਾ ਚਾਰਜ ਲੈ ਲਿਆ।

ਬਰਨਾਲਾ ਸਰਕਾਰ ਦੀ ਇਹ ਕਾਰਵਾਈ ਅਕਾਲੀ-ਦਲ ਵਿਚ ਬੈਠੇ ਉਸਦੇ ਵਿਰੋਧੀਆਂ ਨੂੰ ਠੀਕ ਬੈਠੀ ਕਿਉਂਕਿ ਇਸ ਨਾਲ ਸਿਆਸੀ ਮੁਸ਼ਕਲ ਖੜੀ ਹੋ ਸਕਦੀ ਸੀ। ਪ੍ਰਕਾਸ਼ ਸਿੰਘ ਬਾਦਲ ਅਤੇ ਮਹਾਰਾਜਾ ਅਮਰਿੰਦਰ ਸਿੰਘ ਨੇ ਪਾਰਟੀ ਤੋਂ ਅਸਤੀਫੇ ਦੇ ਦਿੱਤੇ। ਮੁੱਖ ਮੰਤਰੀ ਦੀ ਕੁਰਸੀ ਦਾ ਹੱਕਦਾਰ ਬਾਦਲ ਸੀ, ਪਰ ਬੈਠ ਬਰਨਾਲਾ ਗਿਆ। ਕਿਉਂਕਿ ਅਸੈਂਬਲੀ ਵਿਚ ਬਾਦਲ ਦੇ ਕਾਫੀ ਵਿਧਾਇਕ ਸਨ ਤੇ ਪਿੰਡਾਂ ਵਿਚ ਵਰਕਰਾਂ ਦਾ ਮਜ਼ਬੂਤ ਕਾਡਰ ਸੀ, ਬਰਨਾਲਾ ਸਰਕਾਰ ਨੂੰ ਝਟਕਾ ਵੱਜਾ। ਗੁਰਚਰਨ ਸਿੰਘ ਟੌਹੜਾ ਦੇ ਧੜੇ ਨੇ ਵੀ ਅਸਤੀਫੇ ਦੇ ਦਿੱਤੇ। ਆਮ ਸਿੱਖ ਸੰਗਤ ਖਾਮੋਸ਼ ਰਹੀ ਕਿਉਂਕਿ ਸਭ ਦੀ ਇੱਛਾ ਸੀ ਸਮਾਜ ਵਿਰੋਧੀ ਤੱਤ ਦਰਬਾਰ ਸਾਹਿਬ ਵਿਚੋਂ ਬਾਹਰ ਆਉਣ। ਬਾਗੀਆਂ ਨੂੰ ਤਾਂ ਬਰਨਾਲਾ ਸਰਕਾਰ ਡੇਗਣ ਵਾਸਤੇ ਬਹਾਨਾ ਚਾਹੀਦਾ ਸੀ। ਵਿਰੋਧੀ ਪਾਰਟੀ ਕਾਂਗਰਸ ਨੇ ਬਰਨਾਲਾ ਸਰਕਾਰ ਨੂੰ ਡਿਗਣੋਂ ਬਚਾਉਣ ਲਈ ਬਾਹਰੋਂ ਸਮਰਥਨ ਦੇ ਦਿੱਤਾ।

ਪੁਲਿਸ ਐਕਸ਼ਨ ਕਾਰਨ ਅਕਾਲੀ ਸਿਆਸਤ ਵਿਚ ਹਲਚਲ ਹੋਣੀ ਹੀ ਹੋਣੀ ਸੀ।



ਬਾਦਲ ਅਤੇ ਅਮਰਿੰਦਰ ਸਿੰਘ ਖਾੜਕੂਆਂ ਦੇ ਹਮਦਰਦ ਨਹੀਂ ਸਨ, ਉਨ੍ਹਾਂ ਨੂੰ ਆਪੋ ਆਪਣੇ ਭਵਿੱਖ ਦਾ ਫਿਕਰ ਸੀ।

**ਪੰਨਾ 288 :** ਕੇਂਦਰੀ ਸਕੱਤਰ ਤੋਂ ਨੀਵਾਂ ਰੁਤਬਾ ਦੇ ਕੇ ਮੈਨੂੰ ਪੰਜਾਬ ਪੁਲਿਸ ਚੀਫ ਲਾਇਆ ਗਿਆ ਪਰ ਇਸ ਵਾਅਦੇ ਨਾਲ ਕਿ ਮੇਰੀ ਤਨਖਾਹ ਤੇ ਰੁਤਬਾ ਪਹਿਲਾ ਵਾਲਾ ਰਹੇਗਾ। ਜਦੋਂ ਮੈਂ ਪੂਰੀ ਤਨਦੇਹੀ ਨਾਲ ਖਾੜਕੂਵਾਦ ਵਿਰੁੱਧ ਜੂਝ ਰਿਹਾ ਸੀ, ਕੇਂਦਰੀ ਗ੍ਰਹਿ ਸਕੱਤਰ ਪ੍ਰਧਾਨ ਦਾ ਫੋਨ ਆਇਆ ਕਿ ਮੈਂ ਪੁਲਿਸ ਚੀਫ ਦੀ ਘੱਟ ਤਨਖਾਹ ਉਤੇ ਕੰਮ ਕਰਨਾ ਮਨਜ਼ੂਰ ਕਰਾਂ। ਪੰਜਾਬ ਦੀ ਬਿਉਰੋਕਰੇਸੀ ਨੇ ਉਸ ਉਪਰ ਅਜਿਹਾ ਕਰਨ ਲਈ ਦਬਾਉ ਪਾਇਆ। ਮੈਂ ਨਾਂਹ ਕਰ ਦਿੱਤੀ। ਫਿਰ ਉਸਨੇ ਕਿਹਾ- ਠੀਕ ਹੈ, ਤਨਖਾਹ ਸਕੱਤਰ ਜਿੰਨੀ ਰਹੇਗੀ ਪਰ ਇਸ ਨੂੰ ਵਿਸ਼ੇਸ਼ ਤਨਖਾਹ ਵਜੋਂ ਕਰ ਦਿਆਂਗੇ। ਇਸ ਦਾ ਮਤਲਬ ਇਹ ਕਿ ਤਨਖਾਹ ਸਕੱਤਰ ਜਿੰਨੀ ਪਰ ਸਕੱਤਰ ਦਾ ਰੁਤਬਾ ਵਾਪਸ। ਆਈ.ਏ.ਐਸ. ਲਾਬੀ ਨੂੰ ਚੰਗਾ ਨਾ ਲੱਗਾ, ਆਈ.ਪੀ.ਐਸ. ਅਫਸਰ ਉਨ੍ਹਾਂ ਦੇ ਬਰਾਬਰ ਮਰਾਤਬਾ ਲਵੇ, ਮੈਂ ਇਸ ਨੂੰ ਵੀ ਮਨਜ਼ੂਰ ਨਾ ਕੀਤਾ। ਫਿਰ ਇਕ ਹੋਰ ਹੱਲ ਕੱਢਿਆ ਗਿਆ, ਪੰਜਾਬ ਪੁਲਿਸ ਚੀਫ ਦੀ ਪੋਸਟ ਲਾਂਭੇ ਕਰ ਦਿੱਤੀ ਤੇ ਕੇਂਦਰੀ ਸਕੱਤਰ ਦੀ ਇਕ ਨਵੀਂ ਆਸਾਮੀ ਘੜ ਦਿੱਤੀ ਜਿਹੜੀ ਪੰਜਾਬ ਦੇ ਚੀਫ ਸੈਕਟਰੀ ਬਰਾਬਰ ਸੀ। ਮੈਂ ਹੈਰਾਨ ਸਾਂ ਕਿ ਪ੍ਰਧਾਨ ਮੰਤਰੀ ਦੇ ਏਨੇ ਵੱਡੇ ਆਫਿਸ ਵਿਚ ਲਏ ਗਏ ਫੈਸਲੇ ਵਿਚ ਕਿਵੇਂ ਆਰਾਮ ਨਾਲ ਮਨਮਰਜ਼ੀ ਦੀ ਅਦਲਾ ਬਦਲੀ ਹੋ ਰਹੀ ਸੀ। ਇਸ ਸਾਰੇ ਕਾਸੇ ਦੇ ਬਾਵਜੂਦ ਮੈਂ ਪੁਲਿਸ ਚੀਫ ਹੀ ਰਿਹਾ ਜੋ ਪੰਜਾਬ ਦੇ ਗ੍ਰਹਿ ਸਕੱਤਰ ਅਗੇ ਜਵਾਬਦੇਹ ਸੀ, ਉਸ ਗ੍ਰਹਿ ਸਕੱਤਰ ਅਗੇ ਜਿਸ ਦੀ ਤਨਖਾਹ ਅਤੇ ਰੁਤਬਾ ਮੇਰੇ ਤੋ ਘੱਟ ਸੀ।

ਪੁਲਿਸ ਚੀਫ ਦਾ ਰੁਤਬਾ ਚੀਫ ਸੈਕਟਰੀ ਦੇ ਬਰਾਬਰ ਹੋਵੇ, ਪੰਜਾਬ ਦੀ ਅਫਸਰਸ਼ਾਸੀ ਨੂੰ ਪਚਿਆ ਨਹੀਂ। ਬੁਰੇ ਹਾਲਾਤ ਵਿਚ ਮੈਨੂੰ ਖਾਸ ਕਾਰਨਾਂ ਕਰਕੇ ਪੰਜਾਬ ਭੇਜਿਆ ਗਿਆ ਸੀ, ਪਰ ਉਨ੍ਹਾਂ ਨੂੰ ਕੀ ਪਰਵਾਹ। ਉਨ੍ਹਾਂ ਦਾ ਰੁਤਬਾ ਪੁਲਿਸ ਅਫਸਰ ਤੋਂ ਉਚਾ ਹੋਣਾ ਜਰੂਰੀ ਸੀ। *ਮਾਈ ਯੀਅਰਜ ਵਿਦ ਰਾਜੀਵ* ਵਿਚ ਪਰਧਾਨ ਲਿਖਦਾ ਹੈ ਕਿ ਪੰਜਾਬ ਦੀ ਅਫਸਰਸ਼ਾਹੀ ਰਿਬੇਰੋ ਤੋਂ ਖੁਸ਼ ਨਹੀਂ।

**ਪੰਨਾ 289 :** ਲੀਡਰਾਂ, ਅਫਸਰਾਂ, ਜੱਜਾਂ ਨੂੰ ਆਪਣੀ ਤੇ ਆਪਣੇ ਬੱਚਿਆਂ ਦੀ ਜਾਨ ਦਾ ਖੌਫ ਸੀ। ਬੱਚਿਆਂ ਦੀ ਹਿਫਾਜ਼ਤ ਲਈ ਵੱਖ ਸੁਰੱਖਿਆ ਮੰਗੀ ਜਾ ਰਹੀ ਸੀ। ਜਿਉਂ ਜਿਉਂ ਪਰਿਵਾਰਾਂ ਦੀ ਸੁਰੱਖਿਆ ਵਧਦੀ, ਇੱਧਰ ਖਾੜਕੂਆਂ ਦੇ ਮੁਕਾਬਲੇ ਤੇ ਫੋਰਸ ਘਟਦੀ ਗਈ। ਪੰਜਾਬ ਜਿਵੇਂ ਅਧਰੰਗ ਦੀ ਬਿਮਾਰੀ ਤੋਂ ਗ੍ਰਸਤ ਹੋਵੇ। ਇਹੋ ਜਿਹੇ ਹਾਲਾਤ ਵਿਚ ਜਿਸ ਦੀ ਲਾਠੀ ਉਸਦੀ ਭੈਂਸ। ਲਾਠੀ ਜਾਂ ਖਾੜਕੂਆਂ ਕੋਲ ਸੀ ਜਾਂ ਪੁਲਿਸ ਕੋਲ, ਸੋ ਇਹੀ ਦੋ ਧਿਰਾਂ ਫੈਸਲਾ ਕਰਨਗੀਆਂ। ਇਹੀ ਗੱਲ ਅਫਸਰਸ਼ਾਹੀ ਨੂੰ ਰੜਕ ਰਹੀ ਸੀ।

ਅਜਿਹਾ ਇਕ ਅਫਸਰ ਵਿਦੇਸ਼ੀ ਡਿਊਟੀ ਨਿਭਾ ਕੇ ਦੇਸ ਵਾਪਸ ਆਇਆ। ਉਸਨੂੰ ਇਕ ਅਹਿਮ ਵਿਭਾਗ ਦੇ ਦਿੱਤਾ ਗਿਆ। ਇਸ ਰੁਤਬੇ ਦਾ ਪੱਤਰਕਾਰਾਂ ਨਾਲ ਸਿੱਧਾ ਰਾਬਤਾ ਸੀ। ਪ੍ਰੈੱਸ ਰਾਹੀਂ ਉਹ ਮੇਰੇ ਉਤੇ ਨਜ਼ਲਾ ਝਾੜਦਾ ਤੇ ਹਮਲਾਵਰ ਰੁਖ ਅਪਨਾਉਂਦਾ। ਇਸ ਨਾਲ ਮੈਨੂੰ ਤਾਂ ਕੋਈ ਫਰਕ ਨਹੀਂ ਪਿਆ, ਗਵਰਨਰ ਰੇਅ ਫਿਕਰਵੰਦ ਹੋ ਗਿਆ। ਜੁਲਾਈ 31, 1987 ਦੇ *ਇੰਡੀਆ ਟੂਡੇ* ਨੇ ਆਪਣੀ ਕਵਰ ਸਟੋਰੀ ਵਿਚ ਖਾੜਕੂਵਾਦ ਵਿਰੁੱਧ ਮੇਰੀ ਲੜਾਈ ਦੀ ਆਲੋਚਨਾ ਕੀਤੀ। ਅਜੇ ਆਰਟੀਕਲ ਛਪਿਆ ਨਹੀਂ ਸੀ ਜਦੋਂ ਮੇਰੀ ਇੰਟੈਲੀਜੈਂਸ ਨੇ ਮੈਨੂੰ ਇਸਦੀ ਸੂਚਨਾ ਦੇ ਦਿੱਤੀ। ਮੈਨੂੰ ਇਤਲਾਹ ਮਿਲੀ ਕਿ ਦੋ ਵੱਡੇ ਪੱਤਰਕਾਰ ਚੰਡੀਗੜ੍ਹ ਪੁੱਜ ਗਏ ਹਨ ਤੇ ਇਸ ਅਫਸਰ ਨਾਲ ਤਾਲਮੇਲ ਬਿਠਾ ਲਿਆ ਹੈ। ਇਹ ਅਫਸਰ ਜਦੋਂ ਵਿਦੇਸ਼ ਵਿਚ ਸੀ, ਦੋਹਾਂ ਵਿਚੋਂ ਇਕ ਉਦੋਂ ਵਿਦੇਸ਼ੀ ਪੱਤਰਕਾਰ ਰਿਹਾ ਸੀ।

**ਪੰਨਾ 290** : ਮੈਂ ਇਹ ਆਰਟੀਕਲ ਪੜ੍ਹਿਆ ਤੇ ਭੁਲ ਭੁਲਾ ਗਿਆ। ਪ੍ਰੈਸ ਤੁਹਾਡੀ ਆਲੋਚਨਾ ਕਰੇ, ਇਹ ਫਾਇਦੇਮੰਦ ਹੁੰਦੀ ਹੈ। ਅਫਸਰ ਨੂੰ ਆਪਣੀ ਕਦਮ-ਚਾਲ ਦਰੁਸਤ ਰੱਖਣੀ ਚਾਹੀਦੀ ਹੈ। ਪਰ ਰੇਅ ਘਬਰਾ ਗਿਆ। ਉਸਨੂੰ ਪਤਾ ਸੀ, ਕਿਸ ਅਫਸਰ ਦੀ ਕਰਤੂਤ ਹੈ। ਉਸਨੇ ਮੈਨੂੰ ਕਿਹਾ ਕਿ ਗ੍ਰਿਹ ਵਿਭਾਗ ਨੂੰ ਭੇਜਣ ਲਈ ਮੈਂ ਨੁਕਤਾ ਦਰ ਨੁਕਤਾ ਜਵਾਬ ਤਿਆਰ ਕਰਾਂ। ਮੈਂ ਇਸ ਵਾਸਤੇ ਜਵਾਬ ਤਿਆਰ ਕਰਨ ਲਈ ਮੰਨ ਗਿਆ ਕਿਉਂਕਿ ਪਾਰਲੀਮੈਂਟ ਵਿਚ ਸਵਾਲ ਹੋ ਸਕਦਾ ਸੀ ਤੇ ਗ੍ਰਿਹ ਮੰਤਰਾਲੇ ਨੂੰ ਜਵਾਬ ਦੇਣਾ ਪੈਣਾ ਸੀ, ਮੈਗਜ਼ੀਨ ਵਿਚ ਛਪਵਾਉਣ ਵਾਸਤੇ ਨਹੀਂ, ਕਿਸੇ ਪ੍ਰਾਪੇਗੰਡੇ ਲਈ ਨਹੀਂ। ਵਿਅਰਥ ਚੁੰਝ ਚਰਚਾ ਵਿਚ ਪੈ ਜਾਂਦਾ ਤਾਂ ਮੈਂ ਦਿੱਤੀ ਗਈ ਡਿਊਟੀ ਕਿਵੇਂ ਨਿਭਾਉਂਦਾ? ਇਸ ਜਾਲਸਾਜ਼ੀ ਬਾਰੇ *ਟਾਈਮਜ਼ ਆਫ ਇੰਡੀਆ* ਦੇ ਸੰਪਾਦਕ ਗਿਰੀ ਲਾਲ ਜੈਨ ਨਾਲ ਫੋਨ ਮਿਲਾਇਆ। ਸ਼ਰਾਰਤ ਲਈ ਜ਼ਿੰਮੇਵਾਰ ਇਸ ਅਫਸਰ ਦੀ ਜੈਨ ਨੇ ਸ਼ਨਾਖਤ ਕਰ ਲਈ ਤੇ ਮੈਂ ਕਿਹਾ- ਇਸ ਬਦਤਮੀਜ਼ ਦੀ ਕਰਤੂਤ ਨਜ਼ਰਅੰਦਾਜ਼ ਕਰਨੀ ਠੀਕ ਰਹੇਗੀ।

ਇਸ ਅਫਸਰ ਨੇ ਪਹਿਲਾਂ ਵੀ ਇਕ ਨਵੇਂ ਅੰਗਰੇਜ਼ੀ ਪੱਤਰਕਾਰ ਨੂੰ ਆਖ ਕੇ ਮੇਰੇ ਵਿਰੁੱਧ ਲਿਖਵਾਇਆ ਸੀ ਤੇ ਅਗੋਂ ਅਜਿਹਾ ਕਰਨ ਵਾਸਤੇ ਲਾਲਚ ਵੀ ਦਿੱਤਾ। ਦਰਅਸਲ ਇਸ ਪੱਤਰਕਾਰ ਨੇ ਆਪਣੀਆਂ ਲਿਖਤਾਂ ਵਿਚ ਪਹਿਲਾਂ ਪੁਲਿਸ ਕੰਮਕਾਜ ਦੀ ਨੁਕਤਾਚੀਨੀ ਕੀਤੀ ਸੀ ਤੇ ਅਫਸਰ ਨੂੰ ਲੱਗਾ- ਕਿ ਇਸ ਨੂੰ ਰਿਬੇਰੋ ਵਿਰੁੱਧ ਵਰਤਿਆ ਜਾ ਸਕਦਾ ਹੈ। ਇਤਫਾਕਨ ਇਹ ਈਮਾਨਦਾਰ ਪੱਤਰਕਾਰ ਸੀ, ਉਸਨੇ ਕੋਈ ਨਿੱਜੀ ਕਿੜ ਕੱਢਣ ਲਈ ਪੁਲਿਸ ਦੀ ਆਲੋਚਨਾ ਨਹੀਂ ਸੀ ਕੀਤੀ, ਜੋ ਉਸਨੂੰ ਗਲਤ ਲੱਗਾ, ਉਸ ਉਪਰ ਉਸਨੇ ਉਂਗਲ ਉਠਾਈ। ਪੁਲਿਸ ਵਿਰੁੱਧ ਜਾਂ ਮੇਰੇ ਵਿਰੁੱਧ ਨਹੀਂ ਸੀ ਉਹ।

ਮਈ 1987 ਵਿਚ ਮੇਰੀ ਰਿਟਾਇਰਮੈਂਟ ਨਜ਼ਦੀਕ ਆ ਗਈ। ਮੇਰੀ ਫਾਈਲ ਮੁੱਖ



ਮੰਤਰੀ ਤੱਕ ਪੁੱਜ ਗਈ ਜਿਸਨੇ ਫੈਸਲਾ ਕਰਨਾ ਸੀ ਕਿ ਮੈਂ ਆਪਣੀਆਂ ਸੇਵਾਵਾਂ ਪੰਜਾਬ ਵਿਚ ਜਾਰੀ ਰੱਖਾਂਗਾ ਕਿ ਨਹੀਂ। ਇਸੇ ਅਫਸਰ ਨੇ ਮੇਰੇ ਵਿਰੁੱਧ ਚਾਰਜ ਸ਼ੀਟ ਤਿਆਰ ਕਰਕੇ ਖਜ਼ਾਨਾ ਮੰਤਰੀ ਬਲਵੰਤ ਸਿੰਘ ਦੇ ਦਸਖਤਾਂ ਵਾਸਤੇ ਭੇਜ ਦਿੱਤੀ। ਚਾਰਜ ਸ਼ੀਟ ਕਾਰਨ ਅਕਾਲੀ ਸਰਕਾਰ ਦਾ ਸੰਤੁਲਨ ਵਿਗੜ ਗਿਆ। ਮਈ 25 ਨੂੰ *ਟਾਈਮ* ਵਿਚ ਲੇਖ ਛਪਿਆ ਜਿਸ ਵਿਚ ਕਿਹਾ ਗਿਆ ਕਿ ਕਿਉਂਕਿ ਅਕਾਲੀ ਸਰਕਾਰ ਰਿਬੇਰੋ ਨੂੰ ਸੇਵਾਮੁਕਤ ਕਰਨ ਤੋਂ ਹਿਚਕਚਾ ਰਹੀ ਹੈ, ਇਸ ਕਰਕੇ ਇਸ ਸਰਕਾਰ ਨੂੰ ਚਲਦੀ ਕਰ ਦਿੱਤਾ ਜਾਵੇ। ਜਦੋਂ ਅਕਾਲੀ ਸਰਕਾਰ ਟੁੱਟ ਗਈ, ਕਈ ਮਹੀਨਿਆਂ ਮਗਰੋਂ ਬਲਵੰਤ ਸਿੰਘ ਖਿਮਾ ਮੰਗਣ ਮੇਰੇ ਘਰ ਆਇਆ। ਉਸਨੇ ਦੱਸਿਆ - ਮੈਂ ਤਾਂ ਉਸ ਅਫਸਰ ਦੇ ਹੱਥ ਦਾ ਖਿਡੌਣਾ ਸਾਂ, ਮੈਂ ਉਸ ਦੀਆਂ ਸਾਜ਼ਿਸ਼ਾਂ ਵਿਚ ਆ ਗਿਆ, ਅਫਸੋਸ ਹੈ। ਅਗਲੇ ਸਾਲ ਤਾਂ ਕਮਾਲ ਹੀ ਹੋ ਗਈ। ਮੈਨੂੰ ਸਕੱਤਰ ਪ੍ਰਫੁੱਲਾ ਵੈਸ਼ਨਵ ਨੇ ਬੁਲਾਕੇ ਉਸੇ ਅਫਸਰ ਵਲੋਂ ਉਸਨੂੰ ਲਿਖਿਆ ਖਤ ਪੜ੍ਹਨ ਲਈ ਦਿੱਤਾ। ਖਤ ਵਿਚ ਲਿਖਿਆ ਸੀ ਕਿ ਉਸਨੂੰ ਜਾਨ ਦਾ ਖਤਰਾ ਹੈ ਕਿਉਂਕਿ ਰਿਬੇਰੋ ਨੇ ਉਸਨੂੰ ਮਾਰਨ ਲਈ ਸਕੀਮ ਘੜ ਲਈ ਹੈ। ਉਸਨੇ ਵੈਸ਼ਨਵ ਤੋਂ ਸੁਰੱਖਿਆ ਦੀ ਮੰਗ ਕੀਤੀ ਸੀ। ਸਕੱਤਰ ਪੱਧਰ ਦਾ ਅਫਸਰ ਇਹੋ ਜਿਹਾ ਇਲਜ਼ਾਮ ਲਾ ਸਕਦਾ ਹੈ, ਮੈਂ ਦੰਗ ਰਹਿ ਗਿਆ। ਮੈਂ ਵੈਸ਼ਨਵ ਨੂੰ ਕਿਹਾ ਕਿ ਇਹ ਬੰਦਾ ਐਵੇਂ ਘਬਰਾ ਗਿਆ ਹੈ। ਇਹੋ ਜਿਹੇ ਮਾਮੂਲੀ ਬੰਦਿਆਂ ਵਲ ਤਾਂ ਮੇਰਾ ਧਿਆਨ ਹੀ ਨਹੀਂ ਗਿਆ ਕਦੀ। ਇਸ ਬਾਰੇ ਚੀਫ ਸੈਕਟਰੀ ਨੂੰ ਮੈਂ ਲਿਖਤੀ ਬਿਆਨ ਦਿੱਤਾ। ਇਹ ਘਟਨਾ ਮੈਂ ਇਸ ਲਈ ਲਿਖ ਦਿੱਤੀ ਹੈ ਕਿ ਕਿਵੇਂ ਬੰਦਾ ਅਪਣੇ ਜਾਲ ਵਿਚ ਅਕਾਰਣ ਉਲਝਦਾ ਚਲਿਆ ਜਾਂਦਾ ਹੈ। ਇਸ ਅਫਸਰ ਨੂੰ ਉਦੋਂ ਪੰਜਾਬ ਤੋਂ ਸ਼ੰਟ ਆਊਟ ਕਰਕੇ ਉਤਰ-ਪੂਰਬੀ ਪ੍ਰਾਂਤ ਵਿਚ ਭੇਜ ਦਿੱਤਾ ਗਿਆ ਸੀ ਜਦੋਂ ਆਈ.ਬੀ. ਅਫਸਰਾਂ ਨੇ ਉਸ ਨੂੰ ਰਾਸ਼ਟਰਪਤੀ ਭਵਨ ਦੇ ਲਾਅਨ ਵਿਚ ਗਿਆਨੀ ਜ਼ੈਲ ਸਿੰਘ ਨਾਲ ਵਿਚਾਰ ਵਟਾਂਦਰਾ ਕਰਦਿਆਂ ਦੇਖ ਲਿਆ ਸੀ। ਉਨ੍ਹਾਂ ਦਿਨਾਂ ਵਿਚ ਰਾਜੀਵ ਗਾਂਧੀ ਅਤੇ ਗਿਆਨੀ ਜ਼ੈਲ ਸਿੰਘ ਦੀ ਆਪਸ ਵਿਚ ਕਸ਼ਮਕਸ਼ ਚੱਲ ਰਹੀ ਸੀ। ਅਫਸਰ ਨੂੰ ਆਪਣੀ ਬਦਲੀ ਦੇ ਕਾਰਨ ਦਾ ਪਤਾ ਸੀ ਪਰ ਹਰੇਕ ਨੂੰ ਦਸਦਾ ਇਹੋ ਸੀ ਕਿ ਰਿਬੇਰੋ ਨੇ ਕਰਵਾਈ ਹੈ। ਬਹੁਤ ਸਾਲਾਂ ਬਾਦ ਉਸ ਨੂੰ ਮੁੜ ਕੇਂਦਰ ਦੇ ਇਕ ਮੰਤਰਾਲੇ ਵਿਚ ਸਕੱਤਰ ਲਿਆਂਦਾ ਗਿਆ।

ਰਾਜ ਸਰਕਾਰ ਦੇ ਇਕ ਸਕੱਤਰ ਨੇ ਮੇਰੀ ਅਸਲ ਕਹਾਣੀ ਦਾ ਰੁਖ ਹੀ ਬਦਲ ਦਿੱਤਾ। ਇਹ ਗੱਲ ਇਸ ਕਰਕੇ ਵਿਚਕਾਰ ਆ ਗਈ ਤਾਂ ਕਿ ਦੱਸ ਸਕਾਂ ਕਿ ਖਾੜਕੂਆਂ ਵਿਰੁੱਧ ਜੰਗ ਵਿਚ ਮਿਲਵਰਤਨ ਦੇਣ ਦੀ ਥਾਂ ਕੁੱਝ ਤਾਕਤਾਂ ਇਕ ਪੁਲਸੀਏ ਵਿਰੁੱਧ ਲੜਨ ਵਿਚ ਰੁਚਿਤ ਸਨ। ਬੇਸ਼ਕ ਇਸ ਘਟਨਾ ਨੇ ਮੇਰੀ ਨੀਂਦ ਹਰਾਮ ਨਹੀਂ ਕੀਤੀ, ਪਰ ਇਹ ਦੁਖਦਾਈ ਅਨੁਭਵ ਤਾਂ ਸੀ ਹੀ ਨਾ। ਜੀਵਨ ਦੇ ਹਰੇਕ ਰਸਤੇ ਉਪਰ ਅਜਿਹੇ ਲੋਕ ਮਿਲਣਗੇ ਜਿਨ੍ਹਾਂ ਨੂੰ ਬਰਦਾਸ਼ਤ ਕਰਨਾ ਪਏਗਾ।

ਅੰਮ੍ਰਿਤਸਰ ਦੇ ਐਸ.ਐਸ.ਪੀ. ਵਿਰਕ ਨੇ ਮੈਨੂੰ ਪੱਤਰ ਲਿਖਿਆ – ਫਲਾਣਾ ਮੰਤਰੀ ਉਸ ਉਪਰ ਦਬਾਉ ਪਾ ਰਿਹਾ ਹੈ ਕਿ ਫੜਿਆ ਸਮੱਗਲਰ ਛੱਡ ਦਿਆਂ। ਮੈਂ ਜਵਾਬ ਵਿਚ ਲਿਖਿਆ– ਉਹੀ ਕਰ ਜੋ ਕਾਨੂੰਨ ਅਨੁਸਾਰ ਸਹੀ ਹੋਵੇ। ਅਜਿਹੇ ਮਾਮਲਿਆਂ ਵਿਚ ਕਿਸੇ ਸਿਆਸੀ ਪ੍ਰੈਸ਼ਰ ਦੀ ਪ੍ਰਵਾਹ ਨਾ ਕਰ। ਹਾਲਾਤ ਅਜਿਹੇ ਸਨ ਕਿ ਮਜਬੂਰੀਵਸ ਸਮੱਗਲਰਾਂ ਨੂੰ ਖਾੜਕੂਆਂ ਦੀ ਮਾਇਕ ਮਦਦ ਕਰਨੀ ਪੈਂਦੀ ਸੀ। ਜੇ ਨਾਂਹ ਕਰਦੇ, ਉਨ੍ਹਾਂ ਦਾ ਕਾਰੋਬਾਰ ਠੱਪ ਹੋ ਜਾਂਦਾ। ਬਾਰਡਰ ਏਰੀਆ ਖਾੜਕੂਆਂ ਦੇ ਕੰਟਰੋਲ ਵਿਚ ਸੀ ਤੇ ਸਮੱਗਲਿੰਗ ਭਾਰਤ–ਪਾਕਿ ਬਾਰਡਰ ਰਾਹੀਂ ਹੁੰਦੀ। ਖਾੜਕੂਵਾਦ ਖਤਮ ਕਰਨ ਦੇ ਨਾਲ ਨਾਲ ਸਮੱਗਲਿੰਗ ਰੋਕਣੀ ਜ਼ਰੂਰੀ ਸੀ।

**ਪੰਨਾ 292** : ਐਸ.ਐਸ.ਪੀ ਨੂੰ ਲਿਖਿਆ ਮੇਰਾ ਜਵਾਬ ਜਿਵੇਂ ਕਿਵੇਂ ਅਖਬਾਰਾਂ ਤੱਕ ਅੱਪੜ ਗਿਆ। ਸਿਆਸੀ ਖੇਤਰਾਂ ਵਿਚ ਇਸ ਨੇ ਹਲਚਲ ਮਚਾ ਦਿੱਤੀ। ਜਵਾਨ ਅਕਾਲੀ ਨੇਤਾ ਪ੍ਰੇਮ ਸਿੰਘ ਚੰਦੂਮਾਜਰਾ, ਜਿਸ ਉਤੇ ਸ਼ੱਕ ਸੀ ਖੁਦ ਦੀ ਸੁਰੱਖਿਆ ਵਾਸਤੇ ਖਾੜਕੂਆਂ ਨਾਲ ਗੰਢਸੰਢ ਕਰ ਰਿਹਾ ਸੀ, ਇਸ ਬਹਿਸ ਵਿਚ ਸ਼ਾਮਲ ਹੋ ਗਿਆ। ਅਖਬਾਰਾਂ ਨੂੰ ਮਸਾਲਾ ਚਾਹੀਦਾ ਸੀ, ਉਨ੍ਹਾਂ ਗੱਲ ਚੁੱਕ ਲਈ। ਸਪਸ਼ਟ ਕਰ ਦਿਆਂ ਕਿ ਸਿਆਸਤ ਵਿਚ ਜਾਂ ਵਜ਼ੀਰਾਂ ਨੂੰ ਬਦਨਾਮ ਕਰਨ ਵਿਚ ਮੈਂ ਕਦੀ ਰੁਚੀ ਨਹੀਂ ਲਈ ਪਰ ਜੇ ਉਨ੍ਹਾਂ ਦੀਆਂ ਗਤੀਆਂ ਵਿਧੀਆਂ ਖਾੜਕੂਵਾਦ ਵਿਰੁੱਧ ਵਿਢੀ ਜੰਗ ਵਿਚ ਰੁਕਾਵਟ ਬਣਦੀਆਂ ਸਨ ਤਾਂ ਮੇਰਾ ਫਰਜ਼ ਬਣਦਾ ਸੀ ਕਿ ਮੈਂ ਲੋਕਾਂ ਦਾ ਹਿਤ ਦੇਖਾਂ ਅਤੇ ਕਨੂੰਨ ਦੀ ਪਾਲਣਾ ਕਰਾਂ।

ਮੁਢਲੇ ਕੁੱਝ ਮਹੀਨਿਆਂ ਦੌਰਾਨ ਮੈਨੂੰ ਸਿਆਸਤਦਾਨਾ, ਵਜ਼ੀਰਾਂ ਕਾਰਨ ਕੁੱਝ ਮੁਸ਼ਕਲਾਂ ਆਈਆਂ। ਸਾਰੀ ਅਉਧ ਦੌਰਾਨ ਮੈਂ ਇਸ ਨਸਲ ਵਿਰੁੱਧ ਕਦੀ ਨਹੀਂ ਲੜਿਆ। ਮੇਰਾ ਰਵੱਈਆ ਇਹ ਹੁੰਦਾ– ਉਨ੍ਹਾਂ ਦੀ ਆਪਣੀ ਡਿਊਟੀ ਹੈ ਮੇਰੀ ਆਪਣੀ ਡਿਊਟੀ। ਉਨ੍ਹਾਂ ਦੀ ਰੁਚੀ ਤਾਕਤ ਹਾਸਲ ਕਰਨ ਵਿਚ ਹੈ ਮੇਰਾ ਕੰਮ ਕਨੂੰਨ ਲਾਗੂ ਕਰਨਾ। ਜਦੋਂ ਇਨ੍ਹਾਂ ਦੋਵਾਂ ਧਿਰਾਂ ਦੇ ਹਿਤਾਂ ਵਿਚ ਟਕਰਾਉ ਆ ਜਾਂਦਾ ਹੈ ਤਦ ਮੁਸੀਬਤ ਬਣਦੀ ਹੈ। ਤਾਕਤ ਬਣਾਈ ਰੱਖਣ ਲਈ ਲੀਡਰ ਪੁਲਿਸ ਪਾਸੋਂ ਆਸ ਕਰਦੇ ਹਨ ਕਿ ਲੋੜ ਪੈਣ ਤੇ ਕਾਨੂੰਨ ਦੀ ਪ੍ਰਵਾਹ ਨਾ ਕਰੋ। ਇਥੇ ਟੱਕਰ ਦੇ ਬੀਜ ਬੀਜੇ ਜਾਂਦੇ ਹਨ। ਹੈਨ ਇਹੋ ਜਿਹੇ ਪੁਲਿਸ ਅਫਸਰ ਜਿਹੜੇ ਮੰਨ ਜਾਂਦੇ ਹਨ। ਮੈਂ ਨਹੀਂ ਕਦੀ ਮੰਨਿਆ। ਬਸ ਅਸੂਲ ਹੈ ਮੇਰਾ। ਮਹਾਰਾਸ਼ਟਰ ਨਾਲੋਂ ਪੰਜਾਬ ਵਿਚ ਇਹ ਸਮੱਸਿਆ ਵੱਡੀ ਸੀ। ਪੰਜਾਬ ਵਿਚ ਲੋਕਾਂ ਦਾ ਜੀਵਨ ਦਾਅ ਤੇ ਲੱਗਾ ਹੋਇਆ ਸੀ। ਹਰ ਨਾਗਰਿਕ ਨਿਰੰਤਰ ਮੌਤ ਦੇ ਸਾਏ ਹੇਠ ਸਹਿਮਿਆ ਦਿਨ ਕਟੀ ਕਰ ਰਿਹਾ ਸੀ। ਲੀਡਰਾਂ ਅਤੇ ਮੰਤਰੀਆਂ ਦੇ ਹਿਤਾਂ ਨਾਲੋਂ ਇਨ੍ਹਾਂ ਲੋਕਾਂ ਦੇ ਹਿਤਾਂ ਦੀ, ਆਸਾਂ ਦੀ ਚਿੰਤਾ ਮੈਨੂੰ ਵਧੀਕ ਸੀ।

ਜੁਲਾਈ–ਅਗਸਤ 1986 ਦੇ ਅਖਬਾਰਾਂ ਵਿਚ ਬਰਨਾਲਾ ਸਰਕਾਰ ਦੇ ਮੰਤਰੀਆਂ ਵਿਰੁੱਧ ਮੇਰੀ ਲੜਾਈ ਦੀਆਂ ਖਬਰਾਂ ਨਿਰੰਤਰ ਛਪਦੀਆਂ। ਨਿੱਜੀ ਤੌਰ ਤੇ ਮੇਰੇ ਮਨ ਵਿਚ ਇਨ੍ਹਾਂ ਵਿਰੁੱਧ ਕੁੱਝ ਨਹੀਂ ਸੀ ਪਰ ਉਨ੍ਹਾਂ ਨੂੰ ਲਗਦਾ ਮੇਰੇ ਬਿਆਨ ਅਤੇ ਮੇਰੇ ਕੰਮ ਉਨ੍ਹਾਂ ਦੇ ਅਕਸ ਅਤੇ ਸ਼ਾਨ ਨੂੰ ਧੁੰਦਲਾ ਕਰ ਰਹੇ ਹਨ। ਉਨ੍ਹਾਂ ਨੇ ਬਰਨਾਲੇ ਨੂੰ ਘੇਰ ਕੇ ਕਿਹਾ ਕਿ ਰਿਬੇਰੋ ਦਾ ਰੱਸਾ ਵੱਢ ਤੇ ਖਹਿੜਾ ਛੁਡਾ। ਬਰਨਾਲਾ ਜਾਣਦਾ ਸੀ ਕਿ ਲੋਕ ਰਿਬੇਰੋ ਨੂੰ ਪਸੰਦ ਕਰਦੇ ਹਨ ਪਰ ਮੰਤਰੀ ਨਾ ਪਸੰਦ। ਉਹ ਭਲਾ ਮਾਨਸ ਸੀ, ਮੈਨੂੰ ਉਸਦੀ ਪੁਜੀਸ਼ਨ ਦਾ ਪਤਾ ਸੀ।

ਸਤੰਬਰ 1986 ਵਿਚ ਮੈਨੂੰ ਬੜੀ ਅਫਸੋਸਜਨਕ ਸ਼ਿਕਾਇਤ ਦਾ ਸਾਹਮਣਾ ਕਰਨਾ ਪਿਆ। ਸਿਵਿਲ ਲਾਈਨਜ਼ ਠਾਣੇ ਦੇ ਮੁਖੀ ਇੰਸਪੈਕਟਰ ਰਣਜੀਤ ਸਿੰਘ ਦੀ ਸ਼ਿਕਾਇਤ ਮਿਲੀ ਕਿ ਸੀਨੀਅਰ ਮੰਤਰੀ ਹਰਭਜਨ ਸਿੰਘ ਸੰਧੂ ਨੇ ਉਸ ਪਾਸੋਂ ਉਸਦਾ ਸਰਵਿਸ ਰਿਵਾਲਵਰ ਖੋਹ ਲਿਆ ਤੇ ਵਰਦੀ ਪਾੜ ਦਿੱਤੀ ਹੈ। ਪੁਲਿਸ ਅਫਸਰ ਦੇ ਦੱਸਣ ਮੁਤਾਬਕ ਮੰਤਰੀ ਇਸ ਗੱਲੋਂ ਨਾਰਾਜ਼ ਸੀ ਕਿ ਉਸਦੇ ਜੂਏਬਾਜ਼ ਮਿੱਤਰ ਦੇ ਟਿਕਾਣੇ ਤੇ ਪੁਲਿਸ ਨੇ ਰੇਡ ਕਿਉਂ ਕੀਤਾ। ਮੰਤਰੀ ਨੇ ਦੱਸਿਆ ਕਿ ਉਸਨੇ ਟੈਲੀਫੋਨ ਉਤੇ ਠਾਣਾ ਮੁਖੀ ਨੂੰ ਕਿਹਾ ਸੀ ਕਿ ਅਰਜ਼ੀ ਨਵੀਸ ਸਰਦਾਰੀ ਲਾਲ ਨੂੰ ਜਿਲਾ ਕਚਹਿਰੀ ਵਿਚੋਂ ਕਿਉਂ ਚੁੱਕ ਲਿਆ ? ਮੰਤਰੀ ਨੇ ਕਿਹਾ – ਠਾਣਾ ਮੁਖੀ ਨਸ਼ੇ ਵਿਚ ਧੁੱਤ ਸੀ ਤੇ ਟੈਲੀਫੋਨ ਤੇ ਮੈਨੂੰ ਗਾਲਾਂ ਕੱਢੀਆਂ। ਪੁਲਿਸ ਮੈੱਸ ਜਲੰਧਰ ਵਿਖੇ ਜੂਨੀਅਰ ਅਤੇ ਸੀਨੀਅਰ ਪੁਲਿਸ ਅਫਸਰ ਮੇਰੇ ਨਾਲ ਗੱਲ ਕਰਨ ਆਏ ਤਾਂ ਮੈਂ ਦੇਖਿਆ ਸਾਰੇ ਤਲਖੀ ਵਿਚ ਸਨ। ਮੰਤਰੀ ਵਿਰੁੱਧ ਮੈਂ ਕੇਸ ਦਰਜ ਕਰਨ ਦਾ ਹੁਕਮ ਦੇ ਦਿੱਤਾ। ਇਸ ਨੇ ਸਨਸਨੀ ਮਚਾ ਦਿੱਤੀ। ਕੁਦਰਤੀ, ਮੁੱਖ ਮੰਤਰੀ ਮੇਰੇ ਐਕਸ਼ਨ ਕਾਰਨ ਬੌਂਦਲ ਗਿਆ। ਮੇਰੀ ਸਮੱਸਿਆ ਸੀ ਕਿ ਸਾਹਸੱਤ ਹੀਣ ਹੋਈ ਪੁਲਿਸ ਦਾ ਹੌਸਲਾ ਬੁਲੰਦ ਰੱਖ ਕੇ ਖਾੜਕੂਆਂ ਵਿਰੁੱਧ ਛਿੜੀ ਜੰਗ ਜਿਤ ਸਕਾਂ। ਮੈਂ ਮੁੱਖ ਮੰਤਰੀ ਨੂੰ ਸਾਰੀ ਗੱਲ ਦੱਸੀ, ਉਸਨੂੰ ਮੇਰੀ ਗੱਲ ਬੁਰੀ ਲੱਗੀ ਕਿਉਂਕਿ ਉਸਦੀਆਂ ਆਪਣੀਆਂ ਪਾਰਟੀ ਸਮੱਸਿਆਵਾਂ ਸਨ।

**ਪੰਨਾ 293** : ਮੰਤਰੀ ਖਿਲਾਫ ਕੇਸ ਦਰਜ ਹੋ ਗਿਆ ਤਾਂ ਸਾਰੇ ਰਾਜਨੀਤੀਵਾਨ ਚੌਕਸ ਹੋ ਗਏ। ਪੁਲਿਸ ਫੋਰਸ ਦਾ ਮਨੋਬਲ ਉਚਾ ਹੋਇਆ। ਹਰਭਜਨ ਸਿੰਘ ਸੰਧੂ ਖਾਸ ਹਰਮਨ ਪਿਆਰਾ ਲੀਡਰ ਨਹੀਂ ਸੀ। ਇਹ ਉਹੀ ਮੰਤਰੀ ਸੀ ਜਿਸਨੇ ਅੰਮ੍ਰਿਤਸਰ ਦੇ ਐਸ. ਐਸ.ਪੀ. ਨੂੰ ਕਿਹਾ ਸੀ ਕਿ ਗ੍ਰਿਫਤਾਰ ਕੀਤੇ ਸਮੱਗਲਰ ਨੂੰ ਛੱਡ ਦੇਹ।

ਖਾੜਕੂਆਂ ਦੀ ਨੀਤੀ ਹਿੰਦੂ ਸਿੱਖਾਂ ਵਿਚ ਪਾੜਾ ਪਾਉਣ ਦੀ ਸੀ। ਉਨ੍ਹਾਂ ਦਾ ਹਿਸਾਬ ਇਹ ਸੀ ਕਿ ਨਿਰੰਤਰ ਹਿੰਦੂਆਂ ਨੂੰ ਮਾਰਦੇ ਰਹੋ ਤਾਂ ਉਹ ਹੌਲੀ ਹੌਲੀ ਪੰਜਾਬੋਂ ਬਾਹਰ ਚਲੇ ਜਾਣਗੇ। ਇਸ ਦੇ ਫਲਸਰੂਪ ਪੰਜਾਬੋਂ ਬਾਹਰਲੇ ਸਿੱਖ ਡਰਦੇ ਮਾਰੇ ਪੰਜਾਬ ਆ ਜਾਣਗੇ। ਪਰ ਇਹ ਅੰਦਾਜ਼ੇ ਸਹੀ ਸਾਬਤ ਨਾ ਹੋਏ। ਕਾਫੀ ਹਿੰਦੂ ਪੰਜਾਬ ਵਿਚੋਂ ਚਲੇ ਗਏ ਪਰ ਸਿੱਖ ਪੰਜਾਬ ਵਿਚ ਨਾ ਆਏ ਕਿਉਂਕਿ ਹਿੰਦੂਆਂ ਨੂੰ ਹਮੇਸ਼ਾਂ ਇਉਂ ਲਗਦਾ

ਹੁੰਦਾ ਸੀ ਕਿ ਸਿੱਖ ਸਾਡੇ ਵਿਚੋਂ ਹੀ ਹਨ, ਸਾਡਾ ਵਿਰਸਾ ਸਾਂਝਾ ਹੈ, ਇਸ ਕਰਕੇ ਸਿੱਖਾਂ ਵਿਚ ਬੇਗਾਨਗੀ ਦੀ ਭਾਵਨਾ ਨਹੀਂ ਪਣਪੀ। ਜਦੋਂ ਪਿੰਡਾਂ ਵਿਚ ਕਤਲ ਹੋਣੇ ਸ਼ੁਰੂ ਹੋਏ ਉਦੋਂ ਡਰਕੇ ਹਿੰਦੂ ਪੰਜਾਬ ਤੋਂ ਬਾਹਰ ਗਏ।

ਮੈਂ ਇਥੇ ਇਕ ਕਤਲਿਆਮ ਦਾ ਜਿਕਰ ਕਰਨਾ ਹੈ। ਜਿਸ ਪਿੰਡ ਵਿਚ ਕਤਲਿਆਮ ਹੋਇਆ, ਗਿਆ ਤਾ ਦੇਖਿਆ, ਕੇਵਲ ਹਿੰਦੂ ਨਹੀਂ, ਸਿੱਖ ਵੀ ਰੋ ਰਹੇ ਸਨ। ਹਿੰਦੂਆਂ ਨੇ ਦੱਸਿਆ ਕਿ ਸਿੱਖਾਂ ਨੇ ਲਾਸ਼ਾਂ ਚੁੱਕੀਆਂ ਤੇ ਪੋਸਟਮਾਰਟਮ ਕਰਵਾਏ। ਸਿੱਖਾਂ ਨੇ ਹਿੰਦੂਆਂ ਨੂੰ ਪਿੰਡੋਂ ਨਾ ਜਾਣ ਲਈ ਮਿੰਨਤਾਂ ਕੀਤੀਆਂ ਪਰ ਉਹ ਚਲੇ ਗਏ। ਕੁੱਝ ਸ਼ਹਿਰਾਂ ਵਿਚ ਜਾ ਵਸੇ। ਪੰਜਾਬ ਛੱਡ ਕੇ ਬਹੁਤੇ ਦਿੱਲੀ ਵੱਸ ਗਏ। ਇਨ੍ਹਾਂ ਸ਼ਰਨਾਰਥੀਆਂ ਵਾਸਤੇ ਕੈਂਪ ਲਾਕੇ ਸਰਕਾਰ ਨੂੰ ਖਾਣਪੀਣ ਦਾ ਪ੍ਰਬੰਧ ਕਰਨਾ ਪਿਆ। ਇਹ 1947 ਦੀ ਦੇਸ ਵੰਡ ਵਰਗਾ ਦੁਹਰਾਇਆ ਗਿਆ ਸੀਨ ਸੀ ਪਰ ਛੋਟੇ ਦਰਜੇ ਦਾ। ਇਨ੍ਹਾਂ ਸ਼ਰਨਾਰਥੀਆਂ ਦੇ ਮੁੜ ਵਸੇਬੇ ਵਾਸਤੇ ਪੰਜਾਬ ਸਰਕਾਰ ਨੇ ਵੀ ਵਿਭਾਗ ਖੋਲ੍ਹਿਆ।

ਹਿੰਦੂਆਂ ਦੇ ਉਜਾੜੇ ਕਾਰਨ ਪੁਲਿਸ ਦੀ ਬਦਨਾਮੀ ਹੋਣੀ ਹੀ ਸੀ, ਹੋਈ। ਸਰਕਾਰ ਨੇ ਉਵੇਂ ਕੀਤਾ ਜਿਵੇਂ ਸਰਕਾਰ ਕਰਿਆ ਕਰਦੀ ਹੈ – ਕੇਂਦਰ ਹੋਰ ਫੋਰਸ ਭੇਜੇ। ਇਸ ਸਾਰੇ ਕੁਝ ਦਾ ਕੋਈ ਅੰਤ ਨਹੀਂ ਸੀ ਤੇ ਇੱਧਰ ਹਿੰਦੂਆਂ ਦੀ ਮੰਗ ਸੀ – ਫੌਜ ਭੇਜੋ।

ਜਿਥੇ ਜਿਥੇ ਕਤਲਾਂ ਦੀਆਂ ਵਾਰਦਾਤਾਂ ਵਾਲੀ ਥਾਂ ਤੇ ਪੁੱਜਦਾ, ਮਕਤੂਲਾਂ ਦੇ ਰਿਸ਼ਤੇਦਾਰ ਇਹੋ ਆਖਦੇ– ਸਰਕਾਰ ਫੌਜ ਕਿਉਂ ਤੈਨਾਤ ਨਹੀਂ ਕਰਦੀ? ਮੈਂ ਦਸਦਾ ਕਿ ਫੌਜ ਵੀ ਕੁੱਝ ਨਹੀਂ ਕਰ ਪਾਏਗੀ ਕਿਉਂਕਿ ਖਾੜਕੂ ਹਮਲਾ ਕਰਦੇ ਹੀ ਉਸ ਥਾਂ ਹਨ ਜਿਥੇ ਫੋਰਸ ਮੌਜੂਦ ਨਹੀਂ। ਕਦਮ ਕਦਮ ਤੇ ਤਾਂ ਫੌਜ ਵੀ ਪਹਿਰਾ ਨਹੀਂ ਦੇ ਸਕਦੀ। ਇਨ੍ਹਾਂ ਦੁਖਿਆਰਿਆਂ ਦੇ ਘਰਾਂ ਵਿਚ ਜਾਂਦਾ ਤਾ ਦੇਖਦਾ ਮੇਰੇ ਉਪਰ ਉਨ੍ਹਾਂ ਨੂੰ ਇਤਬਾਰ ਹੈ। ਮੈਨੂੰ ਇਸ ਕਰਕੇ ਮਨਜ਼ੂਰ ਕੀਤਾ ਗਿਆ ਕਿਉਂਕਿ ਮੈਂ ਆਪਣੀ ਤਾਂ ਕੋਈ ਕਿੜ ਕੱਢਣੀ ਨਹੀਂ ਸੀ, ਜਾਨ ਦਾ ਖਤਰਾ ਸਹੇੜ ਕੇ ਮੈਂ ਉਨ੍ਹਾਂ ਦੇ ਘਰੀਂ ਧਰਵਾਸ ਦੇਣ ਜਾਂਦਾ। ਬੇਅੰਤ ਦੁਖ ਅਤੇ ਗੁੱਸੇ ਵਿਚ ਗ੍ਰਸਤ ਹੋਣ ਦੇ ਬਾਵਜੂਦ ਉਹ ਮੇਰੇ ਨਾਲ ਸਦਭਾਵਨਾ ਵਾਲਾ ਵਿਹਾਰ ਕਰਦੇ। ਗਵਰਨਰ ਰੇਅ ਪ੍ਰਤੀ ਲੋਕਾਂ ਦਾ ਵਿਹਾਰ ਕੁਰੱਖਤ ਹੁੰਦਾ। ਰੇਅ ਸਿਆਸੀ ਲੀਡਰ ਸੀ, ਕਾਂਗਰਸੀਆ ਸੀ, ਪੰਜਾਬ ਵਿਚ ਜੋ ਵਾਪਰ ਰਿਹਾ ਸੀ, ਇਹ ਕੇਂਦਰੀ ਸਰਕਾਰ ਦੀਆਂ ਕਰਤੂਤਾਂ ਦਾ ਨਤੀਜਾ ਸੀ। ਰੇਅ ਨੂੰ ਇਸ ਦਾ ਅਹਿਸਾਸ ਸੀ, ਸੋ ਜਿਥੇ ਵਡੇਰਾ ਕਤਲਿਆਮ ਕਾਂਡ ਵਾਪਰਿਆ ਹੁੰਦਾ, ਉਹ ਮੈਨੂੰ ਨਾਲ ਜਾਣ ਲਈ ਆਖਦਾ। ਉਹਨੂੰ ਪਤਾ ਸੀ ਮੇਰੀ ਹਾਜ਼ਰੀ ਸਦਕਾ ਲੋਕਾਂ ਦਾ ਕ੍ਰੋਧ ਘਟੇਗਾ।

ਇਕ ਮੌਕੇ ਮੋਗੇ ਵਿਚ ਆਰ.ਐਸ.ਐਸ. ਦੇ 20 ਹਿੰਦੂ ਮੈਂਬਰ ਸ਼ਾਖਾ ਦੀ ਪ੍ਰੇਡ ਦੌਰਾਨ ਕਤਲ ਕਰ ਦਿੱਤੇ। ਰੇਅ ਤੇ ਮੈਂ ਮੋਗੇ ਗਏ ਇਕੱਠੇ। ਸਮੇਂ ਦੀ ਘਾਟ ਕਾਰਨ ਰੇਅ ਨੇ ਕਿਹਾ – ਦਸ ਪਰਿਵਾਰਾਂ ਦੇ ਘਰੀਂ ਮੈਂ ਤੇ ਦਸ ਘਰੀਂ ਤੁਸੀਂ ਜਾ ਆਉ। ਕੁੱਝ ਘੰਟਿਆ



ਬਾਦ ਅਸੀਂ ਮਿਲੇ ਤਾਂ ਵਿਚਾਰ ਵਟਾਂਦਰਾ ਕੀਤਾ। ਜੋ ਬਦਸਲੂਕੀ ਉਸ ਨਾਲ ਹੋਈ, ਉਹ ਹਿੱਲ ਗਿਆ। ਮੇਰਾ ਅਨੁਭਵ ਉਲਟ ਸੀ। ਰੁਦਨ ਕਰਦੀਆਂ ਵਿਧਵਾਵਾਂ ਮੇਰੇ ਪੈਰਾਂ ਨੂੰ ਚੰਬੜ ਜਾਂਦੀਆਂ ਤੇ ਪੁਛਦੀਆਂ– ਇਹ ਕਤਲੋਗਾਰਤ ਕਦ ਬੰਦ ਹੋਏਗੀ? ਕਿਸੇ ਥਾਂ ਮੇਰਾ ਨਿਰਾਦਰ ਨਹੀਂ ਹੋਇਆ। ਕਿਸੇ ਮੈਨੂੰ ਮੰਦਾ ਨਹੀਂ ਬੋਲਿਆ, ਦੋਸ਼ੀ ਨਹੀਂ ਕਿਹਾ ਜਿਵੇਂ ਰੇਅ ਨੂੰ ਕਿਹਾ ਸੀ।

6 ਮਹੀਨਿਆਂ ਵਿਚਕਾਰ ਮੈਂ ਪੂਰਾ ਪੰਜਾਬ ਦੇਖ ਲਿਆ ਸੀ, ਜਿਲਾ ਮੁਖੀਆਂ ਤੋਂ ਲੈਕੇ ਠਾਣੇ ਦੇ ਸਿਪਾਹੀਆਂ ਨੂੰ ਮਿਲਕੇ ਉਨ੍ਹਾਂ ਦੀ ਸਲਾਹ ਲੈਂਦਾ। ਮੈਂ ਉਨ੍ਹਾਂ ਨੂੰ ਦੱਸਣਾ ਸੀ ਮੈਂ ਉਨ੍ਹਾਂ ਵਿਚੋਂ ਇਕ ਹਾਂ ਤੇ ਉਨ੍ਹਾਂ ਦੀ ਕਦਰ ਕਰਦਾ ਹਾਂ। ਉਨ੍ਹਾਂ ਦੀ ਸਲਾਹ ਲੈਣ ਦਾ ਮਕਸਦ ਸੀ ਉਨ੍ਹਾਂ ਨੂੰ ਇਸ ਮਸਲੇ ਵਿਚ ਸ਼ਾਮਲ ਕਰਨਾ। ਫਲਸਰੂਪ ਰੇਅ ਨੇ *ਸੰਡੇ ਆਬਜ਼ਰਵਰ* ਦੇ ਹਰਿੰਦਰ ਬਵੇਜਾ ਨੂੰ 21 ਸਤੰਬਰ, 1986 ਨੂੰ ਦਿੱਤੀ ਇੰਟਰਵਿਊ ਵਿਚ ਕਿਹਾ– ਉਹੋ ਪੁਲਿਸ ਅਫਸਰ ਹੁਣ ਹਨ, ਇਨ੍ਹਾਂ ਵਿਚ ਇਕ ਦਮ ਤਬਦੀਲੀ ਆ ਗਈ ਹੈ, ਹੌਸਲਾ, ਵਿਸ਼ਵਾਸ, ਕੰਮ ਕਰਨ ਦਾ ਤਰੀਕਾ ਉਹ ਨਹੀਂ ਰਿਹਾ ਜਿਹੜਾ ਇਸ ਸਾਲ ਅਪ੍ਰੈਲ ਵਿਚ ਸੀ ਜਦੋਂ ਮੈਂ ਇਥੇ ਆਇਆ। ਇਸ ਵੱਡੇ ਪਰਿਵਰਤਨ ਵਾਸਤੇ ਮਿਸਟਰ ਰਿਬੇਰੋ ਨੂੰ ਵਧਾਈ।

ਇਹੋ ਪੱਤਰਕਾਰ ਬਰਨਾਲਾ ਸਾਹਿਬ ਨੂੰ ਮਿਲਿਆ, ਪੁੱਛਿਆ – ਰਿਬੇਰੋ ਦੇ ਕੰਮ ਸਦਕਾ ਕੋਈ ਫਰਕ ਪਿਆ? ਮੁੱਖ ਮੰਤਰੀ ਦਾ ਉੱਤਰ – ਜੋ ਮਹੱਤਵਪੂਰਨ ਅਤੇ ਲਾਭਦਾਇਕ ਭੂਮਿਕਾ ਉਸਨੇ ਨਿਭਾਈ, ਮੁਨਕਿਰ ਨਹੀਂ ਹੋ ਸਕਦਾ। ਪੰਜਾਬ ਪੁਲਿਸ ਨੂੰ ਉਸਨੇ ਸ਼ਾਨਦਾਰ ਲੀਡਰਸ਼ਿਪ ਦਿੱਤੀ ਹੈ। ਦੋਵਾਂ ਦੀਆਂ ਰਾਵਾਂ ਛਪੀਆਂ ਹੋਈਆਂ ਹਨ।

ਲੰਡਨ ਤੋ *ਦੀ ਇਕਾਨੋਮਿਸਟ* ਨੇ 30–8–1986 ਨੂੰ ਲਿਖਿਆ– ਭਾਰਤ ਵਿਚ ਅਪਰਾਧ ਅਤੇ ਸਿਆਸਤ ਮਿਲਜੁਲ ਕੇ ਚਲਦੇ ਹਨ। ਜਿਸ ਮਕਸਦ ਲਈ ਬੁਲਾਇਆ ਗਿਆ ਸੀ, ਰਿਬੇਰੋ ਪੁਲਿਸ ਚੀਫ, ਸਫਲਤਾ ਵੱਲ ਵਧ ਰਿਹਾ ਹੈ। ਪਰ ਜਿਹੜੇ ਕਨੂੰਨ ਬਣਾਉਂਦੇ ਹਨ ਤੇ ਜਿਨ੍ਹਾਂ ਨੇ ਕਨੂੰਨ ਲਾਗੂ ਕਰਨਾ ਹੁੰਦਾ ਹੈ, ਇਕ ਉਹ, ਦੂਜੇ ਉਹ ਜਿਨ੍ਹਾਂ ਨੇ ਕਨੂੰਨ ਤੋੜਨਾ ਹੁੰਦਾ ਹੈ, ਦੋਵਾਂ ਨੇ ਪੁਲਿਸ ਨੂੰ ਵਖਤ ਪਾ ਰਖਿਐ। ਮਿ. ਰਿਬੇਰੋ, ਗੋਆ ਦਾ ਕੈਥੋਲਿਕ ਈਸਾਈ ਮਾਰਚ ਵਿਚ ਆਇਆ ਤੇ 386 ਖਾੜਕੂਆਂ ਦੀ ਲਿਸਟ ਤਿਆਰ ਕੀਤੀ। ਪੁਲਿਸ ਅਨੁਸਾਰ ਇਨ੍ਹਾਂ ਵਿਚੋਂ 204 ਫੜੇ ਜਾਂ ਮਾਰੇ ਜਾ ਚੁਕੇ ਹਨ। ਵਾਰਦਾਤਾਂ (ਬੈਂਕ ਡਕੈਤੀਆਂ, ਹਥਿਆਰ ਖੋਹਣੇ, ਕਤਲਿਆਮ) ਮਈ ਵਿਚ 200, ਜੂਨ ਵਿਚ 175, ਜੁਲਾਈ ਵਿਚ 147, ਅਗਸਤ ਦੇ ਸਾਢੇ ਤਿੰਨ ਹਫਤਿਆਂ ਵਿਚ 74 ਰਹਿ ਗਈਆਂ। ਸਾਰੇ ਜਣੇ ਇਨ੍ਹਾਂ ਅੰਕੜਿਆਂ ਨੂੰ ਸਹੀ ਨਹੀਂ ਮੰਨਦੇ ਪਰ ਮੰਨਦੇ ਹਨ ਕਿ ਪੁਲਿਸ ਦਾ ਰੋਲ ਸਹੀ ਹੈ। ਸੁਰੱਖਿਆ ਸੇਵਾਵਾਂ ਬੇਕਾਰ ਹੋ ਗਈਆਂ ਸਨ। ਇਸ ਵਾਸਤੇ ਕੁੱਝ ਜਿੰਮੇਵਾਰੀ ਸਿੱਖ ਸਿਆਸੀ ਪਾਰਟੀ ਅਕਾਲੀ ਦਲ ਦੇ ਸਿਰ ਵੀ ਹੈ। ਸਤੰਬਰ 1985

ਵਿਚ ਇਲੈਕਸ਼ਨ ਜਿੱਤਣ ਮਗਰੋਂ ਇਸ ਸਰਕਾਰ ਨੇ ਸਾਰੇ ਗੈਰ ਪੰਜਾਬੀ, ਸਣੇ ਪੁਲਿਸ ਚੀਫ ਅਤੇ ਉਸਦੇ ਡਿਪਟੀਆਂ ਦੇ ਜਿਹੜੇ ਚੰਗੀ ਡਿਊਟੀ ਕਰ ਰਹੇ ਸਨ ਬਦਲ ਕੇ ਲੋਕਲ ਅਫਸਰ ਲਾ ਦਿੱਤੇ ਜਿਹੜੇ ਆਪਣੇ ਮੇਜ਼ਾਂ ਉਹਲੇ ਲੁਕ ਕੇ ਬੈਠ ਗਏ। ਅਕਾਲੀ ਸਰਕਾਰ ਨੇ ਪਹਿਲੇ 6 ਮਹੀਨੇ ਕਦੀ ਖਾੜਕੂਆਂ ਨੂੰ ਖੁਸ਼ ਕਰਨ, ਕਦੀ ਖਤਮ ਕਰਨ ਦੀ ਪਾਲਿਸੀ ਵਿਚ ਲੰਘਾ ਦਿੱਤੇ। ਰਿਬੇਰੋ ਦੀ ਨਿਯੁਕਤੀ, ਸਖਤ ਸਟੈਂਡ ਲੈਕੇ ਉਸ ਤੇ ਕਾਇਮ ਰਹਿਣ ਦਾ ਨਤੀਜਾ ਹੈ।

**ਪੰਨਾ 297** : ਦੋ ਅਕਤੂਬਰ ਨੂੰ ਦਿੱਲੀ ਰਾਜਘਾਟ ਵਿਖੇ ਦੇਸੀ ਬੰਦੂਕ ਨਾਲ ਇਕ ਸਿੱਖ ਨੇ ਰਾਜੀਵ ਗਾਂਧੀ ਉਪਰ ਫਾਇਰ ਕਰ ਦਿੱਤਾ। ਅਗਲੇ ਦਿਨ ਜਲੰਧਰ ਪੰਜਾਬ ਆਫੀਸਰਜ਼ ਮੈੱਸ ਦੇ ਲਾਅਨ ਵਿਚ ਮੈਂ ਆਪਣੀ ਪਤਨੀ ਨਾਲ ਸੈਰ ਕਰ ਰਿਹਾ ਸਾਂ ਤਾਂ ਸਵਖਤੇ ਸਵੇਰ ਸਾਰ ਪੁਲਿਸ ਵਰਦੀਆਂ ਪਹਿਨੀ ਅੰਦਰ ਲੰਘ ਆਏ ਖਾੜਕੂਆਂ ਨੇ ਸੰਤਰੀਆਂ ਉਪਰ ਤੇ ਸਾਡੇ ਦੋਵਾਂ ਉਪਰ ਫਾਇਰਿੰਗ ਖੋਲ੍ਹ ਦਿੱਤੀ। ਬਹੁਤ ਮਜ਼ਬੂਤ ਕਿਲ੍ਹੇ ਵਿਚ ਉਹ ਉਸ ਜੀਪ ਵਿਚ ਆਏ ਸਨ ਜਿਹੜੀ ਪੁਲਿਸ ਜੀਪਾਂ ਵਾਂਗ ਰੰਗ ਕੀਤੀ ਹੋਈ ਸੀ। ਦੋ ਸੰਤਰੀ ਥਾਏਂ ਮਾਰੇ ਗਏ ਦੋ ਬੁਰੀ ਤਰ੍ਹਾਂ ਜ਼ਖਮੀ ਹੋਏ। ਮੈਂ ਪੇਟ ਭਾਰ ਗ਼ਮੀਨ ਤੇ ਡਿਗ ਪਿਆ। ਮੇਰੀ ਪਤਨੀ ਦੀ ਪਿੰਜਣੀ ਵਿਚੋਂ ਗੋਲੀ ਪਾਰ ਹੋ ਗਈ। ਇਸ ਖਿਆਲ ਨਾਲ ਕਿ ਮੈਂ ਮਰ ਗਿਆ ਹਾਂ ਉਨ੍ਹਾਂ ਨੇ ਜੀਪ ਵਿਚ ਛਾਲਾਂ ਮਾਰੀਆਂ ਤੇ ਭੱਜ ਗਏ। ਮੇਨ ਰੋਡ ਉਪਰ ਇਕ ਟਰੱਕ ਉਨ੍ਹਾਂ ਦੇ ਇੰਤਜ਼ਾਰ ਵਿਚ ਖਲੋਤਾ ਸੀ, ਜੀਪ ਉੱਥੇ ਛੱਡ ਕੇ ਉਹ ਟਰੱਕ ਵਿਚ ਸਵਾਰ ਹੋ ਗਏ।

*ਟਾਈਮਜ਼ ਆਫ ਇੰਡੀਆ* ਨੇ 4 ਅਕਤੂਬਰ ਨੂੰ ਸੰਪਾਦਕੀ ਵਿਚ ਲਿਖਿਆ– ਰਿਬੇਰੋ ਉਪਰ ਜਾਨਲੇਵਾ ਹਮਲੇ ਦੀ ਖਬਰ ਸੁਣ ਕੇ ਕਿਸੇ ਨੂੰ ਹੈਰਾਨੀ ਨਹੀਂ ਹੋਈ। ਜਦੋਂ ਦਾ ਉਸਨੇ ਚਾਰਜ ਲਿਆ ਹੈ, ਖਾੜਕੂਆਂ ਵਲੋਂ ਪ੍ਰਸ਼ਾਸਨ ਨੂੰ ਸਾਹਸਤਹੀਣ ਕਰਨ ਦੇ ਯਤਨਾਂ ਵਿਚ ਰੁਕਾਵਟ ਬਣ ਰਿਹਾ ਹੈ। ਉਸਨੇ ਜੋ ਕੀਤਾ ਹੈ, ਮੰਨਣ ਵਿਚ ਨਹੀਂ ਆਉਂਦਾ ਕਿ ਹੋ ਸਕਦਾ ਸੀ। ਕੁੱਝ ਅਖਬਾਰਾਂ ਨੇ ਖਾੜਕੂਆਂ ਦੇ ਦ੍ਰਿੜ੍ਹ ਇਰਾਦੇ, ਕਿਲੇਬੰਦ ਸੁਰੱਖਿਅਤ ਇਮਾਰਤ ਵਿਚ ਘੁਸਣ ਦੀ ਸਮਰੱਥਾ ਦਾ ਜਿਕਰ ਕਰਦਿਆਂ ਲਿਖਿਆ ਕਿ ਜੇ ਰਿਬੇਰੋ ਦੀ ਮੌਤ ਹੋ ਜਾਂਦੀ ਫਿਰ ਕੀ ਨਤੀਜੇ ਹੁੰਦੇ ?

ਪ੍ਰਧਾਨ ਮੰਤਰੀ ਆਂਧਰਾਪ੍ਰਦੇਸ਼ ਦਾ ਦੌਰਾ ਕਰ ਰਿਹਾ ਸੀ। ਹੈਦਰਾਬਾਦ ਤੋਂ ਜਹਾਜ ਚੜ੍ਹਨ ਲੱਗਾ ਤਾਂ ਉਸਨੂੰ ਮੇਰੇ ਉਤੇ ਹਮਲੇ ਦੀ ਖਬਰ ਮਿਲੀ। ਮੇਰੇ ਬੈਚਮੇਟ ਸਲਧਾਨਾ ਜੋ ਆਂਧਰਾ ਦਾ ਪੁਲਿਸ ਚੀਫ ਸੀ, ਨੇ ਮੈਨੂੰ ਦੱਸਿਆ ਕਿ ਜਦੋਂ ਪ੍ਰਧਾਨ ਮੰਤਰੀ ਨੂੰ ਪਤਾ ਲੱਗਾ ਕਿ ਮੈਂ ਵਾਲ ਵਾਲ ਬਚ ਗਿਆ ਹਾਂ ਉਸ ਨੇ ਸੰਤੋਖ ਦਾ ਸਾਹ ਲਿਆ। ਗ੍ਰਹਿ ਸਕੱਤਰ ਸੋਮੱਈਆ ਨੇ ਮੈਨੂੰ ਫੋਨ ਤੇ ਕਿਹਾ – ਜੇ ਤੁਹਾਡੀ ਮੌਤ ਹੋ ਜਾਂਦੀ, ਉਸੇ ਵਕਤ ਸਰਕਾਰ ਭੰਗ ਕਰਕੇ ਗਵਰਨਰੀ ਰਾਜ ਹੋ ਜਾਣਾ ਸੀ ਤੇ ਪੰਜਾਬ ਨੂੰ ਫੌਜ ਹਵਾਲੇ ਕਰ ਦੇਣਾ ਸੀ।



ਸੀ.ਬੀ.ਆਈ. ਦੇ ਅੰਦਾਜ਼ੇ ਅਨੁਸਾਰ ਦਿੱਲੀ ਵਿਚ ਦੰਗੇ ਭੜਕ ਸਕਦੇ ਸਨ। ਇਨ੍ਹਾਂ ਗੱਲਾਂ ਵਿਚ ਕਿੰਨੀ ਕੁ ਸਚਾਈ ਹੈ ਰੱਬ ਜਾਣੇ ਪਰ ਬਚ ਗਿਆ, ਇਸ ਗੱਲ ਦੀ ਬੜੀ ਖੁਸ਼ੀ ਹੋਈ। ਮੇਰੀ ਪਤਨੀ ਦਾ ਇਲਾਜ ਜੁਆਨ ਸਰਜਨ ਡਾ. ਮਾਂਗਟ ਨੇ ਕੀਤਾ। ਇਹ ਮੇਰੇ ਸੀਨੀਅਰ ਅਫਸਰ ਮਾਂਗਟ ਦਾ ਬੇਟਾ ਸੀ। ਆਪ੍ਰੇਸ਼ਨ ਤੋਂ ਪਹਿਲਾਂ ਮਾਂ ਨੇ ਆਪਣੀਆਂ ਧੀਆਂ ਨਾਲ ਫੋਨ ਤੇ ਗੱਲ ਕਰਨੀ ਚਾਹੀ, ਕਰਵਾ ਦਿੱਤੀ। ਇਹ ਸਿਆਣੀ ਗੱਲ ਸੀ ਕਿਉਂਕਿ ਥੋੜੀ ਦੇਰ ਬਾਦ ਰੇਡਿਉ ਤੋਂ ਖਬਰ ਨਸ਼ਰ ਹੋ ਗਈ ਤੇ ਸਾਡੀਆਂ ਧੀਆਂ ਕੋਲ ਬੇਸ਼ੁਮਾਰ ਫੋਨ ਆਉਣ ਲੱਗੇ। ਕਿਉਂਕਿ ਮਾਂ ਨਾਲ ਉਨ੍ਹਾਂ ਦੀ ਗੱਲ ਹੋ ਚੁੱਕੀ ਸੀ, ਸੋ ਫਿਕਰਮੰਦ ਸ਼ੁਭਚਿੰਤਕਾਂ ਨੂੰ ਉਹ ਸਭ ਅੱਛਾ ਹੈ ਦੀ ਖਬਰ ਦਿੰਦੀਆਂ ਰਹੀਆਂ।

ਖਾੜਕੂ ਕਿਸ ਰਸਤੇ ਬਚ ਕੇ ਭੱਜੇ, ਮੈਂ ਖੁਦ ਰੂਟ ਲੱਭਣ ਲੱਗ ਪਿਆ। ਹਾਜ਼ਰ ਸੀਨੀਅਰ ਅਫਸਰ ਕਹੀ ਜਾਣ ਤੁਸੀਂ ਮੈੱਸ ਤੋਂ ਬਾਹਰ ਨਾ ਨਿਕਲੋ ਪਰ ਮੈਂ ਉਨ੍ਹਾਂ ਦੀ ਗੱਲ ਮੰਨਣ ਵਾਲਾ ਕਿਥੇ ਸਾਂ। ਮੈਂ ਬੈਰਕਾਂ ਵਿਚਲੇ ਪੁਲਸੀਆਂ ਨਾਲ ਗੱਲ ਕਰਨੀ ਚਾਹੁੰਦਾ ਸਾਂ ਕਿਉਂਕਿ ਇਕ ਦੋ ਕਾਲੀਆਂ ਭੇਡਾਂ ਅੰਦਰ ਮੌਜੂਦ ਸਨ ਜਿਨ੍ਹਾਂ ਸਦਕਾ ਖਾੜਕੂਆਂ ਤਕ ਮੇਰੀਆਂ ਹਰਕਤਾਂ, ਗਤੀਵਿਧੀਆਂ ਦੀ ਖਬਰ ਜਾਂਦੀ ਸੀ। ਅਪਣੇ ਦੁਆਲੇ ਹਰ ਵਕਤ ਸਿਪਾਹੀ ਨਹੀਂ ਰੱਖਦਾ ਸਾਂ ਕਿਉਂਕਿ ਇਸ ਕਿਲ੍ਹੇ ਦੀ ਪੂਰੀ ਗਾਰਦ ਆਲੇ ਦੁਆਲੇ ਤੈਨਾਤ ਤਾਂ ਸੀ। ਗਾਰਦ ਨੇ ਕੇਵਲ ਪੁਲਿਸ ਗੱਡੀ ਅੰਦਰ ਆਉਣ ਦੇਣੀ ਸੀ। ਇਹ ਸਾਰੇ ਪੀ.ਏ.ਪੀ ਦੇ ਹਥਿਆਰਬੰਦ ਗਾਰਡ ਸਨ। ਮੇਰੀ ਨਿੱਜੀ ਗਾਰਦ ਸਵੇਰੇ 8 ਵਜੇ ਆਉਂਦੀ ਹੁੰਦੀ। ਇਸ ਗੱਲ ਦਾ ਹਮਲਾਵਰਾਂ ਨੂੰ ਪਤਾ ਲੱਗ ਗਿਆ।

ਸੀਨੀਅਰ ਅਫਸਰ ਨਹੀਂ ਚਾਹੁੰਦੇ ਸਨ ਮੈਂ ਸਿੱਖ ਜੁਆਨਾ ਨਾਲ ਘੁਲਾਂ ਮਿਲਾ। ਪਰ ਮੈਂ ਉਨ੍ਹਾਂ ਤੋਂ ਦੂਰੀ ਬਣਾਉਣ ਦੇ ਖਿਲਾਫ ਸਾਂ। ਖਾੜਕੂਆਂ ਨੇ ਇਹ ਖਬਰ ਫੈਲਾ ਰੱਖੀ ਸੀ ਕਿ ਰਿਬੇਰੋ ਸਿੱਖ ਜੁਆਨੀ ਨੂੰ ਖਤਮ ਕਰਨ ਵਾਸਤੇ ਆਇਆ ਹੈ। ਮੈਂ ਅਪਣੇ ਜੁਆਨਾ ਨੂੰ ਪੁੱਛਦਾ ਸਾਂ – ਦਸੋ ਮੈਂ ਜਾ ਕਿਸੇ ਹੋਰ ਅਫਸਰ ਨੇ ਤੁਹਾਨੂੰ ਕਦੀ ਕੋਈ ਅਜਿਹੀ ਹਦਾਇਤ ਦਿੱਤੀ ਹੈ ? ਜਵਾਨ ਆਖਦੇ – ਨਹੀਂ, ਸਗੋਂ ਸਾਡੇ ਵਿਚੋਂ ਕੋਈ ਦਗੇਬਾਜ਼ ਹਮਲਾਵਰਾਂ ਨਾਲ ਮਿਲਿਆ ਹੋਇਆ ਹੈ। ਇਸ ਹਮਲੇ ਵਾਲੇ ਦਿਨ ਮੇਰਾ ਅੰਮ੍ਰਿਤਸਰ ਜਾਣ ਦਾ ਪ੍ਰੋਗਰਾਮ ਸੀ, ਮੈਂ ਰੱਦ ਨਹੀਂ ਕੀਤਾ। ਰੱਦ ਕਰ ਦਿੰਦਾ, ਖਾੜਕੂਆਂ ਕੋਲ ਰਮਜ਼ ਜਾਣੀ ਸੀ ਕਿ ਮੈਂ ਡਰ ਗਿਆ ਹਾਂ। ਅੰਮ੍ਰਿਤਸਰ ਜਾਣ ਤੋਂ ਪਹਿਲਾਂ ਜ਼ਖਮੀ ਜੁਆਨਾ ਨੂੰ, ਉਨ੍ਹਾਂ ਦੇ ਪਰਿਵਾਰਾਂ ਨੂੰ ਹਸਪਤਾਲ ਵਿਚ ਮਿਲ ਕੇ ਗਿਆ। ਫਿਰ ਮੈਂ ਦੂਰਦਰਸ਼ਨ ਅਤੇ ਆਲ ਇੰਡੀਆ ਰੇਡੀਓ ਨੂੰ ਇੰਟਰਵਿਊ ਦਿੱਤੀ। ਮੈਂ ਲੋਕਾਂ ਨੂੰ ਵਿਸ਼ਵਾਸ ਦੁਆਣਾ ਸੀ ਮੈਂ ਲੜਾਂਗਾ ਤੇ ਅਪਣੇ ਅਕੀਦੇ ਤੋਂ ਪਿੱਛੇ ਨਹੀਂ ਹਟਾਂਗਾ। ਅੰਮ੍ਰਿਤਸਰ ਮੈਂ ਪ੍ਰੈੱਸ ਬੁਲਾਈ। ਚਾਰ ਅਕਤੂਬਰ ਨੂੰ ਮੇਰੀ ਖਬਰ ਦੀ ਸੁਰਖੀ ਛਪੀ – ਖਾੜਕੂਆਂ ਵਿਰੁੱਧ ਜੰਗ ਜਾਰੀ ਰਹੇਗੀ– ਡੀ.ਜੀ.ਪੀ.

ਬਰਨਾਲਾ ਸਾਹਿਬ ਅਤੇ ਗਿਆਨੀ ਜ਼ੈਲ ਸਿੰਘ ਨੇ ਫੋਨ ਤੇ ਗੱਲ ਕੀਤੀ। ਰਾਸ਼ਟਰਪਤੀ ਨੇ ਯਾਦ ਕਰਵਾਇਆ- ਜਦੋਂ ਤੁਸੀਂ ਪੰਜਾਬ ਵਿਚ ਜਾਣਾ ਸੀ, ਮੈਂ ਤੁਹਾਨੂੰ ਦੱਸਿਆ ਸੀ ਬਹੁਤ ਖਤਰਨਾਕ ਥਾਂ ਚਲੇ ਹੋ, ਇਥੋਂ ਦੇ ਜੁਆਨ ਵਿਰੋਧੀ ਨੂੰ ਬਰਦਾਸ਼ਤ ਨਹੀਂ ਕਰਦੇ। ਮੁੱਖ ਮੰਤਰੀ ਨੇ ਸੀਨੀਅਰ ਅਫਸਰਾਂ ਦੀ ਐਮਰਜੈਂਸੀ ਮੀਟਿੰਗ ਸੱਦ ਕੇ ਆਪਣੀ ਅਤੇ ਮੰਤਰੀਆਂ ਦੀ ਸੀਕਿਉਰਟੀ ਵਧਾ ਲਈ।

5 ਅਕਤੂਬਰ ਨੂੰ ਰਾਜੀਵ ਗਾਂਧੀ ਨੇ ਅਪਣੇ ਘਰ ਬੁਲਾਕੇ ਪੁੱਛਿਆ ਕਿ ਮੇਰਾ ਤਜਰਬਾ ਕਿਸ ਤਰ੍ਹਾਂ ਰਿਹਾ। ਉਸਨੇ ਖੁਦ ਦੀ ਸੁਰੱਖਿਆ ਵਾਸਤੇ ਸਲਾਹ ਮੰਗੀ। ਇਹ ਪਹਿਲਾ ਮੌਕਾ ਹੈ ਜਦੋਂ ਅਸਾਂ ਦੋਵਾਂ ਨੇ ਆਹਮੋ ਸਾਹਮਣੇ ਬੈਠ ਕੇ ਗੱਲਾਂ ਕੀਤੀਆਂ। ਉਸਨੇ ਚਿਦੰਬਰਮ ਗ੍ਰਹਿ ਮੰਤਰੀ, ਦੇਸ਼ਮੁਖ ਕੈਬਨਿਟ ਸਕੱਤਰ ਬੁਲਾ ਰੱਖੇ ਸਨ, ਸਾਡੀ ਮੀਟਿੰਗ ਵਕਤ ਉਹ ਬਾਹਰ ਰਹੇ। ਜਦੋਂ ਮੈਂ ਉਠਿਆ, ਉਸਨੇ ਦੱਸਿਆ- ਮੈਂ ਆਪਣੀ ਸੁਰੱਖਿਆ ਦੀ ਜ਼ਿੰਮੇਵਾਰੀ ਚਿਦੰਬਰਮ ਹਵਾਲੇ ਕਰਨੀ ਹੈ। ਮੈਨੂੰ ਇਹ ਵੀ ਕਿਹਾ ਕਿ ਮੈਂ ਵੀ ਇਕ ਅਫਸਰ ਦਿਆਂ ਜਿਹੜਾ ਪ੍ਰਧਾਨ ਮੰਤਰੀ ਦੀ ਸੁਰੱਖਿਆ ਉਤੇ ਨਜ਼ਰ ਰੱਖੇ। ਉਸ ਨੇ ਮੈਨੂੰ ਇਹ ਵੀ ਕਿਹਾ ਕਿ ਨਿਸ਼ਾਨਾ ਬਣਨ ਵਾਲਾ ਬੰਦਾ ਬੇਸ਼ਕ ਪੁਲਸਮੈਨ ਹੋਵੇ ਤਾਂ ਵੀ ਉਹ ਅਪਣਾ ਬਚਾਉ ਆਪ ਨਹੀਂ ਕਰ ਸਕਦਾ।

ਪ੍ਰਧਾਨ ਮੰਤਰੀ ਨੇ ਮੈਨੂੰ ਕਿਹਾ – ਤੁਹਾਡਾ ਸੀਕਿਉਰਟੀ ਅਫਸਰ ਤੁਹਾਡੇ ਤੋਂ ਕਿੰਨਾ ਵੀ ਜੂਨੀਅਰ ਕਿਉਂ ਨਾ ਹੋਵੇ, ਤੁਹਾਨੂੰ ਉਸ ਦੀ ਹਰ ਗੱਲ ਮੰਨਣੀ ਚਾਹੀਦੀ ਹੈ। ਆਈ. ਬੀ. ਵਿਚ ਤੈਨਾਤ ਆਈ.ਪੀ.ਐਸ. ਅਫਸਰ ਅਵਿੰਦਰ ਸਿੰਘ ਬ੍ਰਾੜ ਨੂੰ ਮੈਂ ਅਪਣਾ ਸੁਰੱਖਿਆ ਅਫਸਰ ਲਾ ਲਿਆ। ਉਸ ਦੀ ਆਈ.ਏ.ਐਸ. ਪਤਨੀ ਸੁਖਦੀਪ (ਸੁੱਖੀ) ਰਾਜਸਥਾਨ ਕੇਡਰ ਦੀ ਸੀ, ਉਸਦੀ ਦੀ ਵੀ ਪੰਜਾਬ ਵਿਚ ਬਦਲੀ ਕਰਵਾ ਦਿੱਤੀ। ਰਾਜੀਵ ਗਾਂਧੀ ਨਾਲ ਮੇਰੀਆਂ ਅਨੇਕ ਮੀਟਿੰਗਾਂ ਹੋਈਆਂ ਹਨ ਪਰ ਇਹ ਇਕ ਦਿਨ ਦੀ ਮੀਟਿੰਗ ਯਾਦ ਰਹੇਗੀ ਜਦੋਂ ਅਸੀਂ ਦੋਵਾਂ ਨੇ ਕੇਵਲ ਅਪਣੇ ਬਚਾਉ ਵਾਸਤੇ ਗੱਲਾਂ ਕੀਤੀਆਂ। ਅਗੋਂ ਪਿਛੋਂ ਉਸਨੂੰ ਮਿਲਣ ਵਾਸਤੇ ਮੈਂ ਗਵਰਨਰ ਨਾਲ ਜਾਂਦਾ। ਜਦੋਂ ਗਵਰਨਰੀ ਰਾਜ ਹੋ ਗਿਆ ਫਿਰ ਤਾਂ ਮੁਲਾਕਾਤਾਂ ਦੀ ਗਿਣਤੀ ਵਧੀਕ ਹੋ ਗਈ।

ਰਾਜੀਵ ਖੁਸ਼ਮਿਜਾਜ਼ ਬੰਦਾ ਸੀ ਜੋ ਮੈਨੂੰ ਚੰਗਾ ਲੱਗਾ। ਟੈਕਨਾਲੋਜੀ ਵਿਚ ਉਸ ਦੀ ਸਦਾ ਰੁਚੀ ਰਹੀ। ਮੀਟਿੰਗਾਂ ਵਿਚ ਉਹ ਅਪਣਾ ਕੰਪਿਊਟਰ ਲੈਕੇ ਆਉਂਦਾ ਤੇ ਖਾਸ ਨੁਕਤੇ ਖੁਦ ਫੀਡ ਕਰਦਾ। ਮੈਨੂੰ ਨਹੀਂ ਪਤਾ ਸੌਂਦਾ ਕਦੋਂ। ਸਾਰੀ ਸਾਰੀ ਰਾਤ ਮੀਟਿੰਗ ਕਰਨ ਉਪਰੰਤ ਤਾਜ਼ਾ ਦਮ ਹੁੰਦਾ। ਇਕ ਵਾਰ ਸਵੇਰ ਦੇ ਪੰਜ ਵਜੇ ਤਕ ਸਾਡੀ ਮੀਟਿੰਗ ਚਲਦੀ ਰਹੀ। ਪੂਰੇ ਅੱਠ ਵਜੇ ਫੇਰ ਉਹ ਅਪਣੇ ਡੈਸਕ ਉਪਰ ਆ ਬੈਠਾ।

ਅਪਣੇ ਉਪਰ ਅਸਫਲ ਹਮਲੇ ਬਾਦ ਮੈਂ ਲੋਕਾਂ ਨੂੰ ਬਹੁਤਾ ਮਿਲਣ ਲੱਗ ਪਿਆ। ਪਿੰਡਾਂ ਦੇ ਜੱਟ ਸਿੱਖਾਂ ਨੂੰ ਖਾਸ ਕਰਕੇ, ਸਖਤ ਮਿਹਨਤੀ, ਹੌਂਸਲੇ ਵਾਲੇ ਉਹ ਸਾਦੇ ਲੋਕ



ਹਨ। ਮੈਂ ਕਿਸੇ ਪਿੰਡ ਚਲਾ ਜਾਂਦਾ ਜਿਥੇ ਗਵਾਂਢੀ ਪਿੰਡਾਂ ਦੇ ਪੰਚ ਸਰਪੰਚ ਸਦੇ ਹੁੰਦੇ। ਆਉਣ ਵਾਲੇ ਲੋਕਾਂ ਦੀ ਵਧੀਕ ਗਿਣਤੀ ਕਾਰਨ ਸੁਰੱਖਿਆਂ ਇੰਤਜ਼ਾਮ ਪੁਖਤਾ ਹੁੰਦੇ। ਜਿਹੜੀ ਗੱਲ ਮੈਨੂੰ ਬੁਰੀ ਲਗਦੀ, ਉਹ ਇਹ ਕਿ ਮੇਰੇ ਅਤੇ ਪੇਂਡੂਆਂ ਵਿਚਕਾਰ ਸਿਪਾਹੀ ਸੁਰੱਖਿਆ ਦੀਵਾਰ ਖੜ੍ਹੀ ਕਰ ਦਿੰਦੇ। ਮੀਟਿੰਗ ਪਿਛੋਂ ਮੈਂ ਲੋਕਾਂ ਵਿਚ ਜਾ ਵੜਦਾ। ਸਰਪੰਚਾਂ ਨੇ ਚਾਹ ਪਾਣੀ ਦਾ ਇੰਤਜ਼ਾਮ ਕੀਤਾ ਹੁੰਦਾ।

ਆਪਣੀ ਅਵਧੀ ਦੌਰਾਨ ਮੈਂ ਘੱਟੋਘੱਟ 200 ਪਿੰਡੀਂ ਗਿਆ। ਹਰੇਕ ਪਿੰਡ, ਆਲੇ-ਦੁਆਲੇ ਦੇ ਪੰਜ ਪਿੰਡਾਂ ਦੇ ਨੁਮਾਇੰਦੇ ਸੱਦੇ ਹੁੰਦੇ। ਮੈਂ ਉਨ੍ਹਾਂ ਨੂੰ ਦੱਸਣਾ ਸੀ ਮੈਂ ਕੀ ਕਰ ਰਿਹਾ ਹਾਂ। ਵੱਖਵਾਦ ਨਾਲ ਨਜਿੱਠਣ ਦਾ ਕਲਾਸੀਕਲ ਤਰੀਕਾ ਇਕੋ ਹੈ, ਲੋਕਾਂ ਨਾਲੋਂ ਟੁੱਟੋ ਨਾਂ। ਲੋਕਾਂ ਨੂੰ ਅਪਣੇ ਹਮਾਇਤੀ ਕਰੋ।

ਅਤਵਾਦ ਅਤੇ ਅਤਵਾਦੀ, ਇਹ ਦੋ ਵੱਖ ਵੱਖ ਚੀਜ਼ਾਂ ਹਨ। ਅਤਵਾਦੀਆਂ ਨਾਲ ਕਾਉਂਟਰ ਅੱਤਵਾਦੀ ਸਕੁਐਡਾਂ ਨੂੰ ਲੜਨਾ ਪਵੇਗਾ। ਸੂਹ ਕੱਢਕੇ ਗ੍ਰਿਫਤਾਰ ਕਰਨੇ ਪੈਣਗੇ, ਹੋ ਸਕਦਾ ਹੈ ਅਜਿਹਾ ਕਰਦਿਆਂ ਮੁਕਾਬਲਾ ਹੋ ਜਾਵੇ ਤੇ ਮਾਰੇ ਜਾਣ। ਪੁਲਸੀਏ ਵਧੀਕ ਗਿਣਤੀ ਵਿਚ ਮਰਦੇ ਹਨ। ਇਹ ਧੀਮੀ ਰਫਤਾਰ ਦਾ ਯੁੱਧ ਹੈ ਜਿਹੜਾ ਜਾਰੀ ਰੱਖਣਾ ਪਵੇਗਾ। ਅੱਤਵਾਦੀ ਕਮਿੱਟਡ ਬੰਦੇ ਹਨ, ਕਦੀ ਅਪਣਾ ਮਿਸ਼ਨ ਨਹੀਂ ਛੱਡਣਗੇ। ਜੇ ਲੋਕਾਂ ਦੀ ਹਮਦਰਦੀ ਉਨ੍ਹਾਂ ਨਾਲ ਨਾ ਰਹੀ ਤਦ ਉਹ ਯਕੀਨਨ ਹਾਰਨਗੇ। ਲੋਕ ਉਨ੍ਹਾਂ ਨਾਲ ਨਹੀਂ ਤਾਂ ਉਨ੍ਹਾਂ ਦੀ ਸੂਹ ਪੁਲਿਸ ਨੂੰ ਦੇ ਦਿਆ ਕਰਨਗੇ।

ਕਈ ਹਾਲਤਾਂ ਵਿਚ ਲੋਕ ਡਰੇ ਹੋਏ ਹੁੰਦੇ ਹਨ, ਤਦ ਵੀ ਕੁੱਝ ਲੋਕ ਚੁਪਕੇ ਚੁਪਕੇ ਉਨ੍ਹਾਂ ਦੀ ਖਬਰ ਦੇ ਦੇਣਗੇ, ਉਦੋਂ ਜੇ ਉਨ੍ਹਾਂ ਨਾਲ ਹਮਦਰਦੀ ਨਹੀਂ। ਜੱਟ ਸਿੱਖ ਘਰਾਂ ਵਿਚ ਇਨ੍ਹਾਂ "ਮੁੰਡਿਆਂ" ਲਈ ਹਮਦਰਦੀ ਰਹੀ ਕਿਉਂਕਿ ਇਨ੍ਹਾਂ ਦਾ ਧਰਮ ਇਕੋ ਹੈ ਤੇ ਆਖਰ ਇਹ ਹਰ ਕੁਰਬਾਨੀ ਦੇਣ ਲਈ ਤਿਆਰ ਹਨ, ਜਾਨ ਤੱਕ। ਸਿੱਖ ਮਨ ਵਿਚ ਕੁਰਬਾਨੀ ਸ਼ਬਦ ਬਹੁਤ ਪਿਆਰਾ ਹੈ। ਸਿੱਖਾਂ ਨੂੰ ਇਹੀ ਦੱਸਿਆ ਜਾਂਦਾ ਰਿਹਾ ਹੈ ਕਿ ਕੇਂਦਰ ਸਰਕਾਰ ਉਨ੍ਹਾਂ ਨਾਲ ਬੇਇਨਸਾਫੀ ਕਰਦੀ ਰਹੀ ਹੈ। ਬੇਇਨਸਾਫੀ ਦੀਆਂ ਉਦਾਹਰਣਾ ਮੰਗੋ, ਬਹੁਤੀ ਵਾਰ ਦਲੀਲਾਂ ਨਹੀਂ ਹੁੰਦੀਆਂ। ਦੇਰ ਤੋਂ ਉਨ੍ਹਾਂ ਦੇ ਦਿਮਾਗ ਵਿਚ ਲੀਡਰਾਂ ਨੇ ਇਹ ਗੱਲ ਵਸਾ ਦਿੱਤੀ ਹੈ ਕਿ ਦਿੱਲੀ ਦੀਆਂ ਹਿੰਦੂ ਕਾਂਗਰਸ ਸਰਕਾਰਾਂ ਉਨ੍ਹਾਂ ਨਾਲ ਧੱਕਾ ਕਰਦੀਆਂ ਰਹੀਆਂ ਹਨ। ਸਾਦੇ ਕਿਸਾਨ ਨੂੰ ਬਹੁਤੀਆਂ ਡੂੰਘੀਆਂ ਦਲੀਲਾਂ ਦੇਣ ਦੀ ਲੋੜ ਨਹੀਂ ਪੈਂਦੀ।

ਅਪਣੇ ਦੌਰਿਆਂ ਦੌਰਾਨ ਅਨੇਕ ਪੇਂਡੂ ਲੋਕਾਂ ਨਾਲ ਗੱਲਾਂ ਕਰਦਿਆਂ ਦੇਖਿਆ ਕਿ ਦੋ ਨੁਕਤੇ ਉਨ੍ਹਾਂ ਨੂੰ ਚੁੱਭ ਰਹੇ ਹਨ। ਇੰਦਰਾ ਗਾਂਧੀ ਦੀ ਹੱਤਿਆ ਪਿੱਛੋ ਦਿੱਲੀ ਅਤੇ ਹੋਰ ਥਾਵਾਂ ਤੇ ਸਿੱਖ ਕਿਉਂ ਕਤਲ ਕੀਤੇ ਗਏ। ਸਰਕਾਰ ਨੇ ਗ੍ਰਿਫਤਾਰ ਕਰਕੇ ਦੋਸ਼ੀਆਂ ਉਪਰ ਮੁਕੱਦਮੇ ਕਿਉਂ ਨਹੀਂ ਚਲਾਏ ? ਜਿਨ੍ਹਾਂ ਲੀਡਰਾਂ ਨੇ ਭੀੜਾਂ ਨੂੰ ਅਗਜ਼ਨੀ ਅਤੇ ਕਤਲਾਂ

ਲਈ ਉਕਸਾਇਆ, ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਸਜ਼ਾਵਾਂ ਕਿਉਂ ਨਹੀਂ ਦਿੱਤੀਆਂ ? ਮੇਰੇ ਕੋਲ ਇਨ੍ਹਾਂ ਸਵਾਲਾਂ ਦੇ ਜਵਾਬ ਨਹੀਂ ਸਨ। ਇਹ ਸੱਚ ਹੈ ਕਿ ਦੋਸ਼ੀਆਂ ਉਪਰ ਮੁਕੱਦਮੇ ਚਲਾਉਣ ਵਾਸਤੇ ਸਿਆਸੀ ਇੱਛਾ ਸੀ ਹੀ ਨਹੀਂ। ਪਰ ਮੇਰੇ ਦਿਲ ਵਿਚ ਇਸ ਮਸਲੇ ਬਾਰੇ ਕੀ ਕੀ ਖਿਆਲ ਆਉਂਦੇ ਹਨ, ਕੀ ਮੈਂ ਉਨ੍ਹਾਂ ਨੂੰ ਦੱਸ ਸਕਿਆ ?

**ਪੰਨਾ 302 :** ਪੇਂਡੂਆਂ ਦਾ ਦੂਜਾ ਗਿਲਾ ਜੋਧਪੁਰ ਦੇ ਨਜ਼ਰਬੰਦ ਸਿੱਖਾਂ ਬਾਰੇ ਸੀ। ਇਹ ਉਹ ਬੰਦੀ ਸਨ ਜਿਹੜੇ ਆਪ੍ਰੇਸ਼ਨ ਬਲੂਸਟਾਰ ਵੇਲੇ ਫੜੇ ਗਏ। ਬਹੁਤਿਆਂ ਦਾ ਖਾਲਿਸਤਾਨ ਜਾਂ ਭਿੰਡਰਾਂਵਾਲੇ ਨਾਲ ਕੋਈ ਤਅਲਕ ਨਹੀਂ ਸੀ। ਉਹ ਤਾਂ ਛੇਵੇਂ (ਗਲਤੀ-ਵਸ ਰਿਬੇਰੋ ਨੇ ਇਥੇ ਪੰਜਵੇਂ ਦੀ ਥਾਂ ਛੇਵੇਂ ਗੁਰੂ ਲਿੱਖ ਦਿੱਤਾ ਹੈ) ਗੁਰੂ ਦੀ ਸ਼ਹਾਦਤ ਦੇ ਦਿਨ ਮੱਥਾ ਟੇਕਣ ਗਏ ਸਨ। ਬਦਕਿਸਮਤੀ ਨਾਲ ਆਪ੍ਰੇਸ਼ਨ ਕਰਨ ਵਾਸਤੇ ਇਹੋ ਦਿਨ ਚੁਣਿਆ। ਕਿਉਂਕਿ ਖਾੜਕੂਆਂ ਸਮੇਤ ਅੰਦਰੋਂ ਫੌਜ ਨੇ ਫੜੇ ਇਸ ਕਰਕੇ ਇਨ੍ਹਾਂ ਸਾਰਿਆਂ ਉੱਤੇ "ਸਟੇਟ ਵਿਰੁੱਧ ਜੰਗ ਛੇੜ ਦੇਣ" ਦਾ ਸੰਗੀਨ ਫਰਦ ਜੁਰਮ ਲਾ ਕੇ ਸਾਜ਼ਸ਼ ਕੇਸ ਬਣਾ ਦਿੱਤਾ। ਬੇਕਸੂਰਾਂ ਨੂੰ ਦੋਸ਼ੀਆਂ ਨਾਲੋਂ ਵੱਖ ਨਾ ਕੀਤਾ ਗਿਆ, ਚਾਰਜਸ਼ੀਟ ਪੇਸ਼ ਕਰਨ ਵੇਲੇ ਸਭ ਦੇ ਨਾਮ ਇਕੋ ਲਿਸਟ ਵਿਚ ਸਨ, ਸੋ ਸਾਰੇ ਟੰਗੇ ਗਏ। ਪੇਂਡੂਆਂ ਨੂੰ ਕਨੂੰਨੀ ਬਰੀਕੀਆਂ ਦਾ ਕੀ ਪਤਾ ? ਲੋਕਾਂ ਦਾ ਸਵਾਲ ਸੀ ਏਨਾ ਲੰਮਾ ਸਮਾਂ ਏਨੀ ਵੱਡੀ ਗਿਣਤੀ ਵਿਚ ਸਿੱਖਾਂ ਨੂੰ ਕਿਉਂ ਬੰਦ ਕਰ ਰੱਖਿਐ ? ਤਿੰਨ ਸਾਲ ਤੋਂ ਮੁਕੱਦਮਾ ਲਟਕ ਰਿਹਾ ਹੈ ਕਿਉਂਕਿ ਕਦੀ ਇਕ ਬੰਦੀ ਬਿਮਾਰ ਹੋਣ ਕਰਕੇ ਪੇਸ਼ੀ ਤੇ ਨਹੀਂ ਜਾ ਸਕਦਾ ਕਦੀ ਦੂਜਾ, ਅਦਾਲਤਾਂ ਤਰੀਕ ਦਰ ਤਰੀਕ ਪਾਉਂਦੀਆਂ ਰਹਿੰਦੀਆਂ। ਦੋ ਸੌ ਬੰਦੀ ਸਨ, ਵਕੀਲਾਂ ਦੀ ਧਾੜ ਸੀ, ਗਵਾਹਾਂ ਦੀ ਜਿਰਾਹ ਕਰਨੀ ਸੀ, ਫਲਸਰੂਪ ਸਿਰੇ ਤਾਂ ਕੀ ਲੱਗਣਾ ਸੀ ਮੁਕੱਦਮਾ ਸ਼ੁਰੂ ਹੀ ਨਹੀਂ ਹੋਇਆ।

ਹੋਰ ਸ਼ਿਕਵੇ ਵੀ ਸਨ, ਮਸਲਨ ਰਾਜੀਵ- ਲੌਂਗੋਵਾਲ ਸਮਝੌਤਾ ਲਾਗੂ ਕਿਉਂ ਨਾ ਹੋਇਆ ? ਅਕਾਲੀ ਲੀਡਰ ਚੰਡੀਗੜ੍ਹ, ਪੰਜਾਬ ਹਵਾਲੇ ਕਰਨ ਵਿਚ ਰੁਚਿਤ ਹੋਣਗੇ, ਪੇਂਡੂਆਂ ਦਾ ਇਸ ਮੰਗ ਨਾਲ ਕੋਈ ਸਰੋਕਾਰ ਨਹੀਂ ਸੀ। ਜਿਹੜੀ ਗੱਲ ਉਨ੍ਹਾਂ ਨੂੰ ਚੁਭਦੀ ਸੀ ਉਹ ਇਹ ਕਿ ਪੰਜਾਬ ਦਾ ਪਾਣੀ ਹਰਿਆਣਾ ਨੂੰ ਕਿਉਂ ਦਿੱਤਾ ਜਾਏ ? ਖੇਤੀ ਵਾਸਤੇ ਪਾਣੀ ਹੀ ਲਹੂ ਹੈ ਤੇ ਪ੍ਰਚਾਰ ਸੱਚਾ ਹੋਵੇ ਚਾਹੇ ਝੂਠਾ ਜੇ ਕਿਸਾਨਾ ਨੂੰ ਦੱਸਦਾ ਹੈ ਕਿ ਉਨ੍ਹਾਂ ਦਾ ਪਾਣੀ ਬਾਹਰ ਭੇਜਿਆ ਜਾ ਰਿਹੈ ਤਾਂ ਉਹ ਬੇਚੈਨ ਹੋਣਗੇ ਹੀ ਹੋਣਗੇ।

**ਪੰਨਾ 303 :** ਮੈਂ ਆਪਣੇ ਖਿਆਲ ਗਵਰਨਰ ਅਤੇ ਪ੍ਰਧਾਨ ਮੰਤਰੀ ਪਾਸ ਨਿਰੰਤਰ ਪੁਜਦੇ ਕਰਦਾ। ਰੇਅ ਕਿਉਂਕਿ ਪਿੰਡਾਂ ਦਾ ਟੂਰ ਕਰਦਾ ਰਿਹਾ ਸੀ, ਉਹ ਇਨ੍ਹਾਂ ਗੱਲਾਂ ਤੋਂ ਵਾਕਫ ਸੀ ਪਰ ਪ੍ਰਧਾਨ ਮੰਤਰੀ ਦੇ ਸਲਾਹਕਾਰ ਹੋਰ ਬਥੇਰੇ ਸਨ ਜਿਨ੍ਹਾਂ ਵਿਚ ਅਰਜਨ ਸਿੰਘ, ਅਰੁਣ ਨਹਿਰੂ, ਫੋਤੇਦਾਰ, ਬੂਟਾ ਸਿੰਘ, ਚਿਦੰਬਰਮ ਅਤੇ ਬਹੁਤ ਸਾਰੇ ਅਫਸਰ। ਪ੍ਰਿੰਸੀਪਲ ਸਕੱਤਰ ਸਰਲਾ ਗ੍ਰੇਵਾਨ ਅਤੇ ਕੈਬਨਿਟ ਸਕੱਤਰ ਦੇਸ਼ਮੁਖ ਖਾਮੋਸ਼ ਬੈਠੇ



ਰਹਿੰਦੇ। ਲਗਦੈ ਇਨ੍ਹਾਂ ਨੂੰ ਪ੍ਰਧਾਨ ਮੰਤਰੀ ਨੇ ਚੁਪ ਰਹਿਣ ਦਾ ਇਸ਼ਾਰਾ ਕਰ ਰੱਖਿਆ ਸੀ।

ਪੰਜਾਬ ਵਿਚ ਰਾਸ਼ਟਰਪਤੀ ਰਾਜ ਲਾਗੂ ਹੋ ਗਿਆ ਤਾਂ ਰੇਅ ਨੇ ਪੇਂਡੂ ਜਨਤਾ ਵਿਚ ਦੌਰੇ ਵਧਾ ਦਿੱਤੇ। ਲੋਕਾਂ ਨੂੰ ਦੱਸਣਾ ਸੀ ਕਿ ਅਸੀਂ ਉਨ੍ਹਾਂ ਦੇ ਹਿਤਾਂ ਵਾਸਤੇ ਲੜ ਰਹੇ ਹਾਂ। ਸਿਆਸੀ ਪਾਰਟੀਆਂ ਨੂੰ ਸੱਦਾ ਦਿੱਤਾ ਜਾਂਦਾ। ਕਾਮਰੇਡ ਉਤਸ਼ਾਹ ਨਾਲ ਹਰੇਕ ਮੀਟਿੰਗ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੇ। ਬੀ.ਜੇ.ਪੀ. ਲੀਡਰ, ਖਾਸ ਕਰਕੇ ਹਿਤ ਅਭਿਲਾਸ਼ੀ ਸ਼ਹਿਰੀ ਮੀਟਿੰਗ ਵਿਚ ਆਉਂਦੇ, ਪਿੰਡ ਜਾਣੋ ਗੁਰੇਜ ਕਰਦੇ। ਅਕਾਲੀ ਦਲ ਬਾਦਲ ਨੇ ਹਰੇਕ ਮੀਟਿੰਗ ਦਾ ਬਾਈਕਾਟ ਕੀਤਾ। ਸ਼ੁਰੂ ਵਿਚ ਬਰਨਾਲਾ ਅਕਾਲੀ ਦਲ ਦੇ ਵਰਕਰ ਆਉਂਦੇ, ਜਦੋਂ ਬਰਨਾਲਾ ਸਰਕਾਰ ਟੁੱਟ ਗਈ, ਉਹ ਵੀ ਹਟ ਗਏ, ਮੁੜ ਸੱਤਾ ਵਿਚ ਆਉਣ ਦੀ ਆਸ ਨਾ ਰਹੀ। ਮੈਂ ਰੇਅ ਨਾਲ ਹਰੇਕ ਮੀਟਿੰਗ ਵਿਚ ਜਾਂਦਾ। ਅਫਸਰਸ਼ਾਹੀ ਦੂਰ ਰਹਿੰਦੀ, ਸ਼ਾਇਦ ਜਾਨ ਨੂੰ ਖਤਰਾ ਜਾਣਕੇ।

ਬਹੁਤ ਸਾਰੇ ਅਫਸਰ, ਲੋਕਾਂ ਨਾਲ ਮੇਰੇ ਮੇਲ ਮਿਲਾਪ ਵਾਲੇ ਉਤਸ਼ਾਹ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਦੇ ਸਨ। ਮੇਰਾ ਡਿਪਟੀ ਕੇ.ਪੀ.ਐਸ. ਗਿਲ ਖਾਸ ਕਰਕੇ ਮੇਰਾ ਆਲੋਚਕ ਸੀ। ਉਸਨੇ ਕਦੇ ਅਜਿਹੀ ਮੀਟਿੰਗ ਵਿਚ ਹਾਜ਼ਰੀ ਨਹੀਂ ਭਰੀ। ਉਸਨੂੰ ਖਾੜਕੂਆਂ ਦਾ ਸ਼ਿਕਾਰ ਕਰਨਾ ਭਾਉਂਦਾ ਸੀ ਤੇ ਇਹ ਕੰਮ ਮੈਂ ਉਸੇ ਉਪਰ ਛੱਡ ਦਿੱਤਾ। ਉਹ ਚੰਗਾ ਪ੍ਰਬੰਧਕ ਸੀ ਤੇ ਸਫਲ ਆਪ੍ਰੇਸ਼ਨ ਕਰਦਾ ਪਰ ਆਤੰਕਵਾਦ ਹੁੰਦਾ ਕੀ ਹੈ, ਉਸਨੂੰ ਨਹੀਂ ਸੀ ਪਤਾ, ਘੱਟੋ ਘੱਟ ਉਦੋਂ ਨਹੀਂ ਸੀ ਪਤਾ। ਜੇ ਉਸ ਨੂੰ ਪਤਾ ਹੁੰਦਾ, ਲੋਕਾਂ ਦੇ ਦਿਲ ਦੀ ਥਾਹ ਪਾਉਣ ਵਾਸਤੇ ਉਹ ਮੇਰਾ ਮਦਦਗਾਰ ਹੁੰਦਾ।

ਅਪ੍ਰੈਲ 1988 ਵਿਚ ਜਦੋਂ ਮੈਂ ਗਵਰਨਰ ਦਾ ਸਲਾਹਕਾਰ ਨਿਯੁਕਤ ਹੋ ਗਿਆ ਤੇ ਗਿੱਲ ਪੁਲਿਸ ਚੀਫ, ਉਸਨੇ ਗਵਰਨਰ ਕੋਲ ਮੇਰੀ ਸ਼ਿਕਾਇਤ ਕੀਤੀ ਕਿ ਜਦੋਂ ਉਹ ਖਾੜਕੂਆਂ ਪਿਛੇ ਭੱਜ ਰਿਹਾ ਹੁੰਦੈ ਉਦੋਂ ਮੈਂ ਉਸਦੇ ਅਫਸਰਾਂ ਨੂੰ ਪਬਲਿਕ ਮੀਟਿੰਗਾਂ ਵਿਚ ਲੈ ਜਾਂਨਾ। ਮੱਧ ਪ੍ਰਦੇਸ਼ ਕੇਡਰ ਦਾ ਆਈ.ਪੀ.ਐਸ. ਚਮਨ ਲਾਲ ਆਈ.ਜੀ. ਬਾਰਡਰ ਰੇਂਜ ਬਿਲਕੁਲ ਮੇਰੇ ਵਾਂਗ ਸੋਚਦਾ, ਮੇਰੇ ਵਾਂਗ ਵਰਤਦਾ। ਮੈਂ ਨਾ ਹੁੰਦਾ ਉਹ ਤਾਂ ਵੀ ਲੋਕਾਂ ਨੂੰ ਮਿਲਦਾ ਰਹਿੰਦਾ। ਸਿੱਖ ਕਿਸਾਨੀ ਉਸਦਾ ਪੂਰਾ ਆਦਰ ਕਰਦੀ ਕਿਉਂਕਿ ਪਤਾ ਸੀ ਨੇਕ ਹੈ, ਈਮਾਨਦਾਰ ਹੈ, ਪੁਲਿਸ ਨੂੰ ਕਾਬੂ ਵਿਚ ਰਖਦੈ। ਗਿੱਲ ਉਸ ਦੇ ਖਿਲਾਫ ਹੋ ਗਿਆ ਤੇ ਹਟਾਉਣਾ ਚਾਹਿਆ। ਰੇਅ ਨੂੰ ਇਸ ਸਮੱਸਿਆ ਦੀ ਜੜ ਦਾ ਪਤਾ ਸੀ। ਉਸਨੂੰ ਪਤਾ ਸੀ ਜੋ ਮੈਂ ਅਤੇ ਚਮਨ ਲਾਲ ਕਰ ਰਹੇ ਹਾਂ, ਠੀਕ ਹੈ। ਉਹ ਜਾਣਦਾ ਸੀ ਜੋ ਗਿੱਲ ਕਰ ਰਿਹੈ ਉਹ ਵੀ ਸਹੀ ਹੈ ਕਿਉਂਕਿ ਖਾੜਕੂਆਂ ਨਾਲ ਇਵੇਂ ਸਿੱਝਣਾ ਜਰੂਰੀ ਸੀ। ਆਮ ਬੰਦੇ ਦੀ ਹਮਾਇਤ ਪ੍ਰਾਪਤ ਕਰਨੀ ਕਿਉਂ ਜਰੂਰੀ ਹੈ, ਗਿੱਲ ਨੂੰ ਇਸ ਗੱਲ ਨਾਲ ਕੋਈ ਸਰੋਕਾਰ ਨਹੀਂ ਸੀ। ਉਸ ਅਨੁਸਾਰ ਇਹ ਸਮੇਂ ਦੀ ਬਰਬਾਦੀ ਹੈ ਤੇ ਪੁਲਿਸ ਦਾ ਕੰਮ ਲੋਕਾਂ ਦੇ ਦਿਲ ਜਿਤਣਾ ਨਹੀਂ। ਇਉਂ ਕਰਨ ਨਾਲ ਲੋਕ ਪੁਲਿਸ ਤੋਂ ਡਰਨੋ ਹਟ ਜਾਂਦੇ ਨੇ। ਰੇਅ

ਕੋਲ ਇਸ ਸਮੱਸਿਆ ਦਾ ਹੱਲ ਨਹੀਂ ਸੀ। ਉਹ ਮੈਨੂੰ ਇਹੀ ਕਹਿੰਦਾ ਹੁੰਦਾ- ਤੂੰ ਅਪਣਾ ਕੰਮ ਕਰੀ ਚੱਲ। ਗਿੱਲ ਨੂੰ ਅਪਣਾ ਕੰਮ ਕਰੀ ਜਾਣ ਦੇਹ, ਉਸ ਨੂੰ ਰੋਕ ਨਾ, ਟੋਕ ਨਾ।

(ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਰਿਬੇਰੋ ਨੂੰ ਆਪਣੀ ਸਲਾਹਕਾਰ ਕਮੇਟੀ ਵਿਚ ਲੈ ਲਿਆ ਸੀ ਤੇ ਇਹ ਪ੍ਰਸੰਗ ਉਦੋਂ ਦਾ ਹੈ ਜਦੋਂ ਰਾਜੀਵ ਗਾਂਧੀ ਨੇ ਪੰਜਾਬ ਸਮੱਸਿਆ ਦਾ ਹੱਲ ਕਰਨ ਵਾਸਤੇ ਬੁਲਾਈਆਂ ਮੀਟਿੰਗਾਂ ਵਿਚ ਸੁਝਾਅ ਮੰਗੇ ਸਨ- ਅਨੁਵਾਦਕ)

**ਪੰਨਾ 303 ਤੋਂ 305 :** ਇਨ੍ਹਾਂ ਮੀਟਿੰਗਾਂ ਵਿਚ ਆਈ.ਬੀ. ਦਾ ਡਾਇਰੈਕਟਰ ਐਮ.ਕੇ. ਨਾਰਾਇਣਨ ਬੋਲਣ ਵਕਤ ਲੀਡ ਲਿਆ ਕਰਦਾ ਸੀ। ਮੇਰੇ ਨਾਲੋਂ ਦੋ ਸਾਲ ਜੂਨੀਅਰ ਤਾਮਿਲਨਾਡੂ ਕੇਡਰ ਦਾ ਉਹ ਤਿੱਖੀ ਬੁੱਧੀ ਵਾਲਾ ਪੁਲਸ ਅਫਸਰ ਸੀ। ਉਸ ਦੀਆਂ ਅੱਖਾਂ ਅਤੇ ਕੰਨ ਜਮੀਨ ਨਾਲ ਜੁੜੀਆਂ ਹੋਈਆਂ ਸਨ ਤੇ ਉਸਨੂੰ ਸਿਆਸੀ ਰਮਜਾਂ ਦੀ ਸਮਝ ਸੀ। ਉਸ ਦਾ ਆਖਣਾ ਸੀ ਕਿ ਪੰਜਾਬ ਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਤੇ ਰਿਆਇਤਾਂ ਦਾ ਅਸਰ ਦੇਖਦੇ ਰਹਿਣਾ ਚਾਹੀਦਾ ਹੈ। ਉਸਦਾ ਖਿਆਲ ਸੀ ਕਿ ਕਿਸ਼ਤਾਂ ਵਿਚ ਜੋਧਪੁਰ ਦੇ ਬੰਦੀ ਸਿਖਾਂ ਨੂੰ ਰਿਹਾ ਕਰ ਦੇਣਾ ਚਾਹੀਦਾ ਹੈ। ਇਸ ਮੁੱਦੇ ਤੇ ਚਿਦੰਬਰਮ ਵੀ ਉਸ ਨਾਲ ਸਹਿਮਤ ਸੀ। ਮੈਂ ਇਸ ਵਿਉਂਤ ਨਾਲ ਸਹਿਮਤ ਨਹੀਂ ਸਾਂ। ਮੈਂ ਕਿਹਾ ਕਿ 20-30 ਖਤਰਨਾਕ ਖਾੜਕੂਆਂ ਨੂੰ ਛੱਡ ਕੇ ਸਾਰੇ ਬੰਦੀ ਇਕਦਮ ਰਿਹਾ ਕਰ ਦੇਣੇ ਚਾਹੀਦੇ ਹਨ। ਮੇਰੀ ਦਲੀਲ ਸੀ ਕਿ ਇਉਂ ਕਰਨ ਨਾਲ ਸਿਖ ਜਜਬਾਤ ਸ਼ਾਂਤ ਹੋ ਜਾਣਗੇ ਤੇ ਸਾਨੂੰ ਖੁਦ ਨੂੰ ਵੀ ਧਰਵਾਸ ਮਿਲੇਗਾ ਕਿਉਂਕਿ ਬਹੁਤੇ ਬੰਦੀ ਖਾਲਿਸਤਾਨੀ ਸਨ ਵੀ ਨਹੀਂ। ਖਾੜਕੂਆਂ ਵਿਰੁੱਧ ਲੜੀ ਜਾ ਰਹੀ ਜੰਗ ਵਿਚ ਇਸ ਨਾਲ ਸਾਨੂੰ ਫਾਇਦਾ ਹੋਵੇਗਾ।

ਪ੍ਰਧਾਨ ਮੰਤਰੀ ਦੀ ਪ੍ਰਿੰਸੀਪਲ ਸਕੱਤਰ ਸਰਲਾ ਗਰੇਵਾਲ ਮੇਰੇ ਨਾਲ ਸਹਿਮਤ ਸੀ। ਕਿਸੇ ਕਾਰਨ ਖੁਦ ਉਹ ਕੁਝ ਕਹਿਣ ਤੋਂ ਝਿਜਕਦੀ ਸੀ। ਪ੍ਰਧਾਨ ਮੰਤਰੀ ਦੇ ਰਤਾ ਕੁ ਪਿਛੇ ਬੈਠਿਆਂ ਉਸ ਨੇ ਇਸ਼ਾਰੇ ਨਾਲ ਮੈਨੂੰ ਆਪਣੀ ਗੱਲ ਜਾਰੀ ਰੱਖਣ ਲਈ ਕਿਹਾ। ਰਾਜੀਵ ਗਾਂਧੀ, ਨਾਰਾਇਣਨ ਅਤੇ ਚਿਦੰਬਰਮ ਨਾਲ ਸਹਿਮਤ ਸੀ। ਜੋਧਪੁਰ ਦੇ ਕੈਦੀਆਂ ਨੂੰ ਕਿਸ਼ਤਾਂ ਵਿਚ ਰਿਹਾਅ ਕਰਨ ਦਾ ਸਿਲਸਿਲਾ ਸ਼ੁਰੂ ਹੋ ਗਿਆ। ਜਦੋਂ ਆਖਰੀ ਟੁਕੜੀ ਵੀ ਰਿਹਾਅ ਕਰ ਦਿਤੀ ਗਈ, ਸਿਖਾਂ ਤੇ ਕੋਈ ਚੰਗਾ ਅਸਰ ਨਹੀਂ ਹੋਇਆ।

ਇਨ੍ਹਾਂ ਮੀਟਿੰਗਾਂ ਵਿਚ ਮੈਂ ਇਕੱਲਾ ਅਫਸਰ ਸਾਂ ਜੋ ਪ੍ਰਧਾਨਮੰਤਰੀ ਨੂੰ ਕਹਿੰਦਾ ਰਹਿੰਦਾ ਸਾਂ ਕਿ ਇੰਦਰਾ ਗਾਂਧੀ ਦੀ ਹੱਤਿਆ ਉਪਰੰਤ ਜਿਨ੍ਹਾਂ ਸਿਆਸਤਦਾਨਾ ਨੇ ਸਿਖਾਂ ਦੇ ਕਤਲਿਆਮ ਵਾਸਤੇ ਉਕਸਾਇਆ ਉਨ੍ਹਾਂ ਵਿਰੁੱਧ ਮੁਕੱਦਮੇ ਦਰਜ ਹੋਣੇ ਚਾਹੀਦੇ ਹਨ। ਜਦੋਂ ਪਹਿਲੀ ਦਫਾ ਮੈਂ ਇਹ ਗੱਲ ਕੀਤੀ, ਰਾਜੀਵ ਗਾਂਧੀ ਨੇ ਅਣਸੁਣੀ ਕਰ ਦਿਤੀ, ਕੋਈ ਪ੍ਰਤੀਕਰਮ ਨਹੀਂ ਦਿਖਾਇਆ। ਤੀਜੀ ਵਾਰ ਜਦੋਂ ਮੈਂ ਆਪਣੀ ਗੱਲ ਜਾਰੀ ਰੱਖੀ ਤਾਂ ਮੇਰੇ ਨਜ਼ਦੀਕ ਬੈਠੇ ਪੰਜਾਬ ਗਵਰਨਰ ਰੇਅ ਨੇ ਮੈਨੂੰ ਹੌਲੀ ਦੇ ਕੇ ਸਲਾਹ ਦਿੱਤੀ ਕਿ ਮੈਂ ਇਹ ਗੱਲ ਪ੍ਰਧਾਨ ਮੰਤਰੀ ਸਾਹਮਣੇ ਨਾ ਕਰਿਆ ਕਰਾਂ। ਪ੍ਰਧਾਨ ਮੰਤਰੀ ਨੇ ਰੇਅ ਰਾਹੀਂ ਖੁਦ ਇਹ ਸਲਾਹ ਮੇਰੇ ਤੱਕ ਪੁਚਾਈ ਜਾਂ ਰੇਅ ਖੁਦ ਪ੍ਰਧਾਨਮੰਤਰੀ ਦੇ ਦਿਲ ਤੋਂ ਵਾਕਫ ਸੀ ਕਿ ਅਜਿਹੀ ਗੱਲ ਉਸਨੂੰ ਪਸੰਦ ਨਹੀਂ, ਇਸ ਦਾ ਮੈਨੂੰ ਪਤਾ ਨਹੀਂ। ਜਦੋਂ ਮੈਨੂੰ ਪਤਾ ਸੀ ਕਿ ਸਿਖਾਂ ਨਾਲ ਭਾਰੀ ਬੇਇਨਸਾਫੀ ਹੋਈ ਹੈ ਤਾਂ ਮੈਂ ਖਾਮੋਸ਼ ਬੈਠਣ ਵਾਲਾ ਆਦਮੀ ਨਹੀਂ ਸਾਂ। ਨਾਲੇ ਮੇਰੀ ਡਿਊਟੀ ਪੰਜਾਬ ਦੀ ਖਤਰਨਾਕ ਜੰਗ ਜਿਤਣ ਵਾਸਤੇ ਲਾਈ ਗਈ ਸੀ ਤੇ ਇਹ ਜੰਗ ਮੈਂ ਸਿਖਾਂ ਦੇ ਦਿਲ ਜਿੱਤਣ ਬਗੈਰ ਕਿਵੇਂ ਜਿਤ ਸਕਦਾ ਸਾਂ ?

ਰਾਜੀਵ ਗਾਂਧੀ ਨਾਲ ਮੀਟਿੰਗ ਜਾਰੀ ਸੀ ਕਿ ਸੁਪਰੀਮ ਕੋਰਟ ਦੇ ਚੀਫ ਜਸਟਿਸ ਨੇ ਗਵਰਨਰ ਰੇਅ ਨੂੰ ਬੁਲਾ ਲਿਆ। ਰੇਅ ਦੀ ਗੈਰਹਾਜ਼ਰੀ ਦਾ ਫਾਇਦਾ ਉਠਾਉਂਦਿਆਂ ਮੈਂ ਦੰਗਿਆਂ ਦੌਰਾਨ ਸਿੱਖ ਕਤਲਿਆਮ ਦੀ ਗੱਲ ਫੇਰ ਛੇੜ ਲਈ। ਰਾਜੀਵ ਗਾਂਧੀ ਆਪਣਾ ਮਾਨਸਿਕ ਸੰਤੁਲਨ ਗੁਆ ਬੈਠਾ। ਮੇਰੇ ਨਾਲ ਗੱਲ ਕਰਦਿਆਂ ਉਹ ਕਦੇ ਤੈਸ਼ ਵਿਚ ਨਹੀਂ ਸੀ ਆਇਆ ਪਰ ਮੈਨੂੰ ਕਿਉਂਕਿ ਪਹਿਲੋਂ ਹੀ ਇਸ਼ਾਰਾ ਮਿਲ ਚੁਕਾ ਸੀ, ਮੈਂ ਸਥਿਤੀ ਦਾ ਮੁਕਾਬਲਾ ਕਰਨ ਲਈ ਤਿਆਰ ਸਾਂ। ਉਸਨੇ ਮੈਨੂੰ ਕਿਹਾ ਕਿ ਮੈਂ ਇਹ ਗੱਲ ਮੁੜ ਕੇ ਨਾ ਦੁਹਰਾਵਾਂ। ਪੱਕੇ ਵਫਾਦਾਰ ਕਾਂਗਰਸੀ ਸੱਜਣ ਕੁਮਾਰ ਖਿਲਾਫ ਕੁਝ ਅਫਵਾਹਾਂ ਸਦਕਾ ਉਹ ਮੁਕੱਦਮਾ ਚਲਾਉਣ ਲਈ ਤਿਆਰ ਨਹੀਂ ਸੀ। ਉਸਨੇ ਕਿਹਾ- ਮੇਰੀ ਜਖਮੀ ਮਾਂ ਦੇ ਆਖਰੀ ਸਾਹ ਤੱਕ ਉਹ ਉਸਦੀ ਲਾਸ਼ ਨਜ਼ਦੀਕ ਬੈਠਾ ਰਿਹਾ ਸੀ। ਇਸ ਗੱਲ ਦਾ ਮੈਂ ਚਸ਼ਮਦੀਦ ਗਵਾਹ ਹਾਂ। ਮੀਟਿੰਗ ਵਿਚ ਸਾਰੇ ਸਿਆਸਤਦਾਨ ਅਤੇ ਅਫਸਰ ਖਾਮੋਸ਼ ਬੈਠੇ ਰਹੇ। ਮੈਂ ਕਿਹਾ- ਜਦੋਂ ਪੜਤਾਲੀਆ ਕਮਿਸ਼ਨ ਉਸ ਵਿਰੁੱਧ ਦੋਸ਼ੀ ਹੋਣ ਦੀ ਰਿਪੋਰਟ ਦੇ ਚੁੱਕਾ ਹੈ, ਫਿਰ ਮੁਕੱਦਮੇ ਦੀ ਪ੍ਰਕ੍ਰਿਆ ਨੂੰ ਕਿਉਂ ਟਾਲਿਆ ਜਾਵੇ ?

ਰਾਜੀਵ ਗਾਂਧੀ ਸੁਭਾਅ ਵਜੋਂ ਹੈਂਕੜਬਾਜ਼ ਜਾਂ ਤਾਨਾਸ਼ਾਹ ਨਹੀਂ ਸੀ। ਪਰ ਉਹ ਪਲਿਆ ਹੀ ਅਜਿਹੇ ਮਾਹੌਲ ਵਿਚ ਸੀ ਜਿਥੇ ਗੱਲ ਮੰਨਣੀ ਨਹੀਂ ਮਨਾਈ ਦੀ ਹੁੰਦੀ ਹੈ। ਪੁਸ਼ਤਾਂ ਤੋਂ ਉਸਦਾ ਪਰਿਵਾਰ ਰਾਜ ਕਰਦਾ ਆ ਰਿਹਾ ਸੀ ਇਸ ਕਰਕੇ ਹੁਕਮ ਦੇਣਾ ਉਸਦੇ ਸੁਭਾਅ ਵਿਚ ਸ਼ਾਮਲ ਹੋ ਗਿਆ ਸੀ। ਬੁਨਿਆਦੀ ਤੌਰ ਤੇ ਰਾਜੀਵ ਗਾਂਧੀ ਚੰਗਾ ਮਨੁੱਖ ਸੀ। ਬਹੁਤ ਸਾਰੇ ਮਸਲਿਆਂ ਉਪਰ ਧੀਰਜ ਨਾਲ ਰਾਵਾਂ ਸੁਣਦਾ। ਇਸ ਖਾਸ ਮਸਲੇ ਵਿਚ ਬਦਕਿਸਮਤੀ ਹੋਈ ਕਿ ਉਹ ਸੱਜਣ ਕੁਮਾਰ ਖਿਲਾਫ ਇਸ ਕਰਕੇ ਗੱਲ ਸੁਣਨ ਲਈ ਤਿਆਰ ਨਹੀਂ ਸੀ ਕਿਉਂਕਿ ਸੱਜਣ, ਗਾਂਧੀ ਪਰਿਵਾਰ ਦਾ ਪੱਕਾ ਵਫਾਦਾਰ ਮੈਂਬਰ ਸੀ। ਸੱਜਣ ਕੁਮਾਰ ਦਾ ਨੁਕਸਾਨ ਹੋਵੇ, ਉਸਦਾ ਦਿਲ ਨਹੀਂ ਮੰਨਿਆ।

**ਪੰਨਾ 306 :** ਪੁਲਿਸ ਜਦੋਂ ਖਾੜਕੂਆਂ ਵਿਰੁੱਧ ਲੜ ਰਹੀ ਸੀ ਸਭ ਤੋਂ ਵੱਡੀ ਮੁਸ਼ਕਲ ਪੈਦਾ ਕਰ ਰਹੀਆਂ ਸਨ ਮਨੁੱਖੀ ਅਧਿਕਾਰ ਸੰਸਥਾਵਾਂ। ਇਹ ਖਾੜਕੂਆਂ ਦੀਆਂ ਹਮਦਰਦ ਸਨ ਤੇ ਪੁਲਿਸ ਉਪਰ ਵਧੀਕੀਆਂ ਕਰਨ ਦੇ ਦੋਸ਼ ਲਾ ਰਹੀਆਂ ਸਨ। ਇਨ੍ਹਾਂ

ਵਿਚ ਸਿੱਖ ਬੁੱਧੀਜੀਵੀ ਸਨ, ਵਧੇਰੇ ਕਰਕੇ ਵਕੀਲ। ਮੈਂ ਅਪਣੇ ਆਪ ਨੂੰ ਪੁੱਛਦਾ- ਜੇ ਆਤੰਕਵਾਦੀ ਹਿੰਦੂ ਹੁੰਦੇ ਤੇ ਉਨ੍ਹਾਂ ਹੱਥੋਂ ਸਿੱਖ ਮਰ ਰਹੇ ਹੁੰਦੇ, ਪੁਲਿਸ ਹਿੰਦੂਆਂ ਦਾ ਸ਼ਿਕਾਰ ਕਰਦੀ, ਕੀ ਫਿਰ ਵੀ ਇਹ ਜਥੇਬੰਦੀਆਂ ਇਹੋ ਬੋਲੀ ਬੋਲਦੀਆਂ? ਪੁਲਿਸ ਐਕਸ਼ਨ ਨੂੰ ਉਹ "ਸਟੇਟ ਟੈਰੋਰਿਜ਼ਮ" ਕਹਿੰਦੀਆਂ, ਜੇ ਹਿੰਦੂਆਂ ਹੱਥੋਂ ਸਿੱਖ ਮਰਨ ਲਗਦੇ ਕੀ ਉਨ੍ਹਾਂ ਇਸ ਸਟੇਟ ਟੈਰੋਰਿਜ਼ਮ ਦੀ ਮੰਗ ਨਹੀਂ ਕਰਨੀ ਸੀ? ਮਾਡਰਨ ਦੁਨੀਆਂ ਵਿਚ ਇਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਤਾਂ ਕਰਨਾ ਪਵੇਗਾ ਹੀ।

ਇਕ ਰਿਟਾਇਰਡ ਸਿੱਖ ਜਰਨੈਲ ਅਕਸਰ ਮੈਨੂੰ ਮਿਲਣ ਆ ਜਾਂਦਾ। ਕੁੱਝ ਸਾਲ ਪਹਿਲਾਂ ਅੰਡਰਗਰਾਉਂਡ ਨਾਗਿਆਂ ਵਿਰੁੱਧ ਉਸਨੇ ਜੰਗ ਲੜੀ ਸੀ। ਉਹ ਮਿਲਣਸਾਰ, ਹਸਮੁਖ ਸੀ, ਅਸੀਂ ਦੇਰ ਤਕ ਗੱਪਸ਼ਪ ਕਰਦੇ ਰਹਿੰਦੇ। ਇਕ ਦਿਨ ਉਸਨੇ ਮੈਨੂੰ ਕਿਹਾ - ਪੁਲਿਸ ਮੁੰਡਿਆ ਉਪਰ ਵਧੀਕ ਸਖਤੀ ਕਰ ਰਹੀ ਹੈ। ਮੈਂ ਉਸਨੂੰ ਪੁੱਛਿਆ - ਨਾਗਾਲੈਂਡ ਵਿਚ ਤੁਸੀਂ ਇਹ ਮਸਲਾ ਕਿਵੇਂ ਹੱਲ ਕੀਤਾ? ਉਹ ਬਿਨਾ ਕਿਸੇ ਝਿਜਕ ਦੇ ਮੰਨ ਗਿਆ ਕਿ ਅਸੀਂ ਅੰਡਰਗਰਾਉਂਡ ਨਾਗਿਆਂ ਉਪਰ ਸਖਤੀ ਕੀਤੀ ਸੀ ਤੇ ਸਾਡੇ ਉਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦੇ ਦੋਸ਼ ਲੱਗੇ ਸਨ।

**ਪੰਨਾ 313** : ਹਰਿਆਣਾ ਵਿਚ ਅਸੈਂਬਲੀ ਚੋਣ ਆ ਗਈ। ਭਜਨ ਲਾਲ ਨੇ ਰਾਜੀਵ ਗਾਂਧੀ ਨੂੰ ਤੇ ਰੇਅ ਨੂੰ ਆਖਿਆ ਕਿ ਜੇ ਪੰਜਾਬ ਦੀ ਬਰਨਾਲਾ ਸਰਕਾਰ ਤੋੜ ਦਿੱਤੀ ਜਾਵੇ ਕਾਂਗਰਸ ਦੀ ਜਿੱਤ ਯਕੀਨੀ ਹੈ। ਮੈਂ ਹਾਲਾਤ ਦਾ ਜਾਇਜ਼ਾ ਲੈਂਦਾ ਰਹਿੰਦਾ ਸਾਂ। ਬਰਨਾਲਾ ਸਰਕਾਰ ਤੋੜ ਦਿੱਤੀ। ਰੇਅ ਨੇ ਮੈਨੂੰ ਪੁੱਛਿਆ - ਹਰਿਆਣਾ ਵਿਚ ਕੀ ਹੋਵੇਗਾ? ਮੈਂ ਕਿਹਾ- ਕਾਂਗਰਸ ਹਾਰੇਗੀ। ਰੇਅ ਚੁਪ ਕਰ ਗਿਆ। ਉਸਨੇ ਸਮਝਿਆ ਮੈਨੂੰ ਜਾਂ ਤਾਂ ਸਿਆਸਤ ਦਾ ਪਤਾ ਨਹੀਂ ਜਾ ਫਿਰ ਮੈਂ ਨਿਰਾਸ਼ਾਵਾਦੀ ਹਾਂ। ਰਿਜ਼ਲਟ ਆਇਆ। ਕਾਂਗਰਸ ਉਡ ਗਈ।

ਪੰਜਾਬ ਵਿਚ 1988 ਦੀਆਂ ਲੋਕਸਭਾ ਚੋਣਾ ਆ ਗਈਆਂ। ਕਾਂਗਰਸ ਸਾਰੀਆਂ 13 ਸੀਟਾਂ ਤੇ ਚੋਣ ਲੜ ਰਹੀ ਸੀ। ਮੈਂ ਰਾਜੀਵ ਗਾਂਧੀ ਨੂੰ ਮਿਲਣ ਗਿਆ। ਮਿਲਣ ਵਾਲੇ ਹੋਰ ਅਫਸਰਾਂ ਨਾਲ ਬੈਠ ਕੇ ਗੱਪਸ਼ਪ ਕਰਨ ਲੱਗੇ। ਆਈ.ਐਫ.ਐਸ. ਪਾਰਥਾਸਾਰਥੀ ਬਹੁਤ ਤੀਖਣ ਬੁੱਧ ਤੇ ਭਲਾਮਾਣਸ ਸੀ। ਉਸਨੇ ਮੈਨੂੰ ਪੁੱਛਿਆ - ਪੰਜਾਬ ਵਿਚ ਕਾਂਗਰਸ ਕਿੰਨੀਆਂ ਸੀਟਾਂ ਲੈ ਜਾਵੇਗੀ? ਮੈਂ ਕਿਹਾ - ਤਿੰਨ, ਹੱਦ ਚਾਰ। ਮੇਰਾ ਜਵਾਬ ਸੁਣਕੇ ਉਹ ਹੈਰਾਨ ਹੋ ਗਿਆ। ਉਸਨੇ ਦੱਸਿਆ- ਪ੍ਰਧਾਨ ਮੰਤਰੀ ਅਨੁਸਾਰ ਤਾਂ ਅੱਠ ਨੌਂ ਸੀਟਾਂ ਲੈ ਜਾਵੇਗੀ? ਮੈਂ ਪੁੱਛਿਆ- ਪ੍ਰਧਾਨ ਮੰਤਰੀ ਨੂੰ ਇਹ ਇਤਲਾਹ ਕਿਸਨੇ ਦਿੱਤੀ? ਕੀ ਆਈ.ਬੀ. ਦੇ ਕਿਸੇ ਅਫਸਰ ਨੇ? ਆਈ.ਬੀ. ਚੀਫ ਨਾਰਾਇਣਨ ਤਾਂ ਬੜੀ ਤਿਖੀ ਬੁੱਧੀ ਵਾਲਾ ਬੰਦਾ ਹੈ ਤੇ ਸਾਫਗੋ। ਉਹ ਅਜਿਹੀ ਇਤਲਾਹ ਨਹੀਂ ਦੇ ਸਕਦਾ। ਕਿਸੇ ਚਹੇਤੇ



ਨੇ ਖੁਸ਼ ਕਰਨ ਲਈ ਕਹਿ ਦਿੱਤਾ ਹੋਣਾ। ਨਤੀਜਾ ਆਇਆ ਤਾਂ ਕਾਂਗਰਸ ਨੂੰ ਕੇਵਲ ਦੋ ਸੀਟਾ ਮਿਲੀਆਂ।

ਸਿੱਖ ਮਾਨਸਿਕਤਾ ਨੂੰ ਜਿੰਨਾ ਕੁ ਮੈਂ ਸਮਝ ਸਕਿਆ ਹਾਂ, ਉਸ ਅਨੁਸਾਰ ਸਿਆਸੀ ਹੱਲ ਲੱਭਣ ਦੀ ਥਾਂ ਪਹਿਲਾਂ ਜਜ਼ਬਾਤੀ ਮੁਸ਼ਕਲਾਂ ਹੱਲ ਕਰੋ। ਚੰਡੀਗੜ੍ਹ ਪੰਜਾਬ ਨੂੰ ਨਹੀਂ ਦੇਣਾ ਨਾ ਸਹੀ, ਦਿੱਲੀ ਦੰਗਿਆ ਦੌਰਾਨ ਕਤਲ ਕੀਤੇ ਗਏ ਦੋ ਹਜ਼ਾਰ ਸਿੱਖਾਂ ਦੇ ਕਾਤਲਾਂ ਨੂੰ ਤਾਂ ਸਜ਼ਾਵਾਂ ਦਿਉ।

ਸਿੱਖ ਉਦਮੀ ਲੋਕ ਹਨ। ਉਨ੍ਹਾਂ ਵਿਚ ਅਨੇਕ ਗੁਣ ਹਨ, ਉਹ ਤਰੱਕੀ ਚਾਹੁੰਦੇ ਹਨ, ਬਿਹਤਰੀਨ ਕਿਸਾਨ, ਬਿਹਤਰੀਨ ਸਿਪਾਹੀ, ਬਿਹਤਰੀਨ ਮਕੈਨਿਕ ਹਨ, ਚੰਗੇ ਦੋਸਤ ਹਨ, ਚੰਗੇ ਮੇਜ਼ਬਾਨ ਹਨ, ਕਦੀ ਕਦੀ ਤਾਂ ਮੈਂ ਸੋਚਦਾ ਇਨ੍ਹਾਂ ਨੂੰ ਮੇਜ਼ਬਾਨੀ ਕੁੱਝ ਘਟਾ ਦੇਣੀ ਚਾਹੀਦੀ ਹੈ। ਸਿੱਖ ਦਾ ਇਕ ਹੋਰ ਗੁਣ ਇਹ ਕਿ ਮੌਤ ਵਲੋਂ ਉਹ ਬੇਪਰਵਾਹ ਹੈ, ਦੇਰ ਸਵੇਰ ਇਹ ਆਏਗੀ ਹੀ ਆਏਗੀ।

ਮੈਂ ਅਜਿਹੇ ਕੇਸ ਦੇਖੇ ਜਦੋਂ ਖਾੜਕੂਆਂ ਨੇ ਗੋਲੀਆਂ ਦਾਗ ਕੇ ਦੋ ਮੋਟਰ-ਸਾਈਕਲ ਸਵਾਰ ਫੁੰਡ ਦਿੱਤੇ। ਉਹ ਪਛਾਣੇ ਗਏ ਕਿਉਂਕਿ ਵਰਦੀ ਪਹਿਨੀ ਹੋਈ ਸੀ। ਜੇ ਸਿਵਲ ਕੱਪੜਿਆਂ ਵਿਚ ਹੁੰਦੇ ਫਿਰ ਵੀ ਪਛਾਣੇ ਜਾਂਦੇ ਕਿਉਂਕਿ ਪੀਲੇ ਰੰਗ ਦੇ ਮੋਟਰ ਸਾਈਕਲ ਪੁਲਿਸ ਦੇ ਹਨ। ਇਹ ਤਾਂ ਹੋਇਆ ਸੋ ਹੋਇਆ, ਅਜੇ ਹੁਣੇ ਦੋ ਕਾਂਸਟੇਬਲ ਕਤਲ ਹੋਏ ਹਨ, ਤੁਰੰਤ ਦੋ ਹੋਰ ਕਾਂਸਟੇਬਲ ਆ ਗਏ, ਮੋਟਰ ਸਾਈਕਲ ਸਟਾਰਟ ਕੀਤਾ, ਜਿੱਧਰ ਪੈਟਰੋਲ ਤੇ ਮਰਹੂਮ ਜਾ ਰਹੇ ਸਨ, ਉਧਰ ਹੀ ਇਹ ਦੋ ਚੱਲ ਪਏ।

**ਪੰਨਾ 315** : ਪੰਜਾਬ ਵਿਚ ਮੇਰਾ ਪਹਿਲਾ ਵਰ੍ਹਾ ਸੀ, ਐਸ.ਪੀ. ਅੰਮ੍ਰਿਤਸਰ ਪੀ.ਐਸ. ਕਾਹਲੋਂ ਦਾ ਪੁੱਤਰ ਮਾਰ ਦਿੱਤਾ, ਬਸ ਇਸ ਵਾਸਤੇ ਕਿਉਂਕਿ ਪੁਲਸੀਏ ਦਾ ਮੁੰਡਾ ਸੀ। ਕਾਹਲੋਂ ਦੇ ਪੁੱਤਰ ਦੀ ਚਿਤਾ ਨੂੰ ਅਗਨੀ ਛੁਹਾਈ ਤਾਂ ਉਹ ਗੱਜਿਆ - ਮੈਂ ਸਹੁੰ ਖਾਂਦਾ ਹਾਂ, ਬਦਲਾ ਲਵਾਂਗਾ। ਦਲਬੀਰ ਸਿੰਘ ਮਾਂਗਟ ਆਈ.ਜੀ., ਪੀ.ਏ.ਪੀ. ਦਾ ਡਾਕਟਰ ਪੁੱਤਰ ਪਟਿਆਲੇ ਕਤਲ ਕੀਤਾ, ਉਸਨੇ ਬਦਲਾ ਲੈਣ ਦੀ ਸਹੁੰ ਨਹੀਂ ਖਾਧੀ। ਪੂਰਾ ਈਮਾਨਦਾਰ ਅਫਸਰ। ਇਸ ਕਾਕੇ ਨੇ ਮੇਰੀ ਪਤਨੀ ਦਾ ਇਲਾਜ ਕੀਤਾ ਸੀ। ਜਖਮ ਵਿਚੋਂ ਦੀ ਸਲਾਖ ਪਾਰ ਲੰਘਾ ਕੇ ਉਸਨੇ ਮੈਨੂੰ ਦੱਸਿਆ ਸੀ - ਦੇਖੋ ਗੋਲੀ ਆਰ ਪਾਰ ਲੰਘ ਗਈ ਹੈ। ਇਹ ਜੁਆਨ ਜਖਮੀ ਖਾੜਕੂਆਂ ਦਾ ਵੀ ਇਵੇਂ ਇਲਾਜ ਕਰਦਾ ਹੁੰਦਾ ਜਿਵੇਂ ਪੁਲਸੀਆਂ ਦਾ। ਉਸਨੇ ਡਿਗਰੀ ਲੈਣ ਵੇਲੇ ਸਹੁੰ ਚੁੱਕੀ ਸੀ ਨਾ ਕਿ ਇਲਾਜ ਕਰਨ ਵੇਲੇ ਪੱਖਪਾਤ ਨਹੀਂ ਕਰਾਂਗਾ। ਅਜੇ ਨਵਾਂ ਨਵਾਂ ਵਿਆਹ ਹੋਇਆ ਸੀ, ਪਤਨੀ ਵੀ ਡਾਕਟਰ ਸੀ। ਜਿਸ ਕਾਰ ਵਿਚ ਉਹ ਕੰਮ ਤੇ ਜਾ ਰਿਹਾ ਸੀ, ਪਤਨੀ ਨੇ ਉਸੇ ਕਾਰ ਵਿਚ ਡਿਉਟੀ ਨਿਭਾ ਕੇ ਘਰ ਪਰਤਣਾ ਸੀ।

ਮਾਂਗਟ ਨੇ ਅਪਣੇ ਪੁੱਤਰ ਦੀ ਮੌਤ ਦਾ ਸੂਰਬੀਰਾਂ ਵਾਂਗ ਸਾਹਮਣਾ ਕੀਤਾ। ਸਸਕਾਰ ਜਲੰਧਰ ਹੋਣਾ ਸੀ। ਮੈਂ ਜਹਾਜ਼ ਰਾਹੀਂ ਜਲੰਧਰ ਪੁੱਜਾ। ਮਾਂਗਟ ਨੂੰ ਪਤਾ ਸੀ ਮੈਂ ਆਵਾਂਗਾ, ਉਸਨੇ ਮੈਨੂੰ ਅਤੇ ਮੇਰੀ ਪਤਨੀ ਨੂੰ ਉਡੀਕ ਕੇ, ਪੁੱਜਣ ਉਪਰੰਤ ਚਿਤਾ ਨੂੰ ਅਗਨੀ ਛੁਹਾਈ। ਪਤਾ ਲੱਗਾ ਬਰਨਾਲਾ ਸਾਹਿਬ ਨੇ ਫੋਨ ਤੇ ਗੱਲ ਕਰਨੀ ਚਾਹੀ ਸੀ, ਮਾਂਗਟ ਨੇ ਇਨਕਾਰ ਕਰ ਦਿੱਤਾ।

ਬਹੁਤ ਸਾਰੇ ਅਫਸਰਾਂ ਨੇ ਵੀ ਰਾਜੀਵ ਗਾਂਧੀ ਨੂੰ ਗਵਰਨਰੀ ਰਾਜ ਲਾਗੂ ਕਰਨ ਲਈ ਕਿਹਾ ਸੀ ਕਿਉਂਕਿ ਬਰਨਾਲਾ ਸਰਕਾਰ ਉਨ੍ਹਾਂ ਦੇ ਕੰਮ ਵਿਚ ਵਿਘਨ ਪਾਉਂਦੀ ਸੀ। ਫੜੇ ਗਏ ਖਾੜਕੂਆਂ ਨੂੰ ਛੁਡਵਾਉਣ ਲਈ ਮੰਤਰੀਆਂ ਦੇ ਫੋਨ ਆਉਂਦੇ ਰਹਿੰਦੇ। ਇਉਂ ਇਕ ਹੱਥ ਬੰਨ੍ਹਿਆਂ ਰਹਿੰਦਾ ਕੇਵਲ ਇਕ ਹੱਥ ਨਾਲ ਲੜ ਰਹੇ ਹਾਂ। ਮੈਂ ਇਸ ਮੱਤ ਨਾਲ ਸਹਿਮਤ ਨਹੀਂ ਸਾਂ। ਮੈਂ ਜਾਣਦਾ ਸਾਂ, ਮੰਤਰੀਆਂ ਦੀ ਆਪਣੀ ਮਜਬੂਰੀ ਹੈ। ਉਨ੍ਹਾਂ ਵਿਚੋਂ ਬਹੁਤੇ ਡਰੇ ਹੋਏ ਸਨ, ਉਹ ਖਾੜਕੂਆਂ ਵਿਰੁੱਧ ਬਿਆਨ ਨਹੀਂ ਦੇ ਸਕਦੇ ਸਨ। ਗ੍ਰਹਿ ਮੰਤਰੀ ਕੈਪਟਨ ਕੰਵਲਜੀਤ ਸਿੰਘ ਖਾੜਕੂਆਂ ਦਾ ਪੱਕਾ ਦੁਸ਼ਮਣ ਸੀ, ਮਜ਼ਬੂਤ, ਗਤੀਸ਼ੀਲ। ਇਕ ਦੂਜੇ ਨਾਲ ਕੰਮ ਕਰਕੇ ਅਸੀਂ ਖੁਸ਼ ਹੁੰਦੇ ਕਿਉਂਕਿ ਸੁਭਾਅ ਮਿਲਦੇ ਸਨ। ਜਿਹੜੀ ਚੀਜ਼ ਸਭ ਤੋ ਵਧ ਚੰਗੀ ਲੱਗੀ, ਉਹ ਸੀ ਉਸ ਦੀ ਈਮਾਨਦਾਰੀ ਅਤੇ ਵਚਨਬੱਧਤਾ।

**ਪੰਨਾ 318 :** ਮੈਂ ਕਈ ਵਾਰ ਸੋਚਿਆ, ਬਰਨਾਲੇ ਦੀ ਥਾਂ ਉਦੋਂ ਕੈਪਟਨ ਕੰਵਲਜੀਤ ਸਿੰਘ ਮੁੱਖ ਮੰਤਰੀ ਹੁੰਦਾ, ਅਸੀਂ ਛੇਤੀ ਸਫਲ ਹੋ ਜਾਂਦੇ। ਬਰਨਾਲਾ ਨਰਮ ਆਦਮੀ ਸੀ, ਦਬਾਅ ਅੱਗੇ ਝੁੱਕ ਜਾਂਦਾ। ਕੈਪਟਨ ਸਖਤ ਜਾਨ ਸੀ। ਮੈਨੂੰ ਯਾਦ ਹੈ ਜਦੋਂ ਭਿੰਡਰਾਂਵਾਲੇ ਦਾ ਪਿਤਾ ਅੰਮ੍ਰਿਤ ਛਕਾਉਂਦਾ ਪੰਜਾਬ ਦਾ ਟੂਰ ਕਰ ਰਿਹਾ ਸੀ ਤੇ ਸਿੱਖੀ ਵਿਚ ਪਰਪੱਕ ਰਹਿਣ ਦੇ ਉਪਦੇਸ਼ ਦੇ ਰਿਹਾ ਸੀ, ਇਹ ਚਿੰਤਾਜਨਕ ਸੀ। ਚੀਫ ਸੈਕਟਰੀ ਵੈਸ਼ਨਵ ਨੂੰ ਅਤੇ ਮੈਨੂੰ ਲੈਕੇ ਕੈਪਟਨ, ਬਰਨਾਲੇ ਕੋਲ ਗਿਆ ਤੇ ਕਿਹਾ – ਇਸ ਬੁੱਢੇ ਨੂੰ ਗ੍ਰਿਫਤਾਰ ਕਰੋ। ਪਹਿਲੋਂ ਬਰਨਾਲਾ ਹਿਚਕਚਾਇਆ, ਫਿਰ ਹਾਂ ਕਰ ਦਿੱਤੀ।

ਮੈਂ ਅਤੇ ਕੈਪਟਨ ਬੈਠ ਕੇ ਗ੍ਰਿਫਤਾਰੀ ਦੀ ਸਕੀਮ ਬਣਾਉਣ ਲੱਗੇ। ਘੰਟੇ ਕੁ ਬਾਦ ਸੁਨੇਹਾ ਮਿਲਿਆ – ਬਰਨਾਲਾ ਸਾਹਿਬ ਦਾ ਫੋਨ ਆਇਆ ਹੈ, ਸਾਡੇ ਨਾਲ ਗੱਲ ਕਰਨੀ ਹੈ। ਅਸੀਂ ਚੌਂਕ ਗਏ, ਉਹੀ ਹੋਇਆ ਜੋ ਹੋਣਾ ਸੀ, ਉਹ ਬਦਲ ਗਿਆ, ਕਿਹਾ – ਨਹੀਂ, ਅਜਿਹਾ ਕਰਨ ਨਾਲ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪੁੱਜੇਗੀ। ਦਰਅਸਲ ਇਸ ਵੱਡੇ ਭਿੰਡਰਾਂਵਾਲੇ ਦਾ ਮਕਸਦ ਧਾਰਮਿਕ ਘੱਟ, ਸਿਆਸੀ ਵਧੀਕ ਸੀ।

ਗਵਰਨਰ ਦੀ ਇੱਛਾ ਸੀ ਕਿ ਲੋਕਾਂ ਨੂੰ ਦਿੱਸਣਾ ਚਾਹੀਦੈ ਗਵਰਨਰੀ ਰਾਜ ਬਰਨਾਲਾ ਸਰਕਾਰ ਨਾਲੋਂ ਵਧੀਆ ਹੈ। ਸੜਕਾਂ ਉਪਰ ਥਾਂ ਥਾਂ ਚੈੱਕ ਪੋਸਟਾਂ ਸਨ ਜੋ



ਆਉਂਦੇ ਜਾਂਦੇ ਰਾਹੀਆਂ ਨੂੰ ਰੋਕ ਕੇ ਤਲਾਸ਼ੀ ਲੈ ਕੇ ਜ਼ਲੀਲ ਕਰਦੀਆਂ। ਬਹੁਤੀਆਂ ਹਟਾ ਦਿੱਤੀਆਂ। ਜਲੰਧਰ ਮੈਂ ਕੁੱਝ ਪਤਵੰਤੇ ਸਿੱਖਾਂ ਵਿਚਕਾਰ ਬੈਠਾ ਸਾਂ। ਤਕੜੇ ਜਿਮੀਦਾਰਾਂ ਅਤੇ ਵਪਾਰੀਆਂ ਦੀ ਮੀਟਿੰਗ ਸੀ। ਸਾਰੇ ਸਾਬਤ ਸੂਰਤ ਸਨ, ਇਕ ਮੋਨਾ ਸੀ। ਇਹ ਮੋਨਾ, ਮੇਰੇ ਮੇਜਬਾਨ ਜੱਟ ਸਿੱਖ ਦਾ ਭਰਾ ਸੀ। ਮੇਜ਼ਬਾਨ ਨੇ ਸ਼ਿਕਾਇਤ ਕੀਤੀ ਕਿ ਚੰਡੀਗੜ੍ਹ ਤੋਂ ਜਲੰਧਰ ਆਉਂਦਿਆਂ ਦਰਜਣਾਂ ਥਾਵਾਂ ਤੇ ਨਿਰੰਤਰ ਮੇਰੀ ਤਲਾਸ਼ੀ ਲਈ ਪਰ ਮੇਰੇ ਮੋਨੇ ਭਰਾ ਨੂੰ ਕਿਸੇ ਨੇ ਦੇਖਿਆ ਤੱਕ ਨਹੀਂ। ਮੈਂ ਜੁਆਨਾ ਨੂੰ ਥਾਂ ਥਾਂ ਇਹ ਕਹਾਣੀ ਸੁਣਾਈ। ਉਨ੍ਹਾਂ ਦੇ ਮਨਾਂ ਤੇ ਕਿੰਨਾ ਕੁ ਅਸਰ ਹੋਇਆ ਪਤਾ ਨਹੀਂ, ਨਫਰਤ ਮਿਟਾਣੀ ਬਹੁਤ ਔਖੀ ਹੈ ਕਿਉਂਕਿ ਇਸ ਦਾ ਆਧਾਰ ਅਕਲ, ਬੁੱਧੀ ਨਹੀਂ ਜਜ਼ਬਾ ਹੈ।

ਚੈਕਪੋਸਟਾਂ ਹਟਾਏ ਜਾਣ ਤੋਂ ਰੇਅ ਖੁਸ਼ ਸੀ। ਬੇਕਸੂਰ ਮੁੰਡਿਆਂ ਦੀਆਂ ਰਿਹਾਈਆਂ ਦਾ ਸਿਲਸਿਲਾ ਤੇਜ ਕਰ ਦਿੱਤਾ। ਉਸ ਦੀ ਇੱਛਾ ਸੀ ਕੁੱਝ ਸਾਬਕ ਵਜ਼ੀਰ ਸਲਾਖਾਂ ਪਿੱਛੇ ਕਰ ਦਿੱਤੇ ਜਾਣ। ਦੋ ਸ਼ੱਕੀਆਂ ਨੂੰ ਪੁਰਾਣੇ ਗਲਤ ਕੰਮਾ ਕਾਰਨ ਫੜ ਲਿਆ। ਪਟਿਆਲੇ ਦਾ ਐਸ.ਐਸ.ਪੀ. ਗੁਰਇਕਬਾਲ ਸਿੰਘ ਭੁਲਰ, ਚੰਦੂਮਾਜਰਾ ਨੂੰ ਕੁੜਿੱਕੀ ਵਿਚ ਫਸਾ ਕੇ ਬੜਾ ਖੁਸ਼ ਹੋਇਆ। ਚੰਦੂਮਾਜਰਾ ਉਸਨੂੰ ਚੰਗਾ ਨਹੀਂ ਲਗਦਾ ਸੀ ਪਰ ਸਾਡੀ ਪਾਲਿਸੀ ਕਿਸੇ ਸਾਬਕ ਮੰਤਰੀ ਦੀ ਹੱਤਕ ਕਰਨੀ ਨਹੀਂ ਸੀ। ਮੈਨੂੰ ਸ਼ਕ ਹੈ ਕਿ ਭੁੱਲਰ ਨੇ ਇਹ ਪ੍ਰਭਾਵ ਦਿੱਤਾ ਕਿ ਚੰਦੂਮਾਜਰਾ ਨੂੰ ਮੈਂ ਫਸਾਇਆ ਹੈ। ਬਰਨਾਲਾ ਸਾਹਿਬ ਤੋਂ ਪਤਾ ਲੱਗਾ ਕਿ ਭੁੱਲਰ ਨੇ ਉਸਨੂੰ ਅਕਾਰਣ ਜ਼ਲੀਲ ਕੀਤਾ ਹੈ ਤਾਂ ਮੈਂ ਭੁੱਲਰ ਦੀ ਖਿਚਾਈ ਕੀਤੀ।

ਦੂਜਾ ਗ੍ਰਿਫਤਾਰ ਕੀਤਾ ਗਿਆ ਵਜ਼ੀਰ ਗੁਰਦਾਸਪੁਰ ਜ਼ਿਲੇ ਦਾ ਸੀ। ਉਸ ਦਾ ਅਕਸ ਸਹੀ ਨਹੀਂ ਸੀ। ਖਾੜਕੂਆਂ ਨਾਲ ਉਸਦੇ ਸਬੰਧ ਹੋਣ ਦਾ ਸ਼ੱਕ ਸੀ। ਮੈਨੂੰ ਪਤਾ ਸੀ ਬਹੁਤੇ ਲੀਡਰ ਆਪਣੀ ਸੁਰੱਖਿਆ ਵਾਸਤੇ ਖਾੜਕੂਆਂ ਨਾਲ ਬਣਾ ਕੇ ਰੱਖਦੇ ਸਨ। ਕੁੱਝ ਪੁਲਸੀਏ ਇਸੇ ਕਾਰਨ ਵਸ ਖਾੜਕੂਆਂ ਨਾਲ ਘੁਲੇ ਮਿਲੇ। ਜਦੋਂ ਮੈਂ ਪੰਜਾਬੋ ਜਾਣ ਲੱਗਾ, ਦੋ ਸਾਲ ਬਾਦ ਇਹ ਮੰਤਰੀ ਮੈਨੂੰ ਮਿਲਿਆ ਤੇ ਕਿਹਾ– ਸਮਾਂ ਲੰਘਣ ਨਾਲ ਪ੍ਰਤੀਤ ਹੋਇਆ ਹੈ ਤੁਸੀਂ ਬੁਰੇ ਆਦਮੀ ਨਹੀਂ।

ਜਦੋਂ ਰਾਜੀਵ ਗਾਂਧੀ ਨੇ ਮੈਨੂੰ ਆਪਣੀ ਸੁਰੱਖਿਆ ਵਲ ਧਿਆਨ ਦੇਣ ਲਈ ਕਿਹਾ ਤਾਂ ਮੇਰੇ ਦਿਮਾਗ ਵਿਚ ਅਵਿੰਦਰ ਸਿੰਘ ਬ੍ਰਾੜ ਆਇਆ। ਮੈਂ ਰਾਜੀਵ ਗਾਂਧੀ ਤੋਂ ਉਸਦੇ ਹੁਕਮ ਪੰਜਾਬ ਦੇ ਕਰਵਾ ਲਏ ਨਾਲੇ ਉਸਦੀ ਪਤਨੀ ਦੇ। ਇਹੋ ਜਿਹੇ ਸ਼ਾਨਦਾਰ ਅਫਸਰ ਘੱਟ ਹਨ। ਉਸਨੇ ਮੈਨੂੰ ਕਦੀ ਨਹੀਂ ਕਿਹਾ ਕਿ ਫਲਾਣੀ ਥਾਂ ਨਹੀਂ ਜਾਣਾ, ਉਸ ਨੂੰ ਬਸ ਅਗਾਉਂ ਪਤਾ ਹੋਣਾ ਚਾਹੀਦਾ ਸੀ ਮੈਂ ਜਾਣਾ ਕਿਥੇ ਹੈ।

ਇਕ ਸਾਲ ਤਨਦੇਹੀ ਨਾਲ ਉਸਨੇ ਮੇਰੀ ਹਿਫਾਜ਼ਤ ਕੀਤੀ। ਇਕ ਦਿਨ ਕਹਿਣ

ਲੱਗਾ- ਇਹ ਥਕਾਊ ਕੰਮ ਕਰਦਿਆਂ ਸਾਲ ਬੀਤ ਗਿਐ। ਪਟਿਆਲੇ ਐਸ.ਐਸ.ਪੀ. ਦੀ ਥਾਂ ਖਾਲੀ ਹੋ ਰਹੀ ਹੈ, ਜੇ ਉਥੇ ਭੇਜ ਦਿਉਂ। ਮੈਨੂੰ ਪਤਾ ਸੀ ਹੋਣਹਾਰ ਆਈ.ਪੀ.ਐਸ. ਦਾ ਕੰਮ ਕੇਵਲ ਮੇਰੀ ਸੀਕਿਉਰਟੀ ਦਾ ਨਹੀਂ ਹੈ, ਤੇ ਇਕ ਸਾਲ ਬਹੁਤ ਹੋ ਗਿਆ। ਮੈਂ ਉਸਦੀ ਬਦਲੀ ਪਟਿਆਲੇ ਕਰ ਦਿੱਤੀ। ਉਹ ਮੈਨੂੰ ਲਗਾਤਾਰ ਹਦਾਇਤਾਂ ਦਿੰਦਾ ਰਹਿੰਦਾ- ਇਕੋ ਰਸਤੇ ਜਾਣ ਦਾ ਰੁਟੀਨ ਨਹੀਂ ਬਣਾਉਣਾ, ਹਰ ਐਤਵਾਰ ਇਕੋ ਗਿਰਜੇ ਵਿਚ ਨਹੀਂ ਜਾਣਾ। ਥਾਵਾਂ ਨਿਰੰਤਰ ਬਦਲਦੇ ਰਹੋ।

ਅਵਿੰਦਰ ਨੇ ਇਕ ਦਿਨ ਮੈਨੂੰ ਦੱਸਿਆ ਕਿ ਆਪਣੀ ਲਿਸਟ ਵਿਚ ਦਰਜ ਫਲਾਣਾ ਖਾੜਕੂ ਮੈਂ ਫੜ ਲਿਆ ਤੇ ਖੁਦ ਇੰਟੈਰੋਗੇਸ਼ਨ ਕੀਤੀ। ਮੈਨੂੰ ਯਕੀਨ ਹੋ ਗਿਐ ਇਹ ਮੁੰਡਾ ਖਾੜਕੂ ਨਹੀਂ, ਨਾ ਉਨ੍ਹਾਂ ਵਿਚ ਰਲੇਗਾ। ਮੈਂ ਉਸ ਨੂੰ ਛੱਡ ਦਿੱਤਾ। ਬੇਸ਼ਕ ਰਿਹਾਈ ਪਹਿਲਾਂ ਕਰ ਦਿੱਤੀ, ਦੱਸਿਆ ਮੈਨੂੰ ਬਾਦ ਵਿਚ, ਤਾਂ ਵੀ ਉਸਨੇ ਆਪਣੀ ਜ਼ਿੰਮੇਵਾਰੀ ਤਾਂ ਨਿਭਾਈ। ਮੈਨੂੰ ਉਸ ਦੀ ਜੱਜਮੈਂਟ ਉਤੇ ਪੂਰਾ ਭਰੋਸਾ ਸੀ। ਉਸਦੇ ਕਹਿਣ ਤੇ ਮੈਂ ਲਿਸਟ ਵਿਚੋਂ ਮੁੰਡੇ ਦਾ ਨਾਮ ਕੱਟ ਦਿੱਤਾ।

**ਪੰਨਾ 307 :** ਮਹਾਰਾਜਾ ਪਟਿਆਲਾ ਨੇ ਬਰਨਾਲਾ ਸਰਕਾਰ ਦੇ ਮੰਤਰੀ ਵਜੋਂ ਅਸਤੀਫਾ ਦੇ ਦਿਤਾ। ਉਹ ਮੁੱਖ ਮੰਤਰੀ ਪੰਜਾਬ ਬਣਨ ਦਾ ਇਛੁੱਕ ਸੀ। ਉਸਨੇ ਅਖਬਾਰਾਂ ਨੂੰ ਬਿਆਨ ਦੇ ਦਿਤਾ ਕਿ ਬਾਰਡਰ ਜ਼ਿਲਿਆਂ ਦੇ ਦੋ ਹਜ਼ਾਰ ਸਿਖ ਜੁਆਨ ਗਾਇਬ ਹਨ। ਲੁਕਵਾਂ ਇਸ਼ਾਰਾ ਪੁਲੀਸ ਦਾ ਦੋਸ਼ੀ ਹੋਣਾ ਸੀ। ਬਿਆਨ ਕਿਸੇ ਆਮ ਆਦਮੀ ਦਾ ਨਹੀਂ, ਮਹਾਰਾਜਾ ਪਟਿਆਲਾ ਦਾ ਸੀ ਜਿਸ ਸਦਕਾ ਇਸ ਬਿਆਨ ਨਾਲ ਕਿਸਾਨ ਪ੍ਰਭਾਵਿਤ ਹੋ ਸਕਦੇ ਸਨ। ਮੈਨੂੰ ਪਤਾ ਸੀ ਬਿਆਨ ਝੂਠਾ ਹੈ ਪਰ ਸਿਖਾਂ ਉਪਰ ਇਹ ਬੁਰਾ ਅਸਰ ਕਰੇਗਾ, ਸੋ ਮੈਂ ਪੜਤਾਲ ਕੀਤੀ। ਮੈਂ ਸਰਹੱਦੀ ਖੇਤਰਾਂ ਦਾ ਦੌਰਾ ਕਰਕੇ ਪੁਛਦਾ ਫਿਰਿਆ ਕਿ ਤੁਹਾਡੇ ਬੱਚੇ ਗੁੰਮ ਹਨ ? ਇਕ ਵੀ ਗੁੰਮਸ਼ੁਦਾ ਕੇਸ ਨਹੀਂ ਮਿਲਿਆ। ਮੈਂ ਪਰੈੱਸ ਵਿਚ ਮਹਾਰਾਜੇ ਦੇ ਬਿਆਨ ਨੂੰ ਚਣੌਤੀ ਦਿੰਦਿਆਂ ਮੰਗ ਕੀਤੀ ਕਿ ਮਹਾਰਾਜਾ ਆਪਣੇ ਬਿਆਨ ਵਿਚਲੀ ਸਚਾਈ ਸਾਬਤ ਕਰੇ। ਮੇਰੇ ਬਿਆਨ ਨੇ ਮਹਾਰਾਜੇ ਨੂੰ ਨਰਾਜ਼ ਕਰ ਦਿਤਾ। ਉਸਨੇ ਗਵਰਨਰ ਨੂੰ ਲੰਮਾ ਚੌੜਾ ਖਤ ਲਿਖਦਿਆਂ ਕਿਹਾ ਕਿ ਰਿਬੇਰੋ ਨੇ ਮੇਰੀ ਸ਼ਿਕਾਇਤ ਦੀ ਇਤਰਾਜ਼ਯੋਗ ਢੰਗ ਨਾਲ ਆਲੋਚਨਾ ਕੀਤੀ ਹੈ। ਉਹ ਅੜਿਆ ਰਿਹਾ ਕਿ ਮੁੰਡੇ ਪੁਲਸ ਦੇ ਡਰ ਕਰਕੇ ਭੱਜ ਗਏ ਹਨ। ਇਹ ਵੀ ਲਿਖਿਆ ਕਿ ਰਿਬੇਰੋ ਗੈਰ ਪੰਜਾਬੀ ਹੈ, ਮੈਂ ਪੰਜਾਬ ਦਾ ਜੰਮਪਲ ਹੋਣ ਕਾਰਨ ਸਿਖਾਂ ਨੂੰ ਵਧੀਕ ਸਮਝ ਸਕਦਾ ਹਾਂ। ਮੈਂ ਮਹਾਰਾਜੇ ਦਾ ਆਦਰ ਕਰਦਾ ਸਾਂ ਪਰ ਉਸਦਾ ਇਕ ਨੁਕਾਤੀ ਪ੍ਰੋਗਰਾਮ ਪੰਜਾਬ ਦਾ ਮੁੱਖ ਮੰਤਰੀ ਬਣਨਾ ਸੀ।

ਮਹਾਰਾਜੇ ਅਤੇ ਸਿਮਰਨਜੀਤ ਸਿੰਘ ਮਾਨ ਦੀਆਂ ਪਤਨੀਆਂ ਭੈਣਾ ਹਨ। ਉਹ



ਰਿਟਾਇਰਡ ਚੀਫ ਸੈਕਟਰੀ ਪੰਜਾਬ ਦੀਆਂ ਧੀਆਂ ਹਨ। ਮਾਨ, ਭਿੰਡਰਾਂਵਾਲੇ ਨਾਲ ਰਲਕੇ ਪੁਲਸ ਅਫਸਰੀ ਛੱਡ ਗਿਆ ਤੇ ਅਕਾਲੀਆਂ ਦੇ ਉਸ ਧੜੇ ਦਾ ਲੀਡਰ ਹੋ ਗਿਆ ਜਿਹੜਾ ਖਾਲਿਸਤਾਨੀ ਸੀ। ਮਾਨ ਜਦੋਂ ਜੇਲ੍ਹ ਵਿਚ ਸੀ, ਮਹਾਰਾਜਾ ਮੇਰੇ ਕੋਲ ਇਕ ਵਿਉਂਤ ਲੈ ਕੇ ਆਇਆ। ਉਸਨੇ ਕਿਹਾ- ਮੈਂ ਮਾਨ ਦਾ ਰਿਸ਼ਤੇਦਾਰ ਹਾਂ ਤੇ ਤੁਸੀਂ ਉਸਦੇ ਪੁਰਾਣੇ ਕੁਲੀਗ ਹੋ, ਆਪਾਂ ਦੋਵੇਂ ਚੱਲੀਏ ਤੇ ਉਹਨੂੰ ਮਨਾਈਏ ਕਿ ਤੂੰ ਏਨਾ ਸਖਤ ਸਟੈਂਡ ਨਾ ਲੈ। ਆਪਾਂ ਉਹਨੂੰ ਵਾਰਾ ਖਾਂਦੀ ਸਿਆਸੀ ਸੰਧੀ ਕਰਨ ਵਾਸਤੇ ਕਹੀਏ। ਮੈਂ ਸ਼ਰਾਰਤ-ਵਸ ਮਹਾਰਾਜੇ ਨੂੰ ਕਿਹਾ- ਜੇ ਇਸ ਸੰਧੀ ਵਿਚੋਂ ਮਾਨ, ਪੰਜਾਬ ਦੇ ਮੁੱਖ ਮੰਤਰੀ ਦੀ ਕੁਰਸੀ ਲੈ ਗਿਆ ਫੇਰ ? ਇਹ ਗੱਲ ਸੁਣ ਕੇ ਮਹਾਰਾਜਾ ਘਬਰਾ ਗਿਆ ਤੇ ਕਿਹਾ- ਏਨੇ ਵੱਡੇ ਰੁਤਬੇ ਦੇ ਲਾਇਕ ਨਹੀਂ ਹੈ ਮਾਨ।

**ਪੰਨਾ 309 :** ਗੁਰਦਾਸਪੁਰ ਜ਼ਿਲੇ ਦੇ ਇਕ ਪਿੰਡ ਇਕ ਖਾੜਕੂ ਗੁਰਦੁਆਰੇ ਵਿਚ ਆ ਗਿਆ ਤੇ ਲਾਊਡਸਪੀਕਰ ਉਪਰ ਸੀ.ਆਰ.ਪੀ.ਐਫ. ਦੇ ਜੁਆਨਾ ਨੂੰ ਗਾਲਾਂ ਕੱਢੀਆਂ ਤੇ ਵੰਗਾਰਿਆ। ਸੀ.ਆਰ.ਪੀ. ਦੇ ਜੁਆਨ ਤੈਸ਼ ਵਿਚ ਆ ਗਏ ਪਰ ਜਦੋਂ ਤਕ ਉਹ ਗੁਰਦੁਆਰੇ ਪੁੱਜੇ, ਖਾੜਕੂ ਦੌੜ ਗਿਆ। ਸੀ.ਆਰ.ਪੀ. ਦੇ ਜੁਆਨ ਪਿੰਡ ਵਾਸੀਆਂ ਉਪਰ ਆਪਣਾ ਗੁੱਸਾ ਕੱਢਣ ਲੱਗੇ। ਇਹ ਪਲਟੂਨ ਦੇਰ ਦੀ ਇਸ ਪਿੰਡ ਵਿਚ ਰਹਿ ਰਹੀ ਸੀ ਤੇ ਪੇਂਡੂਆਂ ਤੋਂ ਵਾਕਫ ਸੀ। ਹਰ ਰੋਜ਼ ਸ਼ਾਮੀ ਪੇਂਡੂ ਜੁਆਨ, ਸਿਪਾਹੀਆਂ ਨਾਲ ਵਾਲੀਬਾਲ ਦਾ ਮੈਚ ਖੇਡਦੇ। ਪਰ ਜਦੋਂ ਖਾੜਕੂ ਸਦਕਾ ਉਹ ਖਿਝ ਗਏ, ਉਨ੍ਹਾਂ ਦਾ ਆਪਣੇ ਆਪ ਉਪਰ ਕਾਬੂ ਨਾ ਰਿਹਾ। ਖਾੜਕੂ ਤਾਂ ਫੜਿਆ ਨਾ ਗਿਆ, ਸਿਪਾਹੀਆਂ ਨੇ ਪੇਂਡੂਆਂ ਦੇ ਘਰਾਂ ਦੇ ਦਰਵਾਜੇ ਭੰਨ ਦਿਤੇ, ਜਨਾਨੀਆਂ ਕੁੱਟ ਦਿਤੀਆਂ। ਅਕਾਲੀਆਂ ਨੇ ਅਖਬਾਰਾਂ ਵਿਚ ਤੂਫਾਨ ਖੜ੍ਹਾ ਕਰ ਦਿੱਤਾ। ਮੈਂ ਕਸੂਰਵਾਰਾਂ ਨੂੰ ਸਜ਼ਾ ਦੇਣ ਦਾ ਫੈਸਲਾ ਕੀਤਾ। ਪੁਲੀਸ ਆਈ.ਜੀ. ਦਲਬੀਰ ਸਿੰਘ ਮਾਂਗਟ ਨੂੰ ਪੜਤਾਲ ਕਰਨ ਲਈ ਕਿਹਾ। ਮਾਂਗਟ ਨੇ ਇਕ ਸਿਪਾਹੀ ਦੀ ਸ਼ਨਾਖਤ ਕਰ ਲਈ ਜਿਸਨੇ ਪੇਂਡੂ ਔਰਤ ਦੇ ਕੰਨ ਤੇ ਦੰਦੀ ਵਢ ਲਈ ਸੀ। ਉਸਨੇ ਇਹ ਵੀ ਲਿਖਿਆ ਕਿ ਪਲਟੂਨ ਕਮਾਂਡਰ ਡਿਊਟੀ ਪ੍ਰਤੀ ਗੈਰਜ਼ਿੰਮੇਵਾਰ ਹੈ। ਮੈਂ ਸਿਫਾਰਿਸ਼ ਕਰ ਦਿਤੀ ਕਿ ਅਫਸਰ ਵਿਰੁੱਧ ਵਿਭਾਗੀ ਕਾਰਵਾਈ ਹੋਵੇ ਤੇ ਦੰਦੀ ਵੱਢਣ ਵਾਲੇ ਸਿਪਾਹੀ ਖਿਲਾਫ ਮੁਕੱਦਮਾ ਕਰਜ ਹੋਵੇ। ਜਿਨ੍ਹਾਂ ਜਿਨ੍ਹਾਂ ਨੇ ਪੇਂਡੂਆਂ ਉਪਰ ਕਹਿਰ ਢਾਹਿਆ, ਉਨ੍ਹਾਂ ਸਭ ਦੇ ਨਾਮ ਐਫ.ਆਈ.ਆਰ. ਵਿਚ ਸ਼ਾਮਲ ਹੋਣ।

ਕੇ.ਪੀ.ਐਸ. ਗਿੱਲ ਸੀ.ਆਰ.ਪੀ.ਐਫ. ਦਾ ਆਈ.ਜੀ. ਸੀ। ਉਹ ਆਪਣੇ ਬੰਦਿਆਂ ਖਿਲਾਫ ਐਕਸ਼ਨ ਲੈਣ ਦਾ ਇਛੁੱਕ ਨਹੀਂ ਸੀ। ਦਿਲੀ ਜਾਕੇ ਉਸਨੇ ਗ੍ਰਹਿ ਵਿਭਾਗ ਨੂੰ ਕਿਹਾ ਕਿ ਦੋਸ਼ੀਆਂ ਖਿਲਾਫ ਕਾਰਵਾਈ ਕਰਨ ਦੀ ਆਗਿਆ ਨਾ ਦਿਤੀ ਜਾਵੇ।

ਫਲਸਰੂਪ ਭਾਰਤ ਸਰਕਾਰ ਨੇ ਮੁਕੱਦਮੇ ਚਲਾਉਣ ਦੀ ਆਗਿਆ ਨਹੀਂ ਦਿੱਤੀ। ਮੈਨੂੰ ਮਹਿਸੂਸ ਹੋਇਆ ਪੇਂਡੂਆਂ ਨਾਲ ਧੱਕਾ ਹੋਇਆ ਹੈ।

ਸੀ.ਆਰ.ਪੀ. ਵਿਚ ਡਿਸਿਪਲਿਨ ਕਾਇਮ ਰੱਖਣ ਦੀ ਮੇਰੀ ਕੋਸ਼ਿਸ਼ ਗਿੱਲ ਨੇ ਕਈ ਵਾਰ ਸਫਲ ਨਹੀਂ ਹੋਣ ਦਿਤੀ। ਇਸ ਮੁੱਦੇ ਤੇ ਮੇਰਾ ਇਹ ਕਹਿਣਾ ਹੈ ਕਿ ਪੁਲਸ ਫੋਰਸਾਂ ਵਿਰੁੱਧ ਨਾਗਰਿਕਾਂ ਦਾ ਗੁੱਸਾ ਨਹੀਂ ਪੈਦਾ ਹੋਣਾ ਚਾਹੀਦਾ। ਜਲੰਧਰ ਨੇੜਲੇ ਇਕ ਪਿੰਡ ਵਿਚ ਇਕ ਕਿਸਾਨ ਆਪਣੇ ਸੀਰੀ ਉਪਰ ਕ੍ਰੋਧਿਤ ਹੋ ਗਿਆ ਤੇ ਕੁੱਟ ਦਿੱਤਾ। ਸੀਰੀ, ਸੀ.ਆਰ.ਪੀ. ਦੀ ਚੌਕੀ ਵਿਚ ਸ਼ਿਕਾਇਤ ਲਿਖਵਾ ਗਿਆ। ਸੀ.ਆਰ.ਪੀ. ਇਸ ਸ਼ਿਕਾਇਤ ਦੀ ਪੜਤਾਲ ਕਰਨ ਦੀ ਹੱਕਦਾਰ ਨਹੀਂ ਸੀ। ਇਹ ਕੰਮ ਤਾਂ ਇਲਾਕੇ ਦੇ ਠਾਣੇ ਨੇ ਕਰਨਾ ਸੀ। ਸੀ.ਆਰ.ਪੀ. ਦਾ ਹੈੱਡਕਾਂਸਟੇਬਲ ਸਿਪਾਹੀ ਲੈ ਕੇ ਪਿੰਡ ਵਿਚ ਕਿਸਾਨ ਦੇ ਘਰ ਗਿਆ। ਕਿਸਾਨ ਅਤੇ ਉਸਦੇ ਮੁੰਡੇ ਗੁੱਸੇ ਵਿਚ ਸਨ। ਉਨ੍ਹਾਂ ਨੇ ਲਲਕਾਰਾ ਮਾਰਕੇ ਜੁਆਨਾ ਨੂੰ ਵੰਗਾਰਿਆ। ਇਕ ਸਿਪਾਹੀ ਨੇ ਗੋਲੀ ਦਾਗ ਦਿਤੀ ਤੇ ਕਿਸਾਨ ਥਾਏਂ ਢੇਰੀ ਹੋ ਗਿਆ। ਇਹ ਪਿੰਡ ਸ੍ਰ. ਬਲਵੰਤ ਸਿੰਘ ਦੇ ਇਲਾਕੇ ਵਿਚ ਸੀ, ਉਹ ਬਰਨਾਲਾ ਸਰਕਾਰ ਵਿਚ ਖਜ਼ਾਨਾ ਮੰਤਰੀ ਸੀ। ਉਸਨੇ ਇਸ ਘਟਨਾ ਵਿਰੁੱਧ ਮੈਨੂੰ ਫੋਨ ਕੀਤਾ। ਮੈਂ ਉਸਨੂੰ ਭਰੋਸਾ ਦਿਵਾਇਆ ਕਿ ਮੈਂ ਦੋਸ਼ੀਆਂ ਵਿਰੁੱਧ ਮੁਕੱਦਮਾ ਦਰਜ ਕਰਾਂਗਾ ਤੇ ਮੈਂ ਕੀਤਾ। ਗਿੱਲ ਫਿਰ ਦਿਲੀ ਗ੍ਰਹਿ ਮਹਿਕਮੇ ਕੋਲ ਚਲਾ ਗਿਆ, ਫਿਰ ਉਹੋ ਸਿੱਟਾ, ਮਹਿਕਮੇ ਨੇ ਮੁਕੱਦਮਾ ਚਲਾਉਣ ਦੀ ਆਗਿਆ ਨਹੀਂ ਦਿਤੀ। ਜੇ ਇਨ੍ਹਾਂ ਕੇਸਾਂ ਵਿਚ ਮੁਕੱਦਮੇ ਚਲਦੇ, ਇਕ ਪਾਸੇ ਤਾਂ ਪੁਲੀਸ ਫੋਰਸਾਂ ਵਿਚ ਜ਼ਿੰਮੇਵਾਰੀ ਅਤੇ ਅਨੁਸ਼ਾਸਨ ਬਣਦਾ, ਦੂਜੇ ਮਾਸੂਮ ਪੇਂਡੂ ਕੁਝ ਰਾਹਤ ਮਹਿਸੂਸ ਕਰਦੇ।

**ਪੰਨਾ 322 :** ਮੈਨੂੰ ਪਤਾ ਲੱਗ ਗਿਆ ਕਿ ਕੇ.ਪੀ.ਐਸ. ਗਿੱਲ ਮੇਰਾ ਉਤਰਾਧਿਕਾਰੀ ਹੋਵੇਗਾ। ਉਸ ਅਨੁਸਾਰ ਮੈਂ ਨਰਮ ਦਿਲ ਵਾਲਾ ਬੰਦਾ ਹਾਂ। ਉਸ ਅਨੁਸਾਰ ਖਾੜਕੂ ਸਖਤੀ ਕਰਨ ਨਾਲ ਸਿੱਧੇ ਹੋਣਗੇ। ਉਹ ਮੈਨੂੰ ਅਕਸਰ ਆਖਦਾ ਰਹਿੰਦਾ ਸੀ, 'ਮੈਂ ਪੰਜਾਬੀ ਜੱਟ ਹਾਂ।' ਉਹ ਮੇਰੀ ਪਤਨੀ ਨੂੰ ਅਕਸਰ ਆਖਿਆ ਕਰਦਾ ਸੀ ਕਿ ਮੈਂ ਜੱਟ ਸਿੱਖਾਂ ਵਿਰੁੱਧ ਸਿੱਝਣ ਵਾਸਤੇ ਬਹੁਤ ਨਰਮ ਹਾਂ। ਜੱਟ ਸਿੱਖਾਂ ਨਾਲ ਨਜਿੱਠਣ ਵਾਸਤੇ ਉਸ ਵਰਗਾ ਜੱਟ ਚਾਹੀਦਾ ਹੈ। ਇਸ ਦਲੀਲ ਨਾਲ ਉਸਨੇ ਗਵਰਨਰ ਨੂੰ ਵੀ ਸਹਿਮਤ ਕਰ ਲਿਆ। ਗਿੱਲ ਦਾ ਫਲਸਫਾ ਮੇਰੇ ਫਲਸਫੇ ਤੋਂ ਉਲਟ ਸੀ। ਹੁਣ ਸਾਰਿਆਂ ਨੂੰ ਲਗਦਾ ਹੈ ਗਿੱਲ ਦਾ ਤਰੀਕਾ ਸਫਲ ਰਿਹਾ ਤੇ ਮੈਂ ਇਸ ਬਾਰੇ ਕਿਸੇ ਵਿਵਾਦ ਵਿਚ ਵੀ ਨਹੀਂ ਪੈਣਾ ਪਰ ਮੇਰਾ ਅੱਜ ਵੀ ਯਕੀਨ ਹੈ ਕਿ ਅੱਤਵਾਦ ਲੋਕਾਂ ਦੇ ਦਿਲ ਜਿੱਤਣ ਨਾਲ ਕਾਬੂ ਵਿਚ ਆਏਗਾ।

**ਪੰਨਾ 326 :** ਅਵਿੰਦਰ ਸਿੰਘ ਪਟਿਆਲੇ ਐਸ.ਐਸ.ਪੀ. ਲੱਗ ਗਿਆ। ਉਹ ਸਫਲ ਅਫਸਰ ਸੀ। ਯੋਗ ਅਫਸਰਾਂ ਦਾ ਮੈਂ ਕਦਰਦਾਨ ਹਾਂ, ਉਹ ਬੜਾ ਖੁਸ਼ ਸੀ। ਇਕ ਦਿਨ



ਮੇਰੇ ਕੋਲ ਆਕੇ ਉਸਨੇ ਕਿਹਾ- ਪੁਲਸ ਦੇ ਗੁਪਤ ਖਾਤੇ ਵਿਚੋਂ ਪੈਸੇ ਕਢਾ ਕੇ ਸਰਕਾਰੀ ਅਸਲਾਖਾਨੇ (ਹਥਿਆਰ-ਸਟੋਰ) ਵਿਚੋਂ ਇਕ ਗੰਨ ਖਰੀਦਕੇ ਰਾਗੀ ਦਰਸ਼ਨ ਸਿੰਘ ਨੂੰ ਦੇਣੀ ਹੈ। ਉਹ ਉਸ ਸਮੇਂ ਪੰਜਾਬ ਦਾ ਪ੍ਰਸਿੱਧ ਰਾਗੀ ਸੀ। ਖਾੜਕੂ ਉਸਨੂੰ ਆਪਣੇ ਸਰਵੁੱਚ ਤਖਤ ਸ੍ਰੀ ਅਕਾਲ ਤਖਤ ਸਾਹਿਬ ਦਾ ਜਥੇਦਾਰ ਨਿਯੁਕਤ ਕਰਵਾਉਣਾ ਚਾਹੁੰਦੇ ਸਨ ਜੋ ਗੋਲਡਨ ਟੈਂਪਲ ਵਿਚ ਹੈ। ਰਾਗੀ ਪਟਿਆਲੇ ਰਹਿ ਰਿਹਾ ਸੀ। ਆਪਣੀ ਚੰਗੀ ਆਵਾਜ਼ ਸਦਕਾ ਉਸਨੇ ਬੇਸ਼ਕ ਬਹੁਤ ਪੈਸੇ ਕਮਾ ਲਏ ਸਨ ਪਰ ਕੰਜੂਸ ਸੀ। ਚਾਹੁੰਦਾ ਤਾਂ ਆਪ ਗੰਨ ਖਰੀਦ ਸਕਦਾ ਸੀ, ਪਰ ਉਸਨੇ ਗਿਫਟ ਲੈਣੀ ਸੀ। ਅਵਿੰਦਰ ਨੂੰ ਉਸਦੀ ਕਮਜ਼ੋਰੀ ਦਾ ਪਤਾ ਲੱਗ ਗਿਆ ਸੋ ਉਸਨੇ ਇਸ ਦਾ ਫਾਇਦਾ ਉਠਾਉਣਾ ਚਾਹਿਆ। ਇਸ ਕੰਮ ਵਾਸਤੇ ਮੈਂ ਅਵਿੰਦਰ ਦੀ ਸਹਾਇਤਾ ਕਰ ਦਿੱਤੀ।

**ਪੰਨਾ 337 :** ਖਾੜਕੂਆਂ ਨੂੰ ਦਰਬਾਰ ਸਾਹਿਬ ਵਿਚੋਂ ਕੱਢਣ ਵਾਸਤੇ ਆਪ੍ਰੇਸ਼ਨ ਬਲੈਕ ਥੰਡਰ ਵਿਉਂਤਿਆ ਗਿਆ। ਅਕਾਲੀਆਂ ਨੇ ਇਸ ਦਾ ਵਿਰੋਧ ਕਰਨਾ ਹੀ ਸੀ ਤਾਂਕਿ ਸਿੱਖਾਂ ਵਿਚ ਸਾਖ ਬਣੀ ਰਹੇ। ਸ. ਸੁਰਜੀਤ ਸਿੰਘ ਬਰਨਾਲਾ ਨੇ ਐਲਾਨ ਕਰ ਦਿਤਾ ਕਿ ਉਹ ਭਾਰੀ ਜਥਾ ਲੈ ਕੇ ਦਰਬਾਰ ਸਾਹਿਬ ਪੁੱਜੇਗਾ। ਨਾ ਕਿਸੇ ਨੂੰ ਜਾਣ ਦੇਣਾ ਸੀ ਨਾ ਜਾਣ ਦਿਤੇ। ਗ੍ਰਿਫਤਾਰ ਕਰ ਲਏ। ਗ੍ਰਿਫਤਾਰ ਹੋਕੇ ਉਹ ਸੰਤੁਸ਼ਟ ਹੋ ਗਏ। ਇਕ ਦਿਲਚਸਪ ਘਟਨਾ ਘਟੀ। ਜਦੋਂ ਅਕਾਲੀ ਲੀਡਰ ਗ੍ਰਿਫਤਾਰ ਕਰ ਲਏ ਤਾਂ ਸਾਬਕ ਖਜ਼ਾਨਾ ਮੰਤਰੀ ਬਲਵੰਤ ਸਿੰਘ ਨਹੀਂ ਫੜਿਆ ਕਿਉਂਕਿ ਸਾਨੂੰ ਪਤਾ ਸੀ ਉਸ ਦਾ ਧਰਮ ਨਾਲ ਕੁੱਝ ਲੈਣ ਦੇਣ ਨਹੀਂ, ਉਹ ਤਾਂ ਸਿਆਸੀ ਵਪਾਰੀ ਸੀ। ਉਹ ਘਬਰਾ ਗਿਆ ਤੇ ਗਵਰਨਰ ਰੇਅ ਨੂੰ ਫੋਨ ਕਰਕੇ ਬੇਨਤੀ ਕੀਤੀ ਕਿ ਦੂਜੇ ਲੀਡਰਾਂ ਵਾਂਗ ਉਹਨੂੰ ਵੀ ਗ੍ਰਿਫਤਾਰ ਕਰਨ। ਰੇਅ ਨੇ ਫੋਨ ਤੇ ਮੈਨੂੰ ਇਹ ਗੱਲ ਕਹੀ ਤਾਂ ਅਸੀਂ ਖੂਬ ਹੱਸੇ। ਫਲਸਰੂਪ ਬਲਵੰਤ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ। ਸਾਰਿਆਂ ਨੂੰ ਵੀ.ਆਈ.ਪੀ. ਟਰੀਟਮੈਂਟ ਦਿਤੀ ਗਈ। ਗ੍ਰਿਫਤਾਰੀਆਂ ਸਦਕਾ ਸਿੱਖਾਂ ਵਿਚ ਸਾਖ ਬਣ ਜਾਵੇਗੀ, ਸਰਕਾਰ ਦੀ ਬਦਨਾਮੀ ਹੋਵੇਗੀ, ਉਨ੍ਹਾਂ ਦੀ ਇਹ ਇੱਛਾ ਪੂਰੀ ਨਹੀਂ ਹੋ ਸਕੀ।

**ਪੰਨਾ 326 :** ਮੈਂ ਜਲੰਧਰ ਖੇਡ ਸਮਾਰੋਹ ਵਿਚ ਸ਼ਾਮਲ ਬੈਠਾ ਸਾਂ। ਅਵਿੰਦਰ ਪਟਿਆਲੇ ਤੋਂ ਕੋਈ ਖਬਰ ਲਿਆਇਆ ਸੀ। ਉਸਨੇ ਮੈਨੂੰ ਦੱਸਿਆ ਕਿ ਕਾਲੇ ਟਰੈਕ ਸੂਟ ਪਹਿਨ ਕੇ ਖਿਡਾਰਿਆਂ ਦੇ ਲਿਬਾਸ ਵਿਚ ਕੁਝ ਖਾੜਕੂ ਮੈਨੂੰ ਮਾਰਨ ਦੀ ਨੀਤ ਨਾਲ ਪਟਿਆਲੇ ਮੋਤੀ ਬਾਗ ਵਿਚ ਆਉਂਦੇ ਹਨ। ਉਨ੍ਹਾਂ ਨੂੰ ਮੇਰੇ ਜੌਗਿੰਗ ਦੇ ਸ਼ੌਕ ਦਾ ਪਤਾ ਹੈ। ਉਸਨੇ ਕਿਹਾ ਕਿ ਸੂਚਨਾ ਸਹੀ ਹੈ ਇਸ ਨੂੰ ਨਜ਼ਰਅੰਦਾਜ਼ ਨਹੀਂ ਕਰਨਾ ਚਾਹੀਦਾ। ਮੇਰੀ ਹੈਰਾਨੀ ਦੇਖੋ, ਅਗਲੇ ਦਿਨ ਜਦੋਂ ਮੈਂ ਜਲੰਧਰੋਂ ਚੰਡੀਗੜ੍ਹ ਜਾ ਰਿਹਾ ਸਾਂ, ਵਰਦੀਧਾਰੀ ਪੁਲਸੀਆਂ ਨੇ ਮੇਰੀ ਗੱਡੀ ਰੋਕੀ, ਮੈਨੂੰ ਦੱਸਿਆ ਅੱਜ ਸਵੇਰ ਸਾਰ

ਖਾੜਕੂਆਂ ਨੇ ਅਵਿੰਦਰ ਸਿੰਘ ਦੀ ਮੋਤੀ ਬਾਗ ਵਿਚ ਹੱਤਿਆ ਕਰ ਦਿੱਤੀ। ਚੰਡੀਗੜ੍ਹ ਜਾਣ ਦੀ ਥਾਂ ਆਪਣੀ ਪਤਨੀ ਸਣੇ ਮੈਂ ਪਟਿਆਲੇ ਦਾ ਰੁਖ ਕੀਤਾ। ਦੋਵਾਂ ਦੀਆਂ ਅੱਖਾਂ ਹੰਝੂਆਂ ਨਾਲ ਭਰੀਆਂ ਹੋਈਆਂ। ਕੇਵਲ ਬਿਹਤਰੀਨ ਅਫਸਰ ਨਹੀਂ, ਉਹ ਤਾਂ ਮੇਰੇ ਪਰਿਵਾਰ ਦਾ ਮੈਂਬਰ ਬਣ ਗਿਆ ਸੀ। ਮੈਨੂੰ ਲੱਗਾ ਮੇਰਾ ਪੁੱਤਰ ਕਤਲ ਹੋ ਗਿਆ। ਪੁਲਿਸ ਨੇ ਪੰਜਾਬ ਦੇ ਹਾਲਾਤ ਤੇ ਲਗਭਗ ਕਾਬੂ ਪਾ ਲਿਆ ਸੀ, ਅੰਮ੍ਰਿਤਸਰ ਦੇ ਬਜ਼ਾਰਾਂ ਵਿਚ ਰੌਣਕਾਂ ਪਰਤ ਆਈਆਂ ਸਨ, ਵਾਰਦਾਤਾਂ ਬਹੁਤ ਘਟ ਗਈਆਂ ਸਨ। ਅਵਿੰਦਰ ਦੇ ਕਤਲ ਨੇ ਪੁਲਿਸ ਅਫਸਰਾਂ ਵਿਚ ਤਰਥੱਲੀ ਮਚਾ ਦਿੱਤੀ। ਕਈ ਤਾਂ ਇਸ ਤਰ੍ਹਾਂ ਦੀਆਂ ਗੱਲਾਂ ਵੀ ਕਰਨ ਲੱਗੇ ਕਿ ਜੇ ਉਹ ਮਾਰੇ ਗਏ, ਪਿਛੋਂ ਬੱਚਿਆਂ ਦਾ ਤੇ ਵਿਧਵਾ ਔਰਤ ਦਾ ਕੀ ਬਣੇਗਾ ? ਇਸ ਘਟਨਾ ਬਾਦ ਖਾੜਕੂ ਕਾਰਵਾਈਆਂ ਜੋਰ ਫੜਦੀਆਂ ਗਈਆਂ ਤੇ ਪੁਲਿਸ ਐਕਸ਼ਨ ਘਟ ਗਏ। ਕਈ ਪੁਲਿਸ ਅਫਸਰ ਇਸ ਬਹਾਨੇ ਸ਼ਰੇਆਮ ਰਿਸ਼ਵਤ ਲੈਣ ਲੱਗੇ ਕਿ ਜੇ ਅਸੀਂ ਮਰ ਗਏ ਸਾਡੇ ਬੱਚਿਆਂ ਦਾ ਕੀ ਬਣੇਗਾ ?

ਅਵਿੰਦਰ ਐਨ.ਆਈ.ਐਸ. ਵਿਚ ਜੌਗਿੰਗ ਕਰਦਾ ਜਦੋਂ ਗੋਲੀਆਂ ਦਾ ਸ਼ਿਕਾਰ ਹੋਇਆ ਉਸ ਨਾਲ ਆਰ.ਐਸ. ਗਿੱਲ ਐਸ.ਪੀ. ਵੀ ਕਤਲ ਹੋਇਆ। ਏ.ਐਸ.ਪੀ. ਚਟੋਪਾਧਿਆਏ ਨੇ ਵੀ ਉਨ੍ਹਾਂ ਨਾਲ ਹੋਣਾ ਸੀ, ਇਤਫਾਕਨ ਬਰਾੜ ਨੇ ਉਸਦੀ ਡਿਊਟੀ ਉਸ ਸਵੇਰ ਪਰੇਡ ਅਟੈਂਡ ਕਰਨ ਦੀ ਲਾ ਦਿੱਤੀ। ਅਵਿੰਦਰ ਦੀ ਪਤਨੀ ਸੁੱਖੀ ਵੀ ਜੌਗਿੰਗ ਕਰਨ ਉਸ ਨਾਲ ਜਾਇਆ ਕਰਦੀ ਸੀ, ਉਸ ਦਿਨ ਕਹਿੰਦੀ ਕੁੱਝ ਥਕਾਵਟ ਹੈ, ਨਹੀਂ ਗਈ।

ਅਵਿੰਦਰ ਨੂੰ ਜਦੋਂ ਸੂਚਨਾ ਮਿਲ ਗਈ ਸੀ, ਟਰੈਕ ਸੂਟ ਪਹਿਨੀ ਖਾੜਕੂ ਮੋਤੀ ਬਾਗ ਵਿਚ ਆਉਂਦੇ ਹਨ, ਤਾਂ ਉਹ ਸੂਚਨਾ ਥੋੜੀ ਸੀ, ਇਹ ਤਾਂ ਵਾਰਨਿੰਗ ਸੀ ਕਿ ਬਚ ਕੇ ਰਹੋ। ਵਾਰਨਿੰਗ ਨਜ਼ਰਅੰਦਾਜ਼ ਕਰਕੇ ਉਸਨੇ ਉਹੀ ਕੰਮ ਕੀਤਾ ਜਿਸ ਤੋਂ ਮੈਨੂੰ ਵਰਜਿਆ ਕਰਦਾ ਸੀ। ਖਾੜਕੂਆਂ ਨੇ ਉਸਦਾ ਇਕੋ ਰੂਟ ਤਾੜ ਲਿਆ ਸੀ।

*ਟਾਈਮਜ਼ ਆਫ ਇੰਡੀਆ* ਵਿਚ ਚੰਦਰ ਮੋਹਨ ਨੇ 16-12-1987 ਨੂੰ ਲਿਖਿਆ: ਨਿਡਰ ਆਦਮੀ ਸ਼ੋਕ ਸਭਾ ਸਾਹਮਣੇ ਰੁਦਨ ਕਰਦੇ ਰਿਸ਼ਤੇਦਾਰਾਂ, ਮਜ਼ਦੂਰਾਂ, ਪੇਂਡੂਆਂ, ਸਦਮਾ-ਗ੍ਰਸਤ ਪੁਲਸ ਕਰਮੀਆਂ, ਦੋਸਤਾਂ, ਪ੍ਰਸ਼ੰਸਕਾਂ ਨੇ ਪੰਜਾਬ ਚੀਫ ਮਿ. ਜੂਲੀਓ ਫਰਾਂਸਿਸ ਰਿਬੇਰੋ ਨੂੰ ਸੁੰਨ ਖੜ੍ਹਾ ਦੇਖਿਆ। ਅੱਜ ਉਹ ਅਪਣੇ ਬੁਲੰਦ ਆਪੇ ਵਿਚ ਨਹੀਂ ਸੀ। ਉਸਨੇ ਇਕ ਲਫਜ਼ ਨਹੀਂ ਕਿਹਾ। ਅਵਿੰਦਰ ਉਸਦੇ ਖਾਸ ਜੁਆਨਾ ਵਿਚੋਂ ਸੀ। ਛੇ ਮਹੀਨੇ ਪਹਿਲਾਂ ਉਹ ਚੀਫ ਦਾ ਨਿੱਜੀ ਸੁਰੱਖਿਆ ਅਫਸਰ ਸੀ, ਚੜ੍ਹਦੇ ਤੋਂ ਲਹਿੰਦੇ ਤੱਕ ਪ੍ਰਛਾਵੇਂ ਵਾਂਗ ਉਸ ਦੇ ਨਾਲ ਨਾਲ ਰਹਿੰਦਾ। ਰਿਬੇਰੋ ਦਾ ਉਸ ਵਿਚ ਏਨਾ ਭਰੋਸਾ ਕਿ 32 ਸਾਲ ਦੀ ਉਮਰੇ ਐਸ.ਐਸ.ਪੀ. ਲਾ ਦਿੱਤਾ। ਰਿਬੇਰੋ ਦੇ ਨਿੱਜੀ ਨੈਟਵਰਕ ਵਿਚ ਵੱਡਾ ਮੋਘਾ ਹੋ ਗਿਆ ਹੈ।



ਅਵਿੰਦਰ ਸਿੰਘ ਬ੍ਰਾੜ ਨੂੰ 1988 ਦੇ ਗਣਤੰਤਰ ਦਿਵਸ ਮੌਕੇ ਮਰਨ ਉਪਰੰਤ ਪਦਮ ਸ਼੍ਰੀ ਪ੍ਰਦਾਨ ਕੀਤਾ ਗਿਆ। ਉਸਦੀ ਵਿਧਵਾ ਨੂੰ ਇਨਾਮ ਲਿਜਾਣ ਵਾਸਤੇ ਸੱਦਾ ਪੱਤਰ ਮਿਲਿਆ ਜਿਸ ਵਿਚ ਲਿਖਿਆ ਸੀ ਕਿ ਉਹ ਅਪਣੇ ਨਾਲ ਰਾਸ਼ਟਰਪਤੀ ਭਵਨ ਵਿਚ ਦੋ ਹੋਰ ਮਨਚਾਹੇ ਬੰਦਿਆਂ ਨੂੰ ਲੈਕੇ ਆ ਸਕਦੀ ਹੈ। ਉਸਨੇ ਸਾਰੇ ਸਕੇ ਸਬੰਧੀ ਨਜ਼ਰਅੰਦਾਜ਼ ਕਰਕੇ ਮੈਨੂੰ ਅਤੇ ਮੇਰੀ ਪਤਨੀ ਨੂੰ ਸੱਦਾ ਦਿੱਤਾ। ਉਸਦੇ ਸੱਦੇ ਨੇ ਦਿਲ ਟੁੰਬਿਆ।

ਇਸ ਰਸਮ ਤੋਂ ਬਾਦ ਸੁੱਖੀ ਨੇ ਪੰਜਾਬ ਵੱਲ ਚਾਲੇ ਪਾ ਦਿੱਤੇ ਅਸੀਂ ਬੰਬੇ ਚਲੇ ਗਏ ਜਿਥੇ ਜਸਲੋਕ ਹਸਪਤਾਲ ਵਿਚ ਮੇਰਾ ਪ੍ਰਾਸਟੇਟ ਗਲੈਂਡ ਦਾ ਆਪ੍ਰੇਸ਼ਨ ਹੋਣਾ ਸੀ। ਮੇਰਾ ਦੌਰਾ ਪੂਰੀ ਤਰ੍ਹਾਂ ਗੁਪਤ ਸੀ। ਥੋੜੇ ਦਿਨ ਤਾਂ ਪਤਾ ਨਾ ਲੱਗਾ ਪਰ ਮੇਰੀ ਗੈਰਹਾਜਰੀ ਬਾਰੇ ਘੁਸਰਮੁਸਰ ਹੋਣ ਲੱਗੀ, ਲੋਕ ਸਵਾਲ ਪੁੱਛਣ ਲੱਗੇ। ਪੱਤਰਕਾਰ ਰਾਜਭਵਨ ਤੱਕ ਪੁੱਜ ਗਏ। ਗਵਰਨਰ ਰੇਅ ਦੱਸਣਾ ਨਹੀਂ ਚਾਹੁੰਦਾ ਸੀ, ਬੇਵਸ ਹੋਕੇ ਦੱਸਣਾ ਪਿਆ। ਆਪ੍ਰੇਸ਼ਨ ਬਾਦ ਮੈਂ ਆਰਾਮ ਕਰ ਰਿਹਾ ਸਾਂ ਕਿ ਰੇਅ ਨੇ ਫੋਨ ਤੇ ਦੱਸਿਆ - ਮੈਂ ਨਹੀਂ ਚਾਹੁੰਦਾ ਸਾਂ ਦੱਸਣਾ, ਮਜਬੂਰੀਵਸ ਦੱਸਣਾ ਪੈ ਗਿਆ ਕਿਉਂਕਿ ਅਫਵਾਹਾਂ ਦਾ ਦੌਰ ਚੱਲ ਪਿਆ ਸੀ। ਮੈਨੂੰ ਰੇਅ ਨੇ ਇਹ ਵੀ ਪੁੱਛਿਆ ਕਿ ਦੋ ਸਾਲ ਸਰਵਿਸ ਵਿਚ ਹੋਰ ਵਾਧਾ ਕਰ ਦੇਈਏ ? ਮੈਂ ਕਿਹਾ ਇਕ ਸਾਲ ਦਾ ਵਾਧਾ ਲੈ ਚੁੱਕਾ ਹਾਂ। ਹੁਣ ਸੋਚ ਕੇ ਦੱਸਾਂਗਾ।

ਮੈਂ ਇਕ ਸਾਲ ਦੇ ਹੋਰ ਵਾਧੇ ਬਾਰੇ ਹਾਂ ਕਰਦਿਆ ਲਿਖਿਆ - ਖਾੜਕੂਆਂ ਵਿਰੁੱਧ ਜੰਗ ਲੰਮੀ ਹੈ, ਦੁਖਦਾਈ ਹੈ, ਕਿਸੇ ਨਾ ਕਿਸੇ ਨੂੰ ਤਾਂ ਮੇਰੇ ਤੋਂ ਚਾਰਜ ਲੈਣਾ ਹੀ ਪਏਗਾ। ਮੈਂ ਇਕ ਸਾਲ ਦਾ ਵਾਧਾ ਇਸ ਲਈ ਮੰਨ ਲਿਆ ਸੀ ਤਾਂ ਕਿ ਤੁਸੀਂ ਮੇਰੀ ਥਾਂ ਹੋਰ ਯੋਗ ਚੀਫ ਲੱਭ ਸਕੋ। ਹੁਣ ਇਕ ਸਾਲ ਦਾ ਵਾਧਾ ਇਸ ਕਰਕੇ ਸਵੀਕਾਰ ਕਰ ਲਿਆ ਤਾਂ ਕਿ ਇਸ ਨਾਲ ਮੇਰਾ ਸਬਸਟੀਚਿਊਟ ਲੱਭ ਸਕੋ।

ਚੰਡੀਗੜ੍ਹ ਆਕੇ ਪਤਾ ਲੱਗਾ ਕਿ ਕੇ.ਪੀ.ਐਸ.ਗਿੱਲ ਨੇ ਅਪਣੇ ਹੱਕ ਵਿਚ ਲਾੱਬਿੰਗ ਸ਼ੁਰੂ ਕਰ ਰੱਖੀ ਹੈ ਨਾਲੇ ਕਹਿ ਰਿਹਾ ਹੈ ਨਿਕੰਮਾ ਰਿਬੇਰੋ ਕੀ ਕਰੇਗਾ। ਮੈਂ ਇਨ੍ਹਾਂ ਗੱਲਾਂ ਵਲ ਧਿਆਨ ਨਾ ਦਿੱਤਾ ਕਿਉਂਕਿ ਮੈਨੂੰ ਐਕਸਟੈਨਸ਼ਨ ਲੈਣ ਵਿਚ ਖੁਸ਼ੀ ਨਹੀਂ ਸੀ।

ਡਿਊਟੀ ਜਾਇਨ ਕਰ ਲਈ। ਰੇਅ ਨੇ ਰਾਜਭਵਨ ਸੱਦਿਆ, ਕਿਹਾ- ਮੈਂ ਤੁਹਾਨੂੰ ਅਪਣਾ ਸਲਾਹਕਾਰ ਲਾਉਣਾ ਹੈ। ਸਲਾਹਕਾਰ ਦਾ ਰੁਤਬਾ ਵਜ਼ੀਰ ਦਾ ਹੁੰਦਾ ਹੈ। ਤਨਖਾਹ ਨਾਲ ਵਿਸ਼ੇਸ਼ ਭੱਤਾ ਵੀ ਮਿਲਦਾ ਹੈ। ਕਿਉਂਕਿ ਸਲਾਹਕਾਰ ਕੇਵਲ ਇਕ ਹੋਵੇਗਾ ਇਸ ਲਈ ਅੱਧੇ ਮੰਤਰਾਲੇ ਤੁਸੀਂ ਰੱਖਿਓ, ਅੱਧੇ ਮੇਰੇ ਕੋਲ ਹੋਣਗੇ। ਹੋਮ, ਸ਼ਹਿਰੀ ਵਿਕਾਸ, ਪੇਂਡੂ ਵਿਕਾਸ, ਪੀ.ਡਬਲਿਯੂ.ਡੀ., ਲੇਬਰ, ਟ੍ਰਾਂਸਪੋਰਟ ਸਭ ਤੁਹਾਡੇ ਹਵਾਲੇ। ਇਨ੍ਹਾਂ ਮੰਤਰਾਲਿਆਂ ਦੇ ਸਕੱਤਰ ਤੁਹਾਡੇ ਅੱਗੇ ਜਵਾਬਦੇਹ ਹੋਣਗੇ। ਮੈਂ ਹਾਂ ਕਰ ਦਿੱਤੀ।

ਮੇਰੇ ਕੋਲ ਤਕਰੀਬਨ ਸੌ ਬੰਦੇ ਔਸਤਨ ਅਪਣੇ ਕੰਮਾਂ ਲਈ ਮਿਲਣ ਆਉਂਦੇ।

ਸਰਕਾਰ ਟੁੱਟਣ ਕਾਰਨ ਵਜ਼ੀਰ ਰਹੇ ਨਾ, ਸਕੱਤਰ ਪਰਜਾ ਨੂੰ ਮਿਲ ਕੇ ਖੁਸ਼ ਨਹੀਂ ਹੁੰਦੇ। ਕੁੱਝ ਮੁਸ਼ਕਲਾਂ ਤਾਂ ਮੈਂ ਮਿੰਟਾਂ ਵਿਚ ਹੱਲ ਕਰ ਦਿੰਦਾ। ਗੁਰਦਾਸਪੁਰ ਤੋਂ ਸਰਪੰਚ ਇਕ ਮੁੰਡੇ ਨੂੰ ਲੈਕੇ ਆਇਆ, ਦੱਸਿਆ ਇਹ ਖਾੜਕੂਆਂ ਨਾਲ ਰਲ ਗਿਆ ਸੀ। ਇਕ ਕਤਲ ਵੀ ਕਰ ਦਿੱਤਾ। ਹੁਣ ਪਛਤਾ ਰਿਹੈ। ਖਿਮਾ ਕਰ ਦਿਉ। ਮੈਂ ਮੁੰਡੇ ਨੂੰ ਕਿਹਾ– ਜੇ ਸੱਚ ਦੱਸ ਦਏਂਗਾ ਤਾਂ ਮਾਫ ਕਰ ਦਿਆਂਗਾ। ਦੱਸ ਕਿੰਨੇ ਕਤਲ ਕੀਤੇ। ਮੁੰਡੇ ਨੇ ਕਿਹਾ– ਦੋ। ਮੈਂ ਉਸਦੀਆਂ ਅੱਖਾਂ ਵਿਚ ਪਛਤਾਵਾ ਦੇਖਿਆ। ਐਸ.ਐਸ.ਪੀ ਨੂੰ ਫੋਨ ਕਰਕੇ ਕਹਿ ਦਿੱਤਾ ਮੁੰਡੇ ਨੂੰ ਤੰਗ ਨਹੀਂ ਕਰਨਾ ਮੁੜਕੇ।

ਦੂਜਾ ਦੁਖਿਆਰਾ ਰਿਟਾਇਰਡ ਆਰਮੀ ਸੂਬੇਦਾਰ ਸੀ। ਉਸ ਦਾ ਮੁੰਡਾ ਖਾੜਕੂਆਂ ਨਾਲ ਰਲ ਗਿਆ। ਉਸਨੇ ਦੱਸਿਆ– ਦਿਨ ਦੇਖੇ ਨਾ ਰਾਤ, ਪੁਲਿਸ ਦਰਵਾਜੇ ਖੜਕਾਉਂਦੀ ਰਹਿੰਦੀ ਹੈ। ਉਸਨੂੰ ਤੇ ਉਸਦੇ ਬਾਕੀ ਪੁੱਤਰਾਂ ਨੂੰ ਘੰਟਿਆਂ ਬੱਧੀ ਠਾਣੇ ਬਿਠਾਈ ਰੱਖਦੇ ਹਨ। ਜੇ ਇਹ ਵਤੀਰਾ ਪੁਲਿਸ ਨੇ ਨਾ ਬਦਲਿਆ, ਬਾਕੀ ਮੁੰਡੇ ਵੀ ਖਾੜਕੂ ਹੋ ਜਾਣਗੇ। ਉਸਨੇ ਕਿਹਾ– ਮੈਂ ਦੇਖਣ ਸਾਰ ਅਪਣੇ ਮੁੰਡੇ ਨੂੰ ਗੋਲੀ ਮਾਰ ਦਿਆਂਗਾ ਪਰ ਪੁਲਿਸ ਜ਼ਲੀਲ ਤਾਂ ਨਾ ਕਰੇ। ਮੈਂ ਸੂਬੇਦਾਰ ਦੀ ਗੱਲ ਧਿਆਨ ਨਾਲ ਸੁਣੀ ਤੇ ਕਿਹਾ– ਅਪਣੇ ਪੁੱਤ ਨੂੰ ਗੋਲੀ ਨਾ ਮਾਰੀਂ। ਪੁਲਿਸ ਦੇ ਸਪੁਰਦ ਦਰ ਦੇਈਂ। ਐਸ.ਐਸ. ਪੀ. ਨੂੰ ਸਮਝਾ ਦਿੱਤਾ। ਮਾਮਲਾ ਨਿਬੜ ਗਿਆ।

ਡੇਢ ਸਾਲ ਮੈਂ ਸਲਾਹਕਾਰ ਰਿਹਾ ਤਾਂ ਪਤਾ ਲੱਗਾ ਬੇਸ਼ਕ ਮੈਂ ਕਿੰਨੀ ਨਰਮਾਈ ਨਾਲ ਪੇਸ਼ ਆਉਂਦਾ ਸਾਂ, ਲੋਕ ਵਰਦੀ ਤੋਂ ਤ੍ਰਹਿੰਦੇ ਹਨ।

**ਪੰਨਾ** 331 : ਇਕ ਬੜੀ ਬਦਕਿਸਮਤ ਘਟਨਾ ਘਟੀ। ਗਿੱਲ ਨੇ ਜਦੋਂ ਪੁਲਸ ਚੀਫ ਦਾ ਚਾਰਜ ਲਿਆ, ਉਸਨੇ ਮੇਰੇ ਕੋਲ ਵਾਅਦਾ ਕੀਤਾ ਕਿ ਸ਼ਰਾਬ ਪੀਣੀ ਛੱਡ ਦਏਗਾ। ਮੈਨੂੰ ਲਗਦੈ ਕੁੱਝ ਸਮਾਂ ਉਸਨੇ ਛੱਡੀ ਰੱਖੀ। ਮੈਂ ਰਾਤ ਦਾ ਖਾਣਾ ਖਤਮ ਕਰਨ ਲੱਗਾ ਸਾਂ ਕਿ ਇਕ ਆਈ.ਏ.ਐਸ. ਅਫਸਰ ਰੂਪਨ ਦਿਉਲ ਬਜਾਜ ਦਾ ਫੋਨ ਆਇਆ। ਉਹ ਮੈਨੂੰ ਤੁਰੰਤ ਘਰ ਮਿਲਣ ਦੀ ਇਛੁਕ ਸੀ। ਮੈਂ ਉਸਨੂੰ ਸਮਝਾਇਆ ਕਿ ਨੌ ਵੱਜ ਚੁੱਕੇ ਹਨ, ਇਹ ਮੀਟਿੰਗਾਂ ਦਾ ਸਮਾਂ ਨਹੀਂ ਹੁੰਦਾ। ਉਸਨੇ ਕਿਹਾ– ਬਹੁਤ ਜਰੂਰੀ ਮਿਲਣਾ ਹੈ, ਇਹ ਅਜਿਹੀ ਗੱਲ ਹੈ ਜਿਸ ਵਿਚ ਦੇਰੀ ਹੋ ਨਹੀਂ ਸਕਦੀ। ਰੂਪਨ ਬਾਰੇ ਪਤਾ ਸੀ ਅੱਖੜ ਸੁਭਾਅ ਦੀ ਹੈ, ਇਸ ਕਰਕੇ ਮੈਨੂੰ ਉਸਦਾ ਆਉਣਾ ਠੀਕ ਨਾ ਲੱਗਾ।

ਮਿਸਿਜ਼ ਬਜਾਜ ਦੀ ਕਹਾਣੀ ਬੇਚੈਨ ਕਰਨ ਵਾਲੀ ਸੀ। ਪਤਾ ਲੱਗਾ ਕਿ ਕੱਲ੍ਹ ਸ਼ਾਮ ਸਟੇਟ ਸਕੱਤਰ ਸੁਰਿੰਦਰ ਕਪੂਰ ਵਲੋਂ ਡਿੱਨਰ ਦੀ ਦਾਅਵਤ ਸੀ। ਸ਼ਰਾਬ ਪੀ ਕੇ ਗਿੱਲ ਔਰਤਾਂ ਵੱਲ ਆ ਗਿਆ। ਫਿਰ ਕੀ ਕੀ ਹੋਇਆ, ਮੀਡੀਏ ਵਿਚ ਛਪ ਚੁਕਾ ਹੈ ਤੇ ਰੂਪਨ ਅਦਾਲਤ ਵਿਚ ਦੁਹਰਾ ਚੁਕੀ ਹੈ। ਮੈਂ ਵਾਅਦਾ ਕੀਤਾ ਕਿ ਇਹ ਗੱਲ ਗਵਰਨਰ ਦੇ ਧਿਆਨ ਵਿਚ ਲਿਆਵਾਂਗਾ।

ਜੋ ਉਸਨੇ ਦੱਸਿਆ, ਲਿਖਕੇ, ਗੁਪਤ ਲਿਫਾਫਾ ਮੈਂ ਗਵਰਨਰ ਹਾਊਸ ਤੋਰ ਦਿੱਤਾ। ਉਸ ਦਿਨ ਉਹ ਸ਼ਹਿਰੋਂ ਬਾਹਰ ਸੀ। ਉਸਦੇ ਸਕੱਤਰ ਨੇ ਲਿਫਾਫਾ ਲੈ ਕੇ ਕਿਹਾ ਕਿ ਜਦੋਂ ਸਾਹਬ ਆਉਣਗੇ ਦਿਖਾ ਦਿਆਂਗਾ।

ਗਵਰਨਰ ਰਿਪੋਰਟ ਪੜ੍ਹ ਕੇ ਹੱਸ ਪਿਆ। ਹਾਲਾਂਕਿ ਮੈਂ ਇਸ਼ਾਰਾ ਕਰ ਦਿਤਾ ਸੀ ਕਿ ਇਸ ਔਰਤ ਦਾ ਸੁਭਾਅ ਅੱਖੜ ਹੈ, ਗਵਰਨਰ ਨੇ ਮਸਲਾ ਗੰਭੀਰਤਾ ਨਾਲ ਨਾ ਲਿਆ। ਉਸਨੇ ਕਿਹਾ– ਦੋਵਾਂ ਨੂੰ ਬੁਲਾਕੇ ਮੈਂ ਸੁਲਾਹ ਕਰਵਾ ਦਿਆਂਗਾ।

ਰੂਪਮ ਨੂੰ ਮਿਲਣ ਪਿਛੋਂ ਰੇਅ ਦਾ ਮੂਡ ਬਿਲਕੁਲ ਬਦਲ ਗਿਆ। ਉਹ ਰਾਜ਼ੀਨਾਵਾਂ ਨਹੀਂ, ਗਿੱਲ ਨੂੰ ਸਖਤ ਸਜ਼ਾ ਦਿਵਾਉਣੀ ਚਾਹੁੰਦੀ ਸੀ।

ਮੈਂ ਗਿੱਲ ਨੂੰ ਕਿਹਾ, ਮੇਰੇ ਦਫਤਰ ਆ ਜਾਈਂ। ਉਧਰੋਂ ਰੂਪਮ ਨੂੰ ਬੁਲਾਵਾਂਗਾ। ਤੂੰ ਸਾਹਮਣੇ ਮਾਫੀ ਮੰਗ ਕੇ ਖਹਿੜਾ ਛੁਡਾ। ਮੈਂ ਰੂਪਮ ਨੂੰ ਸੱਦਿਆ ਪਰ ਬੀਬੀ ਨੂੰ ਸ਼ੱਕ ਹੋਇਆ ਕਿ ਗਿੱਲ ਮੇਰੇ ਕਮਰੇ ਵਿਚ ਬੈਠਾ ਹੈ, ਉਹ ਆਈ ਹੀ ਨਾ, ਨਾਲੇ ਮੈਨੂੰ ਦੱਸ ਦਿਤਾ ਕਿਸ ਕਾਰਨ ਨਹੀਂ ਆ ਰਹੀ।

ਉਸਨੇ ਚੰਡੀਗੜ੍ਹ ਮੈਜਿਸਟ੍ਰੇਟ ਦੀ ਅਦਾਲਤ ਵਿਚ ਕੇਸ ਕਰ ਦਿੱਤਾ। ਗਿੱਲ ਆਪਣੇ ਬਚਾਉ ਵਿਚ ਲੱਗ ਗਿਆ। ਅਫਵਾਹ ਇਹ ਉਡੀ ਕਿ ਇਹ ਸਾਰਾ ਕੁੱਝ ਮੈਂ ਕਰਵਾਇਆ ਹੈ ਈਰਖਾਵਸ। ਇਨ੍ਹਾਂ ਕਹਾਣੀਆਂ ਵੱਲ ਮੈਂ ਤਵੱਜੋ ਨਾਂ ਦਿਤੀ। ਬੰਬੇ ਤੋਂ ਨਿਕਲਦੇ *ਸੰਡੇ ਆਬਜ਼ਰਵਰ* ਨੇ ਫਰੰਟ ਪੇਜ ਉਪਰ ਸਾਰਾ ਕੁੱਝ ਛਾਪ ਦਿੱਤਾ। ਆਬਜ਼ਰਵਰ ਨੇ ਕਹਾਣੀ ਕਿਥੋਂ ਲਈ, ਮੈਂ ਜਾਣਨਾ ਚਾਹਿਆ। ਪਤਾ ਲੱਗਾ ਕਿ ਰੇਅ ਦੇ ਦਫਤਰ ਵਿਚ ਇਕ ਜੁਆਨ ਆਈ.ਏ.ਐਸ. ਅਫਸਰ ਦਾ ਚਚੇਰਾ ਭਰਾ *ਸੰਡੇ ਆਬਜ਼ਰਵਰ* ਦਾ ਰਿਪੋਰਟਰ ਹੈ, ਅਫਸਰ ਨੇ ਅੰਦਰਲੀ ਗੱਲ ਉਸਨੂੰ ਦੱਸ ਦਿਤੀ। ਇਹ ਝੂਠੀ ਸੂਚਨਾ ਗਵਰਨਰ ਦੇ ਦਫਤਰ ਵਿਚਲੇ ਟੈਲੀਫੋਨ ਰਾਹੀਂ ਦਿਤੀ ਗਈ। ਇਹ ਅਫਸਰ ਬੜਾ ਹੰਕਾਰਿਆ ਹੋਇਆ ਸੀ। ਮੈਂ ਕੁਝ ਨਾ ਕਿਹਾ, ਸਰਵਿਸ ਕਰਦਿਆਂ ਆਪੇ ਸਬਕ ਸਿੱਖ ਜਾਵੇਗਾ, ਹੁਣੇ ਇਹਦਾ ਕੈਰੀਅਰ ਕਾਹਨੂੰ ਖਰਾਬ ਕਰਨਾ। ਮੈਨੂੰ ਗਿਲਾ ਅਖਬਾਰ ਉਪਰ ਸੀ। ਸੰਪਾਦਕ ਅਤੇ ਪ੍ਰੈੱਸ ਕੌਂਸਲ ਨੂੰ ਮੈਂ ਖਤ ਲਿਖੇ। ਆਖਰ ਸੰਪਾਦਕ ਨੂੰ ਮਾਫੀ ਮੰਗਣੀ ਪਈ, ਸੰਪਾਦਕ ਜਿਹੜਾ ਮੇਰਾ ਦੋਸਤ ਸੀ।

**ਪੰਨਾ** 333 : 9 ਮਈ, 1988, ਦੁਪਹਿਰ ਸਵਾ ਇਕ ਵਜੇ ਐਸ.ਐਸ. ਵਿਰਕ ਡੀ.ਆਈ.ਜੀ., ਸੀ.ਆਰ.ਪੀ. ਨੂੰ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਗੋਲੀ ਵੱਜੀ ਜਿਸ ਨਾਲ ਉਸਦਾ ਜਬਾੜਾ ਉਡ ਗਿਆ, ਬਰੀਕ ਸਰਜਰੀ ਦੀ ਲੋੜ ਪਈ। ਦਰਬਾਰ ਸਾਹਿਬ ਦੇ ਅੰਦਰ ਜਿਹੜੀ ਕਿਲਾਬੰਦੀ ਕੀਤੀ ਹੋਈ ਸੀ, ਉਸ ਦੇ ਮੁਕਾਬਲੇ ਪਰਿਕਰਮਾ

ਦੇ ਬਾਹਰ ਸੀ.ਆਰ.ਪੀ. ਵਲੋਂ ਮੋਰਚੇ ਬਣਾਏ ਗਏ ਸਨ। ਵਿਰਕ ਉਨ੍ਹਾਂ ਦਾ ਮੁਆਇਨਾ ਕਰਦਾ ਫਿਰ ਰਿਹਾ ਸੀ। ਦੋ ਸਾਲ ਪਹਿਲਾਂ ਕੱਢੇ ਗਏ ਖਾੜਕੂ ਹੌਲੀ ਹੌਲੀ ਫੇਰ ਅੰਦਰ ਘੁਸ ਆਏ। ਉਦੋਂ ਕੁਝ ਦੇਰ ਤਕ ਪੁਲਸ ਅੰਦਰ ਰਹੀ ਪਰ ਸਿਖਾਂ ਦੀ ਨਫਰਤ ਸਦਕਾ ਵਾਪਸ ਬੁਲਾਣੀ ਪਈ। ਪੁਲਸੀਆਂ ਨੂੰ ਤਾਂ ਔਰਤਾਂ ਮਿਹਣੇ ਮਾਰ ਜਾਂਦੀਆਂ। ਅਕਾਲੀ ਪੱਖੀ ਬ੍ਰਿਗੇਡੀਅਰ ਮਹਿੰਦਰ ਸਿੰਘ ਵਲੋਂ ਤਿਆਰ ਕੀਤੀ ਫੋਰਸ ਵੀ ਬੇਕਾਰ ਹੋ ਗਈ। ਅਕਾਲ ਤਖਤ ਦੇ ਜਥੇਦਾਰ ਜਸਬੀਰ ਸਿੰਘ (ਸੰਤ ਜਰਨੈਲ ਸਿੰਘ ਦਾ ਭਤੀਜਾ) ਵਲੋਂ ਕੀਤੀਆਂ ਕੋਸ਼ਿਸ਼ਾਂ ਵਿਅਰਥ ਰਹੀਆਂ। ਪ੍ਰਾਈਮ ਮਿਨਿਸਟਰ ਦਫਤਰ ਦੇ ਸਕੱਤਰ ਕੈਪਟਨ ਸਤੀਸ਼ ਸ਼ਰਮਾ ਨੇ ਜੈਨ ਸੰਤ ਸੁਸ਼ੀਲ ਮੁਨੀ ਰਾਹੀਂ ਯਤਨ ਕੀਤਾ। ਇਹ ਮੁਨੀ ਧਰਮ ਦੀ ਸਿਆਸਤ ਖੇਡਣ ਵਿਚ ਰੁਚਿਤ ਸੀ। ਮੁਨੀ ਦਾ ਦਾਅਵਾ ਸੀ ਕਿ ਉਹ ਖਾੜਕੂਆਂ ਨੂੰ ਗੱਲਬਾਤ ਲਈ ਮਨਾ ਲਏਗਾ। ਕੇਂਦਰੀ ਕਾਂਗਰਸ ਪਾਰਟੀ ਆਪਣੀਆਂ ਵਿਉਂਤਾਂ ਬਣਾ ਰਹੀ ਸੀ। ਮੈਂ ਚੰਡੀਗੜ੍ਹੋਂ ਜਹਾਜ ਰਾਹੀਂ ਅੰਮ੍ਰਿਤਸਰ ਤੁਰਨ ਲਗਾ ਸਾਂ ਜਦੋਂ ਸ਼ਰਮੇ ਦਾ ਫੋਨ ਆਇਆ। ਉਸਨੇ ਮੈਨੂੰ ਕਿਹਾ ਕਿ ਸੀ.ਆਰ.ਪੀ. ਨੂੰ ਪਿਛੇ ਹਟਾ ਲਉ, ਬਾਹਰੋਂ ਕੁਝ ਖਾੜਕੂ ਅੰਦਰਲਿਆਂ ਨਾਲ ਗੱਲਬਾਤ ਕਰਨ ਵਾਸਤੇ ਆ ਰਹੇ ਹਨ। ਮੈਂ ਉਸਨੂੰ ਕਾਹਨੂੰ ਦੱਸਣਾ ਸੀ ਕਿ ਸੰਭਵ ਹੱਲ ਤਾਂ ਮੇਰੇ ਇਨਕਾਰ ਕਾਰਨ ਤਾਰਪੀਡੋ ਹੋ ਚੁੱਕਾ ਹੈ। ਜੇ ਕਿਤੇ ਅਕਲ ਦਲੀਲ ਰਾਹੀਂ ਰਸਤਾ ਨਿਕਲ ਸਕਦਾ, ਮੇਰੇ ਵਰਗਾ ਖੁਸ਼ ਆਦਮੀ ਹੋਰ ਕੌਣ ਹੋਣਾ ਸੀ ? ਮੈਨੂੰ ਪਤਾ ਸੀ ਇਹ ਸਭ ਕੁਝ ਬੇਕਾਰ ਹੈ ਪਰ ਮੇਰੀ ਕੌਣ ਸੁਣੇ ?

ਮੈਂ ਅੰਮ੍ਰਿਤਸਰ ਆਪਣੀਆਂ ਫੋਰਸਾਂ ਨੂੰ ਕੁਝ ਦਿਨ ਹੋਰ ਆਰਾਮ ਕਰਨ ਲਈ ਕਿਹਾ। ਉਹ ਮੰਨ ਤਾਂ ਗਏ ਪਰ ਗੁੱਸੇ ਨਾਲ, ਹਿਚਕਚਾਉਂਦੇ ਹੋਏ। ਮੈਂ ਵਿਸਥਾਰ ਨਾਲ ਕੋਈ ਗੱਲ ਨਾ ਦੱਸੀ, ਇਹੀ ਕਿਹਾ- ਹੁਕਮ ਆਇਆ ਹੈ। ਉਹੀ ਹੋਇਆ, ਗੱਲਬਾਤ ਫੇਲ ਹੋ ਗਈ, ਸੁਸ਼ੀਲ ਮੁਨੀ ਪਰਤ ਗਿਆ, ਸਾਡੀ ਗੋਦੀ ਵਿਚ ਬੱਚਾ ਫੜਾ ਗਿਆ ਤਾਂ ਕਿ ਖਿਡਾਉਂਦੇ ਰਹੀਏ।

ਅਪ੍ਰੈਲ 1988 ਤੱਕ ਹੋਰ ਖਾੜਕੂ ਅੰਦਰ ਪਹੁੰਚ ਗਏ। ਅਫਵਾਹ ਸੀ ਕਿ ਦਰਬਾਰ ਸਾਹਿਬ ਅੰਦਰ ਉਹ ਲੋਕਾਂ ਨੂੰ ਤਸੀਹੇ ਦੇ ਰਹੇ ਹਨ, ਪਤਾ ਲੱਗਾ ਕੁਝ ਲੋਕਾਂ ਨੂੰ ਜਾਸੂਸ ਸਮਝ ਕੇ ਜਾਂ ਦਗੇਬਾਜ਼ ਕਹਿ ਕੇ ਮਾਰ ਵੀ ਦਿਤਾ ਸੀ। ਸਾਡੇ ਕੋਲ ਇਨ੍ਹਾਂ ਗੱਲਾਂ ਦੀ ਪੜਤਾਲ ਵਾਸਤੇ ਕੋਈ ਸਾਧਨ, ਸਬੂਤ ਨਹੀਂ ਸੀ। ਸਾਨੂੰ ਤਾਂ ਇੰਨਾ ਪਤਾ ਸੀ ਕਿ ਅੰਦਰ ਮੋਰਚਾਬੰਦੀ ਹੋ ਚੁਕੀ ਹੈ ਤੇ ਸਮਾਂ ਆਉਣ ਤੇ ਸਾਨੂੰ ਕਿਹਾ ਜਾਏਗਾ ਇਨ੍ਹਾਂ ਨੂੰ ਬਾਹਰ ਕੱਢੋ।

ਸਿਖ ਸੰਗਤ ਦੋ ਗੱਲਾਂ ਕਾਰਨ ਔਖੀ ਸੀ। ਇਕ ਤਾਂ ਦਰਬਾਰ ਸਾਹਿਬ ਮੱਥਾ ਟੇਕਣ ਜਾਂਦੇ ਯਾਤਰੂਆਂ ਦੀ ਸਖਤ ਤਲਾਸ਼ੀ ਹੁੰਦੀ, ਦੂਜੇ ਅੰਦਰ ਜਾਣ ਵਾਲਿਆਂ ਨੂੰ ਪਤਾ



ਸੀ ਕਿ ਖਾੜਕੂ ਕਿਸੇ ਨੂੰ ਵੀ ਫੜ ਕੇ ਤਸੀਹੇ ਦੇ ਸਕਦੇ ਹਨ, ਸ਼ੱਕੀ ਬੰਦਿਆਂ ਨੂੰ ਮਾਰ ਦਿੰਦੇ ਹਨ। ਪੂਰੇ ਬੇਕਸੂਰ ਲੋਕ ਇਸ ਹਿਸਾਬ ਆਪਣੀਆਂ ਜਾਨਾ ਗੁਆ ਚੁਕੇ ਸਨ। ਸਾਰੇ ਅਫਸਰ ਮੈਨੂੰ ਕਹਿ ਰਹੇ ਸਨ ਕਿ ਜੁਆਨ ਤਿਆਰ ਹਨ, ਦੇਰ ਨਾ ਕਰੀਏ। ਪਰ ਮੈਂ ਉਨ੍ਹਾਂ ਦੀਆਂ ਲਗਾਮਾ ਕਸ ਰੱਖੀਆਂ ਸਨ। ਉਨ੍ਹਾਂ ਦਾ ਖਿਆਲ ਸੀ ਦੇਰ ਕਰਨ ਨਾਲ ਨੁਕਸਾਨ ਹੋਏਗਾ, ਮੈਂ ਸੋਚਦਾ ਸਾਂ ਕਾਹਲ ਨੁਕਸਾਨ ਕਰੇਗੀ।

ਦਰਬਾਰ ਸਾਹਿਬ ਦੀ ਅੱਠੇ ਪਹਿਰ ਇਕ ਮਰਿਆਦਾ ਹੈ। ਜੇ ਲੰਮਾ ਸਮਾਂ ਫੋਰਸਾਂ ਨੂੰ ਅੰਦਰ ਰਹਿਣਾ ਪਿਆ ਤਾਂ ਮਰਿਆਦਾ ਭੰਗ ਹੋਣ ਨਾਲ ਸਿਖ ਨਾਰਾਜ਼ ਹੋਣਗੇ। ਸਰਬਜੀਤ ਸਿੰਘ ਵਿਰਕ ਇਸ ਧਾਰਨਾ ਦੇ ਉਲਟ ਸੀ, ਉਸਦਾ ਆਖਣਾ ਸੀ ਕਿ ਪੇਂਡੂ ਲੋਕ ਖਾੜਕੂਆਂ ਦੀਆਂ ਕਰਤੂਤਾਂ ਤੋਂ ਏਨੇ ਦੁਖੀ ਹੋਏ ਪਏ ਹਨ ਕਿ ਉਹ ਕੋਈ ਪ੍ਰਤੀਕਰਮ ਨਹੀਂ ਕਰਨਗੇ। ਇਹ ਗੱਲਾਂ ਹੋ ਰਹੀਆਂ ਸਨ ਕਿ ਗਿੱਲ ਆ ਗਿਆ। ਉਸਨੇ ਕਿਹਾ- ਦੋ ਤਿੰਨ ਦਿਨ ਘੇਰਾਬੰਦੀ ਕਰਨ ਬਾਦ ਦਰਬਾਰ ਸਾਹਿਬ ਖਾਲੀ ਕਰਵਾ ਲਈਏ। ਮੈਂ ਕਿਹਾ- ਤੁਹਾਡੀਆਂ ਰਾਵਾਂ ਮੈਂ ਰੇਅ ਅਤੇ ਰਾਜੀਵ ਗਾਂਧੀ ਤੱਕ ਪੁਚਾ ਕੇ ਫੈਸਲਾ ਕਰਾਂਗਾ।

**ਪੰਨਾ 336 :** ਐਨ.ਐਸ.ਜੀ. ਗਾਰਦ ਦਿਲੀ ਤੋਂ ਅੰਮ੍ਰਿਤਸਰ ਪੁਜ ਚੁਕੀ ਸੀ, ਮੈਂ ਅੰਮ੍ਰਿਤਸਰ ਤੋਂ ਚੰਡੀਗੜ੍ਹ, ਰੇਅ ਨਾਲ ਦਿੱਲੀ ਰਾਜੀਵ ਗਾਂਧੀ ਕੋਲ ਗਿਆ। ਆਈ.ਬੀ. ਡਾਇਰੈਕਟਰ ਨਾਰਾਇਣਨ ਅਤੇ ਅੰਦਰੂਨੀ ਸੁਰੱਖਿਆ ਮੰਤਰੀ ਚਿਦੰਬਰਮ ਆਏ ਬੈਠੇ ਸਨ। ਇਹ ਦੋ ਬੰਦੇ ਆਪ੍ਰੇਸ਼ਨ ਬਲੈਕ ਥੰਡਰ-2 ਦੇ ਥਿੰਕ ਟੈਂਕ ਸਨ। ਇਹ ਦਿਖਾਈ ਨਹੀਂ ਦਿੰਦੇ ਸਨ, ਸੀਨ ਦੇ ਪਿਛਲੇ ਪਾਸੇ ਸਰਕਾਰ ਦੀਆਂ ਅੱਖਾਂ ਅਤੇ ਕੰਨ ਇਹੋ ਦੋ ਬੰਦੇ ਸਨ, ਰਾਜੀਵ ਗਾਂਧੀ ਦੇ ਭਰੋਸੇਯੋਗ ਸਲਾਹਕਾਰ।

ਨਾਰਾਇਣਨ ਨੇ ਪਿੰਡਾਂ ਵਿਚਲੀ ਸਥਿਤੀ ਜਾਣਨੀ ਚਾਹੀ, ਖਬਰ ਮਿਲੀ ਕਿ ਪੇਂਡੂ ਸਿਖ ਦਰਬਾਰ ਸਾਹਿਬ ਅੰਦਰਲੇ ਖਾੜਕੂਆਂ ਕਾਰਨ ਦੁਖੀ ਹਨ, ਜੇ ਆਪ੍ਰੇਸ਼ਨ ਕਰ ਦੇਈਏ ਕੋਈ ਹਲਚਲ ਨਹੀਂ ਹੋਵੇਗੀ। ਇਸ ਗੱਲ ਦਾ ਪਤਾ ਉਦੀਂ ਲੱਗ ਗਿਆ ਜਦ ਡਿਸਮਿਸਡ ਮੁਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਨੇ ਐਲਾਨ ਕੀਤਾ ਕਿ ਦਰਬਾਰ ਸਾਹਿਬ ਦੀ ਘੇਰਾਬੰਦੀ ਚੁੱਕਣ ਲਈ ਜਥਾ ਲੈ ਕੇ ਜਾਵਾਂਗਾ। ਉਸ ਨਾਲ ਜਾਣ ਲਈ ਕੋਈ ਤਿਆਰ ਨਹੀਂ ਸੀ। ਸੋ ਇਨ੍ਹਾਂ ਦੀ ਕੋਸ਼ਿਸ਼ ਨਾਕਾਮ ਰਹੀ। ਗ੍ਰਿਫਤਾਰੀ ਦੇ ਕੇ ਸਬਰ ਸ਼ੁਕਰ ਕੀਤਾ।

ਸਾਫ ਹੋ ਗਿਆ ਕਿ ਲੋਕਾਂ ਦੀ ਖਾੜਕੂਆਂ ਨਾਲ, ਉਨ੍ਹਾਂ ਦੇ ਕੰਮ ਢੰਗ ਨਾਲ ਕੋਈ ਹਮਦਰਦੀ ਨਹੀਂ ਸੀ। ਪੰਜਵੇਂ ਦਿਨ ਤੱਕ ਗਿੱਲ ਬੇਚੈਨ ਹੋ ਗਿਆ। ਮਈ 14 ਨੂੰ ਮੇਰੇ ਕੋਲ ਰੇਅ ਦਾ ਫੋਨ ਆਇਆ ਕਿ ਗਿੱਲ ਨੂੰ ਲੈ ਕੇ ਜਹਾਜ ਰਾਹੀਂ ਦਿੱਲੀ ਪੁੱਜੋ। ਅੱਧੀ ਰਾਤ ਅਸੀਂ ਦਿਲੀ ਪ੍ਰਧਾਨ ਮੰਤਰੀ ਦੀ ਕੋਠੀ ਪੁੱਜ ਗਏ। ਪ੍ਰਧਾਨ ਮੰਤਰੀ ਨੇ ਗਿੱਲ ਦੀਆਂ

ਦਲੀਲਾਂ ਸ਼ਾਂਤ ਚਿੱਤ ਨਾਲ ਸੁਣੀਆਂ, ਫਿਰ ਵੀ, ਇਹ ਕਿਹਾ ਕਿ ਦੇਰ ਬੇਸ਼ਕ ਹੋ ਜਾਵੇ, ਕਾਹਲ ਵਿਚ ਕੋਈ ਨੁਕਸਾਨ ਨਾ ਕਰਾ ਬੈਠਣਾ।

ਮੈਂ ਪ੍ਰਧਾਨ ਮੰਤਰੀ ਨੂੰ ਕਿਹਾ- ਪਰਿਕਰਮਾ ਵਿਚ ਖਾੜਕੂ ਸ਼ਰੇਆਮ ਹਥਿਆਰ ਫੜੀ ਘੁੰਮਦੇ ਫਿਰ ਰਹੇ ਹਨ। ਆਗਿਆ ਹੋਵੇ ਤਾਂ ਇਕ ਦੋ ਨੂੰ ਫੁੰਡ ਦੇਈਏ। ਬਾਕੀਆਂ ਦੇ ਹੌਸਲੇ ਪਸਤ ਹੋ ਜਾਣਗੇ, ਆਤਮ ਸਮਰਪਣ ਕਰ ਦੇਣਗੇ। ਮੇਰੀ ਸਲਾਹ ਮੰਨ ਲਈ ਗਈ। ਅਸੀਂ ਦੋ ਤਿੰਨ ਖਾੜਕੂ ਫੁੰਡ ਦਿਤੇ। ਖਾੜਕੂਆਂ ਦੀ ਮਾਯੂਸੀ ਪ੍ਰਗਟ ਹੋ ਗਈ। ਲਾਸ਼ਾਂ ਪਰਿਕਰਮਾ ਵਿਚ ਪਈਆਂ ਸਨ, ਕੋਈ ਸੰਭਾਲਣ ਲਈ ਨਹੀਂ ਨਿਕਲ ਰਿਹਾ, ਲਾਸ਼ਾਂ ਕੋਲ ਆਉਣ ਦਾ ਮਤਲਬ ਹੈ, ਫੁੰਡੇ ਜਾਵਾਂਗੇ।

ਅਗਲੇ ਦਿਨ ਸਵੇਰ ਪੰਜ ਵਜੇ ਚੰਡੀਗੜ੍ਹ ਆ ਗਏ, ਇਸੇ ਜਹਾਜ਼ ਵਿਚ ਗਿੱਲ ਅੰਮ੍ਰਿਤਸਰ ਚਲਾ ਗਿਆ। ਪੰਜ ਦਿਨ ਅਤੇ ਰਾਤਾਂ ਕੰਮ ਲੱਗਾ ਰਿਹਾ, ਮੈਂ ਉਸਦੀ ਤਾਕਤ ਦੇਖ ਕੇ ਹੈਰਾਨ ਹੋ ਗਿਆ। ਵਿਦੇਸ਼ੀ ਮੀਡੀਆ ਇਸ ਕਾਰਵਾਈ ਨੂੰ ਕਵਰ ਕਰ ਰਿਹਾ ਸੀ। ਗਿੱਲ ਦੀ ਅੰਗਰੇਜੀ ਸ਼ਾਨਦਾਰ ਹੈ। ਚਿਦੰਬਰਮ ਦੀ ਚਿੰਤਾ ਨੂੰ ਨਜ਼ਰੰਦਾਜ਼ ਕਰਕੇ ਗਿੱਲ ਨੇ ਟੈਲੀਵਿਜ਼ਨ ਸਟਾਫ ਨੂੰ ਅਜਿਹੀ ਥਾਂ ਬਿਠਾਇਆ ਜਿਥੋਂ ਸੰਸਾਰ ਇਸ ਐਕਸ਼ਨ ਨੂੰ ਲਾਈਵ ਦੇਖ ਸਕੇ।

ਸਵੇਰੇ ਸੱਤ ਵਜੇ ਮੈਂ ਸੌਣ ਹੀ ਲੱਗਾ ਸਾਂ ਕਿ ਗਿੱਲ ਦਾ ਫੋਨ ਆ ਗਿਆ। ਉਹ ਬਹੁਤ ਬੇਚੈਨ ਸੀ, ਗੁੱਸੇ ਵਿਚ ਸੀ। ਉਸਨੇ ਦੱਸਿਆ ਕਿ ਐਨ.ਐਸ.ਜੀ. ਮੇਰਾ ਹੁਕਮ ਨਹੀਂ ਮੰਨਦੇ ਸੋ ਮੈਂ ਆਪਣੇ ਆਦਮੀਆਂ ਨਾਲ ਅੰਦਰ ਹਮਲਾ ਕਰਨ ਲੱਗਾ ਹਾਂ। ਐਨ. ਐਸ.ਜੀ. ਨੇ ਕਹਿ ਦਿਤਾ ਸੀ- ਦਿਲੀ ਤੋਂ ਹੁਕਮ ਮਿਲੇਗਾ ਅੰਦਰ ਜਾਵਾਂਗੇ, ਗਿੱਲ ਸਾਡਾ ਹਾਕਮ ਨਹੀਂ। ਮੈਂ ਗਿੱਲ ਨੂੰ ਕਿਹਾ- ਇਕ ਘੰਟਾ ਉਡੀਕ, ਮੈਂ ਗੱਲ ਕਰਦਾ ਹਾਂ। ਘੰਟਾ ਤਾਂ ਲੱਗਿਆ ਈ ਨਹੀਂ। ਐਨ.ਐਸ.ਜੀ. ਨੂੰ ਅੰਦਰ ਜਾਣ ਦਾ ਹੁਕਮ ਮਿਲ ਗਿਆ। ਨਾਰਾਇਣਨ ਦੇ ਕਹਿਣ ਤੇ ਐਨ.ਐਸ.ਜੀ. ਨੇ ਆਰਾਮ ਨਾਲ, ਯੋਗਤਾ ਨਾਲ ਅੰਦਰਲਾ ਕੰਮਕਾਜ ਨਿਬੇੜ ਲਿਆ।

**ਪੰਨਾ 339** : ਹੱਤਾਸ਼, ਘਿਰੇ ਹੋਏ ਖਾੜਕੂਆਂ ਨੇ ਟੁਕੜੀਆਂ ਵਿਚ ਦਰਬਾਰ ਸਾਹਿਬ ਵਿਚੋਂ ਬਾਹਰ ਆਉਣਾ ਸ਼ੁਰੂ ਕਰ ਦਿੱਤਾ। ਬੇਕਸੂਰ ਸ਼ਰਧਾਲੂ ਛੱਡ ਦਿਤੇ ਗਏ। ਇਕ ਖਾੜਕੂ ਲੀਡਰ ਨੇ ਸਾਇਨਾਈਡ ਨਿਗਲ ਲਿਆ ਤੇ ਸਭ ਦੇ ਸਾਹਮਣੇ ਮਰ ਗਿਆ, ਬਾਕੀਆਂ ਨੂੰ ਤਫਤੀਸ਼ ਵਾਸਤੇ ਹਿਰਾਸਤ ਵਿਚ ਲੈ ਲਿਆ। ਤੀਹ ਸਖਤ ਜਾਨ ਖਾੜਕੂ ਦਰਬਾਰ ਸਾਹਿਬ ਅੰਦਰ ਬੈਠੇ ਰਹੇ, ਬਾਹਰ ਆਉਣ ਤੋਂ ਇਨਕਾਰ ਕਰ ਦਿੱਤਾ। ਬਾਰ ਬਾਰ ਲਾਊਡਸਪੀਕਰ ਰਾਹੀਂ ਬਾਹਰ ਆਉਣ ਲਈ ਕਿਹਾ, ਕੋਈ ਅਸਰ ਨਹੀਂ। ਕੁੱਝ ਬਰਤਨਾ ਵਿਚ ਉਨ੍ਹਾਂ ਨੇ ਟੱਟੀ ਪੇਸ਼ਾਬ ਕੀਤਾ ਹੋਇਆ ਸੀ। ਆਖਰ ਉਹ ਵੀ ਬਾਹਰ ਆ ਗਏ।



ਇਕ ਕਤਾਰ ਵਿਚ, ਹਥਿਆਰ ਸਿਰਾਂ ਉਪਰ ਰੱਖ ਕੇ ਉਹ ਬਾਹਰ ਨਿਕਲੇ। ਉਨ੍ਹਾਂ ਵਿਚ ਇਕ ਨੇ ਲਾਈਨ ਤੋੜ ਕੇ ਭੱਜਣਾ ਚਾਹਿਆ ਜਿਸਨੂੰ ਗੋਲੀ ਨਾਲ ਫੁੰਡ ਦਿੱਤਾ ਗਿਆ, ਦੂਜਿਆ ਨੂੰ ਕੰਨ ਹੋ ਗਏ। ਸਾਰਾ ਸੀਨ ਦੁਨੀਆਂ ਨੇ ਟੀ.ਵੀ. ਉਪਰ ਲਾਈਵ ਦੇਖਿਆ। ਦੋ ਤਿੰਨ ਸਾਲ ਵਿਸ਼ੇਸ਼ ਅਦਾਲਤ ਵਿਚ ਮੁਕੱਦਮਾ ਚਲਦਾ ਰਿਹਾ, ਆਖਰ ਸਾਰੇ ਬਰੀ ਹੋ ਗਏ। ਏਨੇ ਪੁਖਤਾ ਸਬੂਤ ਹੋਣ ਦੇ ਬਾਵਜੂਦ ਬਰੀ ਹੋਣ ਦਾ ਅਰਥ ਹੈ ਖਾੜਕੂ ਨੂੰ ਸਜ਼ਾ ਨਹੀਂ ਹੋ ਸਕਦੀ।

ਇਸ ਆਪ੍ਰੇਸ਼ਨ ਪਿਛੋਂ ਅੰਦਰ ਫੋਲਾਵਾਲੀ ਕੀਤੀ ਤਾਂ ਮਲਬੇ ਦੇ ਢੇਰ ਵਿਚੋਂ 60 ਪਿੰਜਰ ਮਿਲੇ। ਖਾੜਕੂਆਂ ਵਲੋਂ ਤਸੀਹੇ ਦੇ ਕੇ ਮਾਰੇ ਗਏ ਲੋਕਾਂ ਦੇ ਪਿੰਜਰ। ਹਰ ਰੋਜ ਖੁਦਾਈ ਵਿਚੋਂ ਹੋਰ ਲਾਸ਼ਾਂ ਮਿਲ ਜਾਂਦੀਆਂ। ਇਹ ਸੀਨ ਵੀ ਟੀ.ਵੀ. ਉਪਰ ਦਿਖਾਏ ਗਏ। ਸਿਖ ਸੰਗਤ ਬੁਰੀ ਤਰ੍ਹਾਂ ਝੰਜੋੜੀ ਗਈ, ਪਤਾ ਸੀ ਸਭ ਸੱਚ ਹੈ ਪਰ ਪੰਥ ਇਸ ਨੁਮਾਇਸ਼ ਨੂੰ ਬੰਦ ਕਰਵਾਉਣਾ ਚਾਹੁੰਦਾ ਸੀ।

ਇਸ ਦੂਜੇ ਬਲੈਕ ਥੰਡਰ ਆਪ੍ਰੇਸ਼ਨ ਦਾ ਹੀਰੋ ਗਿੱਲ ਸੀ, ਦੂਜਾ ਡੀ.ਸੀ. ਸਰਬਜੀਤ ਸਿੰਘ ਜਿਸਨੇ ਸਾਬਤ ਕੀਤਾ ਕਿ ਸਿਵਲ ਅਫਸਰਾਂ ਕੋਲ ਵਧੀਕ ਜਾਣਕਾਰੀ ਹੁੰਦੀ ਹੈ ਕਿਉਂਕਿ ਉਹ ਲੋਕਾਂ ਦੇ ਨੇੜੇ ਹਨ। ਗਿੱਲ ਨੂੰ ਇਨ੍ਹਾਂ ਸੇਵਾਵਾਂ ਸਦਕਾ ਪਦਮ-ਸ਼੍ਰੀ ਖਿਤਾਬ ਮਿਲਿਆ। ਉਸ ਕੋਲ ਇਹ ਖਿਤਾਬ ਹਾਸਲ ਕਰਨ ਦੀ ਯੋਗਤਾ ਹੈ ਸੀ।

**ਪੰਨਾ 341** : ਖਾੜਕੂਵਾਦ ਦੇ ਮੁੱਦੇ ਤੇ ਪੰਜਾਬੀ ਸਮਾਜ ਫਿਰਕੂ ਆਧਾਰ ਤੇ ਪਾਟ ਚੁੱਕਾ ਸੀ। ਜਦੋਂ ਕੋਈ ਖਾੜਕੂ ਮਾਰਿਆ ਜਾਂਦਾ, ਹਿੰਦੂ ਖੁਸ਼ ਹੁੰਦੇ, ਸਿਖ ਇਸ ਨੂੰ ਝੂਠਾ ਪੁਲਿਸ ਮੁਕਾਬਲਾ ਆਖਕੇ ਨਿੰਦਦੇ। ਦੋਸ਼ ਹੁੰਦਾ- ਮਾਸੂਮ ਸਿੱਖ ਮੁੰਡੇ ਫੜ ਫੜ ਕੇ ਮਾਰੇ ਜਾ ਰਹੇ ਹਨ। ਕੁੱਝ ਹਿੰਦੂ ਬੁੱਧੀਜੀਵੀ ਵੀ ਝੂਠੇ ਮੁਕਾਬਲਿਆਂ ਖਿਲਾਫ ਆਵਾਜ਼ ਉਠਾਉਂਦੇ। ਉਹ ਆਰਮੀ ਸਿੱਖ ਜਰਨੈਲ ਜਿਨ੍ਹਾਂ ਨੇ ਉਤਰ ਪੂਰਬੀ ਭਾਰਤ ਵਿਚ, ਬੰਗਲਾਦੇਸ਼ ਵਿਚ ਇਸੇ ਤਰ੍ਹਾਂ ਦੇ ਐਕਸ਼ਨ ਕੀਤੇ ਸਨ, ਇਨ੍ਹਾਂ ਮੁਕਾਬਲਿਆਂ ਨੂੰ ਨਿੰਦਦੇ।

ਕੋਈ ਕਮਿਊਨਿਟੀ ਆਪਣੇ ਹੀ ਬੰਦਿਆਂ ਦੇ ਖਿਲਾਫ ਕਿਵੇਂ ਹੋ ਸਕਦੀ ਹੈ? ਆਇਰਲੈਂਡ ਦੇ ਕੈਥੋਲਿਕ ਪਾਦਰੀ ਆਤੰਕਵਾਦ ਖਿਲਾਫ ਹਨ ਪਰ ਉਨ੍ਹਾਂ ਦੀ ਆਈ. ਆਰ.ਏ. ਜਥੇਬੰਦੀ ਨਾਲ ਪੂਰੀ ਹਮਦਰਦੀ ਹੈ। ਜਦੋਂ ਮੈਂ ਪੁਲਿਸ ਚੀਫ ਸਾਂ ਕੋਨੋਰ ਕਰੂਜ਼, ਕੈਥੋਲਿਕ ਲੇਖਕ ਅਤੇ ਨੇਤਾ ਮੈਨੂੰ ਚੰਡੀਗੜ੍ਹ ਦਫਤਰ ਵਿਚ ਮਿਲਿਆ। ਉਹ ਲੁਧਿਆਣੇ ਇਕ ਅਕਾਲੀ ਮੀਟਿੰਗ ਦੇਖਕੇ ਆਇਆ ਸੀ। ਉਹ ਹੈਰਾਨ ਸੀ, ਇਕ ਵੀ ਅਕਾਲੀ ਨੇਤਾ ਨੇ ਖਾੜਕੂਆਂ ਦੀ ਨਿੰਦਿਆਂ ਨਹੀਂ ਕੀਤੀ, ਪੁਲਿਸ ਨੂੰ ਰੱਜ ਕੇ ਭੰਡਿਆ ਜਾ ਰਿਹਾ ਸੀ। ਉਸਨੇ ਦੇਖਿਆ ਸਾਰੇ ਅਕਾਲੀ ਲੀਡਰਾਂ ਦੁਆਲੇ ਪੁਲਿਸ ਦੇ ਜੁਆਨਾ ਦਾ ਪਹਿਰਾ ਸੀ, ਤਾਂ ਵੀ ਉਹ ਧੜੱਲੇ ਨਾਲ ਪੁਲਿਸ ਨੂੰ ਨਿੰਦ ਰਹੇ ਸਨ।

**ਪੰਨਾ 342 :** ਮੈਂ ਕੋਨੋਰ ਨੂੰ ਦੱਸਿਆ, ਪੁਲਿਸ ਇਨ੍ਹਾਂ ਲੀਡਰਾਂ ਦੀਆਂ ਗੱਲਾਂ ਦਾ ਬੁਰਾ ਨਹੀਂ ਮਨਾਉਂਦੀ, ਸਾਨੂੰ ਪਤਾ ਹੈ ਕਿ ਖਾੜਕੂਆਂ ਦੀ ਨਿੰਦਿਆਂ ਕਰਨ ਲੱਗ ਜਾਣ ਤਾਂ ਜਲਦੀ ਇਨ੍ਹਾਂ ਦੀਆਂ ਚਿਤਾਵਾਂ ਬਲਦੀਆਂ ਦਿਖਾਈ ਦੇਣਗੀਆਂ। ਖਾੜਕੂਆਂ ਦੇ ਭੋਗ ਉਤੇ ਲੀਡਰ ਹੁਮ-ਹੁਮਾ ਕੇ ਜਾਂਦੇ, ਸ਼ਹੀਦਾਂ ਨੂੰ ਸ਼ਰਧਾਂਜਲੀਆਂ ਦਿੰਦੇ। ਮੁਕਾਬਲੇ ਵਿਚ ਕੋਈ ਬੇਕਸੂਰ ਨਾਗਰਿਕ ਮਾਰਿਆ ਜਾਂਦਾ, ਕੋਈ ਅਕਾਲੀ ਉਸਦੇ ਭੋਗ ਤੇ ਨਾ ਪੁਜਦਾ। ਮੈਂ ਪੁਲਸ ਅਫਸਰਾਂ ਦੀਆਂ ਡਿਊਟੀਆਂ ਲਾਈਆਂ ਸਨ ਕਿ ਬੇਕਸੂਰਾਂ ਦੇ ਭੋਗਾਂ ਤੇ ਉਹ ਜਾਇਆ ਕਰਨ। ਪੀੜਤ ਪਰਿਵਾਰਾਂ ਨੂੰ ਮੁਆਵਜਾ ਦਿਵਾਉਂਦਾ। ਸਰੀਰਕ ਤੌਰ ਤੇ ਫਿੱਟ ਹੁੰਦਾ ਤਾਂ ਪੁਲਿਸ ਵਿਚ ਪਰਿਵਾਰ ਦਾ ਕੋਈ ਜੀਅ ਭਰਤੀ ਕਰ ਲੈਂਦਾ। ਮੈਂ ਸਖਤ ਤਾੜਨਾ ਕੀਤੀ ਹੋਈ ਸੀ ਕਿ ਪੁਲਿਸ ਦੇ ਲਲਕਾਰੇ ਸਦਕਾ ਦੌੜੇ ਜਾਂਦੇ ਬੰਦੇ ਉਤੇ ਫਾਇਰ ਨਹੀਂ ਕਰਨਾ। ਕਈ ਬੰਦੇ ਡਰ ਕੇ ਐਵੇਂ ਦੌੜਨ ਲਗਦੇ ਹਨ।

ਸਟੇਟ ਖਿਲਾਫ ਲੜਨ ਵਾਸਤੇ ਖਾੜਕੂਆਂ ਕੋਲ ਨਾ ਵਧੀਕ ਧਨ ਹੁੰਦਾ ਹੈ ਨਾ ਨਫਰੀ। ਇਸੇ ਕਰਕੇ ਉਹ ਨਿਹੱਥੇ ਮਾਸੂਮ ਲੋਕਾਂ ਨੂੰ ਮਾਰਨ ਲਗਦੇ ਹਨ। ਇਨ੍ਹਾਂ ਐਕਸ਼ਨਾ ਵਿਚ ਕੋਈ ਪੁਲਸੀਆ ਮਾਰਿਆ ਜਾਂਦਾ, ਮੈਂ ਆਖਦਾ, ਇਹ ਤਾਂ ਹੋਣਾ ਈ ਐ, ਇਸ ਲੜਾਈ ਦੀ ਕੀਮਤ ਚੁਕਾਣੀ ਪਏਗੀ। ਜਦੋਂ ਕੋਈ ਖਾੜਕੂ ਕਤਲ ਹੋ ਜਾਂਦਾ, ਮੀਡੀਏ ਵਿਚ ਹਾਹਾਕਾਰ ਮੱਚ ਜਾਂਦੀ। ਮੇਰੇ ਉਪਰ ਦੋ ਵਾਰ ਹਮਲਾ ਹੋਇਆ। ਮੈਨੂੰ ਨਿਸ਼ਾਨਾ ਬਣਾ ਕੇ ਮੈਨੂੰ ਨੀ ਲਗਦਾ ਉਨ੍ਹਾਂ ਨੇ ਕੋਈ ਗਲਤ ਕੰਮ ਕੀਤਾ, ਆਖਰਕਾਰ ਮੈਂ ਉਨ੍ਹਾਂ ਦਾ ਦੁਸ਼ਮਣ ਸਾਂ।

ਮਨੁਖੀ ਅਧਿਕਾਰ ਸੰਸਥਾ ਦੇ ਮੁਖੀ ਅਜੀਤ ਸਿੰਘ ਬੈਂਸ ਨੇ ਬੇਕਸੂਰਾਂ ਦੀਆਂ ਹੱਤਿਆਵਾਂ ਵਿਰੁੱਧ ਕਦੀ ਬਿਆਨ ਨਹੀਂ ਦਿੱਤਾ, ਹਮੇਸ਼ ਪੁਲਿਸ ਨੂੰ ਭੰਡਿਆ। ਖਤਰਨਾਕ ਖਾੜਕੂਆਂ ਨੂੰ ਉਹ ਮਾਸੂਮ ਸਿਖ ਮੁੰਡੇ ਕਿਹਾ ਕਰਦਾ। ਮਨੁੱਖੀ ਅਧਿਕਾਰ ਕੇਵਲ ਖਾੜਕੂਆਂ ਵਾਸਤੇ ਹਨ, ਨਾ ਪੁਲਿਸ ਵਾਸਤੇ, ਨਾ ਮਾਸੂਮ ਲੋਕਾਂ ਵਾਸਤੇ।

**ਪੰਨਾ 343 :** *ਵਾਸਿੰਗਟਨ ਪੋਸਟ* ਅਖਬਾਰ ਦਾ ਅਮਰੀਕਣ ਪੱਤਰਕਾਰ ਮੇਰੀ ਇੰਟਰਵਿਊ ਕਰਨ ਆਇਆ। ਉਹ ਬੈਂਸ ਨੂੰ ਮਿਲਕੇ ਆਇਆ ਸੀ ਤੇ ਉਸ ਕੋਲ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦਾ ਖਾਸਾ ਮਸਾਲਾ ਸੀ, ਪੁਲਿਸ ਵਧੀਕੀਆਂ ਦੀ ਲੰਮੀ ਲਿਸਟ ਸੀ। ਇਕ ਕਹਾਣੀ ਪਟਿਆਲਾ ਜੇਲ੍ਹ ਵਿਚ ਦੋ ਖਾੜਕੂ ਬੰਦੀਆਂ ਦੇ ਕਤਲ ਦੀ ਸੀ। ਉਸ ਕੋਲ ਇਕ ਪੈਂਫਲਿਟ ਸੀ ਜਿਹੜਾ ਵਿਦੇਸ਼ਾ ਵਿਚ ਵੰਡਿਆ ਗਿਆ ਹੋਵੇਗਾ ਕਿਉਂਕਿ ਇਨ੍ਹਾਂ ਜੇਲ੍ਹ ਬੰਦੀਆਂ ਦੇ ਕਤਲ ਦੀ ਤਾਂ ਕਹਾਣੀ ਹੀ ਹੋਰ ਹੈ। ਇਨ੍ਹਾਂ ਨੇ ਜੇਲ੍ਹ ਵਿਚੋਂ ਭੱਜਣਾ ਸੀ, ਇਸ ਕਾਰਨ ਜੇਲ੍ਹ ਵਾਰਡਰ ਨਾਲ ਤਕਰਾਰ ਹੋ ਗਿਆ। ਜੇਲ ਵਾਰਡਰ ਪੁਲਿਸ ਮੁਲਾਜ਼ਮ ਨਹੀਂ ਹੁੰਦਾ। ਇਸ ਵਾਰਡਰ ਨੂੰ ਕਤਲ ਕਰ ਦਿੱਤਾ ਤੇ ਜੇਲ੍ਹ ਸੁਪਰਡੰਟ



ਨੂੰ ਬੁਰੀ ਤਰ੍ਹਾਂ ਕੁਟ ਕੇ ਜ਼ਖਮੀ ਕਰ ਦਿੱਤਾ, ਉਪਰੰਤ ਵਾਰਡਰਾਂ ਨੇ ਫਾਇਰ ਕਰ ਦਿੱਤੇ ਤੇ ਦੋਵੇਂ ਖਾੜਕੂ ਮਾਰੇ ਗਏ। ਜੇਲ੍ਹ ਅਫਸਰ ਨੇ ਮੈਨੂੰ ਲਿਖਤੀ ਸ਼ਿਕਾਇਤ ਵਿਚ ਕਿਹਾ ਸੀ ਕਿ ਜੇਲ੍ਹ ਗੇਟ ਦੇ ਐਨ ਬਾਹਰ ਬੀ.ਐਸ.ਐਫ. ਕੰਪਨੀ ਤੈਨਾਤ ਹੈ, ਇਹ ਘਟਨਾ ਘਟੀ ਤਾਂ ਅਸੀਂ ਉਨ੍ਹਾਂ ਦੀ ਮਦਦ ਮੰਗੀ। ਉਨ੍ਹਾਂ ਨੇ ਕਿਹਾ- ਜੇਲ੍ਹ ਅੰਦਰਲੇ ਪ੍ਰਬੰਧ ਨਾਲ ਸਾਡਾ ਕੋਈ ਵਾਹ ਵਾਸਤਾ ਨਹੀਂ। ਇਸ ਗੱਲੋਂ ਮੈਂ ਬੀ.ਐਸ.ਐਫ. ਦੀ ਖਿਚਾਈ ਵੀ ਕੀਤੀ ਸੀ। ਮੈਂ ਪੱਤਰਕਾਰ ਨੂੰ ਦੱਸਿਆ ਕਿ ਜੇਲ੍ਹਾਂ ਵਿਚ ਉਦੋਂ ਬਹੁਤ ਖਤਰਨਾਕ ਖਾੜਕੂ ਬੰਦ ਸਨ, ਸਾਡੀ ਮਾਰਨ ਦੀ ਮਨਸ਼ਾ ਹੁੰਦੀ ਉਨ੍ਹਾਂ ਨੂੰ ਮਾਰ ਦਿੰਦੇ। ਜਿਹੜੇ ਦੋ ਮਾਰੇ ਗਏ ਉਨ੍ਹਾਂ ਵਿਚੋਂ ਇਕ ਖਤਰਨਾਕ ਸੀ, ਦੂਜਾ ਨਵਾਂ ਭਰਤੀ ਹੋਇਆ ਸੀ।

1987 ਵਿਚ ਸੱਤ ਕੈਨੇਡੀਅਨ ਪਾਰਲੀਮੈਂਟ ਮੈਂਬਰਾਂ ਦਾ ਵਫਦ ਭਾਰਤ ਆਇਆ। ਇਹ ਉਨ੍ਹਾਂ ਇਲਾਕਿਆਂ ਵਿਚੋਂ ਚੋਣ ਜਿਤੇ ਸਨ ਜਿਥੇ ਸਿੱਖ ਵਸੋਂ ਕਾਫੀ ਹੈ ਤੇ ਸਿੱਖ ਚੋਣਾਂ ਵਿਚ ਅਸਰਅੰਦਾਜ਼ ਸਨ। ਉਹ ਪੁੱਛ ਰਹੇ ਸਨ ਕਿ ਪੁਲਿਸ ਮਨੁੱਖੀ ਅਧਿਕਾਰਾਂ ਦਾ ਘਾਣ ਕਰ ਰਹੀ ਹੈ। ਦਰਬਾਰ ਸਾਹਿਬ ਅੰਦਰ ਅਤੇ ਉਸਦੇ ਆਲੇ ਦੁਆਲੇ ਤੁਹਾਨੂੰ ਕੇਵਲ ਬਜ਼ੁਰਗ ਦਿਸਣਗੇ ਸਾਰੇ ਜੁਆਨ ਸਿੱਖ ਮੁੰਡੇ ਜਾਂ ਮਾਰ ਦਿੱਤੇ, ਜਾਂ ਭੱਜ ਗਏ ਹਨ। ਇਹ ਐਮ.ਪੀ. ਇਨ੍ਹਾਂ ਤੱਥਾਂ ਦੀ ਪੜਤਾਲ ਕਰਕੇ ਭਾਰਤ ਸਰਕਾਰ ਨੂੰ ਉਲਾਂਭਾ ਦੇਣ ਆਏ ਸਨ। ਦਿੱਲੀ ਦੇ ਵੱਡੇ ਅਫਸਰ ਚਾਹੁੰਦੇ ਸਨ ਉਨ੍ਹਾਂ ਨੂੰ ਅੰਮ੍ਰਿਤਸਰ ਜਾਣ ਤੋਂ ਰੋਕਿਆ ਜਾਵੇ। ਮੈਨੂੰ ਇਨ੍ਹਾਂ ਦੇ ਦੌਰੇ ਦਾ ਕੋਈ ਪਤਾ ਨਹੀਂ ਸੀ, ਇਸ ਬਾਰੇ ਕੈਬਨਿਟ ਸਕੱਤਰ ਦੇਸਮੁਖ ਨੇ ਮੈਨੂੰ ਫੋਨ ਤੇ ਦੱਸਿਆ। ਉਸਨੇ ਮੇਰੇ ਨਾਲ ਮਰਾਠੀ ਵਿਚ ਗੱਲ ਕੀਤੀ ਤਾਂ ਕਿ ਨਾਲ ਦੇ ਅਫਸਰਾਂ ਨੂੰ ਪਤਾ ਨਾ ਲੱਗੇ ਕਿ ਕੀ ਗੱਲ ਹੋ ਰਹੀ ਹੈ। ਉਸਨੇ ਮੇਰੀ ਸਲਾਹ ਮੰਗੀ, ਬਿਨਾ ਪਲ ਭਰ ਦੇਰੀ ਦੇ ਮੈਂ ਕਿਹਾ- ਆਉਣ ਦਿਉ। ਉਹ ਮੇਰਾ ਜਵਾਬ ਸੁਣ ਕੇ ਹੈਰਾਨ ਰਹਿ ਗਿਆ ਕਿਉਂਕਿ ਸਾਰੇ ਅਫਸਰਾਂ ਦੀ ਇਹੋ ਰਾਇ ਸੀ ਕਿ ਕੈਨੇਡਾ ਵਾਪਸ ਜਾਕੇ ਇਹ ਭੰਡੀ ਪਰਚਾਰ ਕਰਨਗੇ। ਮੈਂ ਤਾਂ ਚਾਹੁੰਦਾ ਸਾਂ ਇਹ ਆਕੇ ਆਪ ਦੇਖਣ, ਪੁਲਿਸ ਕਿਨ੍ਹਾਂ ਸੰਗੀਨ ਹਾਲਾਤ ਵਿਚੋਂ ਲੰਘ ਰਹੀ ਹੈ। ਉਨ੍ਹਾਂ ਵਾਸਤੇ ਸਪੈਸ਼ਲ ਜਹਾਜ਼ ਤਿਆਰ ਕੀਤਾ ਗਿਆ। ਮੇਰੀ ਗੱਲ ਹੋਣ ਤੋਂ ਇਕ ਘੰਟੇ ਬਾਦ ਉਹ ਅੰਮ੍ਰਿਤਸਰ ਲਈ ਉਡ ਗਏ।

ਮੈਂ ਐਸ.ਐਸ. ਵਿਰਕ ਡੀ.ਆਈ.ਜੀ., ਸੀ.ਆਰ.ਪੀ. ਦੀ ਡਿਊਟੀ ਲਾਈ ਕਿ ਅੰਮ੍ਰਿਤਸਰ ਵਿਚ ਤੂੰ ਇਨ੍ਹਾਂ ਨੂੰ ਐਸਕੋਰਟ ਕਰਨਾ ਹੈ। ਸਿਤਮਜ਼ਰੀਫੀ ਦੇਖੋ, ਉਹ ਜਾਂ ਹੋਰ ਪੁਲਿਸ ਅਫਸਰ ਦਰਬਾਰ ਸਾਹਿਬ ਅੰਦਰ ਨਹੀਂ ਜਾ ਸਕਦੇ ਸਨ ਕਿਉਂਕਿ ਖਾੜਕੂ ਅੰਦਰ ਸਨ। ਕੈਨੇਡੀਅਨ ਅੰਦਰ ਗਏ ਤੇ ਸਭ ਅੱਖੀਂ ਦੇਖ ਆਏ। ਉਨ੍ਹਾਂ ਦੇਖਿਆ ਕਿ ਵਧੀਕ ਅਫਸਰ ਸਿੱਖ ਸਨ, ਉਹ ਦੇਖ ਆਏ ਕਿ ਅੰਦਰ ਨੌਜੁਆਨ ਸਿੱਖ ਹਨ ਜਿਨ੍ਹਾਂ ਤੋਂ ਡਰਦੇ

ਬਜ਼ੁਰਗ ਅੰਦਰ ਨਹੀਂ ਜਾਂਦੇ, ਦੇਖਿਆ ਸ਼ਹਿਰ ਨਾਰਮਲ ਸੀ, ਸਿੱਖ ਜੁਆਨ ਦੁਕਾਨਾਂ ਤੇ ਗਾਹਕ ਭੁਗਤਾ ਰਹੇ ਸਨ।

ਜਦੋਂ ਉਹ ਦਿੱਲੀ ਪਰਤੇ ਮੈਨੂੰ ਕੈਨੇਡੀਅਨ ਹਾਈ ਕਮਿਸ਼ਨਰ ਦਾ ਸੱਦਾ ਮਿਲਿਆ ਕਿ ਮੈਂ ਮਹਿਮਾਨਾਂ ਨੂੰ ਉਸਦੇ ਘਰ ਮਿਲਾਂ। ਅਵਿੰਦਰ ਬ੍ਰਾੜ ਨਾਲ ਜਹਾਜ਼ ਤੇ ਮੈਂ ਦਿੱਲੀ ਗਿਆ। ਇਸ ਲੰਮੇ, ਬੁੱਧੀਵਾਨ ਤੇ ਸਮਾਰਟ ਸਿੱਖ ਨੇ ਉਨ੍ਹਾਂ ਤੇ ਚੰਗਾ ਅਸਰ ਪਾਇਆ। ਉਨ੍ਹਾਂ ਨੇ ਦਰਬਾਰ ਸਾਹਿਬ, ਅਤਵਾਦ ਅਤੇ ਸਾਡੇ ਕੰਮ ਢੰਗ ਬਾਰੇ ਅਨੇਕ ਸਵਾਲ ਪੁੱਛੇ, ਮੇਰੇ ਜਵਾਬਾਂ ਤੋਂ ਖੁਸ਼ ਹੋਏ ਕਿਉਂਕਿ ਮੈਂ ਸਿਧਾ ਸਾਂ, ਖਰਾ ਸਾਂ। ਉਨ੍ਹਾਂ ਪੁੱਛਿਆ, ਕੀ ਕਾਰਨ ਹੈ ਭਾਰਤੀ ਸਿੱਖਾਂ ਨਾਲੋਂ ਕੈਨੇਡੀਅਨ ਸਿੱਖ ਖਾਲਿਸਤਾਨ ਵਾਸਤੇ ਵਧੀਕ ਤਤਪਰ ਹਨ ? ਇਸ ਦਾ ਜਵਾਬ ਮੈਂ ਅਵਿੰਦਰ ਨੂੰ ਦੇਣ ਲਈ ਕਿਹਾ। ਉਸਨੇ ਕਿਹਾ ਕਿ ਬਾਹਰਲੇ ਸਿੱਖਾਂ ਨੂੰ ਆਪਣੀ ਵੱਖਰੀ ਪਛਾਣ ਦੀ ਚਿੰਤਾ ਹੈ। ਦੂਜੇ, ਉਹ ਰੱਜੇ ਪੁੱਜੇ ਹਨ ਉਨ੍ਹਾਂ ਦੇ ਮੁਕਾਬਲੇ ਉਨ੍ਹਾਂ ਦੇ ਰਿਸ਼ਤੇਦਾਰ ਇੱਧਰ ਭਾਰਤ ਵਿਚ ਮਾਇਕ ਤੌਰ ਤੇ ਪਿੱਛੇ ਹਨ।

ਦੇਸ ਵਾਪਸ ਪਰਤ ਕੇ ਉਨ੍ਹਾਂ ਨੇ *ਟੋਰਾਂਟੋ ਸਨ* ਅਖਬਾਰ ਵਿਚ ਅਪਣਾ ਬਿਆਨ ਦਿੱਤਾ। ਕਿਹਾ- ਪੰਜਾਬ ਪੁਲਿਸ ਚੀਫ ਨੇ ਉਨ੍ਹਾਂ ਨੂੰ ਪ੍ਰਭਾਵਿਤ ਕੀਤਾ, ਜੇ ਉਨ੍ਹਾਂ ਦੀ ਕੈਨੇਡਾ ਸਰਕਾਰ ਨੇ ਸਲਾਹ ਮੰਗੀ ਤਾਂ ਸਿਫਾਰਿਸ਼ ਕਰਨਗੇ ਕਿ ਰਿਬੇਰੋ ਨੂੰ ਕੈਨੇਡੀਅਨ ਮਾਉਂਟਿਡ ਪੁਲਿਸ ਦਾ ਕਮਿਸ਼ਨਰ ਲਾ ਦਿੱਤਾ ਜਾਵੇ। ਹਾਈ ਕਮੀਸ਼ਨ ਨੇ ਭੁਲੇਖੇ ਦੂਰ ਕਰਨ ਵਾਸਤੇ ਸ਼ੁਕਰਾਨੇ ਦੀ ਚਿੱਠੀ ਮੈਨੂੰ ਲਿਖੀ।

ਅਪਰਾਧੀਆਂ ਦੇ ਥਹੁ ਪਤੇ ਲਾਉਣ ਲਈ ਪੁਲਿਸ ਨੂੰ ਮੁਖਬਰਾਂ ਦੀ ਲੋੜ ਪੈਂਦੀ ਹੈ। ਇਹ ਮੁਖਬਰ ਵੀ ਦੋ ਨੰਬਰ ਦਾ ਧੰਦਾ ਚਲਾਉਂਦੇ ਹਨ। ਪੈਸੇ ਦੇ ਲਾਲਚ ਵਿਚ ਜਾਂ ਹੋਰ ਨਿਕੀਆਂ ਮੋਟੀਆਂ ਰਿਆਇਤਾਂ ਬਦਲੇ ਇਹ ਅਪਣੇ ਨਾਲ ਦੇ ਵੱਡੇ ਅਪਰਾਧੀਆਂ ਨੂੰ ਫੜਵਾ ਦਿੰਦੇ ਹਨ। ਇਨ੍ਹਾਂ ਨੂੰ ਅਸੀਂ ਸਟੂਲ ਕਬੂਤਰ ਕਿਹਾ ਕਰਦੇ ਹਾਂ। ਇਹ ਕਿਸੇ ਅਪਰਾਧੀ ਗੈਂਗ ਦੇ ਮੈਂਬਰ ਹੁੰਦੇ ਹਨ। ਭਲਾਮਾਣਸ ਨਾਗਰਿਕ ਪੁਲਿਸ ਕੋਲ ਕਿਸੇ ਦੀ ਮੁਖਬਰੀ ਕਿਉਂ ਕਰੇਗਾ। ਦੁਨੀਆਂ ਦੀ ਸਾਰੀ ਪੁਲਿਸ ਫੋਰਸ ਇਸ ਤਰ੍ਹਾਂ ਦੇ ਹੱਥਕੰਡੇ ਵਰਤਦੀ ਹੈ। ਪ੍ਰੈੱਸ ਨੇ ਇਸ ਗੱਲ ਦੀ ਬੜੀ ਆਲੋਚਨਾ ਕੀਤੀ ਕਿ ਪੁਲਿਸ ਨੇ ਅਪਣੇ ਬੰਦੇ ਖਾੜਕੂਆਂ ਵਿਚ ਰਲਾ ਦਿੱਤੇ ਹਨ। ਰਲਾਏ ਸਨ, ਖਾੜਕੂਆਂ ਦੀ ਸੂਹ ਕੱਢਣ ਦਾ ਹੋਰ ਕਿਹੜਾ ਤਰੀਕਾ ਸੀ ਜਾਂ ਹੈ।

**ਪੰਨਾ 349 :** ਖਾੜਕੂ ਸਫਾਂ ਵਿਚ ਅਪਣੇ ਬੰਦੇ ਵਾੜਨੇ ਕੋਈ ਸੌਖਾ ਕੰਮ ਨਹੀਂ, ਬਹੁਤ ਖਤਰਨਾਕ ਹੈ, ਪਤਾ ਲੱਗਣ ਤੇ ਖਾੜਕੂ ਸਾਡੇ ਬੰਦੇ ਨੂੰ ਫੁੰਡ ਦੇਣਗੇ। ਕੋਈ ਹੰਢਿਆ ਹੋਇਆ ਤੇਜ ਤਰਾਰ ਬੰਦਾ ਪੈਸੇ ਟਕੇ ਜਾਂ ਕਿਸੇ ਹੋਰ ਲਾਲਚਵਸ ਕੰਮ ਆਉਂਦਾ ਹੈ। ਇਸ ਖਤਰਨਾਕ ਕੰਮ ਵਾਸਤੇ ਲਾਚਾਰੀਵਸ ਸਾਨੂੰ ਅਪਰਾਧੀ ਪਿਛੋਕੜ ਵਾਲੇ ਬੰਦੇ



ਵਰਤਣੇ ਪੈਂਦੇ ਹਨ। ਇਸ ਤਰ੍ਹਾਂ ਦੇ ਬੰਦੇ ਪੁਲਿਸ ਨੂੰ ਲੱਭ ਜਾਂਦੇ ਹਨ, ਫਿਰ ਅਸੀਂ ਉਨ੍ਹਾਂ ਦਾ ਇਕ ਨਕਲੀ ਖਾੜਕੂ ਗੁੱਟ ਬਣਾਉਂਦੇ ਹਾਂ ਤੇ ਫਿਰ ਉਹ ਅਸਲ ਖਾੜਕੂਆਂ ਨਾਲ ਤਾਲਮੇਲ ਕਰਕੇ ਘੁਸਪੈਠ ਕਰਦੇ ਹਨ। ਖਾੜਕੂਆਂ ਦੇ ਦਰਬਾਰ ਸਾਹਿਬ ਆਉਣ ਜਾਣ ਦਾ ਪਤਾ ਈ ਸੀ। ਖਾੜਕੂ ਨੂੰ ਪਰਿਕਰਮਾ ਵਿਚ ਵੀ ਪੁਲਿਸ ਫੜ ਸਕਦੀ ਸੀ ਪਰ ਸਾਨੂੰ ਉਨ੍ਹਾਂ ਦੀ ਪਛਾਣ ਨਹੀਂ ਸੀ। ਸਾਡੇ ਘੁਸਪੈਠੀਏ ਉਨ੍ਹਾਂ ਨੂੰ ਪਛਾਣਨ ਦਾ ਕੰਮ ਕਰਦੇ।

ਸ਼ੁਰੂ ਸ਼ੁਰੂ ਵਿਚ ਇਸ ਨਾਲ ਸਾਨੂੰ ਕਾਫੀ ਫਾਇਦਾ ਹੋਇਆ ਪਰ ਇਨ੍ਹਾਂ ਦਾ ਲਾਲਚ ਵਧਦਾ ਜਾਂਦਾ, ਇਨ੍ਹਾਂ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਕਰਨੀਆਂ ਪੁਲਿਸ ਦੇ ਵਸ ਵਿਚ ਨਾ ਹੁੰਦੀਆਂ। ਅਪਰਾਧੀ ਕਿਉਂਕਿ ਪੁਲਿਸ ਦੇ ਬੰਦੇ ਹੁੰਦੇ, ਉਹ ਭਲੇਮਾਣਸ ਅਮੀਰ ਨਾਗਰਿਕਾਂ ਪਾਸੋਂ ਫਿਰੌਤੀਆਂ ਮੰਗਣ ਲੱਗ ਜਾਂਦੇ। ਸੋ ਫਾਇਦਾ ਵੀ ਹੋਇਆ ਨੁਕਸਾਨ ਵੀ। ਜਦੋਂ ਮੈਂ ਇਨ੍ਹਾਂ ਸਦਕਾ ਬਿਮਾਰੀ ਵਧਦੀ ਦੇਖੀ, ਮੈਂ ਰੋਕਣ ਦਾ ਫੈਸਲਾ ਕੀਤਾ। ਫਿਰ ਅਸੀਂ ਇਸ ਦਾ ਬਦਲ ਲੱਭਿਆ। ਪੁਲਿਸ ਵਿਚੋਂ ਵਲੰਟੀਅਰ ਲੱਭੇ। ਖਤਰਨਾਕ ਕੰਮ ਹੋਣ ਕਾਰਨ ਅਸੀਂ ਇਕ ਦੋ ਗੁੱਟ ਹੀ ਬਣਾ ਸਕਦੇ ਸਾਂ। ਇਨ੍ਹਾਂ ਗੁੱਟਾਂ ਵਿਚ ਵੀ ਕੋਈ ਨਾ ਕੋਈ ਅਪਰਾਧੀ ਸ਼ਾਮਲ ਕਰਨਾ ਪੈਂਦਾ। ਇਨ੍ਹਾਂ ਵਿਚੋਂ ਇਕ ਸਮਗਲਰ ਸੀ। ਖਾੜਕੂਆਂ ਨੂੰ ਪੈਸੇ ਚਾਹੀਦੇ ਸਨ, ਇਹ ਉਨ੍ਹਾਂ ਨੂੰ ਦੇ ਦਿੰਦਾ ਸੀ। ਇਹ ਸਮਗਲਰ ਪੁਲਿਸ ਵਿਚ ਸਿਪਾਹੀ ਸੀ ਤੇ ਮਾੜੀਆਂ ਹਰਕਤਾਂ ਕਾਰਨ ਡਿਸਮਿਸ ਕੀਤਾ ਹੋਇਆ ਸੀ। ਗੁਰਇਕਬਾਲ ਸਿੰਘ ਭੁੱਲਰ ਆਈ.ਪੀ.ਐਸ. ਨੇ ਮੈਨੂੰ ਕਿਹਾ ਕਿ ਮੈਂ ਇਸ ਨੂੰ ਬਹਾਲ ਕਰ ਦਿਆਂ ਕਿਉਂਕਿ ਬੇਹੱਦ ਖਤਰਨਾਕ ਖਾੜਕੂਆਂ ਨਾਲ ਉਸਦੇ ਲਿੰਕ ਸਨ। ਮੈਂ ਨਾ ਮੰਨਿਆ ਤਾਂ ਗੋਬਿੰਦ ਰਾਮ, ਡੀ.ਆਰ. ਭੱਟੀ ਅਤੇ ਇਜ਼ਹਾਰ ਆਲਮ ਨੇ ਮੇਰੇ ਤੇ ਦਬਾਉ ਪਾਇਆ ਕਿ ਇਸ ਬੰਦੇ ਬਿਨਾ ਸਰਨਾ ਨਹੀਂ। ਮਜਬੂਰੀਵਸ ਮੈਂ ਹਾਂ ਕਰ ਦਿੱਤੀ ਪਰ ਜਿਵੇਂ ਮੇਰਾ ਖਦਸ਼ਾ ਸੀ ਇਸ ਆਦਮੀ ਸਦਕਾ ਪੁਲਿਸ ਦੀ ਬਹੁਤ ਬਦਨਾਮੀ ਹੋਈ।

ਭੁੱਲਰ ਪਟਿਆਲੇ ਐਸ.ਐਸ.ਪੀ. ਸੀ, ਉਸਨੇ ਇਸ ਨੂੰ ਆਪਣੀ ਨਿਗਰਾਨੀ ਵਿਚ ਰੱਖ ਲਿਆ। ਭੁੱਲਰ ਦੀ ਬਦਲੀ ਹੋ ਗਈ ਤੇ ਅਵਿੰਦਰ ਨੇ ਚਾਰਜ ਲੈ ਲਿਆ, ਮੈਨੂੰ ਸੁਖ ਦਾ ਸਾਹ ਆਇਆ।

ਅਵਿੰਦਰ ਦੇ ਕਤਲ ਪਿੱਛੋਂ ਸੀਤਲ ਦਾਸ ਪਟਿਆਲੇ ਐਸ.ਐਸ.ਪੀ. ਲਾਇਆ। ਉਸਨੇ ਮੈਨੂੰ ਇਸ ਸਾਬਕ ਸਮਗਲਰ ਬਾਰੇ ਦੱਸਿਆ ਕਿ ਇਸ ਕੋਲ ਪੁਖਤਾ ਭੇਦ ਹਨ। ਪਤਾ ਲੱਗਾ ਕਈ ਖਾੜਕੂ ਚੰਡੀਗੜ੍ਹ ਵਿਚ ਹਨ ਪਰ ਪੰਜ ਚਾਰ ਪੁਲਿਸਮੈਨ ਕੁੱਝ ਨਹੀਂ ਕਰ ਸਕਦੇ, ਖਾੜਕੂਆਂ ਕੋਲ ਵਧੀਕ ਅਸਲਾ ਹੈ, ਉਹ ਭਾਰੀ ਪੈ ਸਕਦੇ ਹਨ। ਬਹੁਤੀ ਪੁਲਿਸ ਨਫਰੀ ਲਿਜਾਣ ਨਾਲ ਉਹ ਚੌਕਸ ਹੋ ਜਾਣਗੇ। ਇਹ ਕੋਈ ਪਤਾ ਨਹੀਂ ਸੀ ਰਹਿੰਦੇ ਕਿੱਥੇ ਹਨ। ਇਸ ਬੰਦੇ ਨੇ ਸੜਕਾਂ ਤੇ ਘੁੰਮਦੇ ਦੇਖੇ ਸਨ। ਉਸਨੇ ਪੁਲਿਸ ਫੋਰਸ

ਚੰਡੀਗੜ੍ਹ ਲਿਜਾਣ ਦੀ ਆਗਿਆ ਮੰਗੀ। ਮੈਂ ਕਿਹਾ – ਜੇ ਤੁਹਾਨੂੰ ਜਾਂ ਜਵਾਨਾ ਨੂੰ ਜਾਨ ਲੇਵਾ ਹਮਲੇ ਦਾ ਡਰ ਹੈ ਤਾਂ ਤੁਹਾਨੂੰ ਫੋਰਸ ਵਰਤਣ ਦਾ ਹੱਕ ਹੈ। ਮੈਂ ਇਸ ਸਮਗਲਰ ਨੂੰ ਕਦੀ ਨਹੀਂ ਦੇਖਿਆ ਉਸਦੇ ਚਾਰਜ ਵਿਚ ਪੁਲਸੀਆਂ ਨੂੰ ਨਹੀਂ ਮਿਲਿਆ। ਬਸ ਮੈਨੂੰ ਏਨਾ ਪਤਾ ਸੀ ਕਿ ਸੀਤਲ ਦਾਸ ਦੀ ਨਿਗਰਾਨੀ ਵਿਚ ਇਹ ਗ੍ਰੋਹ ਕੰਮ ਰਿਹਾ ਹੈ।

**ਪੰਨਾ 352 :** ਚੰਡੀਗੜ੍ਹ ਪੁਲਿਸ ਨੂੰ ਕਿਹਾ ਕਿ ਸੀਤਲ ਦਾਸ ਨਾਲ ਰਾਬਤਾ ਕਾਇਮ ਕਰੇ, ਉਸਨੂੰ ਖਾੜਕੂਆਂ ਬਾਰੇ ਪਤਾ ਹੈ। ਸਮਗਲਰ ਦਾ ਕਹਿਣਾ ਸੀ ਕਿ ਖਾੜਕੂ ਨਾ ਮਾਰੇ ਤਾਂ ਉਹ ਇਸਨੂੰ ਮਾਰ ਦੇਣਗੇ। ਉਨ੍ਹਾਂ ਹਾਲਾਤ ਵਿਚ ਉਸਦੀ ਗੱਲ ਮੰਨਣੀ ਪਈ। ਉਸ ਦਾ ਆਖਿਆ ਝੂਠ ਵੀ ਹੋ ਸਕਦਾ ਸੀ ਸੱਚ ਵੀ। ਆਖਰਕਾਰ ਜਿਹੜਾ ਕੰਮ ਸਾਡੇ ਵਾਸਤੇ ਕਰ ਰਹੇ ਸਨ, ਇਨ੍ਹਾਂ ਬੰਦਿਆਂ ਅਤੇ ਇਨ੍ਹਾਂ ਦੇ ਪਰਿਵਾਰਾਂ ਦੀਆਂ ਜਾਨਾ ਖਤਰੇ ਵਿਚ ਤਾਂ ਸਨ ਹੀ। ਦੋ ਖਾੜਕੂ ਮਾਰੇ ਗਏ। ਇਸ ਆਪ੍ਰੇਸ਼ਨ ਦੀ ਬਹੁਤ ਨਿਖੇਧੀ ਹੋਈ। ਮੇਰਾ ਖਿਆਲ ਹੈ ਇਨ੍ਹਾਂ ਦੋ ਖਾੜਕੂਆਂ ਦਾ ਮਸਲਾ ਹੋਰ ਕਿਸੇ ਤਰੀਕੇ ਨਾਲ ਹੱਲ ਨਹੀਂ ਹੋ ਸਕਦਾ ਸੀ। ਕੁੱਝ ਮਹੀਨਿਆਂ ਬਾਦ ਆਈ.ਜੀ. ਚੰਡੀਗੜ੍ਹ, ਮੈਨੂੰ ਮਿਲਣ ਆਇਆ। ਉਸਨੇ ਦੱਸਿਆ ਕਿ ਆਪਣੀ ਇਕ ਦੋਸਤ ਔਰਤ ਨਾਲ ਇਹ ਸਮਗਲਰ ਚੰਡੀਗੜ੍ਹ ਵਿਚ ਰਹਿ ਰਿਹਾ ਹੈ। ਪਹਿਲਾਂ ਇਸ ਕੋਲ ਕੋਈ ਹੋਰ ਜਨਾਨੀ ਰਹਿੰਦੀ ਸੀ। ਪਹਿਲੀ ਜਨਾਨੀ ਦੁਖੀ ਹੋਕੇ ਆਈ.ਜੀ. ਨੂੰ ਮਿਲੀ ਤੇ ਹੈਰਤੰਗੇਜ ਕਹਾਣੀ ਦੱਸੀ, "ਇਸ ਸਮਗਲਰ ਨੇ ਆਪਣੀ ਪੁਲਿਸ ਟੁਕੜੀ ਨਾਲ ਜੰਮੂ ਇਕ ਹੋਰ ਸਮਗਲਰ ਦੇ ਘਰ ਡਾਕਾ ਮਾਰਿਆ। ਐਸ.ਐਸ. ਪੀ. ਪਟਿਆਲਾ ਇਸਦੀਆਂ ਗਤੀਵਿਧੀਆਂ ਉਪਰ ਰੋਕ ਲਾਉਣਾ ਚਾਹੁੰਦਾ ਸੀ, ਕਿਹਾ ਗਿਆ ਕਿ ਹਥਿਆਰ ਜਮ੍ਹਾ ਕਰਵਾ। ਹਥਿਆਰ ਤਾਂ ਕੀ ਜਮ੍ਹਾ ਕਰਵਾਉਣੇ ਸਨ, ਇਹ ਬੰਦਾ ਹੁਣ ਪੁਲਿਸ ਅਫਸਰਾਂ ਨੂੰ ਮਾਰਨ ਦੀਆਂ ਗੱਲਾਂ ਕਰਦਾ ਹੈ। "

ਮੈਂ ਆਈ.ਜੀ. ਨੂੰ ਕਿਹਾ– ਇਸ ਜਨਾਨੀ ਨੂੰ ਮੇਰੇ ਕੋਲ ਲਿਆਉ, ਮੈਂ ਆਪ ਗੱਲ ਕਰਾਂਗਾ। ਮੈਂ ਗੱਲ ਸੁਣ ਕੇ ਪੁਲਿਸ ਚੀਫ, ਗਿੱਲ ਨੂੰ ਪੱਤਰ ਲਿਖਕੇ ਕਿਹਾ, ਇਸ ਤੋਂ ਪਹਿਲਾਂ ਕਿ ਕੋਈ ਦੁਰਘਟਨਾ ਵਾਪਰ ਜਾਏ, ਇਨ੍ਹਾਂ ਸਾਰੇ ਬੰਦਿਆਂ ਦੇ ਹਥਿਆਰ ਖੋਹ ਲਉ। ਬਦਕਿਸਮਤੀ, ਗਿੱਲ ਉਸ ਦਿਨ ਚੰਡੀਗੜ੍ਹ ਵਿਚ ਨਹੀਂ ਸੀ। ਬੇਸ਼ਕ ਸੀਤਲ ਦਾਸ ਨੂੰ ਫੋਨ ਤੇ ਸਾਰੀ ਗੱਲ ਦੱਸ ਦਿੱਤੀ, ਪਰ ਭਾਣਾ ਵਾਪਰ ਗਿਆ। ਬੰਦਾ ਸੀਤਲ ਦਾਸ ਦੇ ਕਮਰੇ ਵਿਚ ਵੜ ਗਿਆ, ਐਸ.ਪੀ. ਅਤੇ ਐਸ.ਐਸ.ਪੀ ਦੋਹਾਂ ਨੂੰ ਥਾਏਂ ਢੇਰੀ ਕਰ ਦਿੱਤਾ। ਨਾਲ ਦੇ ਕਮਰੇ ਵਿਚ ਬੈਠੇ ਇਕ ਇੰਸਪੈਕਟਰ ਨੇ ਗੋਲੀਆਂ ਦੀ ਆਵਾਜ਼ ਸੁਣੀ ਤਾਂ ਭੱਜ ਕੇ ਅਪਣੇ ਰਿਵਾਲਵਰ ਨਾਲ ਸਮਗਲਰ ਰੋੜ੍ਹ ਦਿੱਤਾ। ਇਹ ਪਲ ਛਿਣ ਦਾ ਕੰਮ ਸੀ, ਇਹੋ ਜਿਹਾ ਕਾਰਾ ਪਹਿਲੋਂ ਕਦੀ ਨਹੀਂ ਹੋਇਆ ਸੀ। ਮੈਨੂੰ ਅਪਣੇ ਆਪ ਉਪਰ ਗਿਲਾਨੀ ਹੋਈ ਕਿ ਮੈਂ ਇਹੋ ਜਿਹਾ ਬੰਦਾ ਪੁਲਿਸ ਵਿਚ ਕਿਉਂ ਲੈ ਲਿਆ। ਮੇਰੀ ਜ਼ਮੀਰ



ਉਦੋਂ ਵੀ ਮੰਨਦੀ ਨਹੀਂ ਸੀ ਪਰ ਮੈਂ ਅਪਣੇ ਅਫਸਰਾਂ ਤੇ ਭਰੋਸਾ ਕਰ ਲਿਆ। ਇਹ ਮੇਰੀ ਜੱਜਮੈਂਟ ਦੀ ਖਤਰਨਾਕ ਗਲਤੀ ਸੀ।

ਅੰਮ੍ਰਿਤਸਰ ਦੇ ਐਸ.ਐਸ.ਪੀ ਇਜ਼ਹਾਰ ਆਲਮ ਨੇ ਇਕ ਹੋਰ ਗੁਪਤ ਯੋਜਨਾ ਬਣਾਈ, ਇਸ ਦਾ ਨਾਮ ਕੈਟਸ ਰੱਖਿਆ। ਜਦੋਂ ਖਾੜਕੂ ਫੜ ਲਏ ਜਾਂਦੇ ਪੁਲਿਸ ਉਨ੍ਹਾਂ ਨੂੰ ਅਪਣੇ ਵਾਲੇ ਪਾਸੇ ਕਰਨਾ ਚਾਹੁੰਦੀ। ਜੇ ਉਹ ਕਮਜ਼ੋਰ ਜਾਂ ਲਾਲਚੀ ਹੁੰਦੇ ਤੇ ਖਾੜਕੂਆਂ ਨੇ ਬਰੇਨ-ਵਾਸ਼ ਨਾ ਕੀਤਾ ਹੁੰਦਾ ਤਾਂ ਅਸੀਂ ਆਪਣੇ ਗੈਂਗ ਵਿਚ ਉਨ੍ਹਾਂ ਨੂੰ ਰਲਾ ਲੈਂਦੇ। ਪੁਲਿਸ ਖਰਚੇ ਤੇ ਉਹ ਸੁਰੱਖਿਅਤ ਘਰਾਂ ਵਿਚ ਰਹਿੰਦੇ, ਚੰਗੀਆਂ ਪ੍ਰਾਈਵੇਟ ਕਾਰਾਂ ਵਿਚ ਖਾੜਕੂਆਂ ਨੂੰ ਪਛਾਣ ਕੇ ਉਹ ਸਾਨੂੰ ਦੱਸ ਦਿੰਦੇ। ਬਹੁਤ ਸਾਰੇ ਖਤਰਨਾਕ ਖਾੜਕੂ ਇਉਂ ਸਾਡੇ ਕਾਬੂ ਆਏ। ਪਿਛੋਂ ਜਦੋਂ ਖਾੜਕੂਆਂ ਨੂੰ ਇਸ ਵਿਉਂਤ ਦਾ ਪਤਾ ਲੱਗ ਗਿਆ ਤਾਂ ਅਜਿਹੀ ਕਾਰ ਦੇਖ ਕੇ ਉਹ ਇੱਧਰ ਉੱਧਰ ਖਿਸਕ ਜਾਂਦੇ। ਉਨ੍ਹਾਂ ਨੇ ਪਬਲਿਕ ਨੂੰ ਵਾਰਨਿੰਗ ਵੀ ਦਿਤੀ ਕਿ ਕਾਲੇ ਰੰਗ ਦੀਆਂ ਕਾਰਾਂ ਨਾ ਖਰੀਦੋ, ਇਹ ਬੰਬਾਂ ਨਾਲ ਉਡਾਈਆਂ ਜਾਣਗੀਆਂ।

ਜਿਹੜੀ ਪ੍ਰਥਾ ਮੈਨੂੰ ਬਹੁਤੀ ਬੁਰੀ ਲੱਗੀ ਉਹ ਸੀ ਪੁਲਿਸ ਵੱਲੋਂ ਪਬਲਿਕ ਦੀਆਂ ਕਾਰਾਂ ਜਬਰਨ ਖੋਹ ਕੇ ਖਾੜਕੂਆਂ ਵਿਰੁੱਧ ਆਪ੍ਰੇਸ਼ਨਾ ਵਿਚ ਵਰਤਣੀਆਂ। ਅਪਣੇ ਟਿਕਾਣੇ ਜਾ ਰਹੇ ਬੰਦੇ ਦੀ ਕਾਰ ਨੂੰ ਰੁਕਣ ਦਾ ਇਸ਼ਾਰਾ ਕਰਦੇ, ਚਾਬੀਆਂ ਮੰਗਦੇ ਤੇ ਮਾਲਕ ਸੜਕ ਜੋਗਾ ਰਹਿ ਜਾਂਦਾ। ਮੇਰੇ ਕੋਲ ਬੜੀਆਂ ਸ਼ਿਕਾਇਤਾਂ ਆਈਆਂ। ਪੱਛਮੀ ਕਮਾਂਡ ਦੇ ਕਮਾਂਡਰ ਇਨ ਚੀਫ ਦੇ ਜੁਆਈ ਨਾਲ ਅਜਿਹਾ ਹੋਇਆ। ਮੈਂ ਇਜ਼ਹਾਰ ਆਲਮ ਤੇ ਸੁਮੇਧ ਸੈਣੀ, ਅਫਸਰਾਂ ਦੀ ਖਿਚਾਈ ਕੀਤੀ। ਇਨ੍ਹਾਂ ਦੀ ਦਲੀਲ ਸੀ- ਪਬਲਿਕ ਨੂੰ ਵੀ ਤਾਂ ਕੌਮੀ ਕਾਜ਼ ਵਿਚ ਕੁਰਬਾਨੀ ਕਰਨੀ ਬਣਦੀ ਹੈ। ਮੈਂ ਉਨ੍ਹਾਂ ਨੂੰ ਕਿਹਾ- ਤੁਹਾਡਾ ਤਰੀਕਾ ਗਲਤ ਹੈ। ਇਕ ਦਰਜਣ ਨਵੀਆਂ ਕਾਰਾਂ ਅਪਣੇ ਗੁਪਤ ਫੰਡ ਵਿਚੋਂ ਖਰੀਦ ਕੇ ਦੋਵਾਂ ਅਫਸਰਾਂ ਵਿਚ ਵੰਡ ਦਿਤੀਆਂ। ਖਾੜਕੂਆਂ ਵਿਰੁੱਧ ਲੜਦਿਆਂ ਪੁਲਿਸ ਅਜਿਹੀਆਂ ਕਰਤੂਤਾਂ ਕਰੇ, ਮੰਦਭਾਗਾ ਸੀ। ਇਹ ਤਰੀਕਾ ਗਲਤ ਹੈ। ਮੈਂ ਇਨ੍ਹਾਂ ਨੂੰ ਦੱਸ ਦਿਤਾ ਸੀ ਕਿ ਤੁਹਾਡਾ ਕੰਮ ਢੰਗ ਮੈਨੂੰ ਪਸੰਦ ਨਹੀਂ ਪਰ ਮੈਂ ਇਨ੍ਹਾਂ ਤੋਂ ਕੰਮ ਵੀ ਲੈਣਾ ਸੀ। ਹੋਰ ਸੂਬਾ ਹੁੰਦਾ, ਪੁਲਿਸ ਇਉਂ ਨਾ ਕਰਦੀ। ਪਰ ਦੂਜੇ ਸੂਬਿਆ ਵਿਚ ਪੰਜਾਬ ਵਰਗਾ ਖਾੜਕੂਵਾਦ ਵੀ ਨਹੀਂ ਸੀ।

ਮੈਂ ਦੇਖਦਾ, ਖਾੜਕੂਵਾਦ ਵਿਚ ਉਤਰਾ ਚੜ੍ਹਾਅ ਆਉਂਦਾ ਰਹਿੰਦਾ। ਕਦੀ ਖਾੜਕੂਆਂ ਦਾ ਪੱਲਾ ਭਾਰੀ ਹੁੰਦਾ ਕਦੀ ਪੁਲਿਸ ਦਾ। ਖਾੜਕੂ ਦਸ ਦਿੰਦੇ ਕਿ ਉਹ ਜਿਉਂਦੇ ਹਨ। ਮੀਡੀਆ ਵਿਸਥਾਰ ਨਾਲ ਸਾਬਤ ਕਰਦਾ ਕਿ ਪੁਲਿਸ ਦਾਅਵੇ ਥੋਥੇ ਹਨ ਤੇ ਖਾੜਕੂ ਗੱਜਦੇ ਫਿਰ ਰਹੇ ਹਨ।

**ਪੰਨਾ 354 :** ਅਸੀਂ ਪਤਾ ਕੀਤਾ ਕਿਹੜੇ ਕਿਹੜੇ ਗੈਂਗ ਕਿਸ ਕਿਸ ਇਲ੍ਹਾਕੇ ਵਿਚ ਸਕ੍ਰਿਅ ਹਨ, ਉਨ੍ਹਾਂ ਦੇ ਲੀਡਰ ਅਤੇ ਵਰਕਰ ਕਿਹੜੇ ਕਿਹੜੇ ਹਨ। ਪ੍ਰੈਸ ਹਰ ਰੋਜ਼ ਸਾਨੂੰ ਘੇਰ ਘੇਰ ਸਵਾਲ ਕਰਨੋ ਨਾ ਹਟਦੀ। ਅਸੀਂ ਦੱਸ ਦਿਤਾ ਕਿ ਉਨ੍ਹਾਂ ਦੀ ਲਿਸਟ ਬਣਾ ਲਈ ਹੈ। ਸਾਰਿਆਂ ਦੇ ਨਾਮ ਤਾਂ ਨਹੀਂ ਦੱਸੇ ਪਰ ਕਹਿ ਦਿਤਾ ਕਿ 200 ਖਾੜਕੂ ਹਨ। ਜਦੋਂ 30-40 ਖਾੜਕੂ ਮਾਰੇ ਜਾਂਦੇ ਤਾਂ ਅਪਣੇ ਹਿਸਾਬ ਰਾਹੀਂ ਪ੍ਰੈਸ ਵਾਲੇ ਇਹ ਗਿਣਤੀ ਵਿਚੋਂ ਘਟਾ ਕੇ ਕਹਿੰਦੇ- ਹੁਣ 160 ਜਾਂ 170 ਰਹਿ ਗਏ ਹਨ ਕੇਵਲ। ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਨਵੀਂ ਭਰਤੀ ਵੀ ਨਾਲੋ ਨਾਲ ਹੋਈ ਜਾ ਰਹੀ ਹੈ। ਮੈਂ ਸਾਢੇ ਤਿੰਨ ਸਾਲ ਪੰਜਾਬ ਚੀਫ ਰਿਹਾ, ਮੇਰੇ ਜਾਣ ਤੱਕ ਗਿਣਤੀ ਘਟੀ ਨਹੀਂ ਸੀ।

ਐਕਸ਼ਨ ਕਰਨ ਵੇਲੇ ਉਹ ਆਪਣੀ ਟੁਕੜੀ ਵਿਚ ਘੱਟ ਤੋਂ ਘੱਟ ਮੁੰਡੇ ਰਖਦੇ। ਜੇ ਚਾਰ ਨਾਲ ਕੰਮ ਚਲ ਸਕਦਾ ਹੈ ਤਾਂ ਪੰਜਵਾਂ ਨਹੀਂ ਲਿਜਾਣਗੇ। ਇਸ ਨਾਲ ਦੋ ਫਾਇਦੇ ਹਨ, ਇਕ ਤਾਂ ਘੇਰਾਬੰਦੀ ਹੋਣ ਦੀ ਸੂਰਤ ਵਿਚ ਸਾਰੇ ਨਾ ਮਾਰੇ ਜਾਣ, ਦੂਜਾ ਜਿੰਨੀ ਗਿਣਤੀ ਘੱਟ ਹੋਵੇਗੀ, ਇਸ ਦੀ ਇਤਲਾਹ ਬਾਹਰ ਲੀਕ ਹੋਣ ਦੀ ਸੰਭਾਵਨਾ ਉਨੀ ਘੱਟ ਜਾਵੇਗੀ। ਘੱਟ ਬੰਦਿਆਂ ਦਾ ਘੱਟ ਖਰਚਾ। ਜਿਥੇ ਪੁਲਿਸ ਨੂੰ ਆਪਣੀ ਨਫਰੀ ਵਧੀਕ ਚਾਹੀਦੀ ਹੈ, ਖਾੜਕੂਆਂ ਦਾ ਹਿਸਾਬ ਉਲਟੀ ਚਾਲ ਚੱਲਦਾ ਹੈ।

ਕੇਵਲ ਲੀਡਰ ਨੂੰ ਪਤਾ ਹੁੰਦਾ ਹੈ ਕਿ ਐਕਸ਼ਨ ਕਰਨਾ ਹੈ, ਕਦੋਂ ਕਰਨਾ ਹੈ, ਕੇਵਲ ਐਕਸ਼ਨ ਕਰਨ ਵੇਲੇ ਦੱਸਿਆ ਜਾਂਦਾ ਹੈ। ਵਰਕਰ ਵੱਖ ਵੱਖ ਥਾਵਾਂ ਤੋਂ ਚੁਣੇ ਜਾਂਦੇ ਹਨ ਤੇ ਕਈ ਵਾਰ ਇਕ ਦੂਜੇ ਨੂੰ ਨਹੀਂ ਜਾਣਦੇ ਹੁੰਦੇ। ਉਨ੍ਹਾਂ ਦੇ ਨਾਮ ਵੀ ਬਦਲ ਦਿੱਤੇ ਜਾਂਦੇ ਹਨ। ਐਕਸ਼ਨ ਕਰਕੇ ਉਹ ਵੱਖ ਵੱਖ ਦਿਸ਼ਾਵਾਂ ਵਿਚ ਇੱਕਲੇ ਇੱਕਲੇ ਜਾਂਦੇ ਹਨ ਤਾਂ ਕਿ ਸਾਰੇ ਈ ਨਾ ਫੜੇ ਜਾਈਏ।

**ਪੰਨਾ 355 :** ਸਾਨੂੰ ਖਾੜਕੂਆਂ ਦੇ ਕੰਮਾਂ ਢੰਗਾਂ ਦੀ ਪੂਰੀ ਜਾਣਕਾਰੀ ਪ੍ਰਾਪਤ ਹੋ ਗਈ। ਕੁਝ ਅਫਸਰ ਤਾਂ ਖਾੜਕੂ ਹਮਲਿਆਂ ਦਾ ਜਵਾਬ ਇੰਨੀ ਕੁਸ਼ਲਤਾ ਨਾਲ ਦਿੰਦੇ ਕਿ ਭਵਿੱਖ ਵਿਚ ਉਨ੍ਹਾਂ ਵਾਸਤੇ ਪੁਲਿਸ ਦੀਆਂ ਨਾਰਮਲ ਡਿਊਟੀਆਂ ਨਿਭਾਉਣੀਆਂ ਔਖਾ ਕੰਮ ਹੋ ਜਾਵੇਗਾ। ਗਿੱਲ ਸੁਭਾਅ ਵਜੋਂ ਹੀ ਅਜਿਹਾ ਅਫਸਰ ਸੀ, ਉਸਨੇ ਇਹ ਜ਼ਿੰਮੇਵਾਰੀ ਪੂਰੀ ਤਰ੍ਹਾਂ ਸੰਭਾਲ ਲਈ। ਆਪਣੀ ਸਰਵਿਸ ਦੌਰਾਨ ਗਿੱਲ ਵਰਗਾ ਆਪ੍ਰੇਸ਼ਨ-ਉਸਤਾਦ ਕੋਈ ਨਹੀਂ ਦੇਖਿਆ। ਉਹ ਆਪ ਯੋਜਨਾ ਬਣਾ ਕੇ ਘੇਰਾਬੰਦੀ ਕਰਦਾ ਤੇ ਖੁਦ ਫਰੰਟ ਤੋਂ ਹੱਲਾ ਬੋਲਦਾ। ਮੈਂ ਆਮ ਪਬਲਿਕ ਨਾਲ ਰਾਬਤਾ ਜਾਰੀ ਰੱਖਦਾ। ਮੈਂ ਹੌਸਲਾ ਦੇਣ ਲਈ, ਧਰਵਾਸ ਦੇਣ ਲਈ ਚੰਗਾ ਸਾਂ ਪਰ ਚਾਲਾਂ ਚੱਲਣ ਵਿਚ ਵਧੀਆਂ ਨਹੀਂ ਸਾਂ। ਪੰਜਾਬ ਵਿਚ ਮੈਂ ਇਕ ਵੀ ਪੁਲਿਸ ਮੁਕਾਬਲੇ ਵਿਚ ਹਿੱਸਾ ਨਹੀਂ ਲਿਆ ਨਾ ਕਦੇ ਆਪਣੀ ਟੁਕੜੀ ਨਾਲ ਜਾਕੇ ਸਾਥ ਦਿੱਤਾ। ਮੈਨੂੰ ਇਥੇ ਇਹ ਵੀ ਇਕਬਾਲ ਕਰਨ ਦਿਉ ਕਿ ਜਿੰਨਾ ਚਿਰ ਪੰਜਾਬ ਵਿਚ ਰਿਹਾ, ਮੈਂ ਇਕ ਵੀ ਖਾੜਕੂ



ਦੀ ਤਫਤੀਸ਼ ਨਹੀਂ ਕੀਤੀ। ਜਿਹੜੀ ਸੂਚਨਾ ਮੇਰੇ ਕੋਲ ਆਉਂਦੀ, ਉਹ ਜ਼ਿਲਾ ਪੁਲਿਸ ਅਫਸਰਾਂ ਦੇ ਟੈਲੀਫੋਨਾ ਰਾਹੀਂ ਮਿਲਦੀ ਜਾਂ ਫਿਰ ਮਾਸਿਕ ਮੀਟਿੰਗਾਂ ਵਿਚ ਹਾਸਲ ਹੁੰਦੀ ਜਿਹੜੀਆਂ ਮੈਂ ਨੇਮ ਨਾਲ ਹਰ ਮਹੀਨੇ ਜਲੰਧਰ ਵਿਚ ਕਰਦਾ ਹੁੰਦਾ।

**ਪੰਨਾ 356 :** ਜਿਵੇਂ ਮੈਂ ਪਹਿਲਾਂ ਖਾੜਕੂ ਲਹਿਰ ਦੇ ਉਤਰਾਅ ਚੜ੍ਹਾਅ ਬਾਰੇ ਦੱਸਿਆ, ਅਵਿੰਦਰ ਬ੍ਰਾੜ ਦੇ ਕਤਲ ਤੋਂ ਚਾਰ ਪੰਜ ਮਹੀਨੇ ਪਹਿਲਾਂ ਖਾੜਕੂ ਸਫਾਂ ਵਿਚ ਸੁਸਤੀ ਆ ਗਈ ਸੀ। ਜਿਹੜੇ ਹਿੰਦੂ ਪੰਜਾਬ ਛੱਡ ਕੇ ਦਿੱਲੀ ਜਾਂ ਹੋਰ ਸੂਬਿਆਂ ਵਿਚ ਜਾ ਵਸੇ ਸਨ, ਵਾਪਸ ਪਰਤਣ ਲੱਗੇ। ਅਪਣੇ ਕੁਲੀਗ ਦੀ ਹੱਤਿਆ ਬਾਦ ਪੁਲਿਸ ਅਫਸਰਾਂ ਨੂੰ ਦਹਿਲ ਪੈ ਗਿਆ। ਲੜਨ ਵਾਸਤੇ ਉਨ੍ਹਾਂ ਵਿਚੋਂ ਸੱਤਿਆ ਖਤਮ ਹੋ ਗਈ। ਉਨ੍ਹਾਂ ਦੇ ਹੌਸਲੇ ਬੁਲੰਦ ਕਰਨ ਲਈ ਮੈਨੂੰ ਮੁੜਕੇ ਯਤਨ ਕਰਨੇ ਪੈਣੇ ਸਨ।

ਆਪ੍ਰੇਸ਼ਨ ਬਲੈਕ ਥੰਡਰ ਬਾਦ ਖਾੜਕੂ ਸਫਾਂ ਵਿਚ ਫਿਰ ਸੁਸਤੀ ਆ ਗਈ। ਮੈਂ ਮਹਿਸੂਸ ਕੀਤਾ ਕਿ ਇਸ ਆਪ੍ਰੇਸ਼ਨ ਪਿਛੋਂ ਸਾਨੂੰ ਲੋਕਾਂ ਨਾਲ ਵਧੀਕ ਰਾਬਤਾ ਕਾਇਮ ਕਰਨਾ ਚਾਹੀਦਾ ਸੀ। ਜਦੋਂ ਖਾੜਕੂਆਂ ਨੇ ਆਤਮ-ਸਮਰਪਣ ਕਰ ਦਿੱਤਾ ਤਾਂ ਗੁਰਦਾਸਪੁਰ ਜ਼ਿਲੇ ਦੇ ਤੀਹ ਸਰਪੰਚ ਮੈਨੂੰ ਸਰਕਟ ਹਾਊਸ ਅੰਮ੍ਰਿਤਸਰ ਮਿਲੇ। ਉਨ੍ਹਾਂ ਨੇ ਦੱਸਿਆ ਕਿ ਲੋਕਾਂ ਵਿਚ ਦਰਬਾਰ ਸਾਹਿਬ ਅੰਦਰਲੇ ਖਾੜਕੂਆਂ ਵਾਸਤੇ ਕੋਈ ਹਮਦਰਦੀ ਨਹੀਂ ਸੀ ਨਾਂ ਹੀ ਅਕਾਲੀ ਆਗੂਆਂ ਦੇ ਸੱਦੇ ਤੇ ਜਥਿਆਂ ਦੇ ਰੂਪ ਵਿਚ ਪੁਲਿਸ ਦਾ ਘੇਰਾ ਚੁਕਵਾਉਣ ਵਿਚ ਕੋਈ ਰੁਚੀ ਸੀ। ਉਨ੍ਹਾਂ ਦੱਸਿਆ ਕਿ ਦਰਬਾਰ ਸਾਹਿਬ ਅੰਦਰ ਖਾੜਕੂਆਂ ਦੀਆਂ ਜ਼ਿਆਦਤੀਆਂ ਤੋਂ ਸਿੱਖ ਕਿਸਾਨੀ ਅੱਕੀ ਪਈ ਸੀ, ਉਨ੍ਹਾਂ ਦੀਆਂ ਦਲੀਲਾਂ ਨੇ ਮੇਰੇ ਉਪਰ ਡੂੰਘਾ ਅਸਰ ਕੀਤਾ। ਮੈਨੂੰ ਲੱਗਾ ਹੁਣ ਖਾੜਕੂ ਵਿਰੋਧੀ ਆਪ੍ਰੇਸ਼ਨਾ ਵਾਸਤੇ ਢੁਕਵਾਂ ਸਮਾਂ ਆ ਗਿਆ ਹੈ। ਕਨੂੰਨ ਦਾ ਸਤਿਕਾਰ ਕਰਨ ਵਾਲੀ ਜੱਟ ਸਿੱਖ ਕਿਸਾਨੀ ਦੀ ਪਰਿਵਾਰਕ ਇਜ਼ਤ ਆਬਰੂ ਵਿਚ ਵੀ ਵਿਘਨ ਪੈਣ ਲੱਗ ਪਿਆ ਸੀ।

ਇਸ ਦਾ ਜ਼ਿਕਰ ਮੈਂ ਰੇਅ ਕੋਲ ਕੀਤਾ, ਫਿਰ ਅੰਦਰੂਨੀ ਸੁਰੱਖਿਆ ਦੇ ਸਟੇਟ ਮੰਤਰੀ ਪੀ. ਚਿੰਦਬਰਮ ਨੂੰ ਲਿਖਤੀ ਰਿਪੋਰਟ ਭੇਜੀ। ਮੈਨੂੰ ਖੁਸ਼ੀ ਹੋਈ ਕਿ ਮੰਤਰੀ ਮੇਰੇ ਖਿਆਲਾਂ ਨਾਲ ਸਹਿਮਤ ਹੋ ਗਿਆ। ਪਰ ਜੁਆਨ ਸਿੱਖ ਅਫਸਰਾਂ ਦਾ ਇਕ ਧੜਾ ਜਿਹੜਾ ਗਿੱਲ ਦੀ ਲੀਡਰਸ਼ਿਪ ਤੋ ਪ੍ਰਭਾਵਿਤ ਸੀ, ਮੇਰੇ ਨਾਲ ਸਹਿਮਤ ਨਾ ਹੋਇਆ। ਇਨ੍ਹਾਂ ਦਾ ਖਿਆਲ ਸੀ ਕਿ ਸਹੀ ਸਮਾਂ ਆ ਗਿਆ ਹੈ ਜਦੋਂ ਖਾੜਕੂਆਂ ਦਾ ਪੂਰਾ ਸਫਾਇਆ ਹੋ ਸਕਦਾ ਹੈ, ਪੁਲਿਸ ਹਮਲਾਵਰ ਹੋਏ ਤਾਂ ਸਭ ਨੂੰ ਹੂੰਝ ਦੇਈਏ। ਰੇਅ ਨੇ ਇਸ ਧੜੇ ਦੀ ਗੱਲ ਮੰਨ ਲਈ। ਉਪਰੰਤ ਇਸ ਪਾਲਿਸੀ ਨੂੰ ਪ੍ਰਧਾਨ ਮੰਤਰੀ ਨੇ ਸਵੀਕਾਰ ਕਰ ਲਿਆ, ਫਲਸਰੂਪ ਵੱਡੀ ਪੱਧਰ ਤੇ ਗੁਰਦਾਸਪੁਰ, ਅੰਮ੍ਰਿਤਸਰ ਅਤੇ ਮੰਡ ਇਲਾਕੇ ਦੇ ਪਿੰਡਾਂ ਵਿਚ

ਪੈਰਾ ਮਿਲਟਰੀ ਫੋਰਸਾਂ ਨੇ ਆਪ੍ਰੇਸ਼ਨ ਕੀਤੇ। ਠੋਸ ਪ੍ਰਾਪਤੀ ਕੋਈ ਨਹੀਂ ਹੋਈ। ਇਕ ਵੀ ਖਾੜਕੂ ਨਾ ਫੜ ਸਕੇ, ਨਾ ਹਥਿਆਰ ਮਿਲੇ। ਉਲਟਾ ਅਸੀਂ ਕਨੂੰਨ ਮੰਨਣ ਵਾਲੇ ਮਾਸੂਮ ਲੋਕਾਂ ਨੂੰ ਖਿਝਾ ਬੈਠੇ ਤੇ ਸਿੱਖਾਂ ਦਾ ਮਨ ਜਿੱਤਣ ਦਾ ਸ਼ਾਨਦਾਰ ਮੌਕਾ ਖੁੰਝਾ ਲਿਆ।

ਖਾੜਕੂ ਲੀਡਰਸ਼ਿਪ ਦੇ ਥਿੰਕ ਟੈਂਕ ਨੂੰ ਸਾਡੀ ਨੀਤੀ ਦੀ ਬੱਜਰ ਗਲਤੀ ਦਾ ਪਤਾ ਲੱਗ ਗਿਆ। ਥੋੜੇ ਸਮੇਂ ਬਾਦ ਬਲੈਕ ਥੰਡਰ ਦੇ ਲਾਭਾਂ ਨੂੰ ਮਾਤ ਦੇਕੇ ਉਹ ਫਿਰ ਹਮਲਾਵਰ ਹੋ ਗਏ। ਹੱਤਾਸ਼ ਹੋਕੇ ਗਿੱਲ ਨੇ ਪੇਂਡੂਆਂ ਨੂੰ ਪੁਲਿਸ ਵਿਚ ਭਰਤੀ ਕਰਨਾ ਸ਼ੁਰੂ ਕਰ ਦਿਤਾ, ਪਹਿਲਾਂ ਉਨ੍ਹਾਂ ਦੇ ਰੈਂਕ ਦਾ ਨਾਮ ਵਿਲੇਜ ਡਿਫੈਂਸ ਆਫੀਸਰਜ਼ ਰੱਖਿਆ, ਪਿਛੋਂ ਸਪੈਸ਼ਲ ਪੁਲਿਸ ਆਫੀਸਰਜ਼ (ਐਸ.ਪੀ.ਓ.) ਕਰ ਦਿੱਤਾ। ਇਨ੍ਹਾਂ ਐਸ.ਪੀ.ਓ.ਜ਼ ਨੇ ਬਹੁਤ ਥਾਵਾਂ ਤੇ ਮੌਕੇ ਦਾ ਲਾਭ ਉਠਾਉਂਦਿਆਂ, ਪੇਂਡੂਆਂ ਉਪਰ ਜ਼ਿਆਦਤੀਆਂ ਕੀਤੀਆਂ। ਪ੍ਰਾਪਤ ਕੀਤੀ ਤਾਕਤ ਸਦਕਾ ਉਨ੍ਹਾਂ ਨੇ ਲੁੱਟਾਂ ਮਾਰਾਂ ਸ਼ੁਰੂ ਕਰ ਦਿੱਤੀਆਂ ਜਿਸ ਨਾਲ ਸਰਕਾਰ ਦੀ ਬਦਨਾਮੀ ਹੋਈ। ਗਵਰਨਰ ਨੂੰ ਲਿਖੇ ਪੱਤਰ ਵਿਚ ਮੈਂ ਅਣਜਾਣ ਬੰਦਿਆਂ ਦੀ ਵੱਡੀ ਗਿਣਤੀ ਵਿਚ ਕੀਤੀ ਭਰਤੀ ਦਾ ਸਖਤ ਵਿਰੋਧ ਕੀਤਾ। ਠਾਣੇ ਦੇ ਮੁੱਖ ਅਫਸਰਾਂ ਨੂੰ ਇਹ ਭਰਤੀਆਂ ਕਰਨ ਦਾ ਅਧਿਕਾਰ ਮਿਲ ਗਿਆ ਤੇ ਉਨ੍ਹਾਂ ਨੇ ਅਪਣੇ ਖਾਸੁਲ-ਖਾਸ ਚਹੇਤਿਆਂ ਨੂੰ ਭਰਤੀ ਕਰ ਲਿਆ। ਇਹ ਸਾਰੀ ਕਾਰਵਾਈ ਅਣਵਿਉਂਤੀ ਅਤੇ ਨੁਕਸਾਨਦਾਇਕ ਸੀ।

**ਪੰਨਾ 357** : ਹਾਂ ਖਾੜਕੂਆਂ ਦੀਆਂ ਹਰਕਤਾਂ ਬਾਰੇ ਖੁਫੀਆ ਸੂਚਨਾ ਜਰੂਰ ਵਧੀਕ ਮਿਲਣ ਲੱਗੀ। ਕਦੀ ਪੁਲਿਸ ਸਫਲ ਹੋ ਜਾਂਦੀ, ਕਦੀ ਲਗਦੇ ਦਾਅ ਖਾੜਕੂ ਆਪਣੀ ਤਾਕਤ ਦਿਖਾਉਣ ਲਈ ਅਣਕਿਆਸੀਆਂ ਥਾਵਾਂ ਉਤੇ ਮਾਸੂਮ ਲੋਕਾਂ ਨੂੰ ਮਾਰ ਜਾਂਦੇ। ਲੁਕਣ ਮੀਟੀ ਦੀ ਇਹ ਖੇਡ ਉਦੋਂ ਤੱਕ ਜਾਰੀ ਰਹੀ ਜਦੋਂ ਤੱਕ ਮੈਂ ਪੰਜਾਬ ਛੱਡ ਕੇ ਪਰਤ ਆਇਆ।

ਕਿਉਂਕਿ ਮੇਰੀ ਪਾਲਿਸੀ ਅਤੇ ਕੰਮ ਢੰਗ ਦੀ ਕਦਰ ਨਾ ਰਹੀ, ਮਾਯੂਸ ਹੋਕੇ ਮੈਂ ਗਵਰਨਰ ਦੇ ਸਲਾਹਕਾਰ ਵਜੋਂ ਦੂਜੇ ਮਹਿਕਮਿਆਂ ਵਲ ਅਪਣਾ ਧਿਆਨ ਕਰ ਲਿਆ। ਸਿੱਖਣ ਦੀ ਨਵੀਂ ਪ੍ਰਕਿਆ ਸ਼ੁਰੂ ਹੋ ਗਈ, ਮਿਉਨਸਿਪਲ ਕਮੇਟੀਆਂ, ਪੇਂਡੂ ਵਿਕਾਸ, ਪਬਲਿਕ ਨਿਰਮਾਣ ਵਿਭਾਗ, ਟ੍ਰਾਂਸਪੋਰਟ, ਸਾਬਕ ਫੌਜੀ, ਮਜ਼ਦੂਰ, ਜੁਆਨ ਖਿਡਾਰੀ ਆਦਿਕ ਅਨੇਕ ਮਹਿਕਮੇ। ਇਨ੍ਹਾਂ ਮਹਿਕਮਿਆਂ ਦੇ ਸਕੱਤਰ ਮੈਨੂੰ ਸਲਾਹਾਂ ਦਿੰਦੇ ਤੇ ਅਪਣੇ ਕੰਮਾਂ ਦੀਆਂ ਗੁੰਝਲਾਂ ਦਸਦੇ। ਮੈਂ ਦੰਗ ਰਹਿ ਗਿਆ ਕਿ ਲੋਕ ਉੱਨਤੀ ਵਾਸਤੇ ਉਤਸ਼ਾਹ ਦਿਖਾਉਂਦੇ ਪਰ ਨੌਕਰਸ਼ਾਹੀ ਬਾਰ ਬਾਰ ਉਨ੍ਹਾਂ ਦੇ ਉਦਮ ਵਿਚ ਰੁਕਾਵਟ ਬਣਦੀ। ਪੰਜਾਬ ਦੇ ਲੋਕ ਬੜੇ ਹਿੰਮਤੀ ਹਨ। ਸਟੇਟ ਅਪਣੇ ਆਪ ਬੜੀ ਤਰੱਕੀ ਕਰ ਸਕਦੀ ਹੈ ਜੇ ਸਰਕਾਰੀ ਕਨੂੰਨ ਅਤੇ ਅਫਸਰੀ ਰਵੱਈਆਂ ਲੋਕਾਂ ਦੇ ਉਤਸ਼ਾਹ ਨੂੰ ਮੰਦਾ ਨਾ ਕਰੇ।



**ਪੰਨਾ 358** : ਹਰੇਕ ਜ਼ਿਲੇ ਦੇ ਡਿਪਟੀ ਕਮਿਸ਼ਨਰਾਂ ਨਾਲ ਮੀਟਿੰਗਾਂ ਕੀਤੀਆਂ ਤਾਂ ਕਿ ਲੋਕਾਂ ਦੀਆਂ ਮੁਸ਼ਕਲਾਂ ਹੱਲ ਕਰੀਏ। ਨਵੇਂ ਅਫਸਰ ਵਧੇਰੇ ਕਰਕੇ ਹਾਂ ਪੱਖੀ ਹੁੰਦੇ ਮਦਦਗਾਰ ਹੁੰਦੇ ਪਰ ਉਨ੍ਹਾਂ ਦੀਆਂ ਭੇਜੀਆਂ ਸਕੀਮਾਂ ਚੰਡੀਗੜ੍ਹ ਬੈਠੇ ਉਨ੍ਹਾਂ ਦੇ ਸੀਨੀਅਰ ਰੱਦ ਕਰ ਦਿੰਦੇ।

ਸ਼ਾਮੀ ਤਿੰਨ ਵਜੇ ਮੈਂ ਪਬਲਿਕ ਨੂੰ ਮਿਲਣਾ ਸ਼ੁਰੂ ਕਰਦਾ। ਤਕਰੀਬਨ ਛੇ ਵਜੇ ਤਕ ਮੁਲਾਕਾਤੀਆਂ ਦਾ ਕੰਮ ਨਬੇੜ ਦਿੰਦਾ, ਕਦੀ ਕਦਾਈਂ ਅੱਠ ਵੀ ਵੱਜ ਜਾਂਦੇ। ਮੰਤਰੀ ਨਹੀਂ ਸਨ, ਸੋ ਲੌੜਵੰਦ ਲੋਕ ਸੈਕਟਰੀਆਂ ਨੂੰ ਮਿਲਦੇ ਜਾਂ ਮੈਨੂੰ। ਇਕੱਲਾ ਸਲਾਹਕਾਰ ਹੋਣ ਸਦਕਾ ਅੱਧੇ ਮਹਿਕਮੇ ਮੇਰੇ ਕੋਲ ਸਨ। ਆਮ ਬੰਦੇ ਨੂੰ ਮਿਲਕੇ ਮੈਨੂੰ ਸਕੂਨ ਮਿਲਦਾ, ਇਹ ਮੇਰੇ ਸੁਭਾਅ ਨਾਲ ਮੇਲ ਖਾਂਦਾ। ਹਰ ਸੰਭਵ ਮੌਕੇ ਮੈਂ ਮੱਦਦਗਾਰ ਹੁੰਦਾ। ਮੇਰੀ ਸ਼ੁਹਰਤ ਵਧੀ ਤਾਂ ਮੁਲਾਕਾਤੀਆਂ ਦੀ ਗਿਣਤੀ ਵਿਚ ਵਾਧਾ ਹੋਣਾ ਸੁਭਾਵਕ ਸੀ। ਧੀਰਜ ਨਾਲ ਸੁਣਦਾ ਤੇ ਸਹਾਇਤਾ ਕਰਦਾ।

ਸੀਨੀਅਰ ਅਫਸਰਾਂ ਦੀਆਂ ਫਾਈਲਾਂ ਨਾਲ ਵਾਹ ਦਿਲਚਸਪੀ ਵਾਲਾ ਹੁੰਦਾ। ਮੈਨੂੰ ਉਨ੍ਹਾਂ ਦੀ ਮਾਨਸਿਕਤਾ ਦਾ ਪਤਾ ਲੱਗ ਜਾਂਦਾ। ਕੁੱਝ ਸਕੱਤਰ ਵਾਕਈ ਬਹੁਤ ਵਧੀਆ ਮਾਹਿਰ ਸਨ ਜਿਵੇਂ ਤੇਜਿੰਦਰ ਖੰਨਾ, ਜਿਹੜਾ ਪਹਿਲਾਂ ਭਾਰਤ ਦਾ ਤਜਾਰਤ ਸਕੱਤਰ ਤੇ ਫੇਰ ਦਿੱਲੀ ਦਾ ਲੈਫਟੀਨੈਂਟ ਗਵਰਨਰ ਨਿਯੁਕਤ ਹੋਇਆ। ਕੁੱਝ ਅਫਸਰ ਤਿੱਖੇ ਸਨ ਪਰ ਗੰਭੀਰ ਨਹੀਂ, ਦਫਤਰ ਦੇ ਸਮੇਂ ਵਿਚ ਵੀ ਗੌਲਫ ਖੇਡਦੇ ਰਹਿੰਦੇ। ਇੰਦਰਜੀਤ ਸਿੰਘ ਬਿੰਦਰਾ ਸ਼ਹਿਰੀ ਵਿਕਾਸ ਸਕੱਤਰ ਮੇਰੇ ਅਧੀਨ ਸੀ। ਮੈਂ ਉਸਨੂੰ ਇਸ ਦਾ ਕਾਰਨ ਪੁੱਛਿਆ। ਉਸਨੇ ਦਫਤਰ ਵਿਚ ਪੂਰਾ ਸਮਾਂ ਨਾ ਬੈਠਣ ਦਾ ਕਾਰਨ ਇਹ ਦੱਸਿਆ ਕਿ ਉਹ ਫਟਾਫਟ ਕੰਮ ਮੁਕਾ ਲੈਂਦਾ ਹੈ, ਉਸ ਦੇ ਮੇਜ਼ ਉਪਰ ਫਾਈਲ ਟਿਕੀ ਨਹੀਂ ਰਹਿੰਦੀ। ਕੁੱਝ ਹੱਦ ਤੱਕ ਇਹ ਗੱਲ ਸਹੀ ਵੀ ਸੀ, ਉਸਨੂੰ ਗੱਲ ਦੀ ਸਮਝ ਫਟਾਫਟ ਆ ਜਾਂਦੀ ਤੇ ਉਹ ਫੈਸਲਾ ਨਿਪਟਾ ਦਿੰਦਾ। ਦਰਬਾਰ ਸਾਹਿਬ ਦੁਆਲਿਉਂ ਦੁਕਾਨਾਂ ਚੁਕਵਾਉਣੀਆਂ, ਗਲਿਆਰਾ ਯੋਜਨਾ ਸਿਰੇ ਚਾੜ੍ਹਨੀ ਜਰੂਰੀ ਕੰਮ ਸਨ ਤਾਂ ਕਿ ਸੁਰੱਖਿਆ ਕਰਮੀ ਗਸ਼ਤ ਕਰ ਸਕਣ।

**ਪੰਨਾ 359** : ਗਲਿਆਰਾ ਯੋਜਨਾ ਕੇਂਦਰ ਸਰਕਾਰ ਦੀ ਦੇਰ ਪਹਿਲਾਂ ਦੀ ਸਕੀਮ ਸੀ ਜਿਸਨੂੰ ਅਕਾਲੀ ਸਿਰੇ ਨਹੀਂ ਚੜ੍ਹਨ ਦੇਂਦੇ ਸਨ। ਆਲੇ ਦੁਆਲੇ ਵਸੇ ਘਰਾਂ ਵਿਚੋਂ ਦੀ ਲੰਘ ਕੇ ਖਾੜਕੂ ਆਰਾਮ ਨਾਲ ਦਰਬਾਰ ਸਾਹਿਬ ਵਿਚ ਜਾ ਪੁਜਦੇ। ਛੱਤਾਂ ਉਤੋਂ ਦੀ ਲੰਘ ਲੰਘ ਬੰਦਾ ਸਿਧਾ ਪਰਿਕਰਮਾ ਵਿਚ ਉਤਰ ਸਕਦਾ ਸੀ। ਵਿਉਂਤ ਇਹ ਬਣਾਈ ਗਈ ਕਿ ਦਰਬਾਰ ਸਾਹਿਬ ਦੇ ਚੌਗਿਰਦੇ 30 ਫੁੱਟ ਚੌੜੀ ਇਕ ਖਾਲੀ ਪੱਟੀ ਰੱਖੀ ਜਾਵੇ ਤੇ ਵਧੀਆ ਦਰਖਤਾਂ, ਬਾਗਾਂ ਨਾਲ ਸ਼ਿੰਗਾਰੀ ਜਾਵੇ। ਸਾਡੀ ਵਿਉਂਤ ਇਸ ਕਰਕੇ

ਸਿਰੇ ਚੜ੍ਹ ਗਈ ਕਿਉਂਕਿ ਉਜਾੜੇ ਦੇ ਮੁਆਵਜ਼ੇ ਦੀ ਪੇਸ਼ਕਸ਼ ਅਸੀਂ ਲੋਕਾਂ ਦੀ ਉਮੀਦ ਤੋਂ ਕਿਤੇ ਵਧੀਕ ਕਰ ਦਿੱਤੀ। ਕੁੱਝ ਲੋਕਾਂ ਨੇ ਨਵੇਂ ਘਰ ਖਰੀਦ ਕੇ ਪੁਰਾਣੇ ਢੁਹਾ ਕੇ ਸੁਖ ਦਾ ਸਾਹ ਲਿਆ ਕਿਉਂਕਿ ਉਹ ਖੁਦ ਅਮਨਚੈਨ ਦੀ ਥਾਂ ਤੇ ਵਸਣ ਦੇ ਚਾਹਵਾਨ ਸਨ। ਦਰਬਾਰ ਸਾਹਿਬ ਨਜ਼ਦੀਕ ਵਸਣਾ ਸਗੋਂ ਦੁਸ਼ਵਾਰ ਹੋ ਗਿਆ ਸੀ। ਖਾੜਕੂ ਅਤੇ ਸੁਰੱਖਿਆ ਕਰਮੀ ਹਰ ਵਕਤ ਘੇਰਾ ਪਾਈ ਰਖਦੇ, ਰਤਾ ਗੜਬੜ ਹੁੰਦੀ, ਕਰਫਿਊ ਲੱਗ ਜਾਂਦਾ। ਲੋਕ ਤੰਗ ਆ ਗਏ ਸਨ।

ਸੋਚਿਆ ਕਿ ਉਸਾਰੀਆਂ ਢਾਹੁਣ ਉਪਰੰਤ ਤੁਰਤ ਫੁਰਤ ਇਸ ਨੂੰ ਸੰਵਾਰਨਾ ਸ਼ਿੰਗਾਰਨਾ ਸ਼ੁਰੂ ਕਰ ਦਿਆਂਗੇ। ਇਕ ਨਿਸ਼ਚਿਤ ਸਮਾਂ ਦੇਕੇ ਮੇਰੀ ਇਸ ਕੰਮ ਲਈ ਜ਼ਿੰਮੇਵਾਰੀ ਲਾਈ ਗਈ। ਮੈਂ ਬਿੰਦਰੇ ਨੂੰ ਸੱਦ ਲਿਆ। ਇਸ ਤਰ੍ਹਾਂ ਦੇ ਕੰਮ ਵਿਚ ਉਹ ਨਿਪੁੰਨ ਸੀ ਕਿਉਂਕਿ ਜਿਹੜਾ ਬੰਦਾ ਸਹਿਮਤ ਨਾ ਹੁੰਦਾ, ਦਲੀਲਾਂ ਨਾਲ ਉਸਨੂੰ ਝੱਟ ਮਨਾ ਲੈਂਦਾ। ਸਮੇਂ ਤੋਂ ਪਹਿਲਾਂ ਅਸੀਂ ਕੰਮ ਨਿਬੇੜ ਲਿਆ। ਇਸ ਕੰਮ ਦਾ ਦੂਜਾ ਪੜਾਅ ਇਸ ਗਲਿਆਰੇ ਨੂੰ ਸ਼ਿੰਗਾਰਨ ਦਾ ਸੀ। ਇਹ ਕੰਮ ਗਵਰਨਰ ਨੇ ਅਪਣੇ ਹੱਥ ਲੈ ਲਿਆ। ਪੰਜਾਬ ਅਤੇ ਦਿੱਲੀ ਤੋਂ ਮਾਹਿਰ ਸੱਦੇ ਗਏ, ਸਲਾਹਾਂ ਲਈਆਂ। ਉਨ੍ਹਾਂ ਨੇ ਆਪਾ ਵਿਰੋਧੀ ਏਨੀਆਂ ਸਲਾਹਾਂ ਦਿੱਤੀਆਂ ਕਿ ਰੇਅ ਉਲਝ ਗਿਆ। ਮੇਰੇ ਪੰਜਾਬ ਛੱਡਣ ਵੇਲੇ ਤੱਕ ਉਹ ਉਲਝਿਆ ਪਿਆ ਸੀ, ਆਉਂਦਾ ਹੋਇਆ ਮੈਂ ਕਹਿ ਆਇਆ ਕਿ ਜੇ ਕੰਮ ਲਟਕਦਾ ਰਿਹਾ, ਅਕਾਲੀ ਤਾਕਤ ਵਿਚ ਆ ਗਏ ਤਾਂ ਉਹ ਇਹ ਥਾਂ ਅਪਣੇ ਧਾਰਮਿਕ ਥਾਂ ਵਿਚ ਰਲਾ ਲੈਣਗੇ ਤੇ ਸਾਰਾ ਕੀਤਾ ਕਰਾਇਆ ਖੇਹ ਹੋ ਜਾਵੇਗਾ, ਜਿੰਨੀ ਰਕਮ ਖਰਚੀ ਖੂਹ ਖਾਤੇ ਵਿਚ ਪੈ ਜਾਵੇਗੀ।

ਸੁਪਰੀਮ ਕੋਰਟ ਦੇ ਮੁਖ ਜੱਜ ਨੇ ਸਲਾਹ ਲਿਖਕੇ ਭੇਜੀ ਸੀ ਕਿ ਰਾਜਾਂ ਦੀਆਂ ਹਾਈਕੋਰਟਾਂ ਵਿਚਲੀਆਂ ਨਿਯੁਕਤੀਆਂ ਚੀਫ ਜਸਟਿਸ ਅਤੇ ਦੋ ਹੋਰ ਕੁਲੀਗ ਮਿਲਕੇ ਕਰਿਆ ਕਰਨਗੇ। ਇਹ ਫਾਈਲ ਦਿਲਚਸਪ ਸੀ। ਸੁਰਿੰਦਰ ਕਪੂਰ ਗ੍ਰਹਿ ਸਕੱਤਰ ਨੇ ਰੇਅ ਨੂੰ ਖੁਸ਼ ਕਰਨ ਲਈ ਇਸ ਸਲਾਹ ਦਾ ਵਿਰੋਧ ਲਿਖ ਦਿੱਤਾ। ਉਸ ਤੋਂ ਹੇਠਲੇ ਅਫਸਰਾਂ ਨੇ ਵੀ ਇਸ ਨਾਲ ਮਿਲਦੀ ਜੁਲਦੀ ਇਬਾਰਤ ਲਿਖੀ ਸੀ। ਮੇਰੇ ਕੋਲ ਕੇਸ ਆਇਆ ਤਾਂ ਮੈਂ ਆਈ.ਏ.ਐਸ. ਅਫਸਰਾਂ ਦੀ ਨਿਰਬਲਤਾ ਉਤੇ ਹੈਰਾਨ ਰਹਿ ਗਿਆ, ਕਿਸੇ ਦੇ ਜਿਸਮ ਵਿਚ ਰੀੜ੍ਹ ਦੀ ਹੱਡੀ ਨਹੀਂ। ਆਪਣੀ ਨੋਟਿੰਗ ਵਿਚ ਮੈਂ ਗਵਰਨਰ ਨੂੰ ਲਿਖਿਆ ਕਿ ਸਿਆਸੀ ਨਿਯੁਕਤੀਆਂ ਕਾਰਨ ਜੁਡੀਸ਼ਿਅਰੀ ਨੂੰ ਕਮਜ਼ੋਰ ਕੀਤਾ ਜਾ ਰਿਹਾ ਹੈ, ਜੇ ਇਹ ਰੁਝਾਣ ਨਾ ਰੁਕਿਆ ਤਾਂ ਸਿਸਟਮ ਲੜਖੜਾ ਜਾਵੇਗਾ। ਇਸ ਫਾਈਲ ਉਪਰ ਰੇਅ ਨੇ ਕੋਈ ਫੈਸਲਾ ਨਹੀਂ ਲਿਆ, ਬੜੀ ਚੁਸਤੀ ਨਾਲ ਉਸਨੇ ਲਿਖਿਆ- ਪਾਪੂਲਰ ਸਰਕਾਰ ਆਉਣ ਤੱਕ ਇਹ ਫੈਸਲਾ ਪੈਂਡਿੰਗ ਰੱਖਿਆ ਜਾਵੇ ਕਿਉਂਕਿ ਇਸ ਨਾਜ਼ਕ ਮਸਲੇ ਤੇ ਕੇਵਲ ਚੁਣੀ ਹੋਈ ਸਰਕਾਰ ਫੈਸਲਾ ਲੈਣ ਦੇ ਸਮਰੱਥ ਹੈ।



**ਪੰਨਾ 360 :** ਦੂਜਾ ਦਿਲਚਸਪ ਕਿੱਸਾ ਪੀ.ਡਬਲਿਊ.ਡੀ. ਦੇ ਤਿੰਨ ਭ੍ਰਿਸ਼ਟ ਚੀਫ ਇੰਜਨੀਅਰਾਂ ਨੂੰ ਕੱਢਣ ਦਾ ਸੀ। ਸਾਰਿਆਂ ਨੂੰ ਪਤਾ ਸੀ ਕਿ ਚਾਰ ਚੀਫ ਹੰਢੇ ਹੋਏ ਕੁਰਪਟ ਹਨ, ਕਨੂੰਨੀ ਨੁਕਤਿਆਂ ਕਾਰਨ ਚੌਥੇ ਨੂੰ ਕੱਢਣ ਵਿਚ ਕਾਮਯਾਬ ਨਹੀਂ ਹੋਏ। ਉਨ੍ਹਾਂ ਦੇ ਸਿਆਸੀ ਪ੍ਰਭੂ ਅਤੇ ਕੁੱਝ ਅਫਸਰ ਸਮੇਂ ਤੋਂ ਪਹਿਲਾਂ ਉਨ੍ਹਾਂ ਕੋਲ ਸੂਚਨਾ ਪੁਚਾ ਦਿੰਦੇ, ਇਹ ਫਟਾਫਟ ਕੋਰਟ ਵਿਚ ਜਾ ਕੇ ਸਟੇਅ ਲੈ ਆਉਂਦੇ। ਮਹਿਕਮੇ ਦਾ ਸਕੱਤਰ ਰਾਜਿੰਦਰ ਸਿੰਘ ਮਾਨ ਪੂਰਾ ਈਮਾਨਦਾਰ ਅਫਸਰ ਸੀ ਪਰ ਇਹ ਵੀ ਬਹੁਤਾ ਸਮਾਂ ਗੌਲਫ ਖੇਡਣ ਵਿਚ ਬਿਤਾਉਂਦਾ। ਉਸ ਦੀ ਲਿਆਕਤ ਤੇ ਕੋਈ ਸ਼ਕ ਨਹੀਂ ਸੀ। ਭਰਿਸ਼ਟਾਚਾਰ ਵਿਰੋਧੀ ਬ੍ਰਾਂਚ ਦੇ ਡਾਇਰੈਕਟਰ ਦਲਬੀਰ ਸਿੰਘ ਮਾਂਗਟ ਨੇ ਮੈਨੂੰ ਇਨ੍ਹਾਂ ਇੰਜਨੀਅਰਾਂ ਬਾਰੇ ਗੁਪਤ ਰਿਪੋਰਟ ਭੇਜੀ। ਅਪਣੇ ਸਕੱਤਰ ਦੇ ਹੱਥ ਫਾਈਲ ਦਿੰਦਿਆਂ ਮੈਂ ਕਿਹਾ- ਇਸ ਦੀ ਨੋਟਿੰਗ ਚਾੜ੍ਹ ਕੇ ਲਿਆਈਂ, ਖਬਰਦਾਰ ਕਿਸੇ ਜੂਨੀਅਰ ਨੂੰ ਤਾਂ ਕੀ, ਸੀਨੀਅਰ ਨੂੰ ਵੀ ਪਤਾ ਨਾ ਲੱਗੇ। ਉਸਨੇ ਆਖਾ ਮੰਨਿਆ ਤੇ ਉਸੇ ਰਾਤ ਫਾਈਲ ਲੈਕੇ ਮੇਰੀ ਰਿਹਾਇਸ਼ ਤੇ ਆ ਗਿਆ। ਰਾਜ-ਭਵਨ ਰੇਅ ਕੋਲ ਮੈਂ ਇਹ ਫਾਈਲ ਲੈ ਗਿਆ ਤੇ ਕਿਹਾ ਕਿ ਇਨ੍ਹਾਂ ਨੂੰ ਪ੍ਰੀਮੈਚਿਉਰ ਰਿਟਾਇਰਮੈਂਟ ਦੇ ਹੁਕਮ ਜਾਰੀ ਕਰ ਦਿਉ। ਹੋ ਗਏ। ਸਕੱਤਰ ਨੇ ਲੋੜੀਂਦੇ ਨੋਟਿਸ ਤਿਆਰ ਕਰਕੇ ਤਿੰਨ ਤਿੰਨ ਮਹੀਨਿਆਂ ਦੀ ਐਡਵਾਂਸ ਤਨਖਾਹ ਦੇ ਚੈਕ ਕੱਟ ਦਿੱਤੇ ਤੇ ਭਰੋਸੇਯੋਗ ਬੰਦੇ ਰਾਹੀਂ ਦੇਰ ਰਾਤ ਉਨ੍ਹਾਂ ਦੇ ਘਰ ਪੁਚਾਉਣ ਦਾ ਕਾਰਜ ਕੀਤਾ। ਉਨ੍ਹਾਂ ਉਪਰ ਸਮਝੋ ਬਿਜਲੀ ਡਿਗੀ। ਪਲ ਵਿਚ ਨੌਕਰੀਆਂ ਚਲੀਆਂ ਗਈਆਂ ਤੇ ਅਦਾਲਤ ਵਿਚ ਜਾਣ ਦਾ ਸਮਾਂ ਵੀ ਨਾ ਮਿਲਿਆ। ਅਗਲੇ ਦਿਨ ਅਖਬਾਰਾਂ ਵਿਚ ਖਬਰ ਛਪੀ ਤਾਂ ਤਹਿਲਕਾ ਮਚ ਗਿਆ। ਲੋਕ ਖੁਸ਼ ਹੋਏ ਕਿਉਂਕਿ ਇਨ੍ਹਾਂ ਇੰਜਨੀਅਰਾਂ ਦੇ ਕਾਰਿਆਂ ਤੋਂ ਜਾਣੂ ਸਨ। ਸਰਕਾਰ ਦੇ ਬਾਕੀ ਅਫਸਰਾਂ ਨੂੰ ਵੀ ਸਹੀ ਸੰਕੇਤ ਮਿਲ ਗਿਆ।

**ਪੰਨਾ 362 :** ਮਈ 1989, ਇਕ ਦਿਨ ਰੇਅ ਨੇ ਰਾਜ-ਭਵਨ ਬੁਲਾਕੇ ਮੈਨੂੰ ਦੱਸਿਆ ਕਿ ਸਰਕਾਰ ਤੁਹਾਨੂੰ ਮੀਜ਼ੋਰਮ ਦਾ ਗਵਰਨਰ ਲਾਉਣਾ ਚਾਹੁੰਦੀ ਹੈ, ਉਸ ਨੇ ਕਿਹਾ- ਮੀਜ਼ੋਰਮ ਕੋਈ ਖਾਸ ਥਾਂ ਤਾਂ ਨਹੀਂ ਪਰ ਇਹ ਨਿਯੁਕਤੀ ਥੋੜੇ ਚਿਰ ਲਈ ਹੈ। ਜੰਮੂ ਕਸ਼ਮੀਰ ਦਾ ਗਵਰਨਰ ਜਗਮੋਹਨ ਰਿਟਾਇਰ ਹੋ ਰਿਹਾ ਹੈ, ਤੁਹਾਨੂੰ ਉਸ ਦੀ ਥਾਂ ਲਾਇਆ ਜਾਏਗਾ। ਮੇਰੇ ਦੋਸਤ ਨਾਰਾਇਣਨ ਨੇ ਇਹ ਖਬਰ ਤਸਦੀਕ ਕਰਦਿਆਂ ਦੱਸਿਆ ਕਿ ਫਾਰੂਕ ਅਬਦੁੱਲਾ ਤੁਹਾਨੂੰ ਲੈਣ ਵਿਚ ਰੁਚਿਤ ਹੈ। ਉਹ ਕਹਿੰਦਾ ਹੈ ਕਿ ਸਾਡਾ ਆਪਸੀ ਤਾਲਮੇਲ ਠੀਕ ਬੈਠੇਗਾ। ਨਾਰਾਇਣਨ ਨੇ ਵੀ ਫਾਰੂਕ ਕੋਲ ਮੇਰੀ ਸਿਫਤ ਕੀਤੀ।

ਕੁੱਝ ਦਿਨ ਮੈਂ ਇਹ ਸੋਚਣ ਵਿਚ ਲੰਘਾ ਦਿੱਤੇ ਕਿ ਇਕ ਮੁਸ਼ਕਿਲ ਥਾਂ ਤੋਂ ਦੂਜੀ ਮੁਸ਼ਕਿਲ ਥਾਂ ਜਾਣਾ ਠੀਕ ਰਹੇਗਾ ਕਿ ਨਹੀਂ ਪਰ ਆਖਰ ਮੈਂ ਰੇਅ ਕੋਲ ਸਹਿਮਤੀ ਦੇ ਦਿੱਤੀ। ਰੇਅ ਨੇ ਫੋਨ ਤੇ ਮੇਰੀ ਪਤਨੀ ਨੂੰ ਸਮਝਾਇਆ ਕਿ ਰਾਜਭਵਨ ਵਿਚ ਉਸਦੀਆਂ

ਕੀ ਜ਼ਿੰਮੇਵਾਰੀਆਂ ਹੋਣਗੀਆਂ। ਰੇਅ ਦੇ ਕਹਿਣ ਤੇ ਹੀ ਮੈਂ ਬੀ.ਜੀ. ਦੇਸ਼ਮੁਖ ਨੂੰ ਸਾਊਥ ਬਲਾਕ ਉਸ ਦੇ ਦਫਤਰ ਮਿਲਿਆ। ਉਸਨੇ ਦੱਸਿਆ ਕਿ ਇਕ ਮਹੀਨੇ ਅੰਦਰ ਨਿਯੁਕਤੀ ਹੋ ਜਾਵੇਗੀ।

ਸਾਡੀ ਹੈਰਾਨੀ ਦਾ ਮੰਜ਼ਰ ਦੇਖੋ, ਕੁਝ ਦਿਨਾਂ ਬਾਦ ਦੂਰਦਰਸ਼ਨ ਤੇ ਖਬਰ ਸੁਣੀ ਕਿ ਜਗਮੋਹਨ ਦੀ ਥਾਂ ਜਨਰਲ ਕੇ.ਵੀ. ਕ੍ਰਿਸ਼ਨਾ ਰਾਓ ਨੇ ਚਾਰਜ ਲੈ ਲਿਆ ਹੈ। ਦੋ ਤਿੰਨ ਦਿਨਾਂ ਬਾਦ ਖਬਰ ਆਈ ਕਿ ਮੀਜ਼ੋਰਮ ਵੀ ਮੇਘਾਲਿਆ ਦੇ ਕਿਸੇ ਪੌਲੀਟੀਸ਼ੀਅਨ ਨੂੰ ਸੌਂਪ ਦਿੱਤਾ ਹੈ। ਮੈਨੂੰ ਲੱਗਾ, ਜਿਸ ਬੰਦੇ ਨੇ ਏਨੀਆਂ ਖਤਰਨਾਕ ਡਿਊਟੀਆਂ ਦਿੱਤੀਆਂ ਹੋਣ, ਇਹ ਉਸ ਨਾਲ ਜ਼ਿਆਦਤੀ ਹੈ। ਸਰਕਾਰ ਮੈਨੂੰ ਏਨਾਂ ਹੀ ਕਹਿ ਦਿੰਦੀ ਕਿ ਕਿਸੇ ਮਜਬੂਰੀ ਵਸ ਉਸ ਨੂੰ ਅਜਿਹਾ ਕਰਨਾ ਪੈ ਰਿਹਾ ਹੈ।

**ਪੰਨਾ 363 :** ਜਦੋਂ ਗਵਰਨਰਾਂ ਦੀਆਂ ਨਿਯੁਕਤੀਆਂ ਹੋ ਗਈਆਂ, ਕਿਸੇ ਨੇ ਮੇਰੇ ਨਾਲ ਕੋਈ ਗੱਲ ਨਹੀਂ ਕੀਤੀ। ਚੌਥੇ ਦਿਨ ਰੇਅ ਦਾ ਫੋਨ ਆਇਆ– ਉਸਨੇ ਦੱਸਿਆ ਕਿ ਉਹ ਬਹੁਤ ਉਦਾਸ ਹੈ। ਮੈਂ ਉਸਨੂੰ ਕਿਹਾ ਕਿ ਮੈਨੂੰ ਦੁੱਖ ਪੁੱਜਾ ਹੈ। ਜਿਹੜਾ ਅਫਸਰ ਖਤਰਨਾਕ ਸਥਿਤੀ ਵਿਚ ਫਸੀ ਸਰਕਾਰ ਨੂੰ ਜ਼ਮਾਨਤ ਤੇ ਰਿਹਾਅ ਕਰ ਦਿੰਦਾ ਸੀ ਉਸ ਨਾਲ ਇਹ ਵਰਤਾਰਾ ? ਇਕ ਦੋ ਦਿਨਾਂ ਬਾਦ ਰੇਅ ਦਾ ਫੋਨ ਆਇਆ ਕਿ ਨਵੀਂ ਦਿੱਲੀ ਮੁੱਖ ਮੰਤਰੀਆਂ ਦੀ ਕਾਨਫਰੰਸ ਵਿਚ ਮੇਰੇ ਨਾਲ ਚੱਲਣਾ। ਮੇਰੇ ਐਨ ਸਾਹਮਣੇ ਰਾਜੀਵ ਗਾਂਧੀ ਬੈਠਾ ਮੇਰੇ ਨਾਲ ਅੱਖ ਨਹੀਂ ਮਿਲਾ ਸਕਿਆ। ਇਸ ਵਿਚ ਹੈਰਾਨੀਜਨਕ ਕੁੱਝ ਵੀ ਨਹੀਂ ਸੀ। ਉਸ ਦੀ ਸ਼ਰਮਿੰਦਗੀ ਪਿੱਛੇ ਕਾਰਨ ਸੀ।

ਕਾਨਫਰੰਸ ਖਤਮ ਹੋਈ ਤਾਂ ਮੈਂ ਬੰਬੇ ਜਾ ਕੇ ਟਾਟਾ ਸਨਜ਼ ਦੇ ਡਾਇਰੈਕਟਰ ਨਾਨੀ ਪਾਲਖੀਵਾਲਾ ਨੂੰ ਮਿਲਿਆ। ਲਾਅ ਕਾਲਜ ਵਿਚ ਉਹ ਮੇਰਾ ਟੀਚਰ ਸੀ ਤੇ ਪੁਲਿਸ ਵਿਚ ਨੌਕਰੀ ਕਰਦਿਆਂ ਮੈਂ ਉਸ ਨਾਲ ਲਗਾਤਾਰ ਸੰਪਰਕ ਰੱਖਿਆ ਸੀ। ਇਕ ਵਾਰੀ ਬੰਬੇ ਹਾਈਕੋਰਟ ਵਿਚ ਉਸਨੇ ਮੇਰੇ ਡਿਫੈਂਸ ਵਿਚ ਕੇਸ ਵੀ ਲੜਿਆ। ਕਿਸੇ ਨੇ ਅਦਾਲਤੀ ਮਾਨਹਾਨੀ ਦਾ ਕੇਸ ਕਰ ਦਿੱਤਾ ਸੀ ਕਿ ਰੋਟਰੀ ਕਲੱਬ ਵਿਚ ਮੈਂ ਅਦਾਲਤਾਂ ਵਿਰੁੱਧ ਇਤਰਾਜ਼ਯੋਗ ਟਿੱਪਣੀਆਂ ਦਿੱਤੀਆਂ ਸਨ। ਮੈਂ ਪਾਲਖੀਵਾਲਾ ਨਾਲ ਉਕਤ ਸਾਰਾ ਕੁੱਝ ਵਿਚਾਰਿਆ ਤਾਂ ਉਸਨੇ ਦੋ ਟੁਕ ਫੈਸਲਾ ਸੁਣਾ ਦਿੱਤਾ–ਸਮਾਂ ਆ ਗਿਐ ਤੂੰ ਸਰਕਾਰ ਨਾਲੋਂ ਨਾਤਾ ਤੋੜ, ਮੈਂ ਤੈਨੂੰ ਵਿਸ਼ਾਲ ਟਾਟਾ ਸਲਤਨਤ ਵਿਚ ਸ਼ਾਨਦਾਰ ਨੌਕਰੀ ਦਿਵਾਵਾਂਗਾ।

ਇਹ ਭਰੋਸਾ ਲੈਕੇ ਮੈਂ ਚੰਡੀਗੜ੍ਹ ਆ ਕੇ ਗਵਰਨਰ ਨੂੰ ਲਿਖ ਦਿੱਤਾ ਕਿ ਸਲਾਹਕਾਰ ਦੀ ਜ਼ਿੰਮੇਵਾਰੀ ਤੋਂ ਮੈਨੂੰ ਮੁਕਤ ਕੀਤਾ ਜਾਵੇ। ਉਹ ਚੌਂਕ ਗਿਆ, ਕਿਹਾ – ਡਿਊਟੀ ਛੱਡ ਦੇਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਮੈਂ ਉਸ ਨਾਲ ਬਹਿਸਦਿਆਂ ਕਿਹਾ– ਸਰਕਾਰ ਨੇ ਮੇਰੀ ਹੱਤਕ ਕੀਤੀ ਹੈ, ਹੁਣ ਮੈਂ ਸਰਕਾਰ ਦਾ ਕੰਮ ਨਹੀਂ ਕਰ ਸਕਦਾ, ਲੋਕਾਂ ਦਾ ਭਲਾ



ਵੀ ਇਸੇ ਵਿਚ ਹੈ। ਉਸ ਨੇ ਕਿਹਾ– ਤੁਹਾਡੇ ਇਸ ਤਰ੍ਹਾਂ ਇਹ ਅਹੁਦਾ ਛੱਡਣ ਸਦਕਾ ਆਉਂਦੀਆਂ ਇਲੈਕਸ਼ਨਾ ਵਿਚ ਕਾਂਗਰਸ ਦਾ ਨੁਕਸਾਨ ਹੋ ਸਕਦਾ ਹੈ। ਚਲੋ ਚੋਣਾ ਤਾਂ ਆ ਗਈਆਂ, ਮੈਂ ਉਦੋਂ ਤੱਕ ਰੁਕ ਜਾਨਾ ਕਿਤੇ ਮੇਰੇ ਉਪਰ ਸਿਆਸੀ ਬਲੈਕਮੇਲ ਕਰਨ ਦਾ ਧੱਬਾ ਨਾ ਲੱਗ ਜਾਵੇ। ਰੇਅ ਨੂੰ ਮੇਰੀ ਇਹ ਦਲੀਲ ਵੀ ਪਸੰਦ ਨਾ ਆਈ। ਥੋੜ੍ਹੀ ਦੇਰ ਬਾਦ ਉਸ ਦਾ ਫੋਨ ਆਇਆ ਕਿ ਉਹ ਦਿੱਲੀ ਜਾਕੇ ਕੁੱਝ ਲੋਕਾਂ ਨਾਲ ਗੱਲ ਕਰੇਗਾ, ਉਦੋਂ ਤੱਕ ਦਫਤਰ ਨਹੀਂ ਛੱਡਣਾ।

**ਪੰਨਾ 364 :** ਦਿਲੀਓਂ ਵਾਪਸ ਆਕੇ ਰੇਅ ਨੇ ਮੈਨੂੰ ਦੱਸਿਆ– ਰਾਜੀਵ ਗਾਂਧੀ ਨੇ ਸਾਰੇ ਸੀਨੀਅਰ ਅਫਸਰਾਂ ਨੂੰ ਬੁਲਾਕੇ ਕਿਹਾ ਹੈ ਕਿ ਰਿਬੇਰੋ ਵਾਸਤੇ ਚੰਗਾ ਜਿਹਾ ਦੇਸ ਲੱਭੋ। ਚੰਗਾ ਦੇਸ ਮੇਰੇ ਵਾਸਤੇ ਰੋਮਾਨੀਆਂ ਨਿਕਲਿਆ, ਪ੍ਰਧਾਨ ਮੰਤਰੀ ਦੀ ਪ੍ਰਿੰਸੀਪਲ ਸਕੱਤਰ ਨੇ ਮੈਨੂੰ ਦੱਸਿਆ– ਰੋਮਾਨੀਆਂ ਇਸ ਕਰਕੇ ਚੰਗਾ ਹੈ ਕਿਉਂਕਿ ਸੁਰੱਖਿਆ ਪੱਖੋਂ ਉਸਦਾ ਕੋਈ ਮੁਕਾਬਲਾ ਨਹੀਂ। ਰੋਮਾਨੀਆਂ ਦਾ ਜਬਰਦਸਤ ਨੇਤਾ ਸੀਜ਼ੇਕੂ ਕਿਸੇ ਦੇਸ ਦੇ ਖਾੜਕੂ ਅਪਣੇ ਇਲਾਕੇ ਵਿਚ ਨਹੀਂ ਵੜਨ ਦਿੰਦਾ, ਪੰਜਾਬ ਦੇ ਤਾਂ ਬਿਲਕੁਲ ਨਹੀਂ। ਮੈਂ ਰਾਜਦੂਤ ਲੱਗਣ ਵਿਚ ਰੁਚਿਤ ਨਹੀਂ ਸਾਂ, ਇਹ ਗੱਲ ਦੇਸਮੁਖ ਨੂੰ ਦੱਸ ਦਿੱਤੀ। ਦੇਸਮੁਖ ਨੇ ਮੇਰੀ ਪਤਨੀ ਮੇਲਬਾ ਨੂੰ ਅਤੇ ਮੈਨੂੰ ਘਰ ਸੱਦ ਲਿਆ। ਉਸਦੀ ਪਤਨੀ ਤੇ ਮੇਰੀ ਪਤਨੀ 1958 ਪੂਨੇ ਤਿਲਕ ਕਾਲਜ ਵਿਚ ਜਮਾਤਣਾ ਰਹੀਆਂ ਸਨ। ਉਸਨੇ ਮਿੰਨਤ ਕੀਤੀ ਕਿ ਘੱਟੋ ਘੱਟ ਇਕ ਸਾਲ ਰੋਮਾਨੀਆਂ ਚਲੇ ਜਾਓ। ਮੇਰੀ ਪਤਨੀ ਸਹਿਮਤ ਨਹੀਂ ਸੀ। ਉਸ ਨੂੰ ਸਫਰ ਕਰਨ ਦਾ ਕਦੀ ਸ਼ੌਕ ਨਹੀਂ ਰਿਹਾ। ਫੇਰ ਏਨਾ ਲੰਮਾ ਸਫਰ। ਉਹ ਕਹੀ ਗਈ– ਰਾਜਦੂਤ ਦੀ ਪਤਨੀ ਹੋਣ ਵਿਚ ਕਿਹੜੀ ਸ਼ਾਨ, ਕਿਹੜਾ ਸਨਮਾਨ ? ਗੱਲ ਮੁਕਾਓ, ਅਸੀਂ ਸਮਾਨ ਬੰਨ੍ਹ ਲਿਆ ਤੇ ਰੋਮਾਨੀਆਂ ਲਈ ਚਾਲੇ ਪਾ ਦਿੱਤੇ।

ਜਿਵੇਂ ਉਮੀਦ ਸੀ ਫਰੈਂਕਫਰ ਵਾਸਤੇ ਏਅਰ ਇੰਡੀਆ ਦੇ ਜਹਾਜ਼ ਦੀ ਫਲਾਈਟ ਬਹੁਤ ਪਛੜ ਗਈ। ਅਸੀਂ 6 ਦਸੰਬਰ, 1989 ਨੂੰ ਉਥੋਂ ਲੁਫਥਾਂਸਾ ਦਾ ਜਹਾਜ਼ ਫੜਕੇ ਬੁਖਾਰੈਸਟ ਜਾਣਾ ਸੀ ਪਰ ਸਾਡਾ ਜਹਾਜ਼ ਉਤਰਨ ਤੋਂ ਪਹਿਲੋਂ ਇਹ ਦੂਜਾ ਜਹਾਜ਼ ਉਡ ਗਿਆ। ਏਅਰਪੋਰਟ ਲਾਗੇ ਸ਼ੇਰਾਟਨ ਹੋਟਲ ਵਿਚ ਸਾਨੂੰ ਇਕ ਦਿਨ ਗੋਡੇ ਗਿੱਟੇ ਠੰਢੇ ਰੱਖਣੇ ਪਏ। ਕਿਸਮਤ ਚੰਗੀ, ਜਰਮਨਾ ਨੇ ਸਾਨੂੰ ਆਗਿਆ ਦੇ ਦਿੱਤੀ ਕਿ ਅਪਣਾ ਕੁੱਤਾ ਨਾਲ ਰੱਖ ਸਕਦੇ ਹੋ ਪਰ ਸ਼ਰਤ ਇਹ ਹੈ ਕਿ ਦੋਹਾਂ ਵਿਚੋਂ ਇਕ ਜਣੇ ਦਾ ਇਸ ਕੋਲ ਡਿਊਟੀ ਤੇ ਰਹਿਣਾ ਜਰੂਰੀ ਹੈ ਤਾਂ ਕਿ ਇਹ ਹੋਰ ਮੁਸਾਫਰਾਂ ਨੂੰ ਤੰਗ ਨਾ ਕਰੇ, ਭੌਂਕੇ ਨਾ।

ਪਿੰਜਰੇ ਵਿਚ ਬੰਦ ਕੁੱਤੇ ਸਮੇਤ ਅਸੀਂ ਜਹਾਜ਼ ਵੱਲ ਚੱਲ ਪਏ। ਸਾਰੀ ਫਲਾਈਟ ਵਿਚ ਫਸਟ ਕਲਾਸ ਸੀਟਾਂ ਕੇਵਲ ਸਾਡੀਆਂ ਸਨ। ਬਹੁਤੇ ਮੁਸਾਫਰ ਇਕਾਨਮੀ ਕਲਾਸ ਵਾਲੇ ਪੋਲਿਸ਼ ਮਲਾਹ ਸਨ ਜੋ ਵਾਰਸਾ ਜਾ ਰਹੇ ਸਨ। ਤਿੰਨ ਭਾਰਤੀ ਹੋਰ ਸਨ, ਦੋ ਮਲਾਹ

ਤੇ ਤੀਜਾ ਸੋਮਨਾਥ, ਸਾਡਾ ਖਾਨਸਾਮਾ ਨੌਕਰ। ਜਹਾਜ਼ ਦਾ ਸਟਾਫ ਸਾਨੂੰ ਇਉਂ ਘੂਰ ਰਿਹਾ ਸੀ ਜਿਵੇਂ ਅਸੀਂ ਖਾੜਕੂ ਹੋਈਏ। ਭਾਰਤੀ ਏਅਰ ਇੰਡੀਆ ਦੇ ਸਟਾਫ ਨੇ ਬੇਸ਼ਕ ਉਨ੍ਹਾਂ ਨੂੰ ਸਾਡੇ ਬਾਰੇ ਦੱਸ ਦਿੱਤਾ ਸੀ ਪਰ ਕੋਈ ਅਸਰ ਨਹੀਂ। ਮੇਰੀ ਪਤਨੀ ਨੇ ਸਲਵਾਰ ਕਮੀਜ਼ ਪਹਿਨ ਰੱਖੀ ਸੀ, ਸ਼ਾਇਦ ਇਸ ਕਰਕੇ ਸ਼ੱਕ ਹੋਵੇ। ਸਾਨੂੰ ਪੰਜਾਂ ਨੂੰ ਬਾਕੀਆਂ ਤੋਂ ਵੱਖ ਕਰਕੇ ਸਾਡੇ ਸਾਮਾਨ ਦੀ ਬਰੀਕੀ ਨਾਲ ਤਲਾਸ਼ੀ ਲੈਣੀ ਸ਼ੁਰੂ ਕਰ ਦਿੱਤੀ। ਕੁੱਤਾ ਵੀ ਨਹੀਂ ਬਖਸ਼ਿਆ। ਮੈਨੂੰ ਲੱਗਾ ਉਹ ਹਥਿਆਰ ਜਾਂ ਵਿਸਫੋਟਕ ਸਮੱਗਰੀ ਲੱਭ ਰਹੇ ਸਨ। ਇਸ ਸਥਿਤੀ ਤੇ ਮੈਨੂੰ ਹਾਸਾ ਆ ਗਿਆ ਤਾਂ ਉਨ੍ਹਾਂ ਵਿਚਲੀ ਇਕ ਜਰਮਨ ਕੁੜੀ ਅੱਗਬਗੂਲੀ ਹੋ ਗਈ- ਇਸ ਵਿਚ ਹੱਸਣ ਦਾ ਕੀ ਮਤਲਬ ? ਮੈਂ ਕਿਹਾ ਮੁਸੀਬਤ ਵਿਚ ਚੀਕਾਂ ਮਾਰਨ ਦੀ ਥਾਂ ਹੱਸਣਾ ਠੀਕ ਰਹਿੰਦੈ।

**ਪੰਨਾ 365** : ਸਾਡੀ ਤਲਾਸ਼ੀ ਕਾਰਨ ਜਹਾਜ਼ ਇਕ ਘੰਟਾ ਲੇਟ ਹੋ ਗਿਆ ਤਾਂ ਇਕ ਅਮਰੀਕਨ ਯਾਤਰੀ ਤੈਸ਼ ਵਿਚ ਆਕੇ ਦੇਰੀ ਦਾ ਕਾਰਨ ਪੁੱਛਣ ਲੱਗਾ। ਆਖਰ ਬਾਕੀ ਸਵਾਰੀਆਂ ਨੂੰ ਵੱਖ ਤੇ ਸਾਨੂੰ ਸਖਤ ਨਿਗਰਾਨੀ ਹੇਠ ਵੱਖ ਬੱਸ ਵਿਚ ਬੰਦ ਕਰਕੇ ਲਿਜਾਇਆ ਗਿਆ ਤਾਂ ਕਿ ਰਸਤੇ ਵਿਚ ਕੋਈ ਸਾਨੂੰ ਹਥਿਆਰ ਨਾ ਫੜਾ ਜਾਵੇ। ਕੁੱਝ ਸਮੇਂ ਲਈ ਮੈਂ ਭੁੱਲ ਗਿਆ ਕਿ ਮੈਂ ਅਪਣੇ ਦੇਸ ਦਾ ਰਾਜਦੂਤ ਹਾਂ।

ਵਾਰਸਾ ਜਾਕੇ ਜਹਾਜ਼ ਦਾ ਪੋਲਿਸ਼ ਸਟਾਫ ਬਦਲ ਗਿਆ। ਜਹਾਜ਼ ਲਗਭਗ ਖਾਲੀ ਹੋ ਗਿਆ। ਇਹ ਕੰਪਨੀ ਬਰਾਸਤਾ ਬੁਖਾਰੈਸਟ ਕਿਉਂ ਜਹਾਜ਼ ਚਲਾਉਂਦੀ ਹੈ ਜਦੋਂ ਕਿ ਘਾਟੇ ਦਾ ਸੌਦਾ ਹੈ। ਸ਼ਾਇਦ ਸਿਆਸੀ ਕਾਰਨ ਹੋਣ। ਇਕ ਪੋਲਿਸ਼ ਨੇ ਪੁੱਛਿਆ ਕਿ ਅਸੀਂ ਬੁਖਾਰੈਸਟ ਕਿਉਂ ਚੱਲੇ ਹਾਂ। ਉਸਨੇ ਦੱਸਿਆ ਕਿ ਇਸ ਤੋਂ ਰੱਦੀ ਹੋਰ ਕੋਈ ਸ਼ਹਿਰ ਨਹੀਂ। ਥੋੜੀ ਦੇਰ ਬਾਦ ਜਹਾਜ਼ ਸ਼ਹਿਰ ਦੇ ਉਪਰ ਮੰਡਰਾ ਰਿਹਾ ਸੀ, ਹੇਠਾਂ ਦੇਖਿਆ – ਲਾਇਟਾਂ ਨਹੀਂ। ਇਸ ਪੋਲਿਸ਼ ਨੇ ਦੱਸਿਆ ਕਿ ਤੀਹ ਲੱਖ ਦੀ ਆਬਾਦੀ ਵਾਲੇ ਇਸ ਸ਼ਹਿਰ ਵਿਚ ਰੌਸ਼ਨੀ ਨਹੀਂ ਕਿਉਂਕਿ ਸੀਜ਼ੇਕੂ ਵਿਦੇਸ਼ੀ ਕਰਜ਼ ਉਤਾਰਨ ਵਾਸਤੇ ਹਰੇਕ ਤਰ੍ਹਾਂ ਦੀ ਬਚਤ ਕਰਦਾ ਹੈ। ਜਹਾਜ਼-ਘਰ ਪੁੱਜੇ ਤਾਂ ਦੇਖਿਆ ਕਿ ਸਿਰਫ ਇਕ ਵੱਡਾ ਬਲਬ ਵੀ.ਆਈ.ਪੀ. ਅਹਾਤੇ ਵਿਚ ਬਲ ਰਿਹਾ ਸੀ। ਸੜਕਾਂ ਉਪਰ ਪਾਇਲਟ ਵਾਸਤੇ ਨਿਕੇ ਨਿਕੇ ਬਲਬ ਸਨ ਕੇਵਲ। ਰਨਵੇਅ ਉਪਰ ਬਰਫ ਦੀ ਚਾਦਰ ਵਿਛੀ ਪਈ ਸੀ। ਸਾਨੂੰ ਬਹੁਤ ਸਾਵਧਾਨੀ ਨਾਲ ਤੁਰਨਾ ਪਿਆ ਕਿਉਂਕਿ ਸਾਨੂੰ ਬਰਫ ਉਪਰ ਤੁਰਨਾ ਨਹੀਂ ਆਉਂਦਾ ਸੀ ਤੇ ਅਸੀਂ ਅਪਣੇ ਸਾਦੇ ਜੁੱਤੇ ਪਹਿਨੇ ਹੋਏ ਸਨ।

**ਪੰਨਾ 366** : ਰਾਜਦੂਤ ਦਾ ਬੰਗਲਾ ਬੜੀ ਦਿਉਕੱਦ ਤਿੰਨ ਮੰਜਲੀ ਇਮਾਰਤ ਸੀ ਜਿਸਦੇ ਅੱਧੇ ਕਮਰੇ ਸੁੰਨੇ ਪਏ ਰਹਿੰਦੇ। ਸਟਾਫ ਵਿਚ ਦੋ ਸਕੱਤਰ, ਇਕ ਅਟੈਚੀ, ਤਿੰਨ ਨਿਜੀ ਸਕੱਤਰ, ਦੋ ਕਲਰਕ ਤੇ ਦੋ ਸੁਰੱਖਿਆ ਗਾਰਡ। ਮਿਲਟਰੀ ਅਟੈਚੀ ਕਰਨਲ



ਕਪਿਲ ਵਿਜ ਬੈਲਗ੍ਰੇਡ ਤੋਂ ਆਇਆ ਸੀ। ਦੂਜਾ ਅਟੈਚੀ ਭਾਰਤੀ ਸਾਨੂੰ ਡਿਨਰ ਵਾਸਤੇ ਅਪਣੇ ਘਰ ਲੈ ਗਿਆ। ਬਹੁਤ ਅਹਿਤਿਆਤ ਨਾਲ ਖਾਣੇ ਦਾ ਬੰਦੋਬਸਤ ਸੁੰਦਰ ਰਮਨ ਸੀਨੀਅਰ ਫਸਟ ਸਕੱਤਰ ਦੀ ਨਿਗਰਾਨੀ ਵਿਚ ਵਿਚ ਹੋਇਆ ਸੀ। ਜਦੋਂ ਤਕ ਸਾਡਾ ਸਾਰਾ ਸਾਮਾਨ ਭਾਰਤ ਤੋਂ ਨਹੀਂ ਆਉਂਦਾ ਤੇ ਸਾਡੀ ਰਸੋਈ ਚਾਲੂ ਨਹੀਂ ਹੋ ਜਾਂਦੀ, ਉਦੋਂ ਤੱਕ ਖਾਣਾ ਇਥੇ ਹੋਇਆ ਕਰੇਗਾ।

ਰਾਸ਼ਟਰਪਤੀ ਸੀਜ਼ੇਕੂ ਨੂੰ ਚਾਰ ਦਿਨ ਬਾਦ 11 ਦਸੰਬਰ ਨੂੰ ਮਿਲਿਆ। ਕਮਰੇ ਵਿਚ ਦਾਖਲ ਹੋਣ ਤੋਂ ਪਹਿਲੋਂ ਮੈਨੂੰ ਪ੍ਰੋਟੋਕੋਲ ਮੁਤਾਬਕ ਦੱਸਿਆ ਗਿਆ ਕਿ ਉਹ ਬਹੁਤ ਵਧੀਆ ਮੂਡ ਵਿਚ ਹੈ ਤੇ ਫਰਾਖਦਿਲ ਹੈ, ਸੋ ਹੋ ਸਕਦੈ ਭਾਰਤ ਬਾਰੇ, ਭਾਰਤ ਨਾਲ ਡਿਪਲੋਮੈਟਿਕ ਸਬੰਧਾਂ ਬਾਰੇ ਲੰਮੀ ਚਰਚਾ ਹੋਵੇ। ਮੈਂ ਮਿਲਣ ਸਾਰ ਸਮਝ ਗਿਆ ਕਿ ਉਹ ਉਕਤਾ ਦੇਣ ਵਾਲਾ ਬੋਰ ਅਤੇ ਮਾਯੂਸ ਆਦਮੀ ਸੀ। ਸਾਰਾ ਸਮਾਂ ਮੈਨੂੰ ਹੀ ਗੱਲਾਂ ਕਰਨੀਆਂ ਪਈਆਂ। ਮੈਂ ਉਸਨੂੰ ਯਾਦ ਕਰਾਇਆ ਕਿ ਜਦੋਂ ਸੱਤਰਵਿਆਂ ਦੇ ਸ਼ੁਰੂ ਵਿਚ ਉਹ ਬੰਬੇ ਆਇਆ ਸੀ ਤਾਂ ਉਸਦੀ ਸੁਰੱਖਿਆ ਦੀ ਜ਼ਿੰਮੇਵਾਰੀ ਮੈਂ ਨਿਭਾਈ ਸੀ। ਮੇਰੀ ਇਸ ਗੱਲ ਦਾ ਵੀ ਉਸਨੇ ਕੋਈ ਹੁੰਗਾਰਾ ਨਹੀਂ ਭਰਿਆ। ਉਸੇ ਸ਼ਾਮ ਗੁਪਤ ਟੈਲੀਗ੍ਰਾਮ ਰਾਹੀਂ ਮੈਂ ਉਸ ਬਾਰੇ ਭਾਰਤੀ ਵਿਦੇਸ਼ ਮੰਤਰਾਲੇ ਨੂੰ ਜਾਣਕਾਰੀ ਦੇ ਦਿੱਤੀ।

ਮੇਰੀ ਟੈਲੀਗ੍ਰਾਮ ਪੜ੍ਹ ਕੇ ਮੰਤਰਾਲੇ ਦਾ ਸਟਾਫ ਹੈਰਾਨ ਹੋ ਗਿਆ ਕਿਉਂਕਿ ਮੈਥੋਂ ਪਹਿਲੇ ਰਾਜਦੂਤ ਨੇ ਇਹ ਜਾਣਕਾਰੀ ਦਿੱਤੀ ਸੀ ਕਿ ਸੀਜ਼ੇਕੂ ਮਜ਼ਬੂਤ ਆਦਮੀ ਹੈ ਅਤੇ ਕਈ ਦਹਾਕਿਆਂ ਤਕ ਰਾਜ ਕਰੇਗਾ। ਥੋੜੇ ਦਿਨਾ ਬਾਦ ਹੀ ਮੈਂ ਸੂਚਨਾ ਭੇਜ ਦਿੱਤੀ ਕਿ ਟ੍ਰਾਂਸਿਲਵੇਨੀਆਂ ਕਸਬੇ ਵਿਚ ਗੜਬੜ ਸ਼ੁਰੂ ਹੋ ਗਈ ਹੈ। ਇਹ ਕਸਬਾ ਹੰਗਰੀ ਅਤੇ ਯੂਗੋਸਲਾਵ ਸਰਹੱਦਾਂ ਨੇੜੇ ਹੈ।

**ਪੰਨਾ 367** : 18 ਦਸੰਬਰ ਨਾਇਜੇਰੀਆ ਦੇ ਰਾਜਦੂਤ ਓਲਾ ਤਾਇਵੂ ਦੇ ਘਰ ਡਿਨਰ ਉਪਰ ਸਭ ਤੋਂ ਪਹਿਲਾਂ ਪਤਾ ਲੱਗਾ ਕਿ ਸੀਜ਼ੇਕੂ ਵਿਰੁੱਧ ਬਗਾਵਤ ਸ਼ੁਰੂ ਹੋ ਗਈ ਹੈ। ਬਰਿਟਿਸ਼ ਰਾਜਦੂਤ ਮਾਈਕਲ ਨੇ ਉਥੇ ਹੀ ਦੱਸਿਆ ਕਿ ਕੋਈ ਗੰਭੀਰ ਵਾਰਦਾਤ ਹੋਏਗੀ, ਕੁੱਝ ਬੰਦੇ ਬਾਰਡਰ ਪਾਰ ਕਰਕੇ ਗਵਾਂਢੀ ਦੇਸਾਂ ਵਿਚ ਇਹ ਖਬਰ ਦੇਣ ਦੌੜ ਗਏ ਹਨ। ਤਾਂ ਵੀ, ਭਰੋਸੇਯੋਗ ਸੂਚਨਾ ਨਹੀਂ ਸੀ ਕਿਉਂਕਿ ਰੋਮਾਨੀਆਂ ਅਜਿਹਾ ਬੰਦ ਮੁਲਕ ਹੈ ਜਿਥੋਂ ਬੀ. ਬੀ. ਸੀ. ਵੀ ਖਬਰ ਨਹੀਂ ਕੱਢ ਸਕਦਾ। ਇਸ ਦੌਰਾਨ ਸੀਜ਼ੇਕੂ ਤਹਿਰਾਨ ਦੌਰੇ ਉਪਰ ਚਲਾ ਗਿਆ। ਦੇਸ ਵਿਚ ਹਲਚਲ ਹੋਣ ਦੇ ਬਾਵਜੂਦ ਉਹ ਵਿਦੇਸ਼ ਕਿਉਂ ਗਿਆ ? ਉਸ ਦੀ ਪਤਨੀ ਏਲਨਾ ਪ੍ਰਬੰਧ ਚਲਾਉਣ ਲਈ ਦੇਸ ਵਿਚ ਰਹੀ। ਉਸਨੇ ਤਹਿਰਾਨ ਦਾ ਦੌਰਾ ਇਸ ਲਈ ਕਰਨਾ ਸੀ ਤਾਂ ਕਿ ਦੁਨੀਆਂ ਨੂੰ ਦੱਸ ਸਕੇ ਕਿ ਰੋਮਾਨੀਆਂ ਵਿਚ ਸਭ ਠੀਕ ਠਾਕ ਹੈ। ਰੋਮਾਨੀਆਂ ਵਿਚਲੇ ਈਰਾਨ ਦੇ ਰਾਜਦੂਤ ਨੂੰ

ਇਸ ਕਰਕੇ ਡਿਸਮਿਸ ਕਰ ਦਿੱਤਾ ਗਿਆ ਸੀ ਕਿਉਂਕਿ ਉਹ ਅਪਣੇ ਦੇਸ ਦੀ ਸਰਕਾਰ ਨੂੰ ਸਹੀ ਸਥਿਤੀ ਨਹੀਂ ਦੱਸ ਸਕਿਆ।

ਦੋ ਦਿਨ ਬਾਦ 20 ਦਸੰਬਰ ਨੂੰ ਉਹ ਦੇਸ ਪਰਤਿਆ, ਦੇਰ ਹੋ ਚੁਕੀ ਸੀ। ਉਸਨੇ ਅਪਣੇ ਭਰੋਸੇਯੋਗ ਵਜ਼ੀਰਾਂ ਅਤੇ ਮਿੱਤਰਾਂ ਦੀਆਂ ਐਮਰਜੈਂਸੀ ਮੀਟਿੰਗਾਂ ਬੁਲਾਈਆਂ। ਸਾਰੇ ਦੇਸਾਂ ਦੇ ਰਾਜਦੂਤਾਂ ਨੂੰ ਬੁਲਾਕੇ ਪੁੱਛਿਆ ਕਿ ਦੇਸ ਦੀ ਸਥਿਤੀ ਬਾਰੇ ਉਨ੍ਹਾਂ ਦੀ ਕੀ ਰਾਇ ਹੈ। ਰੋਮਾਨੀਆਂ ਸਰਕਾਰ ਕਹੀ ਜਾ ਰਹੀ ਸੀ- ਗੜਬੜ ਪਿੱਛੇ ਵਿਦੇਸ਼ੀ ਹੱਥ ਹੈ। ਰਾਜਦੂਤਾਂ ਨੇ ਅਨੇਕ ਸਵਾਲ ਪੁੱਛੇ, ਸਰਕਾਰ ਕੋਲ ਜਵਾਬ ਨਹੀਂ ਸਨ। ਵਿਦੇਸ਼ ਮੰਤਰੀ ਨੇ ਸੰਖੇਪ ਨਿੱਜੀ ਗੱਲਾਂ ਵੀ ਕੀਤੀਆਂ।

21 ਦਸੰਬਰ ਸੀਜ਼ੇਕੂ ਨੇ ਮਜ਼ਦੂਰਾਂ ਦਾ ਇਕੱਠ ਕਰਕੇ ਮੱਦਦ ਮੰਗੀ। ਬਹੁਤ ਸਾਰੀਆਂ ਫੈਕਟਰੀਆਂ ਵਿਚੋਂ ਉਨ੍ਹਾਂ ਨੂੰ ਬਸਾਂ ਰਾਹੀਂ ਬੁਖਾਰੈਸਟ ਲਿਆਂਦਾ ਗਿਆ ਸੀ। ਤਕਰੀਰ ਕਰਨ ਲੱਗਾ ਤਾਂ ਹੈਰਾਨ ਰਹਿ ਗਿਆ ਕਿ ਮਜ਼ਦੂਰ ਉਸ ਵਿਰੁੱਧ ਭੜਾਸ ਕੱਢਣ ਲੱਗੇ, ਉਸ ਨੂੰ ਤਕਰੀਰ ਨਾ ਕਰਨ ਦੇਣ। ਉਹ ਤੈਸ਼ ਵਿਚ ਆਕੇ ਏਨੇ ਹਿੰਸਕ ਹੋ ਗਏ ਕਿ ਰਾਸ਼ਟਰਪਤੀ ਦੇ ਸੁਰੱਖਿਆ ਸਟਾਫ ਨੇ ਫਾਇਰਿੰਗ ਕਰ ਦਿੱਤੀ। ਭੀੜ ਹੋਰ ਕ੍ਰੋਧਵਾਨ ਹੋ ਗਈ। ਛੇਤੀ ਹੀ ਯੂਨੀਵਰਸਿਟੀ ਦੇ ਵਿਦਿਆਰਥੀ ਅਤੇ ਹੋਰ ਲੋਕ ਆ ਪੁੱਜੇ ਤੇ ਰਾਸ਼ਟਰਪਤੀ ਦੇ ਦਫਤਰ ਤੇ ਪਥਰਾਉ ਕਰਨ ਲੱਗੇ। ਪਤਨੀ ਸਮੇਤ ਰਾਸ਼ਟਰਪਤੀ ਨੂੰ ਉਥੋਂ ਚੁਪ ਚੁਪੀਤੇ ਖਿਸਕਾ ਕੇ ਪਰੇ ਲੈ ਗਏ। ਇਕ ਹੈਲੀਕਾਪਟਰ ਵਿਚ ਚੜ੍ਹ ਕੇ ਉਹ ਕਿਧਰੇ ਉਡ ਗਏ।

ਹੈਲੀਕਾਪਟਰ ਸੌ ਕਿਲੋਮੀਟਰ ਪਰੇ ਪੁਰਾਣੀ ਰਾਜਧਾਨੀ ਤਿਰਗੋਵਿਸਤਾ ਨੇੜੇ ਉਤਰਿਆ ਤਾਂ ਕੁੱਝ ਪੇਂਡੂਆਂ ਨੇ ਉਸਨੂੰ ਪਛਾਣ ਲਿਆ ਤੇ ਸੁਰੱਖਿਆ ਕਰਮੀਆਂ ਨੂੰ ਦੱਸ ਦਿੱਤਾ। ਸਾਰੇ ਰੋਮਾਨੀਆਂ ਦੇਸ ਵਿਚ ਬਗਾਵਤ ਛਿੜ ਗਈ। ਬੜੇ ਲੋਕ ਮਾਰੇ ਗਏ। ਫੌਜ ਰਾਸ਼ਟਰਪਤੀ ਨੂੰ ਛੱਡ ਕੇ ਲੋਕਾਂ ਦੇ ਹੱਕ ਵਿਚ ਨਿੱਤਰ ਆਈ। ਸੀਜ਼ੇਕੂ ਦੇ ਗਾਰਦ ਥੋੜ੍ਹੇ ਸਨ, ਫੌਜ ਨੇ ਖਦੇੜ ਕੇ ਪਤੀ ਪਤਨੀ ਦੋਹਾਂ ਨੂੰ ਗ੍ਰਿਫਤਾਰ ਕਰ ਲਿਆ, ਸੰਖੇਪ ਗੁਪਤ ਮੁਕੱਦਮਾ ਚਲਾ ਕੇ ਦੋਵੇਂ ਗੋਲੀਆਂ ਨਾਲ ਫੁੰਡ ਦਿੱਤੇ। ਸਾਰੀ ਕਾਰਵਾਈ, ਸਮੇਤ ਮੁਕੱਦਮੇ ਅਤੇ ਕਤਲਾਂ ਦੇ, ਕਈ ਦਿਨ ਨਿਰੰਤਰ ਟੀ.ਵੀ ਉਪਰ ਦਿਖਾਈ ਜਾਂਦੀ ਰਹੀ ਤਾਂ ਕਿ ਲੋਕਾਂ ਨੂੰ ਪਤਾ ਲੱਗ ਜਾਏ ਉਹ ਮਰ ਗਏ ਹਨ। ਇਸ ਮੁਕੱਦਮੇ ਅਤੇ ਸਜ਼ਾ ਦਾ ਕਨੂੰਨੀ ਪੱਖ ਸਹੀ ਸੀ ਕਿ ਗਲਤ, ਕਿਸੇ ਨੇ ਕੀ ਲੈਣਾ ਦੇਣਾ, ਸੀਜ਼ੇਕੂ ਦੀ ਮੌਤ ਉਪਰ ਰੋਮਾਨੀਆਂ ਨੇ ਬੇਅੰਤ ਖੁਸ਼ੀ ਪ੍ਰਗਟਾਈ।

ਸੀਜ਼ੇਕੂ ਸ਼ੇਖੀਖੋਰ ਹੰਕਾਰਿਆ ਸ਼ਖਸ ਸੀ, ਉਸਦੀ ਪਤਨੀ ਏਦੂੰ ਵੀ ਪਰੇ। ਉਹ ਦਿਖਾਵੇ ਦੇ ਸ਼ੁਕੀਨ ਸਨ, ਹਰੇਕ ਚੀਜ਼ ਵਿਸ਼ਾਲ, ਉਸਾਰੀ ਅਧੀਨ ਅਧੂਰਾ ਪਿਆ ਮਹਿਲ ਵੀ



ਵਿਸ਼ਾਲ, ਭਵਿੱਖ ਦੇ ਤਾਨਾਸ਼ਾਹਾਂ ਵਾਸਤੇ ਯਾਦਗਾਰ। ਸ਼ੈਲੀ ਦੀ ਨਜ਼ਮ ਹੈ ਨਾ, "ਸ਼ਾਹਾਂ ਦੇ ਸ਼ਹਿਨਸ਼ਾਹ, ਉਨ੍ਹਾਂ ਰਸਤਿਆਂ ਤੇ ਨਾ ਤੁਰ ਜਿਨ੍ਹਾਂ ਨੂੰ ਲੋਕ ਪਸੰਦ ਨਹੀਂ ਕਰਦੇ। "

22 ਤੋਂ 29 ਦਸੰਬਰ 1989, ਬੁਖਾਰੈਸਟ ਵਿਚ ਰੁਕ ਰੁਕ ਫਾਇਰਿੰਗ ਹੁੰਦੀ ਰਹੀ। ਅਸੀਂ ਅਪਣੇ ਘਰਾਂ ਵਿਚੋਂ ਸਿਰ ਬਾਹਰ ਨਹੀਂ ਕਢ ਸਕੇ। ਰੋਟੀ, ਦੁਧ ਅਤੇ ਹੋਰ ਵਸਤਾਂ ਥੁੜਨ ਲੱਗੀਆਂ ਕਿਉਂਕਿ ਕੋਈ ਘਰਾਂ ਤੋਂ ਬਾਹਰ ਨਹੀਂ ਨਿਕਲ ਸਕਿਆ। ਆਮ ਰੋਮਾਨੀ ਬੰਦਿਆਂ ਕੋਲ ਤਾਂ ਰੇਡੀਉ ਵੀ ਨਹੀਂ ਸਨ। ਪਤਾ ਨਹੀਂ ਲੱਗ ਰਿਹਾ ਸੀ ਹੋ ਕੀ ਰਿਹੈ। ਜਿਹੜੇ ਹਥਿਆਰਬੰਦ ਬੰਦੇ ਲੜ ਰਹੇ ਸਨ, ਵਾਪਸ ਆਕੇ ਘਰਦਿਆਂ ਨੂੰ ਉਹ ਕੋਈ ਗੱਲ ਦਸਦੇ। ਹੱਥਾਂ ਵਿਚ ਬੰਦੂਕਾਂ ਫੜੀ ਰਾਤ ਨੂੰ ਅਸੀਂ ਦੇਖਦੇ, ਲੋਕੀ ਬਚਦੇ ਬਚਾਂਦੇ ਬਿਲਡਿੰਗਾਂ ਹੇਠ ਦੀ ਦੌੜਦੇ ਦਿਸਦੇ। ਪਤਾ ਨਹੀਂ ਇਹ ਕਿਧਰ ਜਾ ਰਹੇ ਹਨ, ਕਿਸ ਪੱਖ ਤੋਂ ਲੜ ਰਹੇ ਹਨ, ਕਿਸ ਵਿਰੁੱਧ ਲੜ ਰਹੇ ਹਨ। ਇਨ੍ਹਾਂ ਨੇ ਵਰਦੀਆਂ ਨਹੀਂ ਪਹਿਨੀਆਂ ਹੋਈਆਂ ਸਨ ਤੇ ਸਫਾਰਤਖਾਨੇ ਦੇ ਬਾਹਰ ਵਰਦੀਧਾਰੀ ਹਥਿਆਰਬੰਦ ਗਾਰਡ ਇਨ੍ਹਾਂ ਨੂੰ ਕੁੱਝ ਨਹੀਂ ਕਹਿੰਦੇ ਸਨ।

ਇਸ ਵਾਰ ਦੀ ਕ੍ਰਿਸਮਿਸ ਘਰ ਮਨਾਈ। ਜੀਵਨ ਵਿਚ ਪਹਿਲੀ ਕ੍ਰਿਸਮਿਸ ਸੀ ਜਦੋਂ ਮੈਂ ਗਿਰਜੇ ਦੀ ਸੰਗਤ ਵਿਚ ਸ਼ਾਮਲ ਨਹੀਂ ਹੋਇਆ। ਛੱਬੀ ਤਰੀਕ ਨੂੰ ਅਸੀਂ ਫੈਸਲਾ ਕੀਤਾ ਕਿ ਕੁੱਤਾ ਨਾਲ ਲੈਕੇ ਸੈਰ ਲਈ ਨਿਕਲਾਂਗੇ, ਨਾਲੇ ਜੇ ਮਿਲਿਆ ਦੁਧ ਲੈ ਆਵਾਂਗੇ। ਬਾਦ ਵਿਚ ਖਿਆਲ ਆਇਆ, ਕੇਹਾ ਖਤਰਨਾਕ ਕੰਮ ਕੀਤਾ। ਕੁੱਤੇ ਸਮੇਤ ਅਸੀਂ ਤਿੰਨੇ ਜਣੇ ਨਿਕਲ ਤੁਰੇ। ਘਰ ਦੇ ਪਾਰਕ ਨੇੜੇ ਗੋਲੀਆਂ ਦੀ ਵਾਛੜ ਨੇ ਸਾਡਾ ਸਵਾਗਤ ਕੀਤਾ। ਕੁੱਝ ਸੌ ਗਜ਼ ਦੀ ਦੂਰੀ ਤੇ ਤਿੰਨ ਚਾਰ ਜੁਆਨ ਹੱਥ ਪਿੱਛੇ ਬੰਨ੍ਹੀ, ਕੁੱਝ ਹੋਰਾਂ ਨੇ ਅੱਗੇ ਲਾਏ ਹੋਏ ਸਨ, ਕਵਰ ਵਜੋਂ। ਛੁਡਾ ਕੇ ਕੁੱਤਾ ਦੌੜਨ ਲੱਗਾ ਤਾਂ ਮੈਂ ਸੰਗਲੀ ਕਸ ਕੇ ਫੜ ਲਈ। ਇਕ ਹੋਰ ਇਮਾਰਤ ਪਿਛੋਂ ਕੁੱਝ ਵਰਦੀਧਾਰੀ ਫੌਜੀ ਨਿਕਲ ਆਏ। ਹੱਥ ਬੰਨ੍ਹੇ ਹੋਏ ਜੁਆਨਾ ਦੀ ਤਲਾਸ਼ੀ ਲਈ। ਇਸ ਸਮੇ ਮੈਂ ਆਪਣੀ ਪਛਾਣ ਦਿਖਾਣੀ ਚਾਹੀ ਤੇ ਸ਼ਨਾਖਤੀ ਕਾਰਡ ਹਵਾ ਵਿਚ ਲਹਿਰਾ ਕੇ ਉਚੀ ਉਚੀ ਦੱਸਿਆ ਕਿ ਮੈਂ ਰਾਜਦੂਤ ਹਾਂ। ਫੌਜੀਆਂ ਨੂੰ ਮੇਰੀ ਕੋਈ ਗੱਲ ਸਮਝ ਵਿਚ ਤਾਂ ਨਹੀਂ ਆਈ ਪਰ ਅਸੀਂ ਕੁੱਤੇ ਨਾਲ ਇੱਧਰ ਉਧਰ ਘੁੰਮ ਰਹੇ ਹਾਂ, ਸੋ ਖਤਰਨਾਕ ਨਹੀਂ, ਚਲੇ ਗਏ। ਉਨ੍ਹਾਂ ਨੇ ਸਾਨੂੰ ਵੀ ਚਲੇ ਜਾਣ ਦਾ ਇਸ਼ਾਰਾ ਕਰ ਦਿੱਤਾ। ਥੋੜਾ ਸਮਾਂ ਪਹਿਲਾਂ ਇਨ੍ਹਾਂ ਨੇ ਹੀ ਫਾਇਰ ਕੀਤੇ ਸਨ।

**ਪੰਨਾ 369 :** ਰੋਮਾਨੀ ਲੋਕ ਵਧਾ ਚੜ੍ਹਾਕੇ ਨਾਟਕੀ ਕਿਸਮ ਦੀਆਂ ਗੱਲਾਂ ਕਰਨ ਸੁਣਨ ਦੇ ਸ਼ੁਕੀਨ ਹਨ। ਇਨਕਲਾਬ ਪਿਛੋਂ ਸੀਜ਼ੇਕੂ ਦੇ ਆਤੰਕਵਾਦੀ ਹਮਾਇਤੀਆਂ ਦੀਆਂ ਗੱਲਾਂ ਚੱਲ ਪਈਆਂ। ਸ਼ੁਰੂ ਦੇ ਕੁੱਝ ਦਿਨਾਂ ਨੂੰ ਛੱਡ ਕੇ ਮੈਂ ਸੀਜ਼ੇਕੂ ਦਾ ਹਮਾਇਤੀ ਕੋਈ ਨਹੀਂ ਦੇਖਿਆ। ਉਸਦੇ ਹਮਾਇਤੀਆਂ ਨੇ ਟੀ.ਵੀ. ਸੈਂਟਰ ਉਪਰ ਇਕ ਹੱਲਾ ਜਰੂਰ

ਕੀਤਾ ਸੀ ਜਿਸ ਨਾਲ ਨੇੜੇ ਦੇ ਕੁੱਝ ਘਰ ਨੁਕਸਾਨੇ ਗਏ ਸਨ। ਸਾਰੇ ਆਖਦੇ ਸਨ ਇਹ ਫਾਇਰਿੰਗ ਸੀਜ਼ੇਕੂ ਦੇ ਬੰਦਿਆਂ ਨੇ ਕੀਤੀ। ਲਗਦੈ ਉਨ੍ਹਾਂ ਦੀ ਗੱਲ ਠੀਕ ਸੀ। ਕੰਧਾਂ ਉਪਰ ਫਾਇਰਿੰਗ ਦੇ ਨਿਸ਼ਾਨ ਸਨ ਪਰ ਹਮਾਇਤੀਆਂ ਦੀਆਂ ਲਾਸ਼ਾ ਨਹੀਂ ਮਿਲੀਆਂ, ਸ਼ਾਇਦ ਖਤਰਾ ਦੇਖ ਕੇ ਪਹਿਲਾਂ ਹੀ ਦੌੜ ਗਏ ਹੋਣ।

**ਪੰਨਾ 370 :** ਕੁੱਝ ਸ਼ਾਂਤੀ ਹੋਈ ਤਾਂ ਮੈਂ ਤੇ ਪਤਨੀ ਦੁੱਧ ਦੀ ਤਲਾਸ਼ ਵਿਚ ਫਿਰ ਨਿਕਲ ਤੁਰੇ। ਨੇੜੇ ਦੀ ਇਕ ਦੁਕਾਨ ਤੋਂ ਸੋਮਨਾਥ ਦੁੱਧ ਲਿਆ ਕਰਦਾ ਸੀ ਪਰ ਉਸ ਦੁਕਾਨ ਵਿਚ ਸਪਲਾਈ ਨਹੀਂ ਆਈ। ਇਕ ਔਰਤ ਜਿਹੜੀ ਹਰ ਰੋਜ਼ ਇਥੋਂ ਦੁੱਧ ਖਰੀਦਣ ਆਉਂਦੀ, ਉਸਨੇ ਸੋਮਨਾਥ ਨੂੰ ਪਛਾਣ ਲਿਆ, ਕਹਿਣ ਲੱਗੀ, ਮੇਰੇ ਨਾਲ ਚਲੋ, ਥੋੜੀ ਦੂਰ ਇਕ ਹੋਰ ਦੁਕਾਨ ਐ। ਮੂਰਖਤਾਵਸ ਅਸੀਂ ਤੁਰ ਪਏ। ਇਹ ਇਲਾਕੇ ਵਿਚ ਦੁੱਧ ਸਪਲਾਈ ਕਰਨ ਦਾ ਵੱਡਾ ਕੇਂਦਰ ਸੀ, ਉਥੇ ਕੁੱਝ ਬਦਮਾਸ਼ ਕਿਸਮ ਦੇ ਬੰਦਿਆਂ ਨੇ ਸਾਡਾ ਰਾਹ ਰੋਕ ਲਿਆ। ਸਿਵਲ ਕੱਪੜਿਆਂ ਵਿਚ ਸਨ। ਸਾਨੂੰ ਸ਼ਨਾਖਤੀ ਕਾਰਡ ਦਿਖਾਣ ਲਈ ਕਿਹਾ, ਫਿਰ ਤਲਾਸ਼ੀ ਲੈਣ ਲੱਗੇ। ਇਕ ਨੇ ਰਾਤੀਂ ਵਧੀਕ ਸ਼ਰਾਬ ਪੀਤੀ ਹੋਈ ਸੀ, ਸਵੇਰੇ ਦੁਰਗੰਧ ਆ ਰਹੀ ਸੀ। ਉਸਨੇ ਇਕ ਹੋਰ ਨੂੰ ਵਾਜ ਮਾਰੀ, ਬੰਦੂਕ ਹੱਥ ਵਿਚ ਫੜੀ ਇਕ ਹੋਰ ਡਰਾਉਣਾ ਸ਼ਖਸ ਆ ਖੜ੍ਹਾ ਹੋਇਆ। ਉਨ੍ਹਾਂ ਨੂੰ ਅੰਗਰਜੀ ਨਹੀਂ ਆਉਂਦੀ ਸੀ ਤੇ ਅਸੀਂ ਰੋਮਾਨੀ ਤੋਂ ਅਨਜਾਣ ਸਾਂ। ਮੈਂ ਤੇ ਮੇਰੀ ਪਤਨੀ ਪੁਰਤਗਾਲੀ ਦੇ ਕੁੱਝ ਲਫਜ਼ ਜਾਣਦੇ ਸਾਂ ਜੋ ਰੋਮਾਨੀ ਨਾਲ ਮਿਲਦੇ ਸਨ। ਆਖਰ ਉਨ੍ਹਾਂ ਸਾਨੂੰ ਛੱਡ ਤਾਂ ਦਿੱਤਾ ਪਰ ਦੁੱਧ ਨਹੀਂ ਮਿਲਿਆ। ਅਸੀਂ ਤੇਜੀ ਨਾਲ ਘਰ ਦਾ ਰਾਹ ਫੜਿਆ, ਅਤੇ ਰਸਤੇ ਵਿਚ ਵੀ ਕਈ ਥਾਂ ਤਲਾਸ਼ੀ ਹੋਈ ਪਰ ਇਹ ਘੱਟ ਗੁਸੈਲੇ ਗਰੁੱਪ ਸਨ।

ਇਹ ਘਟਨਾ ਰੋਮਾਨੀ ਵਿਦੇਸ਼ ਮੰਤਰਾਲੇ ਦੇ ਮੁਲਾਜ਼ਮਾ ਨੂੰ ਦੱਸੀ। ਉਨ੍ਹਾਂ ਕਿਹਾ- ਮੁੜ ਕੇ ਕੁੱਝ ਦਿਨ ਹੋਰ ਬਾਹਰ ਨਾ ਨਿਕਲਿਓ, ਬਿਨਾਂ ਦੁੱਧ ਰੋਟੀ ਦੇ ਗੁਜਾਰਾ ਕਰੋ। ਇਹ ਸਲਾਹ ਜੇ ਉਹ ਨਾ ਵੀ ਦਿੰਦੇ ਤਾਂ ਵੀ ਸਾਨੂੰ ਪਤਾ ਸੀ। ਜਦੋਂ ਲੋਕ ਸੀਜ਼ੇਕੂ ਦੇ ਜ਼ੁਲਮਾਂ ਦੀਆਂ ਕਹਾਣੀਆਂ ਵਧਾ ਚੜ੍ਹਾ ਕੇ ਸੁਣਾਉਂਦੇ, ਨਾਲ ਹੀ ਧੀਮੀ ਆਵਾਜ਼ ਕਰਕੇ ਆਖਦੇ- ਅਜੇ ਵੀ ਉਹਦੇ ਬੰਦੇ ਤੁਰੇ ਫਿਰਦੇ ਨੇ, ਕੀ ਪਤਾ ਆਪਣੀਆਂ ਗੱਲਾਂ ਸੁਣ ਲਈਆਂ ਹੋਣ। ਭਲਿਉ ਲੋਕੋ, ਜੇ ਤੁਹਾਨੂੰ ਸੀਜ਼ੇਕੂ ਤੋਂ ਇੰਨਾ ਡਰ ਹੋਵੇ, ਮੇਰੇ ਵਰਗੇ ਅਜਨਬੀ ਨਾਲ ਤੁਸੀਂ ਉਸ ਖਿਲਾਫ ਚਰਚਾ ਕਰੋਗੇ ?

ਇਨਕਲਾਬ ਬਾਦ ਸਭ ਤੋਂ ਵੱਡੀ ਖੁਸ਼ੀ ਭਰੀ ਪ੍ਰਾਪਤੀ ਮੁਲਾਜ਼ਮਾ ਲਈ ਹਫਤੇ ਦੇ ਪੰਜ ਦਿਨ ਕੰਮ। ਪਹਿਲਾਂ ਛੇ ਦਿਨ ਸਨ। ਪਰ ਐਤਵਾਰ ਦੀ ਛੁੱਟੀ ਮਨਾਉਣ ਵਾਸਤੇ ਵੀ ਉਨ੍ਹਾਂ ਕੋਲ ਕੁੱਝ ਨਹੀਂ ਹੁੰਦਾ ਸੀ, ਨਾ ਰੇਸਤਰਾਂ, ਨਾ ਮਨੋਰੰਜਨ ਦੇ ਹੋਰ ਸਾਧਨ ਜਿਵੇਂ ਕਿ ਪੱਛਮੀ ਦੇਸਾਂ ਵਿਚ ਹੋਇਆ ਕਰਦੇ ਹਨ, ਸਗੋਂ ਭਾਰਤ ਵਰਗੇ ਬਾਜ਼ਾਰ ਵੀ ਨਹੀਂ। ਰੋਮਾਨੀ ਟੀ.ਵੀ. ਕੋਲ ਤਾਨਾਸ਼ਾਹ ਅਤੇ ਉਸਦੀ ਬੀਵੀ ਦੀਆਂ ਗੱਲਾਂ ਦੱਸਣ ਬਗੈਰ



ਕੁੱਝ ਨਹੀਂ ਸੀ। ਹਾਂ ਸਿਨੇਮਾਘਰ ਅਤੇ ਫੁਟਬਾਲ ਗ੍ਰਾਉਂਡ ਜਰੂਰ ਸਨ। ਥਿਏਟਰ ਵਿਚ ਕਲਾਸੀਕਲ ਪੱਛਮੀ ਸੰਗੀਤ, ਉਪੇਰਾ ਅਤੇ ਬੈਲੇ ਸੀ। ਆਮ ਨਾਗਰਿਕ ਐਤਵਾਰ ਨੂੰ ਖਾਣ-ਪੀਣ, ਸੌਣ ਅਤੇ ਸਫਾਈ ਦਾ ਕੰਮ ਕਰਦੇ।

**ਪੰਨਾ 371 :** ਇਨਕਲਾਬ ਬਾਦ ਤਬਦੀਲੀ ਦਿੱਸੀ। ਰਸਤਿਆਂ ਉਪਰ ਛੋਟੇ ਛੋਟੇ ਕੈਫੇ ਉਸਰਨ ਲੱਗੇ। ਫਿਰ ਬੀਅਰ ਅਤੇ ਵਿਸਕੀ ਦੀਆਂ ਦੁਕਾਨਾ ਖੁੱਲ੍ਹੀਆਂ। ਹੌਲੀ ਹੌਲੀ ਮਹਿੰਗੇ ਰੇਸਤਰਾਂ ਬਣ ਗਏ, ਮਾਰਕੀਟ ਵਿਚ ਕਾਲਾ ਧਨ ਪਸਰਨ ਲੱਗਾ।

ਰੋਮਾਨੀਆਂ ਦਾ ਨਵਾਂ ਨੇਤਾ ਈਓਨ ਇਲੀਕੂ ਬਣਿਆ। ਬੁੱਧੀਜੀਵੀ ਦੱਸਿਆ ਕਰਦੇ ਕਿ ਇਸਨੇ ਇਨਕਲਾਬ ਅਗਵਾ ਕਰ ਲਿਆ ਹੈ। ਇਸ ਗੱਲ ਦਾ ਕੀ ਮਤਲਬ ਹੈ, ਮੈਨੂੰ ਪਤਾ ਨਾ ਲੱਗਾ। ਅਨਪੜ੍ਹਾਂ, ਫੈਕਟਰੀ ਮਜ਼ਦੂਰਾਂ ਅਤੇ ਪੇਂਡੂਆਂ ਵਿਚ ਉਹ ਬੜਾ ਹਰਮਨਪਿਆਰਾ ਸੀ। ਦਿਨ ਬ ਦਿਨ ਪੇਂਡੂ ਅਤੇ ਸ਼ਹਿਰੀ ਨਾਗਰਿਕ ਵਿਚਲਾ ਪਾੜਾ ਵਧਣ ਲੱਗਾ।

**ਪੰਨਾ 372 :** ਅਮਿਤਾ ਬੋਸ ਨਾਮ ਦੀ ਇਕ ਬੰਗਾਲੀ ਔਰਤ ਮਿਲੀ ਜਿਹੜੀ ਸਦਾ ਲਈ ਰੋਮਾਨੀਆਂ ਵਿਚ ਵਸ ਗਈ ਸੀ। ਬੁਖਾਰੈਸਟ ਵਿਚ ਪੱਚੀ ਸਾਲ ਤੋਂ ਰਹਿ ਰਹੀ ਸੀ, ਬੁਖਾਰੈਸਟ ਯੂਨੀਵਰਸਿਟੀ ਵਿਚ ਸੰਸਕ੍ਰਿਤ, ਬੰਗਲਾ ਅਤੇ ਭਾਰਤੀ ਕਲਚਰ ਪੜ੍ਹਾ ਰਹੀ ਸੀ। ਦੂਤਾਵਾਸ ਦੇ ਇਕ ਰਿਸਰਚ ਅਸਿਸਟੈਂਟ ਦੀ ਨਵਵਿਆਹੀ ਪਤਨੀ ਵਜੋਂ ਉਹ ਰੋਮਾਨੀਆਂ ਆਈ। ਕੰਮ ਮੁਕਾ ਕੇ ਜਦੋਂ ਉਸਦਾ ਪਤੀ ਭਾਰਤ ਪਰਤਣ ਲੱਗਾ, ਉਹ ਬੜੀ ਉਦਾਸ ਹੋਈ। ਉਸਨੇ ਬੁਖਾਰੈਸਟ ਯੂਨੀਵਰਸਿਟੀ ਵਿਚ ਰੋਮਾਨੀ ਸਿਖਣੀ ਸ਼ੁਰੂ ਕਰ ਦਿੱਤੀ ਸੀ ਤੇ ਰੋਮਾਨੀ ਸ਼ਾਇਰ ਮੀਹੇ ਏਮੀਨਿਸਕੂ ਦੀ ਸ਼ਾਇਰੀ ਉਪਰ ਫਿਦਾ ਸੀ। ਉਸਦੀ ਇੱਛਾ ਅਧਿਐਨ ਜਾਰੀ ਰੱਖ ਕੇ ਅਧਿਆਪਨ ਕਰਨ ਦੀ ਸੀ। ਭਾਰਤ ਆ ਗਈ ਪਰ ਛੇਤੀ ਅਪਣੇ ਪਤੀ ਨੂੰ ਕਹਿ ਦਿੱਤਾ ਕਿ ਮੈਂ ਵਾਪਸ ਚੱਲੀ ਹਾਂ ਤੇ ਉਮਰ ਭਰ ਲਈ ਆ ਗਈ। ਉਸਨੇ ਪ੍ਰੋ. ਬੁਸੁਲੈਂਗਾ ਦੀ ਨਿਗਰਾਨੀ ਵਿਚ ਏਮੀਨਿਸਕੂ ਦਾ ਅਧਿਐਨ ਕੀਤਾ। ਪ੍ਰੋਫੈਸਰਨੀ ਨੂੰ ਆਪਣੀ ਇਸ ਵਿਦਿਆਰਥਣ ਤੇ ਮਾਣ ਸੀ।

ਉਹ ਮੈਨੂੰ ਬੁਖਾਰੈਸਟ ਡਾਊਨ ਟਾਊਨ ਵਿਚ ਆਪਣੀ ਪ੍ਰੋਫੈਸਰਨੀ ਦੇ ਘਰ ਲੈ ਗਈ। ਸਾਧਾਰਨ ਜਿਹਾ ਫਲੈਟ ਸੀ ਜੋ ਕਿਤਾਬਾਂ ਅਤੇ ਯਾਦਗਾਰੀ ਚਿੰਨ੍ਹਾਂ ਨਾਲ ਭਰਿਆ ਪਿਆ ਸੀ। ਇਸ ਦਾ ਪਤੀ ਇਸ ਨਾਲੋਂ ਉਮਰ ਵਿਚ ਵਡੇਰਾ ਸੀ, ਕਮਜ਼ੋਰ ਸੀ। ਕਾਫੀ ਅਤੇ ਬ੍ਰਾਂਡੀ ਦੀ ਸੇਵਾ ਪ੍ਰੋਫੈਸਰਨੀ ਨੇ ਕੀਤੀ। ਕਿਸੇ ਜੁਆਨ ਜੋੜੇ ਕੋਲ ਇਹ ਫਲੈਟ ਹੁੰਦਾ, ਸਜਿਆ ਸੰਵਰਿਆ ਹੋਣਾ ਸੀ। ਰੋਮਾਨੀਆਂ ਵਿਚ ਪ੍ਰੋਫੈਸਰ ਜੋੜਾ ਵੀ ਨੌਕਰ ਦਾ ਖਰਚ ਨਹੀਂ ਝੱਲ ਸਕਦਾ।

ਅਮਿਤਾ ਰਾਹੀਂ ਮੈਂ ਰੋਮਾਨੀਆਂ ਦੇ ਲੋਕਾਂ ਬਾਰੇ ਜਾਣ ਸਕਿਆ। ਮੇਰੀ ਅਵਧੀ ਪੂਰੀ

ਹੋਣ ਤੋਂ ਇਕ ਸਾਲ ਪਹਿਲਾਂ ਉਸ ਦਾ ਦੇਹਾਂਤ ਹੋ ਗਿਆ। ਕੁੱਝ ਛੁੱਟੀਆਂ ਕੱਟਣ ਭਾਰਤ ਗਈ, ਉਥੇ ਪੀਲੀਆ ਹੋ ਗਿਆ, ਸੋਚਿਆ ਰੋਮਾਨੀਆਂ ਇਲਾਜ ਕਰਾਵਾਂਗੀ, ਬੁਖਾਰੈਸਟ ਆਕੇ ਵੀ ਘੌਲ ਕਰਦੀ ਰਹੀ, ਜਦੋਂ ਰੋਗ ਹੱਦੋਂ ਪਾਰ ਹੋ ਗਿਆ ਇਕ ਵਿਦਿਆਰਥੀ ਹਸਪਤਾਲ ਲੈ ਗਿਆ।

ਉਸਦੀ ਬਿਮਾਰੀ ਦਾ ਮੈਨੂੰ ਕੋਈ ਪਤਾ ਨਹੀਂ ਸੀ। ਲੰਡਨ ਤੋਂ ਉਸਦੇ ਭਰਾ ਦਾ ਫੋਨ ਆਇਆ। ਪਤਾ ਕੀਤਾ ਤਾਂ ਉਸਨੂੰ ਫੋਨ ਤੇ ਦੱਸਿਆ ਕਿ ਬੀਬੀ ਖਤਰਨਾਕ ਦਸ਼ਾ ਵਿਚ ਹੈ, ਛੇਤੀ ਆ ਜਾ। ਰਾਤ ਨੂੰ ਪੁੱਜ ਕੇ ਉਹ ਆਪਣੀ ਭੈਣ ਨਾਲ ਕੁੱਝ ਗੱਲਾਂ ਕਰ ਸਕਿਆ, ਅਗਲੀ ਸਵੇਰ ਮੌਤ ਹੋ ਗਈ।

ਅਮਿਤਾ ਦੀ ਵਿਦਾਇਗੀ ਯਾਦਗਾਰੀ ਸੀ। ਉਹ ਭਾਰਤੀ ਵੀ ਆਏ ਜਿਨ੍ਹਾਂ ਨੇ ਉਸ ਨਾਲ ਕਦੀ ਗੱਲ ਨਹੀਂ ਕੀਤੀ ਸੀ, ਨਵੇਂ ਪੁਰਾਣੇ ਵਿਦਿਆਰਥੀ ਆਏ, ਅਕਾਦਮਿਕ ਖੇਤਰ ਦੇ ਅਨੇਕ ਦੋਸਤ ਆਏ। ਭਾਰਤੀ ਵਪਾਰੀ ਅਦਿੱਤ ਰਾਠੀ ਨੇ ਸੰਸਕ੍ਰਿਤ ਸ਼ਲੋਕ ਉਚਾਰੇ। ਅਮਿਤਾ ਦਾ ਇਕ ਵਿਦਿਆਰਥੀ ਰੋਮਾਨੀ ਏਅਰ ਲਾਈਨ ਦਾ ਅਫਸਰ ਹੈ। ਉਸਨੇ ਟੈਗੋਰ ਦਾ ਉਦਾਸ ਬੰਗਲਾ ਗੀਤ ਗਾਇਆ। ਰੋਮਾਨੀ ਪ੍ਰੋਫੈਸਰ ਨੇ ਆਪਣੀ ਬੋਲੀ ਵਿਚ ਸ਼ਰਧਾਂਜਲੀ ਦਿੱਤੀ, ਮੈਂ ਕੁੱਝ ਲਫਜ਼ ਅੰਗਰੇਜੀ ਵਿਚ ਕਹੇ।

ਭਾਰਤ ਵਾਸਤੇ ਜੋ ਰੋਮਾਨੀਆਂ ਵਿਚ ਅਮਿਤਾ ਨੇ ਕੀਤਾ, ਕਿਹੜਾ ਰਾਜਦੂਤ ਕਰ ਸਕਦਾ ਹੈ ? ਉਸਨੇ ਰੋਮਾਨੀਆਂ ਵਿਚ ਭਾਰਤੀ ਕਲਚਰ ਸਿੰਜਿਆ। ਜਿਥੇ ਜਿਥੇ ਰੋਮਾਨੀਆਂ ਵਿਚ ਮੈਂ ਗਿਆ ਅਕਾਦਮਿਕ ਖੇਤਰ ਦੇ ਲੋਕ ਡੂੰਘੇ ਪਿਆਰ ਨਾਲ ਉਸਦਾ ਜ਼ਿਕਰ ਕਰਦੇ। ਮੈਨੂੰ ਇਹ ਸੁਣਕੇ ਅਪਣੇ ਉਪਰ ਫਖਰ ਹੋਣ ਲਗਦਾ।

**ਪੰਨਾ 375 : ਦੂਜੀ ਵਾਰ ਕਤਲ ਦਾ ਯਤਨ**

20 ਅਗਸਤ 1991 ਨੂੰ ਸਿੱਖ ਖਾੜਕੂਆਂ ਨੇ ਮੇਰੇ ਉਪਰ ਜਾਨਲੇਵਾ ਹਮਲਾ ਕੀਤਾ।

ਜਾਇੰਟ ਸਕੱਤਰ (ਵਿਦੇਸ਼ੀ ਮਾਮਲੇ) ਮੈਨੂੰ ਲਗਾਤਾਰ ਵਾਰਨਿੰਗਾਂ ਭੇਜਦਾ ਰਹਿੰਦਾ ਕਿ ਜਾਨਲੇਵਾ ਹਮਲਾ ਹੋ ਸਕਦਾ ਹੈ। ਕੁੱਝ ਨਾਮ ਵੀ ਮੈਨੂੰ ਦਸਦਾ ਪਰ ਠੋਸ ਸੂਚਨਾ ਕੋਈ ਨਹੀਂ ਸੀ, ਰੋਮਾਨੀਆਂ ਸਰਕਾਰ ਨੂੰ ਜੋ ਸੂਚਨਾ ਮੈਂ ਭੇਜਦਾ ਉਹ ਨੋਟ ਕਰ ਲਈ ਜਾਂਦੀ, ਤੇ ਬੱਸ।

ਪੰਜਾਬ ਵਿਚ ਰਹਿੰਦੇ ਅਪਣੇ ਦੋਸਤਾਂ ਕੋਲੋਂ ਵੀ ਮੈਨੂੰ ਵਾਰਨਿੰਗ ਮਿਲਦੀ। ਐਡੀਸ਼ਨਲ ਪੁਲਿਸ ਚੀਫ ਓ.ਪੀ. ਸ਼ਰਮਾ ਨਿੱਜੀ ਖਤ ਵੀ ਲਿਖਦਾ ਰਹਿੰਦਾ ਪਰ ਜੁਲਾਈ 91 ਵਿਚ ਮੈਨੂੰ ਸੂਚਨਾ ਮਿਲੀ ਕਿ ਹਮਲਾ ਯਕੀਨੀ ਹੈ ਤੇ ਯੋਜਨਾ ਜਰਮਨੀ ਵਿਚ ਬਣੀ ਹੈ। ਨਾਮ ਵੀ ਆ ਗਏ ਤੇ ਮੈਨੂੰ ਅਪਣੇ ਫੇਰੇ ਤੋਰੇ ਵੇਲੇ ਸਾਵਧਾਨ ਰਹਿਣਾ ਪਏਗਾ, ਸਲਾਹ ਮਿਲ ਗਈ। ਰੋਮਾਨੀ ਸਰਕਾਰ ਨੂੰ ਇਸ ਬਾਰੇ ਦੱਸ ਦਿੱਤਾ ਪਰ ਸਰਕਾਰ ਗੰਭੀਰ



ਨਹੀਂ ਸੀ ਕਿਉਂਕਿ ਇਸ ਨਾਲ ਕੁੱਝ ਹੁੰਦਾ ਤਾਂ ਹੈ ਨਹੀਂ, ਇਹ ਬਾਰ ਬਾਰ ਐਵੇਂ ਕਹੀ ਜਰੂਰ ਜਾਂਦਾ ਹੈ। ਕੁੱਝ ਦਿਨਾਂ ਬਾਦ ਮੈਨੂੰ ਵਿਦੇਸ਼ ਮੰਤਰੀ ਨੇ ਅਪਣੇ ਦਫਤਰ ਸੱਦਿਆ, ਕਿਹਾ- ਮੈਨੂੰ ਆਪਣੀ ਖੁਫੀਆ ਏਜੰਸੀ ਨੇ ਦੱਸਿਆ ਕਿ ਤੁਹਾਨੂੰ ਮਾਰਨ ਵਾਸਤੇ ਕੁੱਝ ਭਾਰਤੀ ਬੁਖਾਰੈਸਟ ਪੁੱਜ ਗਏ ਹਨ। ਉਸਨੇ ਮੈਨੂੰ ਪੁੱਛਿਆ- ਸੀਕਿਉਰਟੀ ਦਿਆਂ ? ਮੈਂ ਹਾਂ ਕਿਹਾ। ਇਹ ਇੱਕ ਅਗਸਤ ਦੀ ਗੱਲ ਹੈ।

ਇਸ ਦਿਨ ਤੋਂ ਲੈਕੇ ਇਕ ਕਾਰ ਵਿਚ ਦੋ ਹਥਿਆਰਬੰਦ ਗਾਰਡ ਮੇਰੀ ਗੱਡੀ ਦੇ ਪਿਛੇ ਪਿਛੇ ਚਲਦੇ, ਜੇ ਪੈਦਲ ਹੁੰਦਾ, ਤੀਹ ਕੁ ਗਜ਼ ਦੂਰ ਪੈਦਲ ਚਲਦੇ। ਹਰ ਵਕਤ ਕਾਰ ਮੇਰੇ ਮਕਾਨ ਨਜ਼ਦੀਕ ਰਹੇਗੀ, ਕਦੀ ਵੀ ਲੋੜ ਪੈ ਸਕਦੀ ਹੈ। ਸੁਰੱਖਿਆ ਮੁਲਾਜ਼ਮਾ ਦਾ ਡ੍ਰਾਇਵਰ ਨਾਲ ਵਾਇਰਲੈਸ ਤੇ ਸੰਪਰਕ ਰਹਿੰਦਾ। ਡ੍ਰਾਇਵਰ ਖੁਦ ਵੀ ਟ੍ਰੇਂਡ ਕਮਾਂਡੋ ਸੀ। ਆਟੋਮੈਟਿਕ ਹਥਿਆਰ ਕਾਰ ਵਿਚ ਰੱਖੇ ਹੁੰਦੇ।

ਮੈਨੂੰ ਅਤੇ ਮੇਰੀ ਪਤਨੀ ਨੂੰ ਸ਼ਾਮੀ ਲੰਮੀ ਸੈਰ ਦੀ ਆਦਤ ਹੈ। ਹੇਰੇਤਰੋ, ਬੁਖਾਰੈਸਟ ਦਾ ਸਭ ਤੋਂ ਸੁਹਣਾ ਪਾਰਕ ਹੈ। ਵਾਰਨਿੰਗ ਮਿਲਣ ਪਿੱਛੋਂ ਅਸੀਂ ਰੂਟ ਬਦਲ ਬਦਲ ਕੇ ਸੈਰ ਕਰਦੇ। ਖਾੜਕੂ ਅਪਣੇ ਦੁਸ਼ਮਣ ਉਪਰ ਹਮਲਾ ਕਰਨ ਤੋਂ ਪਹਿਲੋਂ ਦੇਰ ਤੱਕ ਪਰਖ ਕੇ ਉਸਦਾ ਰੂਟ ਨਿਸ਼ਚਿਤ ਕਰਦੇ ਹਨ। ਸੋ ਅਸੀਂ ਸਾਵਧਾਨੀ ਵਰਤਣੀ ਸ਼ੁਰੂ ਕਰ ਦਿੱਤੀ।

ਇਕ ਸ਼ਾਮ ਜਦੋਂ ਗੇੜਾ ਲਾਕੇ ਵਾਪਸ ਆ ਰਹੇ ਸਾਂ ਅਸੀਂ ਤਿੰਨ ਜੁਆਨਾ ਨੂੰ ਤੇਜੀ ਨਾਲ ਇਕ ਕਾਰ ਵਿਚੋਂ ਉਤਰਦੇ ਦੇਖਿਆ ਜਿਹੜੀ ਸਾਡੇ ਘਰ ਲਾਗੇ ਖੜੀ ਸੀ। ਸ਼ਕਲਾਂ ਤੋਂ ਪੰਜਾਬੀ ਲੱਗੇ। ਜੁਲਾਈ ਦੇ ਆਖਰੀ ਦਿਨਾ ਦੀ ਗੱਲ ਹੈ। ਦੋ ਸੜਕ ਪਾਰ ਕਰ ਗਏ ਤੇ ਤੀਜਾ ਜੋ ਡ੍ਰਾਇਵਰ ਸੀ ਉਨ੍ਹਾਂ ਦੇ ਨੇੜੇ ਆਇਆ ਤੇ ਕੰਨਾਂ ਵਿਚ ਹੌਲੀ ਦੇਕੇ ਕੁੱਝ ਕਿਹਾ। ਉਨ੍ਹਾਂ ਨੇ ਹਾਂ ਵਿਚ ਸਿਰ ਹਿਲਾਇਆ। ਮੈਂ ਆਪਣੀ ਪਤਨੀ ਨੂੰ ਕਿਹਾ ਇਹ ਬੰਦੇ ਸ਼ੱਕੀ ਹਨ, ਕਾਰ ਦਾ ਨੰਬਰ ਪੜ੍ਹ ਉਸਨੇ ਯਾਦ ਕਰ ਲਿਆ। ਇਸ ਥਾਂ ਤੋਂ ਸਾਡਾ ਘਰ ਇਕ ਮਿੰਟ ਦਾ ਪੈਦਲ ਰਸਤਾ ਸੀ। ਘਰ ਦੇ ਗੇਟ ਤੱਕ ਪੁੱਜ ਕੇ ਮੈਂ ਡਿਊਟੀ ਤੇ ਤੈਨਾਤ ਸੁਰੱਖਿਆ ਕਰਮੀਆਂ ਨੂੰ ਇਤਲਾਹ ਕਰ ਦਿੱਤੀ। ਉਹ ਇਨ੍ਹਾਂ ਮੁੰਡਿਆ ਨੂੰ ਚੈਕ ਕਰਨ ਲਈ ਜਾਣ ਹੀ ਲੱਗੇ ਸਨ ਕਿ ਸਿਵਿਲ ਕੱਪੜਿਆਂ ਵਿਚ ਉਨ੍ਹਾਂ ਦਾ ਅਫਸਰ ਰਾਉਂਡ ਤੇ ਮਿਲ ਗਿਆ ਤੇ ਗੱਲਾਂ ਕਰਨ ਲੱਗਾ। ਮੈਂ ਟੁੱਟੀ ਭੱਜੀ ਰੋਮਾਨੀ ਭਾਸ਼ਾ ਵਿਚ ਇਸ ਅਫਸਰ ਨੂੰ ਅਪਣਾ ਸ਼ੱਕ ਦੱਸਿਆ। ਅਫਸਰ ਨੇ ਕਿਹਾ – ਫਿਕਰ ਦੀ ਕੋਈ ਗੱਲ ਨਹੀਂ ਤੇ ਪੁਲਿਸ ਕਰਮੀਆਂ ਨਾਲ ਫਿਰ ਗੱਲੀਂ ਲੱਗ ਗਿਆ।

**ਪੰਨਾ 376 :** ਜਾਣ ਗਿਆ ਕਿ ਅਫਸਰ ਨੂੰ ਮੇਰੇ ਸ਼ੱਕ ਦੀ ਅਹਿਮੀਅਤ ਦਾ ਇਲਮ ਨਹੀਂ ਸੋ ਮੈਂ ਘਰ ਅੰਦਰ ਜਾਕੇ ਆਪਣੀ ਰੋਮਾਨੀ ਸਕੱਤਰ ਨੂੰ ਫੋਨ ਤੇ ਸੂਚਨਾ ਦਿੱਤੀ ਤੇ ਕਿਹਾ- ਦੇਸ ਦੇ ਸੁਰੱਖਿਆ ਮਹਿਕਮੇ ਨੂੰ ਖਬਰ ਕਰ। ਉਸਨੇ ਅਜਿਹਾ ਕੀਤਾ ਤੇ ਕਿਹਾ-

ਪੜਤਾਲ ਹੋ ਰਹੀ ਹੈ। ਰੋਮਾਨੀ ਐਵੇਂ ਐਵੇਂ ਦੀਆਂ ਸਤਹੀ ਪੜਤਾਲਾਂ ਕਰਦੇ ਸਨ। ਜੇ ਗੰਭੀਰ ਹੁੰਦੇ ਤਾਂ ਆਖਰੀ ਵਾਰਦਾਤ ਹੋਣ ਤੋਂ ਪਹਿਲੋਂ ਦੋਸ਼ੀ ਫੜੇ ਜਾਂਦੇ।

20 ਅਗਸਤ ਸ਼ਾਮੀ 6 ਵਜੇ ਮੈਂ ਦਫਤਰੋਂ ਘਰ ਆਇਆ ਤੇ ਪਤਨੀ ਨੂੰ ਕਿਹਾ- ਸੈਰ ਕਰੀਏ। ਉਸ ਸ਼ਾਮ ਉਸਦਾ ਬਾਹਰ ਨਿਕਲਣ ਨੂੰ ਮਨ ਨਹੀਂ ਸੀ ਪਰ ਦੁਚਿਤੀ ਜਿਹੀ ਨਾਲ ਚੱਲ ਪਈ। ਅਸੀਂ ਬੁਲੇਵਾਰ ਵਾਲਾ ਪੁਰਾਣਾ ਰਸਤਾ ਚੁਣਿਆਂ ਕਿਉਂਕਿ ਲੰਮੇ ਸਮੇਂ ਤੋਂ ਉਸ ਰਸਤੇ ਗਏ ਨਹੀਂ ਸਾਂ, ਸੋ ਸੁਰੱਖਿਅਤ ਰਹੇਗਾ।

ਆਮ ਵਾਂਗ ਦੋ ਰੋਮਾਨੀ ਗਾਰਦ ਸਾਡੇ ਪਿੱਛੇ ਪਿੱਛੇ ਚੱਲੇ। ਉਨ੍ਹਾਂ ਕੋਲ ਪੈਦਲ ਚਲਦਿਆਂ ਇਕ ਇਕ ਰਿਵਾਲਵਰ ਹੁੰਦਾ ਜੋ ਜੇਬ ਵਿਚ ਰੱਖਿਆ ਹੁੰਦਾ। ਇਕ ਕੋਲ ਵਾਕੀ ਟਾਕੀ ਵੀ ਸੀ ਪਰ ਦਿਸਦਾ ਨਹੀਂ ਸੀ। ਅਜੇ ਅੱਧਾ ਕਿਲੋਮੀਟਰ ਚੱਲੇ ਹੋਵਾਂਗੇ ਕਿ ਕਾਰ ਦੀਆਂ ਜਬਰਦਸਤ ਬਰੇਕਾਂ ਲੱਗਣ ਦੀ ਕ੍ਰੀਚ ਕ੍ਰੀਚ ਆਵਾਜ਼ ਸੁਣੀ। ਇਸ ਚੌੜੀ ਸੜਕ ਉਤੇ ਤੇਜ ਰਫਤਾਰ ਗੱਡੀਆਂ ਆਮ ਲੰਘਦੀਆਂ ਸਨ, ਬ੍ਰੇਕਾਂ ਦੀ ਅਜਿਹੀ ਆਵਾਜ਼ ਕਦੀ ਨਹੀਂ ਸੁਣੀ। ਇਸ ਆਵਾਜ਼ ਨੇ ਮੈਨੂੰ ਚੌਕਸ ਕਰ ਦਿੱਤਾ। ਪਿੱਛੇ ਮੁੜਕੇ ਦੇਖਿਆ, ਚਾਰ ਹਥਿਆਰਬੰਦ ਜੁਆਨ ਕਾਰ ਵਿਚੋਂ ਛਾਲਾਂ ਮਾਰਦੇ ਬਾਹਰ ਨਿਕਲੇ। ਇਕ ਨੇ ਮੇਰੇ ਵੱਲ ਫਾਇਰਿੰਗ ਖੋਲ੍ਹ ਦਿੱਤੀ। ਮੈਂ ਜਾਣ ਗਿਆ ਕਿ ਮੇਰੇ ਲਈ ਆਏ ਨੇ। ਜਿੰਨਾ ਤੇਜ ਦੌੜ ਸਕਿਆ, ਦੌੜਿਆ, ਬਾਹਟ ਸਾਲ ਦਾ ਬੰਦਾ ਜਿੰਨਾ ਕੁ ਦੌੜ ਸਕਦਾ ਹੈ। ਦੋ ਖਾੜਕੂ ਮੇਰਾ ਪਿਛਾ ਕਰਦੇ ਦੌੜਦੇ ਆ ਰਹੇ ਸਨ ਜਦੋਂ ਮੈਂ ਚੌੜੀ ਸੜਕ ਪਾਰ ਕਰ ਗਿਆ। ਉਹ ਏਕੇ ਸੰਤਾਲੀ ਨਾਲ ਨਿਰੰਤਰ ਫਾਇਰਿੰਗ ਕਰ ਰਹੇ ਸਨ।

ਏਕੇ ਸੰਤਾਲੀ ਏਰੀਆ ਹਥਿਆਰ ਹੈ। ਦੁਸ਼ਮਣ ਕਾਫੀ ਗਿਣਤੀ ਵਿਚ ਹੋਣ ਤੇ ਹੋਣ ਨੇੜੇ, ਫਿਰ ਇਹ ਕੰਮ ਦਾ ਹੈ। ਸੇਧ ਕੇ ਇਸ ਨਾਲ ਨਿਸ਼ਾਨਾ ਲਾਉਣਾ ਔਖਾ ਹੈ ਕਿਉਂਕਿ ਸੇਧ ਲਾਉਣ ਲਈ ਸਮਾਂ ਚਾਹੀਦਾ ਹੈ। ਜੇ ਤੁਹਾਡੇ ਕੋਲ ਸਿੰਨ੍ਹਣ ਵਾਸਤੇ ਸਮਾਂ ਵੀ ਹੈ ਤਾਂ ਵੀ ਬਸ ਪਹਿਲੀ ਇਕ ਗੋਲੀ ਨਿਸ਼ਾਨੇ ਤੇ ਲੱਗੇਗੀ ਬਾਕੀ ਗੋਲੀਆਂ ਇੱਧਰ ਉੱਧਰ ਸੱਜੇ ਖੱਬੇ ਚੱਲਣਗੀਆਂ। ਖਾੜਕੂਆਂ ਨੂੰ ਇਹ ਹਥਿਆਰ ਇਸ ਕਰਕੇ ਚੰਗਾ ਲਗਦਾ ਹੈ ਕਿਉਂਕਿ ਚੁੱਕਣਾ ਸੌਖਾ ਹੈ। ਨਾਲੇ ਉਨ੍ਹਾਂ ਨੇ ਮਾਸੂਮ ਲੋਕ ਵੱਡੀ ਗਿਣਤੀ ਵਿਚ ਮਾਰਨੇ ਹੁੰਦੇ ਹਨ, ਦਹਿਲ ਪਾਉਣ ਲਈ ਭੀੜਾਂ ਵਿਚ ਇਸਦੀ ਵਰਤੋਂ ਕਰਨੀ ਫਿੱਟ ਬੈਠਦੀ ਹੈ।

**ਪੰਨਾ 378** : ਸੋ ਹੋਇਆ ਇਹ ਕਿ ਦੋਵਾਂ ਜੁਆਨਾ ਨੇ ਮੇਰੇ ਉਪਰ ਅਪਣੇ ਅਪਣੇ ਮੈਗਜ਼ੀਨ ਖਾਲੀ ਕਰ ਦਿੱਤੇ। ਨੇੜੇ ਦੇ ਇਕ ਖੁਲ੍ਹੇ ਦਰਵਾਜੇ ਵਿਚ ਮੈਂ ਭੱਜ ਕੇ ਵੜਨ ਹੀ ਲੱਗਾ ਸਾਂ ਕਿ ਚਿੱਤੜ ਵਿਚ ਪਿਛੋਂ ਦੀ ਗੋਲੀ ਵੱਜੀ। ਪੇਸ਼ਾਬ ਥੈਲੀ, ਗੁਦਾ ਅਤੇ ਵੱਡੀਆਂ ਨਾੜੀਆਂ ਕੋਲੋਂ ਦੀ ਲੰਘਦਿਆਂ ਗੋਲੀ ਪਾਰ ਹੋ ਗਈ। ਮੈਂ ਤੇਜੀ ਨਾਲ ਦਰਵਾਜ਼ਾ ਬੰਦ ਕਰਨ ਵਿਚ ਕਾਮਯਾਬ ਹੋ ਗਿਆ ਤੇ ਫਿਰ ਪੌੜੀਆਂ ਵਿਚ ਬੈਠ ਗਿਆ। ਕੁੱਝ ਮਿੰਟਾਂ ਵਿਚ ਮੇਰਾ ਪਿੱਛਾ ਕਰਦੀ ਕਰਦੀ ਮੇਰੀ ਪਤਨੀ ਪੁੱਜ ਗਈ ਤੇ ਜੋਰ ਜੋਰ ਦੀ ਦਰਵਾਜਾ ਖੜਕਾਉਣਾ ਸ਼ੁਰੂ ਕਰ ਦਿੱਤਾ। ਜ਼ਖਮ ਕਾਰਨ ਮੈਥੋਂ ਖੜ੍ਹਾ ਨਾ ਹੋਇਆ ਗਿਆ। ਮੈਂ ਉਸਨੂੰ ਦੱਸਿਆ ਕਿ ਗੋਲੀ ਪੱਟ ਵਿਚੋਂ ਦੀ ਪਾਰ ਹੋ ਗਈ ਹੈ, ਉਠ ਨਹੀਂ ਸਕਦਾ। ਘਰ ਦਾ ਮਾਲਕ ਤੁਰੰਤ ਘਰ ਪੁੱਜ ਗਿਆ। ਉਸ ਨਾਲ ਉਸਦਾ ਲੇਖਕ ਦੋਸਤ ਮਿਰਸੀਆ ਵੀ ਸੀ। ਮਿਰਸੀਆ ਦਾ ਘਰ ਅੱਧੇ ਕਿਲੋਮੀਟਰ ਤੇ ਸੀ। ਮੈਂ ਉਸਨੂੰ ਚੰਗੀ ਤਰ੍ਹਾਂ ਜਾਣਦਾ ਸਾਂ। ਕਿਸੇ ਉਤੇ ਫਾਇਰ ਹੋਇਆ ਹੈ, ਤੇਜੀ ਨਾਲ ਇਹ ਦੋਵੇਂ ਉਸ ਜ਼ਖਮੀ ਦੀ ਮਦਦ ਲਈ ਆਏ ਸਨ, ਦੇਖਿਆ ਤਾਂ ਜ਼ਖਮੀ ਬੰਦਾ ਦੋਸਤ ਨਿਕਲਿਆ।

ਵਾਰਦਾਤ ਹੋ ਗਈ ਤਾਂ ਸੁਰੱਖਿਆ ਕਰਮੀਆਂ ਨੇ ਵਾਕੀ ਟਾਕੀ ਤੇ ਅਪਣੇ ਡ੍ਰਾਇਵਰ ਨੂੰ ਇਤਲਾਹ ਕੀਤੀ। ਡ੍ਰਾਇਵਰ ਨੇ ਤੇਜ ਰਫਤਾਰ ਕਾਰ ਉਥੇ ਰੋਕ ਲਈ ਜਿਥੇ ਦੋ ਖਾੜਕੂ ਆਪਣੀ ਕਾਰ ਲਾਗੇ ਖਲੋਤੇ ਸਨ ਤੇ ਫਾਇਰ ਖੋਲ੍ਹ ਦਿੱਤਾ। ਦੋਵੇਂ ਡਿਗ ਪਏ। ਇਕ ਥਾਏਂ ਮਾਰਿਆ ਗਿਆ, ਦੂਜੇ ਦੇ ਪੇਟ ਵਿਚੋਂ ਦੋ ਗੋਲੀਆਂ ਪਾਰ ਹੋ ਗਈਆਂ। ਸਾਨੂੰ ਦੋਵਾਂ ਨੂੰ ਇਕੱਠਿਆਂ ਹਸਪਤਾਲ ਦਾਖਲ ਕਰਵਾਇਆ। ਉਸਦਾ ਆਪ੍ਰੇਸ਼ਨ ਹੋ ਗਿਆ ਤੇ ਥੋੜੇ ਦਿਨਾ ਬਾਦ ਤੁਰਨ ਫਿਰਨ ਲੱਗ ਗਿਆ। ਤੀਜਾ ਜਣਾ ਹਥਿਆਰ ਸਮੇਤ ਮੌਕੇ ਤੇ ਫੜਿਆ ਗਿਆ। ਚੌਥਾ ਜਣਾ ਉਸ ਕਾਰ ਵਿਚ ਬਚ ਨਿਕਲਿਆ ਜਿਸਨੂੰ ਪੰਜਵਾਂ ਚਲਾ ਰਿਹਾ ਸੀ। ਰੋਮਾਨੀਆਂ ਸਰਕਾਰ ਬੜੀਆਂ ਫੜ੍ਹਾਂ ਮਾਰਦੀ ਰਹੀ ਕਿ ਜਲਦੀ ਦੋਵਾਂ ਨੂੰ ਫੜ ਲਵਾਂਗੇ ਪਰ ਅਸਫਲ। ਸਿੱਖ ਖਾੜਕੂਆਂ ਦੀ ਰਣਨੀਤੀ ਵਿਚ ਕਦੇ ਕੋਈ ਨੁਕਸ ਨਹੀਂ ਹੁੰਦਾ।

ਬਾਦ ਵਿਚ ਪਤਾ ਲੱਗਾ ਕਿ ਹਮਲਾਵਰ ਬਾਰਡਰ ਦੇ ਸੁਰੱਖਿਆ ਕਰਮੀਆਂ ਨੂੰ ਡਾਲਰ ਦੇਕੇ ਆਰਾਮ ਨਾਲ ਲੰਘ ਆਏ ਸਨ। ਰੋਮਾਨੀ ਇਨਕਲਾਬ ਪਿਛੋਂ ਥੋੜੇ ਕੁ ਡਾਲਰ ਦੇਕੇ ਬਾਰਡਰ ਪਾਰ ਕਰ ਸਕੀਦਾ ਸੀ। ਡਾਲਰਾਂ ਦੀ ਬੜੀ ਮੰਗ ਸੀ, ਜੋ ਮਰਜ਼ੀ ਕਰ ਲਉ।

**ਪੰਨਾ 379** : ਸਵਿਟਜ਼ਰਲੈਂਡ ਦੇ ਸ਼ਹਿਰ ਜਿਉਰਿਖ ਵਿਚ ਬਲ ਭਰਾਵਾਂ ਦੇ ਘਰ ਸਾਜਸ਼ ਘੜੀ ਗਈ। ਇਹ ਬਲ ਇਥੇ ਕਈ ਸਾਲਾਂ ਤੋਂ ਰਹਿ ਰਹੇ ਸਨ ਪਰ ਇਨ੍ਹਾਂ ਦੀਆਂ ਹਰਕਤਾਂ ਸਵਿੱਸ ਏਜੰਸੀ ਨੋਟ ਕਰ ਰਹੀ ਸੀ। ਜਿਨ੍ਹਾਂ ਪੰਜ ਜੁਆਨਾ ਨੇ ਹਮਲਾ ਕੀਤਾ ਉਹ ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਸਨ, ਇਸ ਖਾਸ ਕੰਮ ਨੂੰ ਸਿਰੇ ਚਾੜ੍ਹਨ ਲਈ ਯੋਰਪ ਦੇ ਵੱਖ ਵੱਖ ਦੇਸ਼ਾ ਵਿਚੋਂ ਸਵਿਜ਼ਰਲੈਂਡ ਵਿਚ ਇਕੱਠੇ ਹੋਏ। ਇਨ੍ਹਾਂ ਦਾ ਪੰਜਾਬ ਮਨੁਖੀ ਅਧਿਕਾਰ ਸੰਸਥਾ ਦੀ ਲੰਡਨ ਸ਼ਾਖਾ ਨਾਲ ਸੰਪਰਕ ਸੀ ਕਿਉਂਕਿ ਮਨੁਖੀ ਅਧਿਕਾਰ ਸੰਸਥਾ ਦੇ ਦੋ ਕਾਰਕੁਨ ਵਾਰਦਾਤ ਤੋਂ ਛੇਤੀ ਹੀ ਪਿਛੋਂ ਲੰਡਨ ਵਿਚਲੇ ਰੋਮਾਨੀਆਂ ਦੂਤਾਵਾਸ ਤੋਂ ਵੀਜੇ ਲੈਕੇ ਬੁਖਾਰੈਸਟ ਪੁੱਜ ਗਏ। ਰੋਮਾਨੀਆਂ ਸਰਕਾਰ ਤੋਂ ਉਨ੍ਹਾਂ ਨੇ ਗ੍ਰਿਫਤਾਰ ਬੰਦਿਆਂ ਦੇ ਡਿਫੈਂਸ ਲੜਨ ਦੀ ਆਗਿਆ ਪ੍ਰਾਪਤ ਕੀਤੀ। ਉਨ੍ਹਾਂ ਨੇ ਮ੍ਰਿਤਕ ਖਾੜਕੂ ਦੀ ਲਾਸ਼ ਸਸਕਾਰ ਕਰਨ ਵਾਸਤੇ ਮੰਗੀ ਜਿਸਦੀ ਆਗਿਆ ਨਹੀਂ

ਮਿਲੀ ਕਿਉਂਕਿ ਮ੍ਰਿਤਕ ਉਨ੍ਹਾਂ ਦਾ ਰਿਸ਼ਤੇਦਾਰ ਨਹੀਂ ਸੀ। ਦੇਹ ਰਿਸ਼ਤੇਦਾਰ ਲਿਜਾ ਸਕਦਾ ਸੀ।

ਫਾਇਰਿੰਗ ਤੋਂ ਇਕ ਘੰਟੇ ਬਾਦ ਤੱਕ ਹਸਪਤਾਲ ਵਿਚ ਮੈਨੂੰ ਹੋਸ਼ ਰਹੀ। ਮੈਂ ਅਪਣੇ ਸੁਰੱਖਿਆ ਕਰਮੀਆਂ ਤੋਂ ਕਾਤਲਾਂ ਬਾਰੇ ਪੁੱਛਿਆ। ਜ਼ਖਮ ਕਾਰਨ ਭੋਰਾ ਦਰਦ ਨਹੀਂ ਹੋਇਆ, ਵਧੀਕ ਖੂਨ ਵਗਣ ਕਰਕੇ ਕਮਜ਼ੋਰੀ ਹੈ ਈ ਸੀ, ਤਜਰਬੇ ਤੋਂ ਜਾਣਿਆਂ ਬੰਦੇ ਦੇ ਜਦੋਂ ਗੋਲੀ ਵਜਦੀ ਹੈ, ਉਸਨੂੰ ਪਤਾ ਹੀ ਨਹੀਂ ਲਗਦਾ। ਇਹ ਤਾਂ ਇਧਰ ਉਧਰ ਖੂਨ ਵਗਦਾ ਦੇਖ ਕੇ ਪਤਾ ਲਗਦਾ ਹੈ ਕਿ ਗੋਲੀ ਪਾਰ ਹੋ ਗਈ। ਜਲੰਧਰ ਦੇ ਹਮਲੇ ਵੇਲੇ ਮੇਰੀ ਪਤਨੀ ਦਾ ਇਹੀ ਅਨੁਭਵ ਸੀ। ਉਸਦੀ ਪਿੰਜਣੀ ਵਿਚੋਂ ਗੋਲੀ ਪਾਰ ਹੋ ਗਈ ਸੀ ਉਹਨੂੰ ਪਤਾ ਈ ਨੀ ਲੱਗਾ। ਕੱਪੜਿਆਂ ਅਤੇ ਜ਼ਮੀਨ ਉਤੇ ਖੂਨ ਦੇਖ ਕੇ ਪਤਾ ਲੱਗਾ।

ਪ੍ਰੋਫੈਸਰ ਈਗਨ ਦੀ ਗੈਰਹਾਜ਼ਰੀ ਵਿਚ ਡਾ. ਜਬਰੀਲ ਨੇ ਆਪ੍ਰੇਸ਼ਨ ਕੀਤਾ। ਵਿਭਾਗ ਦਾ ਮੁਖੀ ਈਗਨ ਛੁੱਟੀਆਂ ਉਤੇ ਸੀ। ਰੋਮਾਨੀ ਡਾਕਟਰ ਕਮਾਲ ਹਨ। ਨਰਸ, ਸਫਾਈ ਸੇਵਕ ਤੇ ਡਾਕਟਰ ਦੀ ਤਨਖਾਹ ਵਿਚ ਵਧੀਕ ਫਰਕ ਨਹੀਂ, ਪਰ ਨੇਕੀ ਕਰ ਰਹੇ ਹਾਂ, ਇਹੀ ਨਸ਼ਾ ਉਨ੍ਹਾਂ ਨੂੰ ਉਡਾਈ ਫਿਰਦਾ ਹੈ। ਇਸ ਹਸਪਤਾਲ ਵਿਚ ਕੇਵਲ ਡਾ. ਜਬਰੀਲ ਅਜਿਹਾ ਮਾਹਿਰ ਸੀ ਜਿਹੜਾ ਪਾਟੇ ਮਸਾਨੇ ਨੂੰ ਸਿਉਂ ਕੇ ਜੋੜ ਸਕਦਾ ਸੀ। ਮੇਰੀ ਕਿਸਮਤ ਚੰਗੀ, ਉਸ ਦਿਨ ਇਹ ਡਾਕਟਰ ਡਿਊਟੀ ਉਤੇ ਤਾਂ ਨਹੀਂ, ਪਰ ਘਰ ਹੀ ਸੀ। ਖਬਰ ਸੁਣਦਿਆਂ ਸਾਰ ਭੱਜਾ ਆਇਆ ਤੇ ਆਉਂਦਿਆਂ ਸਫਲ ਆਪ੍ਰੇਸ਼ਨ ਕੀਤਾ।

**ਪੰਨਾ 380 :** ਸਾਢੇ ਤਿੰਨ ਘੰਟੇ ਆਪ੍ਰੇਸ਼ਨ ਨੂੰ ਲੱਗੇ। ਮਦਰ ਟੈਰੇਸਾ ਦੇ ਯਤੀਮਖਾਨੇ ਦੀਆਂ ਦੋ ਸਾਧਵੀਆਂ ਮੇਰੀ ਪਤਨੀ ਕੋਲ ਬੈਠੀਆਂ ਰਹੀਆਂ, ਸਾਰੀ ਰਾਤ ਸੇਵਾ ਕੀਤੀ, ਸਵੇਰ ਹੋਈ ਤਾਂ ਆਪਣੀ ਡਿਊਟੀ ਕਰਨ ਚਲੀਆਂ ਗਈਆਂ, ਪਲ ਭਰ ਲਈ ਅੱਖਾਂ ਬੰਦ ਨਹੀਂ ਕੀਤੀਆਂ, ਸੁਸਤਾਈਆਂ ਨਹੀਂ। ਇਸ ਬਾਰੇ ਉਨ੍ਹਾਂ ਨਾਲ ਗੱਲ ਕੀਤੀ ਤਾਂ ਕੇਵਲ ਇੰਨਾ ਸੁਣਿਆ – ਚੰਗਾ ਕੰਮ ਕਰਨ ਨਾਲ ਸਭ ਤੋਂ ਵਧੀਕ ਆਰਾਮ ਮਿਲਦਾ ਹੈ।

ਦੂਤਾਵਾਸ ਦਾ ਸਕੱਤਰ ਸੁੰਦਰਰਮਨ ਬੜਾ ਕੰਮ ਆਇਆ। ਜਦੋਂ ਤੱਕ ਮੇਰੀ ਧੀ ਅਤੇ ਜਵਾਈ ਨਹੀਂ ਪੁੱਜੇ, ਉਹ ਐਂਬੇਸੀ ਦੇ ਮੁਲਾਜ਼ਮ ਦੀ ਹਰੇਕ ਰਾਤ ਹਸਪਤਾਲ ਮੇਰੇ ਕੋਲ ਡਿਊਟੀ ਲਾਉਂਦਾ, ਸਾਰਾ ਦੂਤਾਵਾਸ ਮਦਦਗਾਰ ਸੀ।

ਰੋਮਾਨੀਆਂ ਵਿਚ ਵੱਖ ਵੱਖ ਦੇਸਾਂ ਦੇ ਮੇਰੇ ਰਾਜਦੂਤ ਭਰਾਵਾਂ ਨੇ ਤਾਂ ਕਮਾਲ ਕੀਤੀ। ਮਿਲਣ ਆਉਂਦੇ, ਹਰੇਕ ਦੇ ਹੱਥ ਵਿਚ ਗੁਲਦਸਤਾ ਹੁੰਦਾ। ਬਰਿਟਿਸ਼ ਰਾਜਦੂਤ ਮਾਈਕਲ ਨੇ ਤਾਂ ਮਾਸਕੋ ਤੋਂ ਅਪਣਾ ਮੈਡੀਕਲ ਅਫਸਰ ਬੁਲਾ ਲਿਆ। ਡਾਕਟਰ ਨੇ ਆਉਂਦਿਆਂ ਲੰਦਨ ਲਿਜਾਣ ਦੀ ਸਲਾਹ ਦਿੱਤੀ ਕਿਉਂਕਿ ਉਥੇ ਵੱਡੇ ਸਰਜਨ ਹਨ। ਮੈਂ ਜਾਣ ਤੋਂ ਇਨਕਾਰ ਕਰ ਦਿੱਤਾ, ਡਾ. ਜਬਰੀਲ ਤਾਂ ਮੇਰਾ ਭਰਾ ਬਣ ਗਿਆ ਸੀ। ਮੇਰੀ



ਖਬਰ ਲੈਣ ਹਰ ਸਵੇਰ 6 ਵਜੇ ਤੋਂ ਪਹਿਲਾਂ ਆ ਜਾਂਦਾ, ਚਾਰ ਪੰਜ ਵਾਰ ਦਿਨ ਵਿਚ ਗੇੜੇ ਮਾਰਦਾ। ਇਕ ਹਫਤੇ ਬਾਦ ਪ੍ਰੋ. ਈਗਨ ਡਿਊਟੀ ਤੇ ਆ ਗਿਆ। ਮੇਰੇ ਸ਼ਰੀਰ ਵਿਚਲੇ ਜ਼ਖਮ ਅਜੀਬ ਸਨ, ਸਾਰੇ ਸਰਜਨ ਇਨ੍ਹਾਂ ਦਾ ਮੁਆਇਨਾ ਕਰਨ ਆਏ। ਬਾਈ ਦਿਨ ਹਸਪਤਾਲ ਵਿਚ ਰਿਹਾ। ਪੂਰਾ ਰਾਜੀ ਹੋਣ ਤੱਕ ਢਾਈ ਮਹੀਨੇ ਪੇਸ਼ਾਬ ਵਾਸਤੇ ਨਾਲੀ ਥੈਲੀ ਲੱਗੀ ਰਹੀ।

ਰੋਮਾਨੀਆਂ ਦੇ ਵਿਦੇਸ਼ ਮੰਤਰੀ ਨੇ ਗੁਲਦਸਤਾ ਅਤੇ ਸ਼ੁਭਕਾਮਨਾਵਾਂ ਭੇਜੀਆਂ। ਸਟੇਟ ਮੰਤਰੀ ਹਸਪਤਾਲ ਵੀ, ਘਰ ਵੀ ਖਬਰ ਵਾਸਤੇ ਆਉਂਦਾ ਰਿਹਾ। ਸਰਕਾਰੀ ਵਕੀਲ ਮੇਰੇ ਤੇ ਮੇਰੀ ਪਤਨੀ ਦੇ ਬਿਆਨ ਲੈਣ ਆਏ। ਰੋਮਾਨੀਆਂ ਵਿਚ ਪੁਲਿਸ ਤਫਤੀਸ਼ ਨਹੀਂ ਕਰਦੀ। ਪੁਲਿਸ ਕੇਵਲ ਗ੍ਰਿਫਤਾਰ ਕਰਦੀ ਹੈ, ਪੜਤਾਲ ਦਾ ਕੰਮ ਮਿਲਟਰੀ ਜਾਂ ਸਿਵਿਲ ਦੇ ਵਕੀਲ। ਮੁਕੱਦਮਾ ਖਤਮ ਹੋਇਆ, ਦੋਸ਼ੀਆਂ ਨੂੰ ਦਸ ਦਸ ਸਾਲ ਦੀ ਸਜ਼ਾ ਹੋਈ। ਉਨ੍ਹਾਂ ਨੇ ਅਪਣੇ ਕੀਤੇ ਦਾ ਇਕਬਾਲ ਕਰ ਲਿਆ ਸੀ ਪਰ ਅਪਣੇ ਬਚਾਉ ਵਾਸਤੇ ਸਟੈਂਡ ਇਹ ਲਿਆ ਕਿ ਅਸੀਂ ਵਾਰਦਾਤ ਇਸ ਕਾਰਨ ਕੀਤੀ ਕਿਉਂਕਿ ਰਿਬੇਰੋ ਨੇ ਪੰਜਾਬ ਪੁਲਿਸ ਚੀਫ ਹੁੰਦਿਆ ਵਧੀਕੀਆਂ ਕੀਤੀਆਂ ਸਨ।

**ਪੰਨਾ 381 :** ਬੁਖਾਰੈਸਟ ਛੱਡਣ ਤੋ ਪਹਿਲਾਂ ਮੈਨੂੰ ਭਾਰਤ ਸਰਕਾਰ ਨੇ ਕਿਹਾ ਕਿ ਮੈਂ ਰੋਮਾਨੀਆਂ ਸਰਕਾਰ ਨੂੰ ਪੁੱਛਾਂ – ਕਿਤੇ ਖਾੜਕੂਆਂ ਨੂੰ ਸਮੇਂ ਤੋਂ ਪਹਿਲਾਂ ਰਿਹਾਅ ਤਾਂ ਨਹੀਂ ਕੀਤਾ ਜਾ ਰਿਹਾ ? ਕਨੂੰਨ ਮੰਤਰੀ ਨੂੰ ਮਿਲਕੇ ਮੈਂ ਕਿਹਾ – ਇਨ੍ਹਾਂ ਮੁੰਡਿਆਂ ਖਿਲਾਫ ਮੈਨੂੰ ਕੋਈ ਨਿੱਜੀ ਰੰਜਿਸ਼ ਨਹੀਂ। ਅਸੀਂ ਦੋ ਪਾਸਿਆਂ ਤੋਂ ਲੜਨ ਵਾਲੇ ਯੋਧੇ ਹਾਂ, ਜੋ ਉਨ੍ਹਾਂ ਕੀਤਾ, ਕਰਨਾ ਹੀ ਸੀ। ਮੇਰੇ ਮਨ ਵਿਚ ਇਨ੍ਹਾਂ ਜੁਆਨਾ ਵਿਰੁੱਧ ਗੁੱਸਾ ਨਹੀਂ। ਮੈਂ ਉਨ੍ਹਾਂ ਨੂੰ ਮਿਲਣਾ ਚਾਹਿਆ, ਗੱਲ ਕਰਨੀ ਚਾਹੀ। ਮੰਤਰੀ ਨੇ ਕਿਹਾ– ਉਨ੍ਹਾਂ ਨੂੰ ਪੁੱਛਾਂਗੇ, ਜੇ ਹਾਂ ਕਰਨਗੇ, ਮਿਲਾ ਦਿਆਂਗੇ। ਮੇਰੇ ਕੋਲ ਕੋਈ ਸੁਨੇਹਾ ਨਹੀਂ ਆਇਆ ਸੋ ਮੈਂ ਸਮਝ ਗਿਆ ਉਹ ਮੇਰੇ ਨਾਲ ਗੱਲ ਕਰਨ ਲਈ ਰਾਜ਼ੀ ਨਹੀਂ।

ਮਨੁੱਖੀ ਅਧਿਕਾਰ ਸੰਸਥਾ ਦੇ ਕਾਰਕੁਨ ਜੇਲ੍ਹ ਵਿਚ ਇਨ੍ਹਾਂ ਬੰਦੀਆਂ ਨਾਲ ਮੁਲਾਕਾਤਾਂ ਕਰਕੇ ਜਾਂਦੇ। ਪਤਾ ਲੱਗਾ ਇਨ੍ਹਾਂ ਨੂੰ ਧਾਰਮਿਕ ਕਿਤਾਬਾਂ ਦੇ ਕੇ ਗਏ ਹਨ। ਸਵਿੱਸ ਸਰਕਾਰ ਦਾ ਸੁਨੇਹਾ ਮਿਲਿਆ– ਬਲ ਭਰਾਵਾਂ ਵਿਰੁੱਧ ਮੁਕੱਦਮਾ ਜ਼ਿਉਰਿਖ ਵਿਚ ਚਲਾਉਣ ਦੀ ਬਜਾਇ ਜੇ ਪੈਸੇ ਲੈਣੇ ਨੇ ਤਾਂ ਲੈ ਲਉ। ਮੈਂ ਕੋਈ ਜਵਾਬ ਨਹੀਂ ਦਿੱਤਾ, ਹੈਰਾਨ ਜਰੂਰ ਹੋਇਆ। ਪਤਾ ਲੱਗਾ ਇਹ ਸਵਿਸ ਕਨੂੰਨ ਅਨੁਸਾਰ ਹੋ ਸਕਦਾ ਹੈ, ਪੀੜਤ ਵਿਅਕਤੀ ਪੈਸੇ ਲੈਕੇ ਰਾਜ਼ੀਨਾਵਾਂ ਕਰ ਸਕਦਾ ਹੈ। ਰੋਮਾਨੀਆਂ ਸਰਕਾਰ ਸਾਜਸ਼ ਘੜਨ ਵਾਲਿਆਂ ਵਿਰੁੱਧ ਮੁਕੱਦਮਾ ਲੜਨ ਲਈ ਤਿਆਰ ਨਹੀਂ ਸੀ। ਮੈਂ ਸਰਕਾਰ ਵਿਚ ਨੁਕਸ ਨਹੀਂ ਕਢਦਾ, ਮੇਰੇ ਉਪਰ ਹਮਲਾ ਹੋਣ ਪਿਛੋਂ ਥੋੜੇ ਚਿਰ ਬਾਦ ਭਾਰਤ ਵਿਚ ਤੈਨਾਤ ਰੋਮਾਨੀਆਂ ਦੇ ਸਫੀਰ ਲਿਵੀਓ ਰਾਡੂ ਨੂੰ ਨਵੀਂ ਦਿੱਲੀ ਤੋਂ ਅਗਵਾ ਕਰ

ਲਿਆ ਗਿਆ ਸੀ। ਸਤੰਬਰ 91 ਵਿਚ ਅਗਵਾ ਕਰਕੇ ਖਾੜਕੂਆਂ ਨੇ ਬੰਦੀਆਂ ਦੀ ਰਿਹਾਈ ਮੰਗੀ ਸੀ, ਤੇਈ ਦਿਨ, ਜਦੋਂ ਤੱਕ ਉਸਨੂੰ ਛੱਡਿਆ ਨਹੀਂ ਗਿਆ, ਰੋਮਾਨੀਆਂ ਦੇ ਟੀ.ਵੀ. ਉਪਰ ਹਰ ਰੋਜ਼ ਰਾਡੂ ਦੀ ਖਬਰ ਨਸ਼ਰ ਹੁੰਦੀ ਰਹੀ। ਰੋਮਾਨੀਆਂ ਸਰਕਾਰ ਘਬਰਾ ਗਈ ਸੀ। ਰੋਮਾਨੀਆਂ ਸਰਕਾਰ ਖਾੜਕੂਆਂ ਨੂੰ ਰਿਹਾ ਕਰਨ ਦਾ ਮਨ ਬਣਾ ਰਹੀ ਸੀ ਤੇ ਲੰਡਨ ਵਿਚਲੇ ਮਨੁਖੀ ਅਧਿਕਾਰ ਸੰਗਠਨ ਨਾਲ ਨਿਰੰਤਰ ਰਾਬਤਾ ਸੀ।

ਖੁਸ਼ਕਿਸਮਤੀ ਸਦਕਾ ਯੋਰਪ ਦੀਆਂ ਸਭ ਸਰਕਾਰਾਂ ਨੇ ਰੋਮਾਨੀਆਂ ਨੂੰ ਸਖਤ ਸਟੈਂਡ ਲੈਣ ਲਈ ਕਿਹਾ। ਏਧਰ ਭਾਰਤ ਸਰਕਾਰ ਨੇ ਅਗਵਾਕਾਰ ਗਰੁੱਪ ਨੂੰ ਖਤਮ ਕਰਨ ਵਾਸਤੇ ਪੂਰੀ ਤਾਕਤ ਝੋਂਕ ਦਿੱਤੀ। ਇਸ ਸਿਲਸਿਲੇ ਦੌਰਾਨ ਰਾਡੂ ਅਗਵਾਕਾਰ ਗਰੁੱਪ ਦਾ ਸਫਾਇਆ ਹੋ ਗਿਆ। ਬਾਕੀ ਗਰੁੱਪਾਂ ਦਾ ਵੀ ਨੁਕਸਾਨ ਹੋਇਆ। ਖਾੜਕੂਆਂ ਦੁਆਰਾ ਰਾਡੂ ਨੂੰ ਅਗਵਾ ਕਰਨ ਮਗਰੋਂ ਪੱਛਮੀ ਦੇਸਾਂ ਦੀ ਖਾਲਿਸਤਾਨੀਆਂ ਨਾਲੋਂ ਹਮਦਰਦੀ ਜਾਂਦੀ ਰਹੀ ਜੋ ਖਾੜਕੂਆਂ ਲਈ ਵੱਡਾ ਘਾਟਾ ਸੀ। ਜਿਸ ਦੇਸ ਦਾ ਹਿੰਦੁਸਤਾਨ ਜਾਂ ਖਾਲਿਸਤਾਨ ਟੱਕਰ ਦੌਰਾਨ ਕਿਸੇ ਧਿਰ ਨਾਲ ਕੋਈ ਲੈਣ ਦੇਣ ਨਹੀਂ, ਉਸ ਦੇਸ ਦਾ ਮਾਸੂਮ ਬੰਦਾ ਅਗਵਾ ਕਰਨਾ ਕਿਸੇ ਨੂੰ ਪਸੰਦ ਨਹੀਂ ਆਇਆ।

ਗ੍ਰਹਿ ਮੰਤਰੀ ਰਾਜੇਸ਼ ਪਾਇਲਟ ਨੂੰ ਪਤਾ ਲੱਗਾ ਮੈਂ ਦਿੱਲੀ ਆਇਆ ਹੋਇਆ ਹਾਂ। ਉਸਨੇ ਘਰ ਸੱਦ ਕੇ ਪੁੱਛਿਆ– ਮਨੀਪੁਰ ਦਾ ਗਵਰਨਰ ਲਗਣੈ ? ਉਸ ਨੇ ਕਿਹਾ ਕਿ ਜੇ ਮੈਂ ਮਨੀਪੁਰ ਜਾਣਾ ਮੰਨ ਜਾਵਾਂ, ਪ੍ਰਧਾਨ ਮੰਤਰੀ ਨੇ ਮਨ ਬਣਾ ਲਿਐ ਕਿ ਮੇਰੀ ਥਾਂ ਰੋਮਾਨੀਆਂ ਆਪ੍ਰੇਸ਼ਨ ਬਲੂਸਟਾਰ ਦੇ ਹੀਰੋ ਲੈਫਟੀਨੈਂਟ ਜਨਰਲ ਕੁਲਦੀਪ ਸਿੰਘ ਬੁਲਬੁਲ ਬ੍ਰਾੜ ਨੂੰ ਭੇਜ ਦਿਆਂਗੇ। ਮੈਂ ਰਾਜੇਸ਼ ਨੂੰ ਕਿਹਾ ਕਿ ਦਸੰਬਰ ਵਿਚ ਮੇਰੀ ਰੋਮਾਨੀਆਂ ਦੀ ਅਵਧੀ ਖਤਮ ਹੋ ਜਾਏਗੀ, ਉਸ ਪਿੱਛੋਂ ਗੱਲ ਕਰਾਂਗੇ। ਕੋਈ ਗੱਲ ਨਹੀਂ ਹੋਈ ਤੇ ਮੈਂ ਭੁੱਲ ਭੁਲਾ ਗਿਆ।

**ਪੰਨਾ 384 :** ਮੇਰਾ ਤੀਜਾ ਸਾਲ ਖਤਮ ਹੋਣ ਵਾਲਾ ਸੀ, ਵਿਦੇਸ਼ ਸਕੱਤਰ ਬੁਖਾਰੈਸਟ ਆਇਆ। ਉਸਨੇ ਪੁੱਛਿਆ ਕਿ ਇਕ ਸਾਲ ਹੋਰ ਚਾਹੀਦੈ ? ਮੈਂ ਸਮਝ ਗਿਆ ਕਿ ਸਰਕਾਰ ਮੈਨੂੰ ਮਨੀਪੁਰ ਦਾ ਗਵਰਨਰ ਨਹੀਂ ਲਾਏਗੀ, ਨਾ ਕੋਈ ਹੋਰ ਆਫਿਸ ਮਿਲੇਗਾ, ਸੋ ਮੈਂ ਹਾਂ ਕਰ ਦਿੱਤੀ। ਚੌਥਾ ਸਾਲ ਬੀਤਣ ਵਾਲਾ ਸੀ, ਮੈਂ ਵਿਦੇਸ਼ ਸਕੱਤਰ ਨੂੰ ਪੱਤਰ ਲਿਖ ਦਿੱਤਾ ਕਿ ਮੈਂ ਹੁਣ ਰੋਮਾਨੀਆਂ ਵਿਚ ਹੋਰ ਸਮਾਂ ਨਹੀਂ ਰਹਾਂਗਾ, ਮੇਰੀ ਅਵਧੀ ਪੂਰੀ ਹੋਣ ਤੋਂ ਇਕ ਮਹੀਨਾ ਪਹਿਲਾਂ ਮੇਰੇ ਉਤਰਾਧਿਕਾਰੀ ਦੀ ਚੋਣ ਹੋ ਗਈ। ਉਹ ਤੁਰੰਤ ਜਾਇਨ ਨਹੀਂ ਕਰ ਸਕਦਾ ਸੀ ਇਸ ਕਰਕੇ ਮੈਂ ਸੀਨੀਅਰ ਸਕੱਤਰ ਨੂੰ ਚਾਰਜ ਦੇ ਕੇ ਦਿੱਲੀ ਵਾਪਸ ਆ ਗਿਆ।

ਦਿੱਲੀ ਨਰਸਿਮਹਾ ਰਾਓ ਪ੍ਰਧਾਨ ਮੰਤਰੀ ਨੂੰ ਮਿਲਿਆ। ਉਸਨੇ ਪੁੱਛਿਆ– ਤੁਹਾਡੀ ਕਿੰਨੀ ਉਮਰ ਹੈ ? ਮੈਂ ਦੱਸਿਆ ਚੌਹਟ ਸਾਲ, ਉਸਨੇ ਕਿਹਾ – ਅਜੇ ਪੰਜ ਸਾਲ ਹੋਰ ਕੰਮ



ਕਰ ਸਕਦੇ ਹੋ। ਮੈਂ ਕਿਹਾ ਪੰਜ ਕਿਉਂ, ਵਧੀਕ ਸਮਾਂ ਕੰਮ ਕਰ ਸਕਦਾ ਹਾਂ, ਸਰਕਾਰ ਦਾ ਨਾ ਸਹੀ ਅਪਣਾ ਸਹੀ। ਪ੍ਰਧਾਨ ਮੰਤਰੀ ਨੇ ਕਿਹਾ – ਮੇਰੇ ਵਲੋਂ ਕੋਈ ਖਬਰ ਮਿਲੇਗੀ।

ਦਿੱਲੀਓਂ ਤੁਰਨ ਲੱਗਿਆ ਮੈਂ ਪ੍ਰਧਾਨ ਮੰਤਰੀ ਦੇ ਪ੍ਰਿੰਸੀਪਲ ਸਕੱਤਰ ਏ.ਐਨ. ਵਰਮਾ ਨੂੰ ਮਿਲਕੇ ਦੱਸ ਆਇਆ ਸਾਂ ਜੋ ਗੱਲਬਾਤ ਸਾਡੀ ਹੋਈ ਸੀ। ਉਸਨੂੰ ਇਹ ਵੀ ਕਿਹਾ ਕਿ ਮੈਂ ਤਿੰਨ ਮਹੀਨੇ ਉਡੀਕਾਂਗਾ, ਯਾਨੀ ਕਿ ਮਾਰਚ ਦੇ ਅੰਤ ਤੱਕ। ਪ੍ਰਧਾਨ ਮੰਤਰੀ ਦਾ ਸੁਭਾਅ ਥਿਰ ਨਾ ਹੋਣ ਕਾਰਨ ਵਾਧੂ ਸਮੇਂ ਤੱਕ ਉਡੀਕ ਠੀਕ ਨਹੀਂ ਸੀ। ਜਿਵੇਂ ਲਗਦਾ ਹੀ ਸੀ, ਮੈਨੂੰ ਕੋਈ ਖਬਰ ਨਹੀਂ ਮਿਲੀ ਤੇ ਮੈਂ ਅਪਣੇ ਨਿੱਜੀ ਕੰਮ ਕਾਜਾਂ ਵਿਚ ਰੁਝ ਗਿਆ। ਕਿਸੇ ਨਿੱਜੀ ਕੰਮ ਦਿੱਲੀ ਆਇਆ ਤਾਂ ਕੇਂਦਰੀ ਗ੍ਰਹਿ ਸਕੱਤਰ ਪਦਮਾਨਭੱਈਆ ਨੂੰ ਮਿਲਿਆ। ਉਸਨੇ ਮੇਰੇ ਕੰਨੀ ਜੰਮੂ ਕਸ਼ਮੀਰ ਦੀ ਗਵਰਨਰੀ ਦੀ ਖਬਰ ਪਾਈ। ਬੰਬਈ ਆਕੇ ਗੱਲ ਫੇਰ ਆਈ ਗਈ ਹੋ ਗਈ।

**ਸ਼ੀਸ਼ੇ ਦੇ ਰਬਰੂ ਪੰਜਾਬ**

(ਪੰਜਾਬ ਨਾਲੋਂ ਅਜੇ ਉਸਦਾ ਰਾਬਤਾ ਟੁੱਟਿਆ ਨਹੀਂ। ਵਰਤਮਾਨ ਤਰਾਸਦੀ ਬਾਰੇ ਉਸਦੀ ਇਹ ਨਵੀਂ ਲਿਖਤ ਪੜ੍ਹੀਏ ਜੋ 2015 ਵਿਚ ਛਪੀ।– ਅਨੁ.)

ਪੰਜਾਬ ਦੇ ਜੁਆਨਾ ਦੀ ਜੁਆਨੀ ਉਸ ਬੁਰਾਈ ਕਾਰਨ ਲੋਪ ਹੋ ਰਹੀ ਹੈ ਜਿਸ ਨੂੰ ਸਰਕਾਰ ਚਾਹੁੰਦੀ ਤਾਂ ਰੋਕ ਸਕਦੀ ਸੀ। ਪੰਜਾਬ ਦੇ ਲੋਕ ਸਰਕਾਰ ਦੇ ਖਿਲਾਫ ਹੋ ਜਾਣ ਤਾਂ ਫਿਰ ਇਸ ਵਿਚ ਹੈਰਾਨੀ ਕਿਸ ਗੱਲ ਦੀ ?

ਅਗਲੇ ਹਫਤੇ ਮੈਂ *ਉਡਤਾ ਪੰਜਾਬ* ਫਿਲਮ ਦੇਖਾਂਗਾ। ਪਤਾ ਲੱਗਾ ਹੈ ਅੱਜ ਕਲ੍ਹ ਪੰਜਾਬੀ ਆਪਣੇ ਘਰਾਂ, ਖੁੰਢਾਂ ਅਤੇ ਢਾਬਿਆਂ ਉਪਰ ਨਸ਼ਿਆਂ ਦੇ ਕਾਰੋਬਾਰ ਦੀਆਂ ਗੱਲਾਂ ਕਰਿਆ ਕਰਦੇ ਹਨ। ਰਾਜੀਵ ਗਾਂਧੀ ਨੇ ਤੀਹ ਸਾਲ ਪਹਿਲਾਂ ਜਦੋਂ ਮੈਨੂੰ ਪੰਜਾਬ ਵਿਚ ਭੇਜਿਆ ਉਦੋਂ ਲੋਕ ਖਾੜਕੂਵਾਦ ਦੀਆਂ ਗੱਲਾਂ ਕਰਿਆ ਕਰਦੇ ਸਨ। ਅੱਜ ਜੇ ਚੁੰਝ ਚਰਚਾ ਦਾ ਕੇਂਦਰ ਨਸ਼ੇ ਹੋ ਗਏ ਹਨ ਤਾਂ ਫਿਰ ਹੋਏਗੀ ਕੋਈ ਇਹੋ ਜਿਹੀ ਗੱਲ ਆਖਰ।

ਚੰਡੀਗੜ੍ਹ ਵਸਦੇ ਕੁਝ ਪੁਰਾਣੇ ਮਿੱਤਰਾਂ ਨਾਲ ਮੈਂ ਸੰਪਰਕ ਕੀਤਾ। ਉਨ੍ਹਾਂ ਕਿਹਾ, ਸਹੀ ਹੈ, ਇਹ ਮੁੱਦਾ ਅੱਜ ਕੱਲ੍ਹ ਪਿੰਡਾਂ ਸ਼ਹਿਰਾਂ ਅੰਦਰ ਚਰਚਾ ਵਿਚ ਹੈ। ਖਾੜਕੂਵਾਦ ਦੀ ਥਾਂ ਨਸ਼ਿਆਂ ਦੀ ਬਿਮਾਰੀ ਏਨੇ ਵਡੇ ਪੱਧਰ ਤੇ ਪੰਜਾਬ ਨੂੰ ਅਚਾਨਕ ਘੇਰ ਲਵੇ, ਫਿਕਰਮੰਦੀ ਦਾ ਮਾਜਰਾ ਹੈ। ਪ੍ਰਕਾਸ਼ ਸਿੰਘ ਬਾਦਲ ਦੀ ਕੈਬਨਿਟ ਦਾ ਇਕ ਅਕਾਲੀ ਵਜ਼ੀਰ ਇਸ ਕਾਲੇ ਧੰਦੇ ਦਾ ਸਰਗਣਾ ਹੈ, ਅਫਵਾਹਾਂ ਹਨ। ਕੁਝ ਲੋਕਾਂ ਦਾ ਮੰਨਣਾ ਹੈ ਕਿ ਪਾਕਿਸਤਾਨ ਦੇ ਕੂਟਨੀਤਕ, ਦੇਸ ਦੀ ਖੜਗ ਭੁਜਾ ਪੰਜਾਬ ਨੂੰ ਕਮਜ਼ੋਰ ਕਰਨ ਲਈ ਸਮੱਗਲਰਾਂ ਦੀ ਮਦਦ ਕਰ ਰਹੇ ਹਨ।

ਪੁਤਲੀਆਂ ਦੇ ਖੇਡ ਦੀ ਸੂਤਰਧਾਰ ਪਾਕਿਸਤਾਨ ਦੀ ਖੁਫੀਆ ਏਜੰਸੀ ਹੋਵੇ, ਇਸ

ਵਿਚ ਹੈਰਾਨੀ ਨਹੀਂ। ਆਈ.ਐਸ.ਆਈ ਨੇ ਕਸਮ ਖਾ ਰੱਖੀ ਹੈ, ਇਕ ਹਜ਼ਾਰ ਪੱਛ ਲਾਕੇ ਇਸ ਦੇਸ ਨੂੰ ਲਹੂ ਲਹਾਣ ਕਰੀ ਰੱਖੋ ਤਾਂ ਕਿ ਡਿਗ ਪਵੇ। ਪੰਜਾਬ ਦੀ ਕਿਸਾਨੀ ਤਬਾਹ ਹੋ ਜਾਏ ਤਾਂ ਪਾਕਿਸਤਾਨ ਦੇ ਮਨਸੂਬੇ ਕਾਮਯਾਬ। ਪੰਜਾਬ ਦਾ ਕਿਸਾਨ ਦੇਸ ਨੂੰ ਕੇਵਲ ਅੰਨ ਨਹੀਂ ਦਿੰਦਾ, ਫੌਜ ਨੂੰ ਸਿਪਾਹੀ ਵੀ ਦਿੰਦਾ ਹੈ। ਨਸ਼ਿਆਂ ਕਾਰਨ ਜੇ ਪੰਜਾਬ ਦੇ ਅੰਗ ਨਿੱਸਲ ਹੋ ਗਏ, ਅਨਾਜ-ਮੰਡੀਆਂ ਅਤੇ ਭਰਤੀ-ਕੇਂਦਰ ਸੁੰਨ-ਮਸਾਣ ਹੋ ਜਾਣਗੇ।

ਪਾਕਿਸਤਾਨ ਨਾਲ ਲਗਦੀ ਪੰਜਾਬ ਦੀ ਸਰਹੱਦ ਦੇਰ ਤੋਂ ਸਮਗਲਰਾਂ ਨੂੰ ਖਿਚਦੀ ਰਹੀ ਹੈ। ਹਥਿਆਰ ਅਤੇ ਨਸ਼ੇ ਆਉਂਦੇ ਹਨ। ਇਨ੍ਹਾਂ ਕਰਕੇ ਚੰਗਾ ਪੈਸਾ ਮਿਲਦਾ ਹੈ, ਇਸ ਕਰਕੇ ਖਤਰੇ ਦੀ ਪਰਵਾਹ ਨਹੀਂ। ਉਤਰ ਪੂਰਬੀ ਸਰਹੱਦ ਰਾਹੀਂ ਵੀ ਇਹ ਧੰਦਾ ਹੋ ਰਿਹਾ ਹੈ। ਖਾੜਕੂ ਦੌਰ ਵਿਚ ਬਾਰਡਰ ਉਪਰ ਚੌਕਸੀ ਵਧੀਕ ਰਹੀ, ਕਿਤੇ ਸਿਖਲਾਈ ਯਾਫਤਾ ਲੜਾਕੇ ਪਾਕਿਸਤਾਨੀ ਕੈਂਪਾਂ ਵਿਚੋਂ ਇਧਰ ਨਾ ਆ ਵੜਨ। ਸਮੱਗਲਰਾਂ ਨੂੰ ਦਰਿਆਈ ਰਸਤਿਆਂ ਦਾ ਪਤਾ ਸੀ ਇਸ ਕਰਕੇ ਖਾੜਕੂ ਉਨ੍ਹਾਂ ਨਾਲ ਤਾਲਮੇਲ ਵਿਚ ਸਨ। ਤੀਹ ਸਾਲ ਪਹਿਲਾਂ ਅਜ ਦੀ ਸਥਿਤੀ ਨਾਲੋਂ ਇਹ ਫਰਕ ਸੀ ਕਿ ਉਦੋਂ ਸਰਹੱਦਾਂ ਉਪਰ ਚੌਕਸੀ ਬਹੁਤ ਵੱਧ ਸੀ ਕਿਉਂਕਿ ਦੇਸ ਦੀ ਅਖੰਡਤਾ ਨੂੰ ਖਤਰਾ ਸੀ।

ਪਰ ਤੀਹ ਸਾਲ ਪਹਿਲਾਂ ਵੀ ਲਾਲਚੀ ਪੁਲਸ ਅਫਸਰਾਂ ਨਾਲ ਲੀਡਰਾਂ ਦੇ ਗੰਢ ਸੰਢ ਦੀਆਂ ਕਨਸੋਆਂ ਸੁਣੀਂਦੀਆਂ ਸਨ। ਮੈਨੂੰ ਯਾਦ ਹੈ ਇਕ ਆਈ.ਪੀ.ਐਸ. ਪੁਲਸ ਅਫਸਰ ਅਤੇ ਉਸ ਦੀ ਬੀਵੀ ਸੜਕ ਹਾਦਸੇ ਵਿਚ ਜ਼ਖਮੀ ਹੋਏ ਤਾਂ ਮੈਂ ਹਸਪਤਾਲ ਉਨ੍ਹਾਂ ਦੀ ਖਬਰ ਲੈਣ ਗਿਆ। ਮੈਨੂੰ ਪਤਾ ਲਗਾ ਜਿਸ ਕਾਰ ਵਿਚ ਉਹ ਜਾ ਰਹੇ ਸਨ, ਨਾਮੀ ਸਮੱਗਲਰ ਦੀ ਸੀ। ਸਮੱਗਲਰ ਦੀ ਕਾਰ ਪੁਲਸ ਅਫਸਰ ਕੋਲ ਕਿਵੇਂ ਆਈ, ਮੈਂ ਪੁਛਗਿਛ ਕੀਤੀ ਤਾਂ ਤਸੱਲੀ ਬਖਸ਼ ਜਵਾਬ ਨਾ ਮਿਲਿਆ। ਉਸ ਦੀ ਸਰਵਿਸ ਬੁਕ ਵਿਚ ਮੈਂ ਉਸਦੇ ਖਿਲਾਫ ਟਿੱਪਣੀ ਦਰਜ ਕਰ ਦਿੱਤੀ ਕਿ ਇਹ ਅਫਸਰ ਅਗੋਂ ਨੂੰ ਤਰੱਕੀ ਲੈਣ ਦੇ ਕਾਬਲ ਨਹੀਂ।

ਇਸ ਗੱਲ ਦਾ ਜ਼ਿਕਰ ਮੈਨੂੰ ਤਾਂ ਕਰਨਾ ਪਿਆ, ਕਿਉਂਕਿ ਜਦੋਂ ਮੇਰੀ ਪੰਜਾਬੋਂ ਬਾਹਰ ਬਦਲੀ ਹੋ ਗਈ, ਸਿਆਸੀ ਲੀਡਰਾਂ ਦੁਆਲੇ ਗੇੜੇ ਕੱਢ ਕੇ ਇਹ ਅਫਸਰ ਤਰੱਕੀ ਲੈ ਗਿਆ। ਸਟੇਟ ਵਿਚ ਅਮਨ ਵਾਪਸੀ ਪਿਛੋਂ ਜੋ ਨਿਘਾਰ ਆਇਆ, ਇਹ ਇਕੋ ਉਦਾਹਰਣ ਸਥਿਤੀ ਸਾਫ ਦਰਸਾਉਣ ਵਾਸਤੇ ਕਾਫੀ ਹੈ। ਥੋੜੇ ਦਿਨ ਪਹਿਲਾਂ ਇਕ ਆਈ.ਏ.ਐਸ. ਅਫਸਰ ਬੀਬੀ ਦਾ ਮੇਰੇ ਕੋਲ ਫੋਨ ਆਇਆ। ਇਸ ਬੀਬੀ ਦਾ ਖਾਵੰਦ ਆਈ.ਪੀ.ਐਸ. ਅਫਸਰ ਮੇਰੀ ਨਿਜੀ ਸੁਰੱਖਿਆ ਦਾ ਇੰਚਾਰਜ ਸੀ ਜੋ ਪਟਿਆਲੇ ਖਾੜਕੂਆਂ ਹੱਥੋਂ ਮਾਰਿਆ ਗਿਆ ਸੀ। (ਰਿਬੇਰੋ ਨੇ ਨਾਮ ਨਹੀਂ ਲਿਖਿਆ। ਇਹ ਐਸ.ਐਸ.ਪੀ. ਪਟਿਆਲਾ ਅਵਿੰਦਰ ਸਿੰਘ ਹੈ ਜੋ ਇਕ ਹੋਰ ਐਸ. ਪੀ ਸਮੇਤ ਜੌਗਿੰਗ ਕਰਦਿਆਂ ਸਵੇਰਸਾਰ ਮੋਤੀਬਾਗ ਵਿਚ ਗੋਲੀਆਂ ਦਾ ਸ਼ਿਕਾਰ ਹੋਇਆ।) ਇਸ ਅਫਸਰ ਦੀ ਭੈਣ ਨੇ ਸ਼ਹੀਦ ਦੇ ਬੇਟੇ ਦੀ ਜੱਦੀ ਜ਼ਮੀਨ ਉਪਰ ਕਬਜ਼ਾ ਕਰ ਲਿਆ। ਮੈਂ ਵੱਡੇ ਤੋਂ ਵੱਡੇ ਪੁਲਸ ਅਫਸਰਾਂ ਨੂੰ ਫੋਨ ਕੀਤੇ ਕਿ ਇਸ ਮੁੰਡੇ ਨਾਲ ਨਿਆਂ ਕਰੋ, ਵਿਅਰਥ। ਬੀਬੀ ਮੁੱਖ ਮੰਤਰੀ ਨੂੰ ਮਿਲੀ, ਮੁਖ ਮੰਤਰੀ ਨੇ ਇਨਸਾਫ ਕਰਨ ਦਾ ਭਰੋਸਾ ਦਿਵਾਇਆ, ਕੁਝ ਨਹੀਂ ਬਣਿਆ।



ਸ਼ਹਾਦਤ ਉਪਰੰਤ ਪਦਮ ਸ਼੍ਰੀ ਦੀ ਉਪਾਧੀ ਨਾਲ ਸਨਮਾਨੇ ਜਾਣ ਵਾਲੇ ਪਿਤਾ ਅਤੇ ਆਈ.ਏ.ਐਸ. ਅਫਸਰ ਮਾਂ ਦੇ ਬੇਟੇ ਨੂੰ ਇਨਸਾਫ ਨਾ ਮਿਲੇ ਤਾਂ ਹਮਾਤੜਾਂ ਨਾਲ ਕੀ ਬੀਤੇ ਜਿਨ੍ਹਾਂ ਦਾ ਕੋਈ ਸਹਾਰਾ ਨਹੀਂ? ਕਨੂੰਨ ਮੁੰਡੇ ਦੇ ਹੱਕ ਵਿਚ ਹੈ, ਪੰਜਾਬ ਵਿਚ ਠਾਣਾ ਮੁਖੀ ਬਾਦਸ਼ਾਹ ਹੁੰਦੈ। ਪੁਲਸ ਅਫਸਰ ਦੀ ਮੌਤ ਉਪਰੰਤ ਸਰਕਾਰ ਨੇ ਤਰਸ ਦੇ ਆਧਾਰ ਤੇ ਉਸਦੀ ਭੈਣ ਨੂੰ ਪੁਲਸ ਵਿਚ ਅਫਸਰ ਲਾ ਦਿੱਤਾ ਸੀ। ਥਾਣਾ ਮੁਖੀ ਇਸ ਬੀਬੀ ਤੋਂ ਖੌਫਜ਼ਦਾ ਹੈ ਜਿਹੜੀ ਭਤੀਜੇ ਦੀ ਜਾਇਦਾਦ ਦੱਬੀ ਬੈਠੀ ਹੈ।

ਸਿਆਸੀ ਪੁਸ਼ਤਪਨਾਹੀ ਕਨੂੰਨ ਤੋਂ ਉਪਰ ਹੋ ਗਈ ਜਿਸ ਕਰਕੇ ਪੰਜਾਬ ਵਿਚ ਡਰੱਗ ਮਾਫੀਆ ਨੇ ਪੈਰ ਪਸਾਰੇ। ਇਸ ਹਾਲਤ ਵਿਚ ਪੰਜਾਬ ਦੇ ਲੋਕ ਸਰਕਾਰ ਖਿਲਾਫ ਖੜੇ ਹੋ ਜਾਣ ਜਿਹੜੀ ਸਰਕਾਰ ਨਸ਼ਿਆਂ ਦਾ ਕਾਰੋਬਾਰ ਰੋਕ ਸਕਦੀ ਹੈ ਪਰ ਰੋਕਦੀ ਨਹੀਂ ਤਾਂ ਹੈਰਾਨੀ ਕਿਸ ਗੱਲ ਦੀ?

ਆਮ ਨਾਗਰਿਕਾਂ ਅਤੇ ਪੁਲਸ ਅਫਸਰਾਂ ਦੀਆਂ ਬੇਸ਼ੁਮਾਰ ਕੁਰਬਾਨੀਆਂ ਪਿਛੋਂ ਪੰਜਾਬ ਨੂੰ ਖਾੜਕੂਵਾਦ ਦੇ ਸ਼ਿਕੰਜੇ ਵਿਚੋਂ ਕੱਢਿਆ ਸੀ। ਚੁਣੇ ਹੋਏ ਨੇਤਾ ਭੂਤਕਾਲ ਦੀਆਂ ਗਲਤੀਆਂ ਤੋਂ ਸਬਕ ਕਿਉਂ ਨਹੀਂ ਸਿਖਦੇ? ਇਸ ਅਧੋਗਤੀ ਨੂੰ ਰੋਕਿਆ ਕਿਉਂ ਨਹੀਂ ਗਿਆ? ਚੰਗੀ ਹਕੂਮਤ ਕਨੂੰਨ ਲਾਗੂ ਕਰਕੇ ਡਰੱਗ ਮਾਫੀਏ ਦੀ ਕਰਤੂਤ ਰੋਕਦੀ। ਉਲਟਾ ਇਕ ਵਜ਼ੀਰ ਦੀ ਸ਼ਮੂਲੀਅਤ ਦੀਆਂ ਅਫਵਾਹਾਂ ਉਡ ਰਹੀਆਂ ਹਨ। ਦੋਸ਼ ਮਨਘੜਤ ਹੋਣ ਤਾਂ ਵੀ ਇਹ ਤਾਂ ਪੱਕਾ ਹੈ ਕਿ ਸਰਹੱਦਾਂ ਉਪਰ ਚੌਕਸੀ ਨਹੀਂ, ਨਸ਼ਾ ਆ ਰਿਹਾ ਹੈ ਤਾਂ ਲੋਕਾਂ ਨੂੰ ਲਗਦਾ ਹੈ ਦੋਸ਼ ਸਹੀ ਹਨ।

ਉਡਤਾ ਪੰਜਾਬ ਫਿਲਮ ਦੇਖਾਂਗੇ, ਕਹਿੰਦੇ ਨੇ ਸਚਾਈ ਦੇ ਰਬਰੂ ਕਰਦੀ ਹੈ। ਮੁਖ ਮੰਤਰੀ ਅਤੇ ਉਸ ਦੀ ਵਜ਼ਾਰਤ ਵੀ ਦੇਖੇ ਤੇ ਦੱਸੇ ਨਸ਼ਾ ਤਸਕਰੀ ਖਿਲਾਫ ਕੀ ਕਰਨਗੇ। ਦੇਰ ਤਕ ਸੈਂਸਰ ਨੇ ਫਿਲਮ ਦੇਖਣ ਦੀ ਆਗਿਆ ਨਾ ਦਿੱਤੀ, ਡਰ ਸੀ ਕਿ ਵੋਟਰ ਪ੍ਰਭਾਵਿਤ ਹੋਏਗਾ। ਇਸ ਤਰ੍ਹਾਂ ਕੁਝ ਨਹੀਂ ਹੋਇਆ ਕਰਦਾ। (ਦ ਬਿਲੀਅਨ ਪ੍ਰੈੱਸ ਤੋਂ ਧੰਨਵਾਦ ਸਹਿਤ)

**ਈਸਾਈ ਰਿਬੇਰੋ**

(ਸਟੇਟ ਦੇ ਨਿਸ਼ਕਾਮ ਸੇਵਕ ਜੋ ਘੱਟ ਗਿਣਤੀ ਕੌਮ ਵਿਚੋਂ ਹਨ, ਉਹ ਕੀ ਸੋਚਦੇ ਹਨ, ਰਿਬੇਰੋ ਦੀ ਜ਼ੁਬਾਨੀ।)

"ਬਹੁਤਾ ਲੰਮਾ ਅਰਸਾ ਨਹੀਂ ਹੋਇਆ, ਤੀਹ ਕੁ ਸਾਲ ਪਹਿਲਾਂ ਪ੍ਰਧਾਨ ਮੰਤਰੀ ਨੇ

ਪੰਜਾਬ ਵਿਚ ਖਾੜਕੂਆਂ ਵਿਰੁੱਧ ਲੜਨ ਲਈ ਇਕ ਈਸਾਈ ਦੀ ਚੋਣ ਕੀਤੀ। ਇਸ ਨੂੰ ਉਹ ਵੱਖਵਾਦੀਆਂ ਵਿਰੁੱਧ ਜੰਗ ਕਿਹਾ ਕਰਦਾ ਸੀ। ਮੈਂ ਉਦੋਂ ਕੇਂਦਰੀ ਗ੍ਰਹਿ ਮੰਤ੍ਰਾਲੇ ਵਿਚ ਸਕੱਤਰ ਸਾਂ। ਸਕੱਤਰ ਦੀ ਪਦਵੀ ਡੀ.ਜੀ.ਪੀ. ਦੀ ਆਸਾਮੀ ਤੋਂ ਸੀਨੀਅਰ ਹੁੰਦੀ ਹੈ। ਇਉਂ ਸਮਝੋ ਕਿ ਮੈਨੂੰ ਡਿਮੋਟ ਕਰਕੇ ਪੰਜਾਬ ਭੇਜਿਆ ਗਿਆ। ਇਹ ਬੇਨਤੀ ਕਿਉਂਕਿ ਪ੍ਰਧਾਨ ਮੰਤਰੀ ਦੀ ਨਿਜੀ ਸੀ ਇਸ ਕਰਕੇ ਮੈਂ ਨਾਂਹ ਨਾ ਕੀਤੀ।

ਉਦੋਂ ਦੇ ਹੋਮ ਸਕੱਤਰ ਪ੍ਰਧਾਨ ਅਤੇ ਮੇਰੇ ਮਿੱਤਰ ਬੀ.ਡੀ. ਦੇਸ਼ਮੁਖ ਮਹਾਂਰਾਸ਼ਟਰ ਦੇ ਚੀਫ ਸਕੱਤਰ ਸਨ, ਦੋਵੇਂ ਨਰਾਜ ਹੋਏ ਤੇ ਮੈਨੂੰ ਪੁਛਿਆ- ਤੂੰ ਹਾਂ ਕੀਤੀ ਹੀ ਕਿਉਂ? ਗਿਆਨੀ ਜੈਲ ਸਿੰਘ ਦਾ ਰਾਸ਼ਟਰਪਤੀ ਭਵਨ ਵਿਚੋਂ ਫੋਨ ਆਇਆ, ਉਨ੍ਹਾਂ ਦਾ ਵੀ ਸਵਾਲ ਇਹੋ। ਕੇਂਦਰੀ ਮੰਤਰੀ ਅਰਜਨ ਸਿੰਘ ਜਹਾਜ ਵਿਚ ਮੈਨੂੰ ਪੰਜਾਬ ਛੱਡਣ ਵਾਸਤੇ ਆਪ ਆਇਆ, ਉਸ ਨੇ ਰਸਤੇ ਵਿਚ ਕਿਹਾ- ਕੱਲ੍ਹ ਨੂੰ ਜਦੋਂ ਤੁਹਾਡੀ ਨਿਯੁਕਤੀ ਦਾ ਐਲਾਨ ਹੋਏਗਾ, ਪੰਜਾਬ ਦੇ ਹਿੰਦੂ ਸੁਖ ਦਾ ਸਾਹ ਲੈਣਗੇ, ਖੁਸ਼ ਹੋਣਗੇ। ਮੈਂ ਸੋਚਿਆ ਹਿੰਦੂਆਂ ਵਿਚ ਆਰ.ਐਸ.ਐਸ. ਦੇ ਵਰਕਰ ਵੀ ਹੋਣਗੇ ਜਿਨ੍ਹਾਂ ਨੂੰ ਖਾੜਕੂਆਂ ਨੇ ਖੂੰਜੇ ਵਿਚ ਤੁੰਨ ਦਿੱਤਾ ਸੀ।

ਇਕ ਸਵੇਰ ਪਰੇਡ ਕਰਦੇ ਹੋਏ 25 ਆਰ.ਐਸ.ਐਸ., ਵਰਕਰ ਖਾੜਕੂਆਂ ਨੇ ਗੋਲੀਆਂ ਨਾਲ ਭੁੰਨ ਦਿਤੇ। ਪੰਜਾਬ ਦੇ ਗਵਰਨਰ ਐਸ.ਐਸ. ਰੇਅ ਨਾਲ ਮ੍ਰਿਤਕਾਂ ਦੇ ਦੁਖੀ ਪਰਿਵਾਰਾਂ ਨੂੰ ਧਰਵਾਸ ਦੇਣ ਮੈਂ ਵੀ ਗਿਆ। ਗਵਰਨਰ ਬਾਰਾਂ ਘਰਾਂ ਵਿਚ ਗਿਆ ਮੈਂ ਤੇਰਾਂ ਵਿਚ। ਗਵਰਨਰ ਦਾ ਅਨੁਭਵ ਮੈਥੋਂ ਵੱਖਰਾ ਸੀ। ਉਸ ਨੂੰ ਫਿਟਲਾਹਣਤਾਂ ਪਈਆਂ, ਗਾਲੀ ਗਲੋਚ ਹੋਈ। ਮੈਨੂੰ ਠਰਮੇ ਨਾਲ ਮਿਲੇ।

ਅੱਜ ਮੈਂ 86 ਸਾਲਾਂ ਦਾ ਹੋ ਗਿਆ ਹਾਂ ਤੇ ਖੌਫਜ਼ਦਾ ਹਾਂ, ਜਿਸ ਦੀ ਦੇਸ ਨੂੰ ਹੁਣ ਕੋਈ ਲੋੜ ਨਹੀਂ, ਆਪਣੇ ਮੁਲਕ ਵਿਚ ਅਜਨਬੀ ਹਾਂ। ਭਾਰਤੀ ਨਾਗਰਿਕਾਂ ਦਾ ਉਹੋ ਹਿੱਸਾ ਜਿਸ ਨੂੰ ਮੈਂ ਸਖਤ ਖਤਰੇ ਵਿਚੋਂ ਬਾਹਰ ਕੱਢਿਆ, ਹੁਣ ਮੇਰੀ ਆਲੋਚਨਾ ਕਰ ਰਿਹਾ ਹੈ ਕਿਉਂਕਿ ਮੇਰਾ ਧਰਮ ਹੋਰ ਹੈ ਉਨ੍ਹਾਂ ਦਾ ਹੋਰ। ਹੁਣ ਮੈਂ ਭਾਰਤੀ ਨਹੀਂ ਰਿਹਾ, ਘੱਟੋ ਘੱਟ ਹਿੰਦੂ ਰਾਸ਼ਟਰ ਦੇ ਮੁਦਈਆਂ ਲਈ ਤਾਂ ਬਿਲਕੁਲ ਨਹੀਂ।

ਕੀ ਇਹ ਸੁਤੇ ਸਿਧ ਹੋ ਗਿਆ ਕਿ ਕੋਈ ਸੋਚੀ ਸਮਝੀ ਵਿਉਂਤ ਹੈ ਕਿ ਕਿਸੇ ਅਮਨ ਪਸੰਦ ਘੱਟ ਗਿਣਤੀ ਨੂੰ ਨਰਿੰਦਰ ਮੋਦੀ ਦੀ ਬੀਜੇਪੀ ਸਰਕਾਰ ਬਣਨ ਬਾਦ ਹਮਲਿਆਂ ਦਾ ਨਿਸ਼ਾਨਾ ਬਣਾ ਲਿਆ ਜਾਵੇ? ਉਨ੍ਹਾਂ ਇਕ ਨਾਹਰਾ ਘੜ ਲਿਆ ਹੈ- ਘਰ ਵਾਪਸੀ। ਕ੍ਰਿਸਮਿਸ ਦੇ ਦਿਨ ਦਿਲੀ ਵਿਚ ਉਨ੍ਹਾਂ ਨੇ ਈਸਾਈ ਚਰਚਾਂ ਅਤੇ ਸਕੂਲਾਂ ਉਪਰ ਹਮਲੇ ਕਰਕੇ *ਸ਼ਾਨਦਾਰ ਪ੍ਰਸ਼ਾਸਨ ਦਿਵਸ* ਮਨਾਇਆ। ਅਮਨ ਪਸੰਦ ਈਸਾਈਆਂ ਨੂੰ ਘਿਰ ਜਾਣ ਦਾ ਅਹਿਸਾਸ ਹੋ ਗਿਆ ਹੈ।



ਬਹੁਤ ਘੱਟ ਗਿਣਤੀ ਹੋਣ ਦੇ ਬਾਵਜੂਦ ਈਸਾਈਆਂ ਨੇ ਮਿਹਨਤ ਕੀਤੀ ਤੇ ਉਚੇ ਮਰਾਤਬੇ ਹਾਸਲ ਕੀਤੇ। ਪਾਰਸੀਆਂ ਜਿੰਨੀ ਤਰੱਕੀ ਤਾਂ ਨਹੀਂ ਕਹਿ ਸਕਦੇ ਫਿਰ ਵੀ ਚੜ੍ਹਤ ਵਿਚ ਦਿਸਦੇ ਜਰੂਰ ਹਨ। ਈਸਾਈਆਂ ਨੇ ਵਿਦਿਆ ਵਲ ਵਿਸ਼ੇਸ਼ ਧਿਆਨ ਦਿੱਤਾ। ਬਹੁਤ ਸਾਰੇ ਸਕੂਲ, ਕਾਲਜ ਅਤੇ ਇਨ੍ਹਾਂ ਨਾਲ ਸੰਬੰਧਤ ਸੰਸਥਾਵਾਂ ਵਿਚ ਈਸਾਈਆਂ ਨੇ ਖੂਬ ਕੁਸ਼ਲਤਾ ਦਿਖਾਈ। ਈਸਾਈ ਅਧਿਆਪਕਾਂ ਪਾਸੋਂ ਗੈਰ ਈਸਾਈ ਵਿਦਿਆਰਥੀਆਂ ਨੇ ਸ਼ਾਨਦਾਰ ਵਿਦਿਆ ਪ੍ਰਾਪਤ ਕੀਤੀ। ਇਨ੍ਹਾਂ ਦੇ ਸਕੂਲਾਂ ਕਾਲਜਾਂ ਵਿਚ ਦਾਖਲਾ ਮੁਸ਼ਕਲ ਨਾਲ ਮਿਲਦਾ ਹੈ। ਕੱਟੜ ਹਿੰਦੂ ਆਪਣੇ ਬੱਚੇ ਈਸਾਈ ਵਿਦਿਆਲਿਆਂ ਵਿਚ ਪੜ੍ਹਾ ਕੇ ਈਸਾਈ ਅਧਿਆਪਕਾਂ ਦੀ ਲਿਆਕਤ ਦਾ ਲਾਹਾ ਲੈਂਦੇ ਹਨ। ਮੈਨੂੰ ਨਹੀਂ ਲਗਦਾ ਈਸਾਈ ਸਕੂਲ ਵਿਚ ਪੜ੍ਹਕੇ ਕੋਈ ਹਿੰਦੂ ਬੱਚਾ ਈਸਾਈ ਹੋਇਆ ਹੋਵੇ। ਕਾਫੀਆਂ ਨੇ ਉਚੀਆਂ ਈਸਾਈ ਕਦਰਾਂ ਕੀਮਤਾਂ ਜਰੂਰ ਸਿਖੀਆਂ ਤੇ ਫਰਜ਼ੀ ਧਰਮ ਨਿਰਪੇਖ ਵੀ ਬਣੇ।

ਈਸਾਈ ਧਰਮੀ ਮੱਠਾਂ ਨੇ ਹਸਪਤਾਲ, ਨਰਸਿੰਗ ਹੋਮ ਅਤੇ ਕੈਂਸਰ ਪੀੜਤਾਂ ਲਈ ਆਰਾਮ-ਘਰ ਬਣਾਏ ਜਿਨ੍ਹਾਂ ਵਿਚ ਅਨਪੜ੍ਹ ਈਸਾਈ ਸੇਵਕ ਸੇਵਾ ਕਰਨੀ ਪੁੰਨ ਸਮਝਦੇ ਹਨ। ਇਨ੍ਹਾਂ ਈਸਾਈ ਨਿਸ਼ਕਾਮ ਸੇਵਕਾਂ ਨੂੰ ਕੀ ਇਸ ਡਰੋਂ ਆਪਣੀ ਸੇਵਾ ਬੰਦ ਕਰ ਦੇਣੀ ਚਾਹੀਦੀ ਹੈ ਕਿ ਉਨ੍ਹਾਂ ਦੀ ਨੇਕੀ ਵਲ ਦੇਖ ਕੇ ਕੋਈ ਹਿੰਦੂ ਈਸਾਈ ਨਾ ਹੋ ਜਾਵੇ? ਦੁਖੀਆਂ ਦਾ ਦਰਦ ਵੰਡਾਉਣ ਦਾ ਹੱਕ ਕੀ ਕੇਵਲ ਹਿੰਦੂਆਂ ਨੂੰ ਹੈ?

ਭਾਰਤੀ ਥਲ ਸੈਨਾ ਦਾ ਚੀਫ ਈਸਾਈ ਰਿਹਾ। ਨੇਵੀ ਅਤੇ ਏਅਰ ਫੋਰਸ ਦੇ ਚੀਫ ਤਾਂ ਕਈ ਵਾਰ ਈਸਾਈ ਬਣੇ। ਦੇਸ ਦੀਆਂ ਸੈਨਾਵਾਂ ਵਿਚ ਅਨੇਕ ਈਸਾਈ ਮਰਦ ਔਰਤਾਂ ਵਰਦੀਧਾਰੀ ਹਨ। ਸੰਘ ਪਰਿਵਾਰ ਦੇ ਸਿਰ ਫਿਰੇ ਲੀਡਰ ਹਿੰਦੂ ਰਾਸ਼ਟਰ ਦੀ ਸਥਾਪਨਾ ਵਾਸਤੇ ਈਸਾਈਆਂ ਨੂੰ ਗੈਰ ਭਾਰਤੀ ਕਿਵੇਂ ਐਲਾਨ ਸਕਦੇ ਹਨ?

ਇਨ੍ਹਾਂ ਅਤਿਵਾਦੀਆਂ ਦੇ ਹੌਸਲੇ ਹੱਦ ਟੱਪ ਗਏ ਹਨ। ਘ੍ਰਿਣਾ ਅਤੇ ਬੇਵਿਸ਼ਵਾਸੀ ਦਾ ਮਾਹੌਲ ਸਿਰਜਿਆ ਜਾ ਰਿਹਾ ਹੈ। ਕੁੱਲ ਵਸੋਂ ਵਿਚੋਂ ਈਸਾਈ ਭਾਰਤ ਵਿਚ ਕੇਵਲ ਦੋ ਪ੍ਰਤੀਸ਼ਤ ਹਨ ਜਿਨ੍ਹਾਂ ਉਤੇ ਵਿਉਂਤਬੰਦ ਹਿੰਸਕ ਹਮਲੇ ਹੋ ਰਹੇ ਹਨ। ਬਾਦ ਵਿਚ ਇਹੋ ਅਤਿਵਾਦੀ ਜੇ ਮੁਸਲਮਾਨਾ ਨੂੰ ਆਪਣੇ ਨਿਸ਼ਾਨੇ ਤੇ ਲੈ ਆਏ, ਜੋ ਕਿ ਸੰਭਵ ਲਗਦਾ ਹੈ ਤਦ ਖੌਫਨਾਕ ਨਤੀਜੇ ਹੋਣਗੇ।

ਮੈਂ ਸੁੱਖ ਦਾ ਸਾਹ ਲਿਆ ਜਦੋਂ ਪ੍ਰਧਾਨਮੰਤਰੀ ਨਰੇਂਦਰ ਮੋਦੀ ਦਿੱਲੀ ਵਿਖੇ ਈਸਾਈ ਸਕੂਲ ਦੇ ਇਕ ਸਮਾਗਮ ਵਿਚ ਭਾਸ਼ਣ ਦੇ ਕੇ ਆਇਆ। ਪਰ ਉਸ ਪਿਛੋਂ ਮੋਹਨ ਭਾਗਵਤ ਨੇ ਨਿਰਵਿਵਾਦਿਤ ਪ੍ਰਸਿੱਧ ਸੰਤ ਮਦਰ ਟੇਰੇਸਾ ਵਿਰੁੱਧ ਆਪਣੀ ਭੜਾਸ ਕੱਢੀ। ਮੈਨੂੰ ਲੱਗਾ ਜਿਵੇਂ ਮੈਂ ਮੁੜ ਹਿੱਟ ਲਿਸਟ ਉਤੇ ਆ ਗਿਆ ਹੋਵਾਂ। ਉਦੋਂ ਤਾਂ ਹੱਦ

ਹੀ ਹੋ ਗਈ ਜਦੋਂ ਮੀਨਾਕਸ਼ੀ ਲੇਖੀ ਵਰਗੇ ਬੀਜੇਪੀ ਲੀਡਰਾਂ ਨੇ ਆਪਣੇ ਚੀਫ ਮੋਹਨ ਭਾਗਵਤ ਦੇ ਖਿਆਲਾਂ ਦੀ ਹਮਾਇਤ ਕੀਤੀ।

ਮੈਂ ਕੀ ਕਰਾਂ ? ਆਪਣੇ ਵਿਚ ਮੁੜ ਆਤਮ ਵਿਸ਼ਵਾਸ ਕਾਇਮ ਕਰਨ ਲਈ ਮੈਨੂੰ ਕੀ ਕਰਨਾ ਚਾਹੀਦਾ ਹੈ ? ਇਸੇ ਦੇਸ ਵਿਚ ਜੰਮਿਆਂ ਮੈਂ। ਪੰਜ ਹਜਾਰ ਸਾਲ ਜਾਂ ਉਸ ਤੋਂ ਵੀ ਪਹਿਲਾਂ ਮੇਰੇ ਪੁਰਖੇ ਇਥੋਂ ਦੇ ਹੀ ਬਾਸ਼ਿੰਦੇ ਸਨ। ਮੇਰਾ ਡੀ.ਐਨ.ਏ ਟੈਸਟ ਕਰਕੇ ਪਰਖੋ, ਯਕੀਨਨ ਇਹ ਮੋਹਨ ਭਾਗਵਤ ਨਾਲੋਂ ਵੱਖਰਾ ਨਹੀਂ ਨਿਕਲੇਗਾ। ਦੇਸ ਦੇ ਰੱਖਿਆ ਮੰਤਰੀ ਦਾ ਡੀ.ਐਨ.ਏ. ਵੀ ਸਾਡੇ ਨਾਲ ਮਿਲਦਾ ਹੈ ਕਿਉਂਕਿ ਸਾਡੇ ਵਡੇਰੇ ਸੰਤ ਪਰਸੂਰਾਮ ਨਾਲ ਗੋਆ ਵਿਚ ਆ ਕੇ ਉਤਰੇ ਸਨ। ਮੈਨੂੰ ਲਗਦਾ ਹੈ ਇਸ ਕੁਰਸੀਨਾਮੇ ਵਿਚ ਸਾਡਾ ਸਭ ਦਾ ਪ੍ਰਾਚੀਨ ਵਡੇਰਾ ਇਕੋ ਹੈ। ਇਤਿਹਾਸ ਵਿਚ ਇਹ ਘਟਨਾ ਘਟ ਗਈ ਕਿ ਸਾਡੇ ਵਿਚੋਂ ਕੁਝ ਈਸਾਈ ਹੋ ਗਏ ਕੁਝ ਨਹੀਂ ਹੋਏ। ਇਹ ਕਿਉਂ ਤੇ ਕਿਵੇਂ ਹੋਇਆ ਸੀ ਮੈਨੂੰ ਪਤਾ ਨਹੀਂ, ਨਾ ਕਦੀ ਪਤਾ ਲੱਗ ਸਕੇਗਾ।

ਇਨ੍ਹਾਂ ਟਿਮਟਿਮਾਉਂਦੇ ਸਾਲਾਂ ਦੌਰਾਨ ਜਿਸ ਚੀਜ ਨੇ ਮੈਨੂੰ ਧਰਵਾਸ ਦਿੱਤਾ ਉਹ ਇਹ ਕਿ ਬਹੁਗਿਣਤੀ ਹਿੰਦੂ ਵਰਗ ਵਿਚ ਅਜੇ ਅਜਿਹੇ ਵੀ ਹਨ ਜਿਨ੍ਹਾਂ ਨੂੰ ਯਾਦ ਹੈ ਕਿ ਮੈਂ ਆਪਣੀ ਮਾਤ ਭੂਮੀ ਦੇ ਭਲੇ ਹਿਤ ਕੁਝ ਕੀਤਾ ਸੀ। *ਬੰਬੇ ਮਦਰਜ ਐਂਡ ਚਿਲਡਰਨ ਸੋਸਾਇਟੀ* ਨੇ ਪੂਨੇ ਜਿਲੇ ਦਾ ਇਕ ਪਿੰਡ ਰਾਜਗੁਰੂ ਗੋਦ ਲਿਆ ਹੈ। ਮੈਨੂੰ ਉਥੇ ਇਕ ਸਮਾਰੋਹ ਵਿਚ ਜਾਣ ਦਾ ਸੱਦਾ ਮਿਲਿਆ। ਰਸਤੇ ਵਿਚ ਲੋਨਾਵਲਾ ਕਸਬੇ ਵਿਚ ਮੈਂ ਚਾਹ ਪਾਣੀ ਪੀਣ, ਇਹੀ ਖਾਣ ਲਈ ਰੁਕਿਆ। ਮੈਥੋਂ ਅਗਲੇ ਮੇਜ਼ ਦੁਆਲੇ ਬੈਠੇ ਅਧਖੜ ਉਮਰ ਦੇ ਮਰਾਠਿਆਂ ਨੇ ਮੈਨੂੰ ਪਛਾਣ ਲਿਆ, ਮੈਨੂੰ ਨਮਸਕਾਰ ਕਰਨ, ਹਾਲਚਾਲ ਪੁਛਣ, ਮੇਰੇ ਲਾਗੇ ਆ ਗਏ। ਇਹ ਬ੍ਰਾਹਮਣ ਪਤੀ ਪਤਨੀ ਜੋੜਾ ਕੁਵੈਤ ਤੋਂ ਪਰਤਿਆ ਸੀ, ਉਨ੍ਹਾਂ ਨੇ ਮੈਨੂੰ ਪੁੱਛਿਆ– ਤੁਸੀਂ ਉਹੋ ਹੋ ਨਾ ਜਿਨ੍ਹਾਂ ਨੂੰ ਅਸੀਂ ਜਾਣਦੇ ਹਾਂ ? ਮੇਰੇ ਨਾਲ ਫੋਟੋਆਂ ਖਿਚਵਾਈਆਂ।

ਮੈਂ ਡੂੰਘਾ ਹਉਕਾ ਲਿਆ, ਸਾਰੀ ਉਲਝਣ, ਤਣਾਉ ਖਤਮ। ਅਜਿਹੇ ਆਮ ਹਿੰਦੂ ਵੀ ਹਨ ਜਿਨ੍ਹਾਂ ਨੂੰ ਮੈਂ ਨਹੀਂ ਜਾਣਦਾ ਪਰ ਰਿਟਾਇਰਮੈਂਟ ਤੋਂ 25 ਸਾਲ ਬਾਦ ਵੀ ਮੈਨੂੰ ਨਿੱਘ ਨਾਲ ਮਿਲ ਰਹੇ ਹਨ, ਦੋਸਤੀ ਕਰਨ ਦੇ ਇਛੁਕ ਹਨ ਭਾਵੇਂ ਕਿ ਉਨ੍ਹਾਂ ਦਾ ਨਿਜੀ ਫਾਇਦਾ ਮੈਂ ਕੋਈ ਨਹੀਂ ਕੀਤਾ। ਕੱਟੜ ਪੰਥੀਆਂ ਤੋਂ ਗੁਮਰਾਹ ਹੋ ਕੇ ਨਫਰਤੀ ਹਿੰਸਾ ਦੀ ਵਿਚਾਰਧਾਰਾ ਤੋਂ ਆਮ ਹਿੰਦੂ ਮਰਦ ਔਰਤਾਂ ਪ੍ਰਭਾਵਿਤ ਨਹੀਂ ਹੋਣਗੇ, ਮੇਰੀ ਕਾਮਨਾ ਹੈ।

**ਕਬਿਓ ਬਾਚ**:

ਸੰਸਕ੍ਰਿਤ ਵਿਚ ਕਵੀ ਮਾਇਨੇ ਕੇਵਲ ਕਵਿਤਾ ਰਚਣ ਵਾਲਾ ਨਹੀਂ, ਕਵੀ ਕਰਤਾ ਹੈ, ਕਰਤਾਰ ਹੈ, ਕਿਸੇ ਵੀ ਹੁਨਰ ਦਾ, ਘਾੜਤ ਦਾ, ਹਰੇਕ ਸਾਹਿਤਕਾਰ ਕਵੀ ਹੈ।



ਬਾਚ ਸ਼ਬਦ ਵਾਚ ਤੋਂ ਬਣਿਆ, ਵਾਚ ਮਾਇਨੇ ਵਚਨ, ਵਾਕ, ਕਥਨ। ਸੋ ਕਬਿਓ ਬਾਚ ਮਾਇਨੇ ਕਰਤਾ ਦਾ ਖਿਆਲ। ਇਹ ਸ਼ਬਦ ਪੰਜਾਬੀ ਵਿਚ ਪਹਿਲੀ ਵਾਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਰਤੇ, ਉਨ੍ਹਾਂ ਦੇ ਅਨੁਸਾਰੀ ਹੋਕੇ ਕੁੱਝ ਕਿੱਸਾਕਾਰਾਂ ਨੇ ਵੀ ਬਾਦ ਵਿਚ ਇਨ੍ਹਾਂ ਲਫਜ਼ਾਂ ਨੂੰ ਇਸਤੇਮਾਲ ਕੀਤਾ।

ਰਿਬੇਰੋ ਦੀ ਜੀਵਨੀ ਦੇ ਹਿੱਸੇ ਛਪਣ ਸਾਰ ਪੰਜਾਬੀ ਪਾਠਕਾਂ ਵਿਚ ਮਜ਼ਬੂਤ ਹਲਚਲ ਹੋਈ। ਵਧੀਕ ਪਾਠਕਾਂ ਨੇ ਚਾਹਿਆ ਹੈ ਸਾਰੀ ਕਿਤਾਬ ਦਾ ਪੰਜਾਬੀ ਵਿਚ ਅਨੁਵਾਦ ਹੋਵੇ। ਕੁੱਝ ਪਾਠਕਾਂ ਨੇ ਮੈਨੂੰ ਸਵਾਲ ਕੀਤਾ – ਇਸ ਲਿਖਤ ਨੂੰ ਅਨੁਵਾਦ ਕਰਨ ਪਿੱਛੇ ਤੁਹਾਡਾ ਕੀ ਮਨੋਰਥ ਹੈ ? ਮੇਰਾ ਉੱਤਰ– ਨਾ ਕਿਸੇ ਦਾ ਦਿਲ ਦੁਖਾਣ ਲਈ ਅਨੁਵਾਦ ਕੀਤਾ, ਨਾ ਕਿਸੇ ਨੂੰ ਖੁਸ਼ ਕਰਨ ਲਈ। ਵਾਈਕਿੰਗ ਨੇ ਇਹ ਕਿਤਾਬ 1998 ਵਿਚ ਛਾਪੀ ਸੀ, ਯਾਨੀ ਕਿ 15 ਸਾਲ ਪਹਿਲਾਂ, ਉਦੋਂ ਇਸ ਕਿਤਾਬ ਬਾਰੇ ਗੱਲ ਕਰਨ ਦਾ, ਗੱਲ ਸੁਣਨ ਦਾ ਮਾਹੌਲ ਨਹੀਂ ਸੀ। ਹੁਣ ਗਰਦ ਗੁਬਾਰ ਹੇਠਾਂ ਬੈਠ ਗਿਆ ਹੈ, ਹੁਣ ਆਪਾ-ਚੀਨਣ, ਵਿਸ਼ਲੇਸ਼ਣ ਕਰਨ ਦੀ ਘੜੀ ਆ ਗਈ ਹੈ। ਕਥਾ ਕਰਦਿਆਂ, ਵਖਿਆਨ ਕਰਦਿਆਂ ਸਿੱਖ ਕਥਾਕਾਰ ਕਾਜ਼ੀ ਨੂਰ ਮੁਹੰਮਦ ਦਾ ਅਕਸਰ ਜ਼ਿਕਰ ਕਰਦੇ ਹਨ। ਸ਼ਾਇਰ ਕਾਜ਼ੀ ਨੂਰ ਮੁਹੰਮਦ ਅਹਿਮਦਸ਼ਾਹ ਅਬਦਾਲੀ ਦਾ ਸਕੱਤਰ ਸੀ। ਭਾਰਤ ਉਪਰ ਹਮਲੇ ਦੌਰਾਨ ਉਹ ਅਬਦਾਲੀ ਨਾਲ ਆਉਣ ਵਾਸਤੇ ਤਿਆਰ ਨਹੀਂ ਸੀ, ਅਬਦਾਲੀ ਨੇ ਆਪਣੀ ਸੂਰਮਗਤੀ ਉਪਰ ਜੰਗਨਾਮਾ ਲਿਖਵਾਉਣਾ ਸੀ, ਉਸਨੂੰ ਇਹ ਕਹਿਕੇ ਮਨਾਇਆ ਗਿਆ ਕਿ ਵਾਪਸੀ ਵਕਤ ਤੁਹਾਨੂੰ ਕਾਬਲ ਦਾ ਜੱਜ (ਕਾਜ਼ੀ) ਨਿਯੁਕਤ ਕਰਾਂਗੇ। ਅਜਿਹਾ ਕੀਤਾ ਗਿਆ, ਤਾਂ ਹੀ ਉਸ ਦੇ ਨਾਮ ਨਾਲ ਕਾਜ਼ੀ ਖਿਤਾਬ ਲਗਦਾ ਹੈ। ਨੂਰ ਮੁਹੰਮਦ ਦਾ ਹਵਾਲਾ ਇਸ ਕਰਕੇ ਦਿੱਤਾ ਜਾਂਦਾ ਹੈ ਕਿ ਉਹ ਦੁਸ਼ਮਣ ਹੁੰਦਾ ਹੋਇਆ ਕਈ ਕੁੱਝ ਸੁਹਣਾ ਲਿਖ ਗਿਆ।

ਰਿਬੇਰੋ ਭਾਰਤੀ ਸਟੇਟ ਦਾ ਕਾਰਿੰਦਾ ਹੈ ਜਿਸਨੇ ਦਿੱਤੀ ਗਈ ਜ਼ਿੰਮੇਵਾਰੀ ਨਿਭਾਉਣੀ ਹੈ। ਅਸੀਂ ਦੇਖਣਾ ਹੈ ਕਿ ਜ਼ਿੰਮੇਵਾਰੀ ਨਿਭਾਉਂਦਿਆਂ ਉਹ ਮਾਨਵੀ ਕਦਰਾਂ ਕੀਮਤਾਂ ਦਾ ਕੁੱਝ ਧਿਆਨ ਰੱਖਦਾ ਹੈ ਕਿ ਤਬਾਹੀ ਦਾ ਸੁਹਾਗਾ ਫੇਰੀ ਜਾਂਦਾ ਹੈ। ਫਿਰ ਅਸੀਂ ਮੁਕਾਬਲਾ ਵੀ ਕਰਨਾ ਹੈ, ਮੁਕਾਬਲਾ ਲੈਫ. ਜਨਰਲ ਕੁਲਦੀਪ ਸਿੰਘ ਬ੍ਰਾੜ ਅਤੇ ਪੁਲਿਸ ਚੀਫ ਕੇ.ਪੀ.ਐਸ ਗਿੱਲ ਨਾਲ ਹੋਵੇਗਾ।

*Bullet for Bullet* ਕਿਤਾਬ ਦੇ ਸਮਾਨੰਤਰ ਬ੍ਰਾੜ ਦੀ *Operation Blue Star* ਅਤੇ ਗਿੱਲ ਦੀ *Knights of Falsehood* ਦਾ ਅਧਿਐਨ ਕਰਨਾ ਜਰੂਰੀ ਹੈ। ਇਹ ਤਿੰਨੇ ਕਿਤਾਬਾਂ ਮੈਂ ਇਕ ਹਫਤੇ ਵਿਚ ਪੜ੍ਹ ਲਈਆਂ। ਰਿਬੇਰੋ ਗੋਆ ਦਾ ਕੈਥੋਲਿਕ ਈਸਾਈ ਹੈ, ਉਸ ਦੀ ਲਿਖਤ ਵਿਚੋਂ ਕਿਸੇ ਕਿਸੇ ਥਾਂ ਈਸਾਈ ਧਰਮ ਦੀ ਝਲਕ ਦਿਸਦੀ

ਹੈ, ਬ੍ਰਾੜ ਅਤੇ ਗਿੱਲ ਦੀ ਲਿਖਤ ਵਿਚੋਂ ਧਰਮ ਨਹੀਂ ਦਿਸਦਾ।

ਵਚਿਤਰ ਤੱਥ ਮਿਲੇ। ਖਾੜਕੂ ਖਾਲਿਸਤਾਨ ਦੀ ਪ੍ਰਾਪਤੀ ਵਾਸਤੇ ਜਾਨਾਂ ਵਾਰ ਰਹੇ ਹਨ, ਉਨ੍ਹਾਂ ਨੂੰ ਸਭ ਤੋਂ ਵਧੀਆ ਸਿੱਖ ਰਾਗੀ ਦਰਸ਼ਨ ਸਿੰਘ ਲਗਦਾ ਹੈ ਜਿਸਨੂੰ ਉਹ ਸਿੱਖਾਂ ਦੀ ਸ਼੍ਰੋਮਣੀ ਸੰਸਥਾ ਅਕਾਲ ਤਖਤ ਦਾ ਜਥੇਦਾਰ ਨਿਯੁਕਤ ਕਰਵਾਉਣ ਵਿਚ ਕਾਮਯਾਬ ਹੋ ਜਾਂਦੇ ਹਨ। ਰਾਗੀ, ਸਰਕਾਰ ਦਾ ਬੰਦਾ ਹੈ, ਇਸਦਾ ਖਾੜਕੂਆਂ ਨੂੰ ਇਲਮ ਨਹੀਂ। ਡਾ. ਸੋਹਣ ਸਿੰਘ ਪੰਥਕ ਕਮੇਟੀ ਦਾ ਗਠਨ ਕਰਦਾ ਹੈ ਜਿਸ ਵਿਚ ਸਾਰੇ ਖਾੜਕੂ ਨੇਤਾ ਯੁੱਧ ਲੜਦਿਆਂ ਮਾਰੇ ਜਾਂਦੇ ਹਨ, ਕੇਵਲ ਡਾ. ਸੋਹਣ ਸਿੰਘ ਬਚ ਜਾਂਦਾ ਹੈ। ਡਾ. ਸੋਹਣ ਸਿੰਘ ਦੇ ਪੁੱਤਰ ਸਰਦਾਰ ਸਵਰਨ ਸਿੰਘ ਬੋਪਾਰਾਇ ਨੂੰ ਮਹਾਰਾਜਾ ਅਮਰਿੰਦਰ ਸਿੰਘ ਦੀ ਕਾਂਗਰਸ ਸਰਕਾਰ ਵਲੋਂ ਪੰਜਾਬੀ ਯੂਨੀਵਰਸਿਟੀ ਦਾ ਵਾਈਸ-ਚਾਂਸਲਰ ਨਿਯੁਕਤ ਕੀਤਾ ਜਾਂਦਾ ਹੈ।

ਵੱਡੀ ਗਿਣਤੀ ਵਿਚ ਪੰਜਾਬ ਪੁਲਿਸ ਦੇ ਸਿੱਖ ਜੁਆਨ ਮਰੇ, ਉਸ ਤੋਂ ਕਿਤੇ ਵੱਡੀ ਗਿਣਤੀ ਵਿਚ ਖਾੜਕੂ ਸਿੱਖ ਜੁਆਨ ਕਤਲ ਹੋਏ, ਇਸ ਸਾਰੇ ਦੌਰ ਵਿਚੋਂ ਕੀ ਖੱਟਿਆ, ਕੀ ਗੁਆਇਆ ਦਾ ਨਿਰੀਖਣ ਕਰਦਿਆਂ ਮਨ ਡੂੰਘੀ ਉਦਾਸੀ ਵਿਚ ਪੁੱਜਦਾ ਹੈ। ਬਹੁਤ ਸਾਰੇ ਪਾਠਕ ਰਿਬੇਰੋ ਦੇ ਕਿਰਦਾਰ ਨੂੰ ਜਾਣਦੇ ਹੋਣਗੇ, ਕਈਆਂ ਦਾ ਉਸ ਨਾਲ ਵਾਹ ਪਿਆ ਹੋਵੇਗਾ। ਉਸ ਦੀ ਸਵੈਜੀਵਨੀ ਵਿਚ ਕਿੰਨਾ ਸੱਚ ਹੈ ਕਿੰਨਾ ਝੂਠ, ਚੰਗਾ ਹੋਏ ਜੇ ਆਪਣੀਆਂ ਲਿਖਤਾਂ ਰਾਹੀਂ ਉਹ ਸਹੀ ਨਿਸਤਾਰਾ ਕਰ ਸਕਣ।

ਮੇਰੇ ਵੱਲੋਂ ਅਨੁਵਾਦਿਤ ਰਿਬੇਰੋ ਦੀ ਜੀਵਨੀ ਦੇ ਕੁੱਝ ਅੰਸ਼ ਪੰਜਾਬ ਟਾਈਮਜ਼ ਅਮਰੀਕਾ ਵਿਚ ਛਪੇ। ਇਹ ਈ-ਪੇਪਰ ਪੰਜਾਬੀ ਵਿਚ ਸਭ ਤੋਂ ਵਧੀਕ ਛਪਦਾ ਅਤੇ ਪੜ੍ਹਿਆ ਜਾਂਦਾ ਹੈ। ਅਜਨਬੀ ਦਾ ਫੋਨ ਆਇਆ- ਪ੍ਰੋਫੈਸਰ ਸਾਹਿਬ ਤੁਸੀ ਮੈਨੂੰ ਜਾਣਦੇ ਨਹੀਂ। ਮੈਂ ਇੰਗਲੈਂਡ ਤੋਂ ਹਾਂ। ਤੁਹਾਡੇ ਵੱਲੋਂ ਅਨੁਵਾਦਿਤ ਰਿਬੇਰੋ ਦੀ ਜੀਵਨੀ ਪੜ੍ਹਕੇ ਹਟਿਆ ਹਾਂ। ਜਿਨ੍ਹਾ ਨੇ ਰੋਮਾਨੀਆਂ ਵਿਚ ਰਿਬੇਰੋ ਤੇ ਹਮਲਾ ਕੀਤਾ ਸੀ ਉਨ੍ਹਾ ਵਿਚ ਇਕ ਮੈਂ ਵੀ ਸਾਂ। ਦਸ ਸਾਲ ਰੋਮਾਨੀਆਂ ਵਿਚ ਜੇਲ ਕੱਟਕੇ ਮੈਂ ਇੰਗਲੈਂਡ ਵਿਚ ਫਿਰ ਪਰਤ ਆਇਆ। ਉਸਨੇ ਲਿਖਤ ਵਿਚ ਇਹ ਤਾਂ ਸਹੀ ਕਿਹਾ ਹੈ ਕਿ ਉਸਨੇ ਸਾਨੂੰ ਮਿਲਣਾ ਚਾਹਿਆ ਸੀ, ਸਾਡੇ ਕੋਲ ਸੁਨੇਹਾ ਆਇਆ ਸੀ ਪਰ ਜਿਵੇਂ ਉਹ ਕਹਿੰਦਾ ਹੈ ਅਸੀਂ ਮਿਲਣ ਤੋਂ ਇਨਕਾਰ ਕਰ ਦਿੱਤਾ ਸਹੀ ਨਹੀਂ। ਉਸਨੇ ਕਿਹਾ- ਮੈਂ ਤੁਹਾਨੂੰ ਮਿਲਣਾ ਚਾਹੁਨਾਂ। ਅਸੀਂ ਸੁਨੇਹੇ ਦਾ ਜਵਾਬ ਇਹ ਦਿੱਤਾ ਸੀ ਕਿ ਮਿਲਣਾ ਅਸੀਂ ਵੀ ਚਾਹੁਨੇ ਆਂ ਪਰ ਉਸੇ ਤਰਾਂ ਮਿਲਾਂਗੇ ਜਿਵੇ ਤੁਹਾਨੂੰ ਮਿਲੇ ਸਾਂ।

❐



# *ਪਹਿਲੇ ਵਿਸ਼ਵ ਯੁੱਧ ਦੀ ਦਾਸਤਾਂਗੋਈ*

(ਸ਼੍ਰਬਣੀ ਬਾਸੂ ਦੀ ਕਿਤਾਬ, *ਵਿਕਟੋਰੀਆ ਐਂਡ ਅਬਦੁਲ*, ਸੁਖਪ੍ਰੀਤ ਸਿੰਘ ਆਰਟਿਸਟ ਤੋਂ ਗਿਫਟ ਮਿਲੀ। ਇਸ ਕਿਤਾਬ ਉੱਪਰ ਆਧਾਰਤ ਲੇਖ ਪਾਠਕਾਂ ਨੇ ਪੜ੍ਹ ਲਿਆ, ਬਾਸੂ ਦੀ ਮਿਹਨਤ ਦੇ ਮੇਰੇ ਵਾਂਗ ਕਾਇਲ ਹੋਏ। ਉਸ ਦੀ ਦੂਜੀ ਕਿਤਾਬ *ਫਾਰ ਕਿੰਗ ਐਂਡ ਅਨਦਰ ਕੰਟਰੀ* ਗੁਰਬਚਨ ਨੇ ਭੇਜ ਕੇ ਚਾਹਿਆ ਪੜ੍ਹਾਂ ਅਤੇ ਲਿਖਾਂ। ਅੰਨ੍ਹੇ ਨੂੰ ਇੱਕ ਅੱਖ ਮਿਲ ਜਾਵੇ ਤਾਂ ਵੀ ਸ਼ੁਕਰਾਨਾ, ਇੱਥੇ ਦੋ ਮਿਲ ਗਈਆਂ। ਲੰਮੇ ਕੱਦ ਦਾ ਲਿੰਕਨ ਆਪਣੇ ਘਰ ਡ੍ਰਾਇੰਗ ਰੂਮ ਵਿੱਚ ਬੈਠਾ ਅਖਬਾਰ ਦੇਖ ਰਿਹਾ ਸੀ। ਇੱਕ ਲੱਤ ਸੈਂਟਰਲ ਟੇਬਲ ਉੱਪਰ, ਦੂਜੀ ਜ਼ਮੀਨ ਤੇ। ਮੁਲਾਕਾਤੀ ਅੰਦਰ ਗਿਆ, ਸੈਂਟਰਲ ਟੇਬਲ ਉੱਪਰ ਲੱਤ ਦੇਖ ਕੇ ਕਹਿੰਦਾ- ਜ਼ਿੰਦਗੀ ਵਿੱਚ ਏਨੀ ਲੰਮੀ ਲੱਤ ਪਹਿਲੀ ਵਾਰ ਦੇਖੀ। ਦੂਜੀ ਲੱਤ ਮੇਜ਼ ਉੱਪਰ ਰੱਖਕੇ ਲਿੰਕਨ ਨੇ ਕਿਹਾ- ਇੱਕ ਹੋਰ ਹੈਗੀ, ਜ਼ਿੰਦਗੀ ਵਿੱਚ ਦੂਜੀ ਵਾਰ ਦੂਜੀ ਲੱਤ ਵੀ ਦੇਖ।)

***

ਪਹਿਲਾ ਵਿਸ਼ਵ ਯੁੱਧ ਭਾਰਤੀਆਂ ਲਈ ਯੋਰਪ ਤੋਂ ਨਹੀਂ, ਮਦਰਾਸ ਤੋਂ ਸ਼ੁਰੂ ਹੋਇਆ। ਸਾਲ 1914, ਹਿੰਦੂ ਨਵਰਾਤੇ ਮਨਾ ਰਹੇ ਸਨ, 22 ਸਤੰਬਰ ਨੂੰ ਜਰਮਨੀ ਦਾ 3600 ਟਨ ਐਮਡਨ ਜਹਾਜ਼ ਬੰਗਾਲ ਦੀ ਖਾੜੀ ਪੁੱਜ ਗਿਆ ਜਿਸ ਦਾ ਨਿਸ਼ਾਨਾ ਵਪਾਰੀ ਜਹਾਜ਼ ਸਨ। ਬਾਈ ਤੋਪਾਂ ਬੀੜੀਆਂ ਹੋਈਆਂ। ਸਾਗਰ ਕੰਢੇ ਤੇਲ ਨਾਲ ਭਰੇ ਤਿੰਨ ਟੈਂਕਰ ਖਲੋਤੇ ਸਨ। ਨੌ ਵੱਜ ਕੇ ਵੀਹ ਮਿੰਟ ਤੇ ਕਪਤਾਨ ਨੇ ਮਲਾਹਾਂ ਨੂੰ ਟੈਂਕਰਾਂ ਤੇ ਨਿਸ਼ਾਨਾ ਲਾਉਣ ਦਾ ਹੁਕਮ ਦਿੱਤਾ। ਇੱਕ-ਇੱਕ ਟੈਂਕਰ ਵਿੱਚ ਪੰਜ-ਪੰਜ ਹਜ਼ਾਰ ਗੈਲਨ ਤੇਲ! ਗੋਲੇ ਉੱਡੇ, ਅੱਗ ਦੀਆਂ ਲਪਟਾਂ ਅਸਮਾਨੀ ਚੜ੍ਹ ਗਈਆਂ। ਜਰਮਨ ਸੈਨਿਕਾਂ ਨੇ ਖ਼ੁਸ਼ੀ ਵਿਚ ਕਿਲਕਾਰੀਆਂ ਮਾਰੀਆਂ। ਕਪਤਾਨ ਦੀ ਇੱਛਾ ਸਿਵਲੀਅਨਾਂ ਨੂੰ ਮਾਰਨ ਦੀ ਹੈ ਨਹੀਂ ਸੀ ਪਰ ਹਫੜਾ ਦਫੜੀ ਮਚਾਉਣ ਵਾਸਤੇ ਕੁਝ ਤਾਂ ਕਰਨਾ ਪੈਣਾ ਸੀ। ਮਦਰਾਸ ਹਾਈਕੋਰਟ, ਬੋਟ ਹਾਊਸ, ਨੈਸ਼ਨਲ ਬੈਂਕ ਆਫ਼ ਇੰਡੀਆ, ਕੁਝ ਹੋਟਲ ਅਤੇ ਘਰ ਫੂੰਡ ਦਿੱਤੇ। ਕਿਨਾਰੇ ਮਰਚੈਂਟ ਸ਼ਿੱਪ ਖਲੋਤਾ ਸੀ, ਗੋਲੇ ਦਾਗੇ, ਪੰਜ ਮਲਾਹ ਮਰੇ, ਤੇਰਾਂ ਜ਼ਖ਼ਮੀ ਹੋਏ। ਅੱਧੇ ਘੰਟੇ ਵਿੱਚ 130 ਗੋਲੇ ਦਾਗੇ। ਭਾਰਤੀ ਫੌਜ ਨੇ ਆਕੇ ਨੌ ਗੋਲੇ ਦਾਗੇ, ਇੱਕ ਵੀ ਨਿਸ਼ਾਨੇ ਤੇ ਨਹੀਂ ਲੱਗਾ, ਐਮਡਨ ਵਾਪਸ ਠਿੱਲ੍ਹ ਪਿਆ। ਭਾਰਤ

ਦੀ ਧਰਤੀ ਉੱਪਰ ਯੁੱਧ ਆਰੰਭ।

ਵੀਹ ਹਜ਼ਾਰ ਪ੍ਰਤੀਦਿਨ ਦੀ ਗਿਣਤੀ ਨਾਲ ਲੋਕ ਮਦਰਾਸ ਵਿੱਚੋਂ ਨਿਕਲਣੇ ਸ਼ੁਰੂ ਹੋਏ। ਏਨੀਆਂ ਰੇਲ ਗੱਡੀਆਂ ਨਹੀਂ ਸਨ, ਪੁਲਿਸ ਤੋਂ ਭੀੜਾਂ ਬੇਕਾਬੂ ਹੋਣ ਲੱਗੀਆਂ, ਗੱਡੀ ਵਿੱਚ ਥਾਂ ਨਹੀਂ, ਗੱਡਿਆਂ ਵਿੱਚ, ਪੈਦਲ, ਜਿਵੇਂ ਨਿਕਲ ਸਕੇ ਨਿਕਲੇ। ਚੋਰ ਬਾਜ਼ਾਰੀ ਸ਼ੁਰੂ। ਲੋਕ ਸੋਚਦੇ ਸਨ ਐਮਡਨ ਫਿਰ ਮੁੜੇਗਾ।

1914 ਵਿੱਚ ਸ਼ੁਰੂ ਹੋਈ ਜੰਗ 1918 ਤੱਕ ਚੱਲੀ ਜਿਸ ਵਿੱਚ ਨੱਬੇ ਹਜ਼ਾਰ ਭਾਰਤੀ ਸੈਨਿਕ ਮਰੇ। ਇਨ੍ਹਾਂ ਦੀ ਯਾਦਗਾਰ ਵਜੋਂ ਨਵੀਂ ਦਿੱਲੀ ਦੇ ਐਨ ਵਿਚਕਾਰ ਇੰਡੀਆ ਗੇਟ ਉਸਾਰਿਆ, ਕੰਧਾਂ ਉੱਪਰ ਸ਼ਹੀਦਾਂ ਦੇ ਨਾਮ ਖੁਣੇ। ਪਹਿਲੀ ਵਾਰ ਵਰਜਿਤ ਸਾਗਰ ਪਾਰ ਕੀਤਾ, ਫਿਰ ਕਦੀ ਨਾ ਮੁੜੇ। ਲੋਕ ਖੁਣੇ ਹੋਏ ਨਾਮ ਪੜ੍ਹਦੇ ਹਨ, ਕਿਸੇ ਨੂੰ ਪਤਾ ਨਹੀਂ ਇਹ ਕੌਣ ਲੋਕ ਸਨ।

ਹਿਮਾਲਾ ਪਰਬਤ ਲੜੀ ਵਿੱਚ ਗੜ੍ਹਵਾਲ, ਸਤੂਰੀ ਦੇਵੀ ਰਹਿੰਦੀ ਸੀ, ਚੌਦਾਂ ਸਾਲ ਦੀ ਸਤੂਰੀ ਦਾ ਵਿਆਹ ਇੱਕ ਸਾਲ ਪਹਿਲਾਂ ਗੱਬਰ ਸਿੰਘ ਨੇਗੀ ਨਾਲ ਹੋਇਆ। ਤੇਜ਼ਧਾਰ ਮੀਂਹ ਪੈਣ ਲੱਗਾ, ਕੜਕਦੀ ਬਿਜਲੀ ਕਾਰਨ ਭੇਡਾਂ ਸਹਿਮੀਆਂ ਖਲੋਤੀਆਂ, ਢਾਰੇ ਦੀ ਛੱਤ ਚੋ ਰਹੀ। ਗੱਬਰ ਸਿੰਘ ਰਸਤੇ ਵਿੱਚ ਹੋਣਾ, ਸਤੂਰੀ ਸੋਚ ਰਹੀ ਸੀ, ਪਹਿਲਾਂ ਆ ਜਾਂਦਾ ਛਤਵਾੜਾ ਠੀਕ ਕਰ ਦਿੰਦਾ। ਬਾਈ ਸਾਲ ਦਾ ਗੱਬਰ, ਗੜ੍ਹਵਾਲ ਰਜਮੈਂਟ ਵਿੱਚ ਸਿਪਾਹੀ ਸੀ। ਹਰ ਸ਼ਾਮ ਘਰ ਆ ਜਾਇਆ ਕਰਦਾ। ਇਲਾਕੇ ਵਿੱਚ ਜਦੋਂ ਪਲੇਗ ਫੈਲੀ, ਪਿਤਾ ਦੀ ਮੌਤ ਹੋ ਗਈ, ਗੱਬਰ ਸਿੰਘ ਉਦੋਂ ਅਠਾਰਾਂ ਸਾਲ ਦਾ ਸੀ। ਰੋਜ਼ੀ ਦਾ ਸਾਧਨ ਹੋਰ ਨਾ ਹੋਣ ਕਰਕੇ ਆਸ ਪਾਸ ਦੇ ਦਸ ਜੁਆਨ ਫੌਜ ਵਿੱਚ ਭਰਤੀ ਹੋ ਗਏ। ਭਰਤੀ ਦੀ ਉਮਰ 17 ਤੋਂ 19 ਸਾਲ ਹੋਇਆ ਕਰਦੀ। ਚੰਗੀ ਖੁਰਾਕ ਅਤੇ ਕਸਰਤ ਉਨ੍ਹਾਂ ਨੂੰ ਕਾਮਯਾਬ ਸਿਪਾਹੀ ਬਣਾ ਦਿੰਦੀ।

ਜਰਮਨੀ ਦਾ ਬਾਦਸ਼ਾਹ ਵਿਲਹਮ ਕੈਸਰ ਇੰਗਲੈਂਡ ਦੀ ਮਲਕਾ ਦਾ ਦੋਹਤਾ ਸੀ। ਉਸਨੂੰ ਆਪਣੀ ਨੇਵੀ ਤੇ ਮਾਣ ਸੀ, ਸੋਚਿਆ ਕਰਦਾ, ਯੋਰਪ ਵਿੱਚ ਜਿਸ ਦੇਸ਼ ਦਾ ਸਮੁੰਦਰੀ ਬੇੜਾ ਸਭ ਤੋਂ ਮਜ਼ਬੂਤ, ਉਹੀ ਦੇਸ਼ ਸਭ ਤੋਂ ਵੱਧ ਮਜ਼ਬੂਤ ਅਤੇ ਖੁਸ਼ਹਾਲ। ਨੇਵਲ ਫੋਰਸ ਵਧਾਉਣ ਦੀਆਂ ਉਸਦੀਆਂ ਗਤੀਵਿਧੀਆਂ ਇੰਗਲੈਂਡ ਗੰਭੀਰਤਾ ਨਾਲ ਦੇਖ ਰਿਹਾ ਸੀ। ਕਿਸ਼ਤੀਆਂ ਦੀ ਰੇਸ ਦੇ ਮੁਕਾਬਲੇ ਹੋ ਰਹੇ ਸਨ, ਨੇਵੀ ਦੀ ਵਰਦੀ ਪਹਿਨੀ, ਕੈਸਰ ਵੀ ਸ਼ਾਮਲ ਸੀ ਕਿ ਕਿਸੇ ਨੇ ਆ ਕੇ ਅਹਿਮ ਖਬਰ ਦਿਤੀ, ਆਰਕ ਡਿਊਕ ਫਰਡੀਨੈਂਡ ਪਤਨੀ ਸਣੇ ਕਤਲ ਕਰ ਦਿੱਤਾ। ਡਿਊਕ, ਆਸਟ੍ਰੀਆ ਦੀ ਗੱਦੀ ਦਾ ਵਾਰਸ ਸੀ, ਕੈਸਰ ਦਾ ਗੂੜ੍ਹਾ ਯਾਰ। ਇੱਕ ਹਫ਼ਤੇ ਵਾਸਤੇ ਖੇਡ ਮੁਕਾਬਲੇ ਮੁਲਤਵੀ ਕਰ ਦਿੱਤੇ। ਕੌਣ ਜਾਣਦਾ ਸੀ ਅਗਲੇ ਚਾਰ ਸਾਲ ਤੱਕ ਮੁਕਾਬਲੇ ਬੰਦ ਰਹਿਣਗੇ ?



ਬਰੇਲੀ ਨੇੜੇ ਗੰਗਾਪੁਰ ਦਾ ਵਾਸੀ ਸੁੱਖਾ, ਗੋਰੇ ਸਾਹਿਬ ਦਾ ਸਫ਼ਾਈ ਸੇਵਕ ਸੀ। ਸ਼ੂਦਰ ਹੋਣ ਕਰਕੇ ਭਾਰਤੀ ਉਸਨੂੰ ਨਫ਼ਰਤ ਕਰਦੇ ਪਰ ਗੋਰੇ ਸਾਹਿਬ ਨੂੰ ਇਨ੍ਹਾਂ ਗੱਲਾਂ ਨਾਲ ਕੋਈ ਵਾਸਤਾ ਨਹੀਂ। ਕਾਲੇ ਰੰਗ ਦਾ ਹੋਣ ਕਰਕੇ ਉਸਨੂੰ ਸੁੱਖਾ ਕਾਲਾ ਜਾਂ ਸੁੱਖਾ ਕਾਲੂ ਵੀ ਪਿੰਡ ਦੇ ਲੋਕ ਕਿਹਾ ਕਰਦੇ। ਕੀ ਗੱਲ ਹੈ, ਇਸਦਾ ਉਸਨੂੰ ਕੋਈ ਪਤਾ ਨਹੀਂ ਪਰ ਉਹ ਦੇਖਦਾ ਰਹਿੰਦਾ, ਉਸਦਾ ਸਾਹਿਬ ਅਤੇ ਮੇਮ ਬੇਚੈਨ ਹੋ ਰਹੇ ਸਨ। ਅਖਬਾਰ ਪੜ੍ਹਦੇ ਉੱਚੀ ਉੱਚੀ ਗੱਲਾਂ ਕਰਦੇ, ਬਹਿਸ ਹੁੰਦੀ, ਪਤਾ ਨਹੀਂ ਕਿਸ ਗੱਲ ਤੇ।

ਰਾਜਸਥਾਨ ਦੇ ਬੀਕਾਨੇਰ ਸ਼ਹਿਰ ਵਿੱਚ, ਮਹਿਲੀਂ ਮਹਾਰਾਜਾ ਗੰਗਾ ਸਿੰਘ ਨੂੰ ਖਬਰ ਮਿਲੀ ਕਿ ਸੰਸਾਰ ਜੰਗ ਸ਼ੁਰੂ ਹੋਣ ਵਾਲੀ ਹੈ। ਮਹਾਰਾਜਾ ਉਤੇਜਤ ਹੋ ਗਿਆ- ਚੰਗਾ ਹੈ, ਛੇਤੀ ਲੱਗੇ, ਆਪਾਂ ਵੀ ਜਲਵੇ ਦਿਖਾਈਏ। ਛੇ ਫੁੱਟ ਲੰਮੇ ਕੱਦ ਦਾ ਮਹਾਰਾਜਾ ਸੁਹਣਾ ਸੀ, ਜਾਰਜ ਪੰਜਵਾਂ ਭਾਰਤ ਆਇਆ ਤਦ ਗੰਗਾ ਸਿੰਘ ਨੂੰ ਉਸਦਾ ਏ.ਡੀ.ਸੀ. ਲਾਇਆ ਗਿਆ ਕਿਉਂਕਿ ਅੰਗਰੇਜ਼ੀ ਅਤੇ ਫਰੈਂਚ ਦੋਵੇਂ ਜ਼ਬਾਨਾ ਵਧੀਆ ਆਉਂਦੀਆਂ ਸਨ। ਉਸਨੇ ਲੰਡਨ ਬਾਦਸ਼ਾਹ ਜਾਰਜ ਨੂੰ ਤਾਰ ਭੇਜੀ, ਕਿਹਾ- ਫਿਕਰ ਨਾ ਕਰਨਾ, ਮੈਂ ਯੁੱਧ ਵਿੱਚ ਤੁਹਾਡੇ ਨਾਲ ਹਾਂ, ਤੁਸੀਂ ਰਾਜਪੂਤਾਂ ਦੀ ਬਹਾਦਰੀ ਅੱਖੀਂ ਦੇਖੋਗੇ। ਗ਼ੈਰ-ਹਾਜ਼ਰੀ ਵਿੱਚ ਕੌਣ ਰਾਜ-ਭਾਗ ਸੰਭਾਲੇਗਾ, ਮੈਂ ਇੰਤਜ਼ਾਮ ਕਰ ਦਿੱਤੇ। ਮਹਾਰਾਜੇ ਵੱਲੋਂ ਬਿਨ ਮੰਗੀ ਸਹਾਇਤਾ ਦੀ ਖਬਰ ਪੜ੍ਹਕੇ ਜਾਰਜ ਖ਼ੁਸ਼ ਹੋਇਆ। ਤਾਰ ਦੀ ਨਕਲ ਉਸਨੇ ਵਾਇਸਰਾਇ ਲਾਰਡ ਹਾਰਡਿੰਗ ਨੂੰ ਵੀ ਭੇਜੀ। ਇਸ ਪਿੱਛੋਂ ਤਾਂ ਵਾਇਸਰਾਇ ਕੋਲ ਭਾਰਤੀ ਰਾਜਿਆਂ ਰਜਵਾੜਿਆਂ ਦੀਆਂ ਤਾਰਾਂ ਦੇ ਢੇਰ ਲੱਗ ਗਏ। ਹਰੇਕ ਆਪਣੀ ਕਿਰਪਾਨ ਮਿਆਨ ਤੋਂ ਬਾਹਰ ਧੂਈ ਖਲੋਤਾ ਨਜ਼ਰ ਆਇਆ। ਪੈਸਿਆਂ ਦੀ ਮਦਦ ਹੋਣ ਲਗ ਪਈ। ਜੋਧਪੁਰ ਦਾ ਸੱਤਰ ਸਾਲਾ ਰਾਠੌੜ ਰਾਜਾ ਸਰ ਪ੍ਰਤਾਪ ਸਿੰਘ ਯੁੱਧ ਵਿਚ ਜਾਣ ਲਈ ਤਤਪਰ। ਉਹ ਮਲਕਾ ਵਿਕਟੋਰੀਆ ਦੀਆਂ ਦੋਵੇਂ ਜੁਬਲੀਆਂ ਵਿਚ ਗਿਆ ਸੀ, ਮਲਕਾ ਨੂੰ ਦਫ਼ਨ ਕਰਨ ਮੌਕੇ ਇੰਗਲੈਂਡ ਪੁੱਜਾ ਸੀ। ਉਸ ਨਾਲ ਜੋਧਪੁਰ ਦੇ ਸੋਲਾਂ ਸਾਲਾਂ ਦੇ ਮਹਾਰਾਜਾ ਸੁਮੇਰ ਸਿੰਘ ਨੇ ਜਾਣ ਦਾ ਫੈਸਲਾ ਕੀਤਾ। ਪਟਿਆਲੇ ਦੇ ਮਹਾਰਾਜੇ ਨੇ ਅਪਣੇ ਆਪ ਨੂੰ ਪੇਸ਼ ਕੀਤਾ। ਨੇਪਾਲ ਦੇ ਮਹਾਰਾਜੇ ਨੇ ਆਪਣੀ ਗੋਰਖਾ ਫੌਜ ਭੇਜਣ ਦੀ ਪੇਸ਼ਕਸ਼ ਕੀਤੀ। ਮੈਸੂਰ ਦੇ ਮਹਾਰਾਜੇ ਨੇ 50 ਲੱਖ ਰੁਪਏ ਦੀ ਪੇਸ਼ਕਸ਼ ਸਭ ਤੋਂ ਪਹਿਲਾਂ ਕੀਤੀ, ਗਵਾਲੀਅਰ ਦੇ ਮਹਾਰਾਜਾ ਨੇ 40 ਐਂਬੁਲੈਂਸ ਬੱਸਾਂ ਭੇਜੀਆਂ ਅਤੇ ਚਾਰ ਹਜ਼ਾਰ ਘੋੜੇ ਭੇਟ ਕੀਤੇ। ਫੈਸਲਾ ਹੋਇਆ ਭੋਪਾਲ ਦੀ ਬੇਗ਼ਮ ਜ਼ਖ਼ਮੀਆਂ ਦੀ ਸੇਵਾ ਕਰਨ ਜਾਵੇਗੀ।

ਲੰਡਨ ਰਹਿੰਦੇ ਭਾਰਤੀਆਂ ਨੇ ਮੀਟਿੰਗਾਂ ਕਰਕੇ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ ਜਿਨ੍ਹਾਂ ਵਿਚ ਸਰ ਰਤਨ ਟਾਟਾ, ਕਾਂਗਰਸ ਨੇਤਾ ਲਾਜਪਤ ਰਾਇ ਅਤੇ ਮੁਹੰਮਦ ਅਲੀ ਜਿਨਾਹ ਸਨ। ਆਕਸਫੋਰਡ ਦਾ ਇਕ ਵਿਦਿਆਰਥੀ ਹਰਦਿਤ ਸਿੰਘ ਮਲਿਕ ਵੀ ਸੀ।

ਰਾਵਲਪਿੰਡੀ ਵਿਚ ਜੰਮਿਆ ਮਲਿਕ ਪੱਕੇ ਸਿੱਖ, ਧਨੀ ਪਰਿਵਾਰ ਵਿਚੋਂ ਸੀ ਜਿਨ੍ਹਾਂ ਦੀ ਸ਼ਾਨਦਾਰ ਹਵੇਲੀ, ਘੋੜੇ, ਬੱਘੀਆਂ, ਨੌਕਰ ਚਾਕਰ ਸਨ। ਮਾਪਿਆਂ ਨੇ ਉਚੇਰੀ ਵਿਦਿਆ ਵਾਸਤੇ ਇੰਗਲੈਂਡ ਭੇਜਿਆ। ਹਰਦਿਤ ਨੂੰ ਲੰਡਨ ਕਾਲਜ ਦੇ ਸੀਨੀਅਰ ਮੁੰਡਿਆਂ ਨੇ ਰੈਗਿੰਗ ਦੌਰਾਨ ਘੇਰ ਕੇ ਕਿਹਾ- ਪੱਗ ਉਤਾਰ ਕੇ ਦਿਖਾ ਉਏ ਇਸ ਹੇਠ ਕੀ ਹੈ। ਹਰਦਿਤ ਨੇ ਕਿਹਾ- ਸਰਦਾਰ ਪੱਗ ਨਹੀਂ ਉਤਾਰਦਾ ਹੁੰਦਾ। ਤੁਸੀਂ ਗਿਣਤੀ ਵਿਚ ਵੱਧ ਹੋ, ਮੈਂ ਇਕੱਲਾ ਹਾਂ, ਪੱਗ ਉਤਾਰੋ। ਜਿਸ ਨੇ ਪਹਿਲੋਂ ਪੱਗ ਨੂੰ ਹੱਥ ਲਾਇਆ .... ਜਦੋਂ ਹੋਇਆ, ਜਿਥੇ ਹੋਇਆ ਮੈਂ ਉਸਦਾ ਖ਼ੂਨ ਕਰਾਂਗਾ। ਭੀੜ ਖਿੰਡ ਗਈ।

ਜੰਗ ਲੱਗੀ ਤਦ ਹਰਦਿੱਤ ਨੇ ਰੱਾਇਲ ਏਅਰ ਫੋਰਸ ਵਿਚ ਪਾਈਲਟ ਭਰਤੀ ਹੋਣਾ ਚਾਹਿਆ। ਅੰਗਰੇਜ਼, ਭਾਰਤੀਆਂ ਨੂੰ ਅਫਸਰ ਭਰਤੀ ਨਹੀਂ ਕਰਦੇ ਸਨ। ਮਲਿਕ ਨੂੰ ਏਅਰ ਫੋਰਸ ਵਿਚ ਤਾਂ ਨਹੀਂ, ਹਿਚਕਚਾਹਟ ਤੋਂ ਬਾਦ ਤੋਪਖਾਨੇ ਵਿਚ ਕਮਿਸ਼ਨ ਦੇ ਦਿਤਾ।

ਦਰਵਾਨ ਸਿੰਘ ਨੇਗੀ ਅਤੇ ਗੱਬਰ ਸਿੰਘ ਨੇਗੀ ਆਪਣੀ ਰਜਮੈਂਟ ਨਾਲ ਮੀਂਹ ਪੈਂਦੇ ਵਿਚ ਬਾਰਾਂ ਘੰਟੇ ਪੈਦਲ ਤੁਰ ਕੇ ਕੋਟਦਵਾਰ ਪੁੱਜੇ। ਉਥੋਂ ਨੌਂ ਦਿਨਾਂ ਬਾਅਦ ਕਰਾਚੀ ਲਈ ਗੱਡੀ ਚਲਣੀ ਸੀ। ਮਲੇਰੀਏ ਨਾਲ ਜੂਝਦੇ 16 ਸਤੰਬਰ 1914 ਨੂੰ ਕਰਾਚੀ ਬੰਦਰਗਾਹ ਪੁੱਜੇ। ਇਥੋਂ 21 ਤਰੀਕ ਨੂੰ ਕੋਕੋਨਾਡਾ ਜਹਾਜ ਸਮੁੰਦਰ ਵਿਚ ਠਿਲ੍ਹ ਪਿਆ। ਇਕ ਦਿਨ ਬਾਦ ਮਦਰਾਸ ਬੰਦਰਗਾਹ ਤੇ ਐਮਡਨ ਨੇ ਹੱਲਾ ਬੋਲ ਦਿੱਤਾ।

ਭਾਰਤੀ ਰਜਮੈਂਟਾਂ ਦਾ ਕਮਾਂਡਰ ਕਿਸ ਨੂੰ ਲਾਇਆ ਜਾਵੇ? ਉਸ ਨੂੰ, ਜਿਹੜਾ ਅੰਗਰੇਜ਼ੀ ਅਤੇ ਹਿੰਦੁਸਤਾਨੀ ਦੋਵੇਂ ਬੋਲੀਆਂ ਜਾਣਦਾ ਹੋਵੇ। ਰਾਬਰਟ ਭਾਰਤ ਵਿਚ ਜੰਮਿਆ ਪਲਿਆ ਅਫਸਰ ਸੀ। ਉਸ ਨੂੰ ਜ਼ਿੰਮੇਵਾਰੀ ਦਿਤੀ ਗਈ। ਉਸ ਦਾ ਵਿਸ਼ਵਾਸ ਸੀ ਕਿ ਭਾਰਤੀ ਸਿਪਾਹੀ ਨਿਡਰ ਹਨ, ਬਹਾਦਰ ਹਨ, ਆਗਿਆਕਾਰ ਹਨ ਪਰ ਉਹ ਅਗਵਾਈ ਨਹੀਂ ਕਰ ਸਕਦੇ। ਅਗਵਾਈ ਕਰਨ ਵਾਸਤੇ ਗੋਰਾ ਕਮਾਂਡਰ ਚਾਹੀਦਾ ਹੈ। ਮਜਬੂਰੀ-ਵਸ ਸੂਬੇਦਾਰ ਤਕ, ਯਾਨੀ ਕਿ ਜੂਨੀਅਰ ਕਮਿਸ਼ਨਡ ਅਫਸਰ ਤਕ ਦੇ ਰੁਤਬੇ ਦੇਣੇ ਪਏ ਪਰ ਭਾਰਤੀ ਸੂਬੇਦਾਰ ਦੀ ਤਨਖਾਹ ਅਤੇ ਰੁਤਬਾ ਗੋਰੇ ਸਿਪਾਹੀ ਤੋਂ ਹੇਠਾਂ ਹੁੰਦਾ।

ਭਾਰਤੀ ਫੌਜੀ ਯੂਨਿਟਾਂ ਦੀ ਇੱਕ ਮੁਸ਼ਕਲ ਥੋੜ੍ਹੀ ਸੀ। ਪਹਿਲਾਂ ਤਾਂ ਹਿੰਦੂਆਂ ਵਾਸਤੇ ਸਮੁੰਦਰ ਪਾਰ ਕਰਨਾ ਧਰਮ ਭ੍ਰਿਸ਼ਟ ਹੋਣਾ ਸੀ। ਫਿਰ ਬ੍ਰਾਹਮਣ ਇਸ਼ਨਾਨ ਕੀਤੇ ਬਗ਼ੈਰ ਖਾਣਾ ਨਹੀਂ ਖਾਣਗੇ। ਮੁਸਲਮਾਨਾਂ ਦਾ ਖਾਣਾ ਵੱਖਰਾ ਬਣੇਗਾ, ਹਿੰਦੂ ਸਿੱਖਾਂ ਦਾ ਵੱਖਰਾ। ਇਹ ਤਿੰਨੇ ਧਰਮ ਆਪੋ ਆਪਣੇ ਧਰਮ ਗ੍ਰੰਥ ਨਾਲ ਲਿਜਾਣਗੇ, ਇਨ੍ਹਾਂ ਵਾਸਤੇ ਮੌਲਵੀ, ਪੁਜਾਰੀ ਅਤੇ ਗ੍ਰੰਥੀ ਚਾਹੀਦੇ ਸਨ। ਜਿਵੇਂ ਕਿਵੇਂ ਸਭ ਰੋਕਾਂ ਪਾਰ ਹੁੰਦੀਆਂ ਗਈਆਂ। ਪਠਾਣ ਅਜੀਬ ਵਿਹਾਰ ਕਰਦੇ। ਸੁੱਤੇ ਪਏ ਅੰਗਰੇਜ਼ ਨੂੰ ਪਠਾਣ ਨੇ ਗੋਲੀ



ਮਾਰ ਦਿੱਤੀ। ਪੁੱਛਿਆ ਕਿਉਂ? ਕਹਿੰਦਾ ਮੱਕੇ ਵੱਲ ਲੱਤਾਂ ਕਰਕੇ ਸੁੱਤਾ ਪਿਆ ਸੀ।

ਬਾਦਸ਼ਾਹ ਜਾਰਜ ਪੰਜਵਾਂ, ਸੈਨਾ ਤੋਂ ਸਲਾਮੀ ਲੈਣ ਆਇਆ। ਉਸ ਨੇ ਕਿਹਾ- ਤੁਸੀਂ ਬਹਾਦਰ ਖਾਨਦਾਨਾਂ ਵਿੱਚੋਂ ਹੋ। ਨਮਕ ਹਲਾਲ ਕਰਨਾ। ਤੁਹਾਡੀ ਬੀਰਤਾ ਦੀਆਂ ਧੁੰਮਾ ਪੈਣਗੀਆਂ। ਤੁਹਾਡੇ ਬੱਚੇ ਫਖਰ ਨਾਲ ਸਾਥੀਆਂ ਨੂੰ ਤੁਹਾਡੇ ਬਹਾਦਰੀ ਦੇ ਕਿੱਸੇ ਸੁਣਾਇਆ ਕਰਨਗੇ। ਸਭ ਦੇ ਚਿਹਰੇ ਖਿੜ ਗਏ। ਕਿਸੇ ਨੂੰ ਕੀ ਪਤਾ ਛੇ ਮਹੀਨਿਆਂ ਅੰਦਰ ਸਾਰੇ ਮਰ ਜਾਵਾਂਗੇ।

ਬਰਸੇਲ ਸ਼ਹਿਰ ਉਤਾਰਾ ਹੋਇਆ। ਮੇਮਾਂ ਹੱਥ ਚੁੰਮ ਲੈਂਦੀਆਂ। ਗਲੀਆਂ ਵਿੱਚ ਖਲੋਤੇ ਲੋਕ ਸੁਆਗਤ ਕਰਦੇ, ਪੱਗਾਂ ਅਤੇ ਦਾਹੜੀਆਂ ਵਾਲੇ ਸਿੱਖਾਂ ਨੂੰ ਰਾਜੇ ਸਮਝਦੇ। ਇੱਕ ਗੜਬੜ ਹੋਣ ਲੱਗੀ ਸੀ, ਬਚਾਉ ਹੋ ਗਿਆ। ਡੱਬਾ ਬੰਦ ਮੀਟ ਵੰਡਿਆ ਗਿਆ। ਡੱਬੇ ਉੱਪਰ ਛਪਿਆ ਸੀ - *Well Natured Ox.* ਹਿੰਦੂ ਸਿੱਖਾਂ ਨੇ ਡੱਬੇ ਸੁੱਟ ਦਿੱਤੇ। ਉਨ੍ਹਾਂ ਨੂੰ ਬਥੇਰਾ ਸਮਝਾਇਆ ਕਿ ਇਹ ਗਊਮਾਸ ਨਹੀਂ, ਔਕਸ, ਕੰਪਨੀ ਦਾ ਨਾਮ ਹੈ। ਕੋਈ ਨਹੀਂ ਮੰਨਿਆ। ਆਖਰ ਫੈਸਲਾ ਹੋਇਆ, ਆਪ ਝਟਕਾ ਕਰਕੇ ਪਕਾਇਆ ਕਰਨਗੇ।

ਸਫ਼ਾਈ ਦੀ ਵੀ ਤਾਂ ਲੋੜ ਸੀ, ਇਨ੍ਹਾਂ ਰਜਮੈਂਟਾਂ ਨਾਲ ਸੁੱਖਾ ਵੀ ਆ ਗਿਆ। ਸਿਪਾਹੀ ਜਿੰਨੀ ਤਨਖਾਹ ਤਾਂ ਨਹੀਂ ਪਰ ਭਾਰਤ ਵਿਚਲੀ ਤਨਖਾਹ ਤੋਂ ਵੱਧ ਸੀ। ਉਹ ਖ਼ੁਸ਼ ਸੀ ਕਿ ਵਲੈਤ ਪੁੱਜ ਗਿਆ। ਭੀੜਾਂ ਜਦੋਂ ਫੌਜੀਆਂ ਦਾ ਸਵਾਗਤ ਕਰਦੀਆਂ, ਉਸਨੂੰ ਲਗਦਾ ਮੇਰਾ ਵੀ ਸਵਾਗਤ ਹੋ ਰਿਹੈ। ਖ਼ੁਸ਼ ਹੋ ਜਾਂਦਾ। ਭਾਰਤੀ ਇਸ ਗੱਲੋਂ ਹੈਰਾਨ ਹੋਈ ਜਾਂਦੇ ਕਿ ਫਰਾਂਸੀਸੀ ਵੀ ਗੋਰੇ, ਅੰਗਰੇਜ਼ ਵੀ ਗੋਰੇ, ਪਰ ਦੋਹਾਂ ਨੂੰ ਇੱਕ ਦੂਜੇ ਦੀ ਬੋਲੀ ਸਮਝ ਵਿੱਚ ਨਹੀਂ ਆਉਂਦੀ, ਦੁੱਧ ਨੂੰ ਦੂਲੀ ਕਹਿੰਦੇ ਨੇ ਪਾਣੀ ਨੂੰ ਦੂਲੂ!

ਇੱਕ ਸਿਪਾਹੀ ਨੇ ਘਰ ਖਤ ਲਿਖਿਆ- ਮੈਂ ਇੱਕ ਕੁੜੀ ਦੀ ਤਸਵੀਰ ਦੇਖੀ, ਪੋਸਟ ਕਾਰਡ ਉੱਪਰ। ਹਥਿਆਰਬੰਦ ਕੁੜੀ ਜੋਨ ਦੇ ਹੱਥ ਵਿੱਚ ਨੇਜ਼ਾ ਹੈ, ਅੱਖਾਂ ਅਸਮਾਨ ਵੱਲ। ਚਾਰ ਸੌ ਸਾਲ ਪਹਿਲਾਂ ਇਸ ਕੁੜੀ ਨੇ ਅੰਗਰੇਜ਼ਾਂ ਨੂੰ ਹਰਾਇਆ ਸੀ। ਅਖ਼ੀਰ ਫੜੀ ਗਈ, ਅੰਗਰੇਜ਼ਾਂ ਨੇ ਇਹ ਫ਼ਰਾਂਸੀਸੀ ਕੁੜੀ ਜਿਉਂਦੀ ਅੱਗ ਵਿੱਚ ਸਾੜ ਦਿੱਤੀ ਸੀ। ਇਹ ਕਾਰਡ ਹੁਣ ਮਿਲਦੇ ਨਹੀਂ, ਸ਼ਾਇਦ ਇਸ ਕਰਕੇ ਬੰਦ ਕਰ ਦਿੱਤੇ ਕਿ ਫਰਾਂਸੀਸੀਆਂ ਦੇ ਅੰਗਰੇਜ਼ਾਂ ਨਾਲ ਸੰਬੰਧ ਵਿਗੜ ਨਾ ਜਾਣ। ਇਸ ਦੀ ਤੁਲਨਾ ਫੌਜੀ, ਝਾਂਸੀ ਦੀ ਰਾਣੀ ਨਾਲ ਕਰਦੇ ਹਨ। ਏਨਾ ਭਾਰਾ ਲੋਹੇ ਦਾ ਜਹਾਜ਼ ਹਵਾ ਵਿੱਚ ਉੱਡਦਾ ਦੇਖਿਆ, ਪਾਇਲਟ ਸਾਫ਼ ਦਿਸਦਾ ਹੈ। ਸਰਦੀ ਬਹੁਤ ਜ਼ਿਆਦਾ ਹੈ।

ਲੱਖਾਂ ਫੌਜੀਆਂ ਦੇ ਰਹਿਣ ਸਹਿਣ ਦਾ ਬੰਦੋਬਸਤ ਕੀ ਹੋਵੇ? ਹੀਵਟ ਯਾਦ ਆਇਆ। ਉਸਨੇ 1911 ਵਿੱਚ ਜਾਰਜ ਪੰਜਵੇਂ ਅਤੇ ਮਲਕਾ ਮੇਰੀ ਦੇ ਢਾਈ ਲੱਖ

ਮਹਿਮਾਨਾਂ ਲਈ ਢਾਈ ਮੀਲ ਲੰਮਾ ਟੈਂਟ ਸਿਟੀ ਉਸਾਰ ਦਿੱਤਾ ਸੀ। ਬਦਤਮੀਜ਼ ਤਾਂ ਸੀ ਪਰ ਕੀ ਕਰੀਏ, ਸਰਦਾ ਨਹੀਂ। ਉਸਨੂੰ ਡਿਊਟੀ ਸੌਂਪੀ। ਅੰਗਰੇਜ਼ਾਂ ਨੂੰ 1857 ਦੇ ਗਦਰ ਨੇ ਸਿਖਾ ਦਿੱਤਾ ਸੀ ਕਿ ਫੌਜੀਆਂ ਨਾਲ ਤਮੀਜ਼ ਵਰਤਣੀ ਹੈ। ਤੰਬਾਕੂ ਪੀਣ ਵਾਲੇ ਸਾਰੇ ਜਣੇ ਸਿਗਰਟ ਪਸੰਦ ਨਹੀਂ ਕਰਦੇ ਸਨ। ਚਿਲਮ ਅਤੇ ਹੁੱਕੇ ਦੀ ਮੰਗ ਉੱਠੀ। ਯੋਰਪ ਵਿੱਚ ਨਹੀਂ, ਭਾਰਤ ਤੋਂ ਮੰਗਵਾਏ, ਮਿੱਟੀ ਦੇ ਹੋਣ ਕਰਕੇ ਬਹੁਤੇ ਰਸਤੇ ਵਿਚ ਟੁੱਟ ਜਾਂਦੇ, ਥੋੜੇ ਮੰਜ਼ਲ ਤੇ ਅਪੜਦੇ। ਜ਼ਖ਼ਮੀ ਫੌਜੀਆਂ ਵਾਸਤੇ ਸੰਗੀਤ ਚਾਹੀਦਾ ਸੀ। ਅੰਗਰੇਜ਼ੀ ਸੰਗੀਤ ਕੰਮ ਦਾ ਨਹੀਂ। ਭਾਰਤ ਵਿੱਚੋਂ 500 ਤਵੇ ਗ੍ਰਾਮੋਫੋਨ ਤੇ ਵੱਜਣ ਵਾਲੇ ਮੰਗਵਾਏ। 300 ਤਵੇ ਗ੍ਰਾਮੋਫੋਨ ਕੰਪਨੀ, ਹੇਜ਼ ਮਿਡਲਸੈਕਸ ਨੇ ਗਿਫ਼ਟ ਕੀਤੇ।

ਸਿੱਖਾਂ ਨੂੰ ਕਕਾਰ ਚਾਹੀਦੇ ਸਨ, ਕੜੇ ਕਿਰਪਾਨਾਂ ਤਾਂ ਉੱਥੇ ਵੀ ਬਣ ਜਾਂਦੀਆਂ, ਕਛਹਿਰੇ ਅਤੇ ਕੰਘੇ ਦੀ ਮੁਸ਼ਕਲ ਸੀ। ਲੱਕੜ ਵਿੱਚ ਦੰਦੇ ਤਿਆਰ ਕਰਨ ਵਾਲੀਆਂ ਆਰੀਆਂ ਜਰਮਨੀ ਵਿੱਚ ਬਣਦੀਆਂ ਸਨ, ਉਹ ਕਿਵੇਂ ਲਈਏ! ਪਹਿਲੀ ਕਿਸ਼ਤ ਭਾਰਤ ਵਿੱਚੋਂ ਚਾਰ ਹਜ਼ਾਰ ਕੰਘਿਆਂ ਦੀ ਪੁੱਜੀ। ਭਾਓ-ਨਗਰ ਦੀ ਮਹਾਰਾਣੀ ਨੇ ਡੇਢ ਹਜ਼ਾਰ ਜਨੇਊ ਭੇਜੇ। ਹਦਾਇਤ ਸੀ ਬਾਹਮਣਾਂ ਤੋਂ ਇਲਾਵਾ ਹੋਰ ਕਿਸੇ ਨੂੰ ਨਹੀਂ ਦੇਣੇ। ਤਵੀਤਾਂ ਵਿੱਚ ਬਰੀਕ ਅੱਖਰਾਂ ਦੀਆਂ ਆਇਤਾਂ ਮੜ੍ਹ ਕੇ ਮੁਸਲਮਾਨਾਂ ਵਾਸਤੇ ਭੇਜੀਆਂ ਕਿਉਂਕਿ ਕਰਾਮਾਤ ਹੋ ਜਾਣੀ ਸੀ। ਅਫ਼ਸਰਾਂ ਨੂੰ ਕੇਸ ਰੰਗਣ ਲਈ ਕਲਫ ਚਾਹੀਦੀ ਸੀ, ਹਜ਼ਾਰਾਂ ਡੱਬੀਆਂ ਪੁੱਜ ਗਈਆਂ। ਜੂਆਂ ਬੜੀਆਂ ਪੈਂਦੀਆਂ, ਵਾਲਾਂ ਵਿੱਚ ਤੇ ਕੱਪੜਿਆਂ ਵਿੱਚ। ਭਾਰੀ ਮਾਤਰਾ ਵਿੱਚ ਕੀਟ ਨਾਸ਼ਕ ਲਿਆਂਦਾ। ਥੋੜ੍ਹੀ ਬਹੁਤ ਫਰੈਂਚ ਆਉਣੀ ਚਾਹੀਦੀ ਸੀ, ਹਿੰਦੁਸਤਾਨੀ-ਫਰੈਂਚ ਦੇ 39000 ਕਾਇਦੇ ਭੇਜੇ ਗਏ। ਬਰਿਟਿਸ਼ ਅਮੈਰੀਕਨ ਤੰਬਾਕੂ ਕੰਪਨੀ ਨੇ ਪਹਿਲੇ ਛੇ ਮਹੀਨਿਆਂ ਵਿੱਚ ਦਸ ਲੱਖ ਸਿਗਰਟਾਂ ਭੇਜੀਆਂ ਜਦੋਂ ਕਿ ਗਵਾਲੀਅਰ ਦੇ ਮਹਾਰਾਜੇ ਨੇ ਪੱਚੀ ਲੱਖ। ਟੀ ਕੰਪਨੀ ਨੇ 106 ਪੇਟੀਆਂ ਚਾਹ ਪੱਤੀ ਭੇਜੀ, ਸੀ. ਐਮ. ਸੀਲ ਨਾਮ ਦੇ ਭਾਰਤੀ ਦਾਨੀ ਨੇ 863 ਬੋਰੀਆਂ ਗਰਮ ਮਸਾਲਾ ਭੇਜਿਆ।

ਸਰਕਾਰ ਚੌਕਸੀ ਨਾਲ ਦੇਖ ਰਹੀ ਸੀ, ਫੌਜੀਆਂ ਦੇ ਖਤ ਸੈਂਸਰ ਕਰ ਰਹੀ ਸੀ ਕਿਤੇ ਬਗਾਵਤੀ ਸੁਰ ਤਾਂ ਦਾਖ਼ਲ ਨਹੀਂ ਹੋ ਰਹੇ? 'ਗਦਰ' ਅਖਬਾਰ ਦੀਆਂ ਕੁਝ ਕਾਪੀਆਂ ਫੜੀਆਂ ਗਈਆਂ ਜੋ ਜਰਮਨ ਹਵਾਈ ਜਹਾਜ਼ ਸੁਟਦੇ ਫਿਰਦੇ ਸਨ। ਉਰਦੂ, ਗੁਜਰਾਤੀ, ਗੁਰਮੁਖੀ ਅਤੇ ਹਿੰਦੀ ਵਿੱਚ ਛਪਦਾ 'ਗਦਰ' ਹਸਪਤਾਲਾਂ ਤੱਕ ਪੁੱਜਣ ਲੱਗ ਗਿਆ ਜੋ ਸਾਂਫ੍ਰਾਂਸਿਸਕੋ ਤੋਂ ਛਪਦਾ ਸੀ। ਫੌਜੀਆਂ ਨੂੰ ਪਤਾ ਲੱਗਾ ਕਿ ਖ਼ਤ ਪੜ੍ਹੇ ਜਾ ਰਹੇ ਹਨ, ਉਨ੍ਹਾਂ ਨੇ ਆਪਣੀ ਕੋਡ ਭਾਸ਼ਾ ਘੜ ਲਈ, ਇੱਕ ਖ਼ਤ ਵਿਚਲਾ ਵਾਕ, "ਹਸਪਤਾਲਾਂ ਵਿੱਚ ਲਾਲ ਮਿਰਚਾਂ ਦਾ ਵਧ ਖਿਆਲ ਰੱਖਿਆ ਜਾਂਦੈ ਇਸ ਕਰਕੇ ਕਾਲੀਆਂ ਮਿਰਚਾਂ ਵਧੀਕ ਝੜ ਰਹੀਆਂ ਹਨ। " ਹਾਂਗਕਾਂਗ ਤੋਂ ਜੀਵਨ ਸਿੰਘ ਨੇ ਆਪਣੇ ਫ਼ਰਾਂਸ ਵਿੱਚ ਲੜ ਰਹੇ



ਭਰਾ ਨਿਕਾ ਸਿੰਘ ਨਾਇਕ ਨੂੰ ਲਿਖਿਆ- ਮੈਨੂੰ ਤੇਰਾ ਬੜਾ ਫਿਕਰ ਹੈ। ਹਕੀਕਤ ਇਹ ਹੈ ਕਿ ਜਰਮਨ ਬਾਦਸ਼ਾਹ ਬਹੁਤ ਬਹਾਦਰ ਹੈ... ਸੁਣਦੇ ਹਾਂ ਉਹੀ ਜਿਤੇਗਾ। ਬਾਦਸ਼ਾਹ ਨੇ ਕਿਹਾ ਹੈ- ਮੈਂ ਪੰਜਾਬੀਆਂ ਖ਼ਿਲਾਫ਼ ਲੜ ਈ ਨੀ ਰਿਹਾ, ਮੈਂ ਟੋਪੀ ਵਾਲਿਆਂ ਵਿਰੁੱਧ ਲੜ ਰਿਹਾਂ। ਪਰ ਜਦੋਂ ਪੰਜਾਬੀ ਉਸ ਨਾਲ ਲੜਨਗੇ ਉਹ ਸਾਰੀਆਂ ਰਜਮੈਂਟਾਂ ਮਾਰ ਦਵੇਗਾ। ਤੇ ਵੀਰ ਮੇਰੇ ਉਹ ਤੁਹਾਨੂੰ ਦਿੰਦੇ ਵੀ ਕੀ ਨੇ? ਗਿਆਰਾਂ ਰੁਪਏ ਮਹੀਨਾ! ਸ਼ਰਮਨਾਕ। ਗੋਰਾ ਸਿਪਾਹੀ 100, 80, 70 ਰੁਪਏ ਲੈ ਰਿਹੈ। ਇਸ ਨਾਲੋਂ ਤਾਂ ਮੌਤ ਚੰਗੀ। ਜਿਸ ਵਿਰੁੱਧ ਤੂੰ ਲੜ ਰਿਹੈਂ ਉਹ ਜਰਮਨੀ ਦਾ ਰਾਜਾ ਹੈ। ਉਹ ਬੜਾ ਚੰਗੈ। ਉਸ ਨੇ ਕਿਹੈ ਤੁਸੀਂ ਦੇਸ ਜਾਉ, ਆਪਣਾ ਮੁਲਕ ਸੰਭਾਲੋ, ਮੇਰਾ ਤੁਹਾਡੇ ਨਾਲ ਕੋਈ ਰੌਲਾ ਨਹੀਂ। ਹੋਰ ਮੈਂ ਕੀ ਲਿਖਾਂ? ਤੈਨੂੰ ਪਤੈ। ਉਥੇ ਰਹਿਣ ਦਾ ਫਾਇਦਾ ਨਹੀਂ।

ਇਸ ਖ਼ਤ ਵਿੱਚ ਪੂਰੀ ਬਗਾਵਤ ਹੈ ਪਰ ਕਮਾਂਡਰ ਦਾ ਫਾਈਲ ਤੇ ਨੋਟ- ਇਹ ਖ਼ਤ ਸਿਵਲੀਅਨ ਨੇ ਆਪਣੇ ਭਰਾ ਨੂੰ ਲਿਖਿਆ। ਇਹੋ ਜਿਹੇ ਇਕਾ ਦੁਕਾ ਖਿਆਲ ਕਿਸੇ ਕਿਸੇ ਦੇ ਦਿਲ ਵਿੱਚ ਆਉਂਦੇ ਹਨ, ਖ਼ਤਰਨਾਕ ਨਹੀਂ, ਵੱਡੀ ਪੱਧਰ ਤੇ ਨਹੀਂ। ਅਜਿਹੀ ਭਾਵਨਾ ਹੈ ਤਾਂ ਪਰ ਇਸ ਨੂੰ ਗਦਾਰੀ ਨਹੀਂ ਕਹਿ ਸਕਦੇ।

ਖ਼ੁਦਾਦਾਦ ਖਾਨ ਕਈ ਫਰੰਟਾਂ ਤੇ ਲੜ ਚੁੱਕਾ ਸੀ ਪਰ ਇੱਥੇ ਮਾਜਰਾ ਈ ਕੁਝ ਵੱਖਰਾ ਸੀ। ਅੱਜ ਤੱਕ ਇੱਕ ਵੀ ਜਰਮਨ ਉਸਨੇ ਨਹੀਂ ਦੇਖਿਆ। ਜ਼ਮੀਨ-ਦੋਜ਼ ਮੋਰਚਿਆਂ ਵਿੱਚੋਂ ਗੋਲੇ ਦਾਗੀ ਜਾਂਦੇ, ਜਿਵੇਂ ਸਾਰਾ ਦੇਸ਼ ਅੰਡਰਗ੍ਰਾਊਂਡ ਹੋ ਗਿਆ ਹੋਵੇ। ਆਲੇ ਦੁਆਲੇ ਜਿੰਨੀਆਂ ਲਾਸ਼ਾਂ ਖਿਲਰੀਆਂ ਪਈਆਂ, ਪਹਿਲਾਂ ਕਦੇ ਨਹੀਂ ਦੇਖੀਆਂ। ਬੈਲਜੀਅਮ ਨੇੜੇ ਯਪਰੇ ਦੇ ਮੋਰਚੇ ਉੱਪਰ ਕੁੱਲ ਇੱਕ ਲੱਖ ਤੀਹ ਹਜ਼ਾਰ ਮੌਤਾਂ ਹੋਈਆਂ।

ਜਰਮਨੀ ਵਾਲਾ ਪਾਸਾ ਉੱਚਾ ਸੀ, ਅੰਗਰੇਜ਼ਾਂ ਵਾਲਾ ਨੀਵਾਂ, ਮੋਰਚਾ ਪੁਟਦਿਆਂ ਝੱਟ ਪਾਣੀ ਨਿਕਲ ਆਉਂਦਾ। ਫਿਰ 25 ਅਕਤੂਬਰ ਨੂੰ ਮੀਂਹ ਪੈ ਗਿਆ ਤਾਂ ਮੋਰਚੇ ਦਲਦਲ ਬਣ ਗਏ। ਗੋਰੇ ਅਫ਼ਸਰ ਮਾਰੇ ਗਏ, ਭਾਰਤੀ ਫੌਜੀ ਭੁੱਲ ਗਏ ਉਨ੍ਹਾਂ ਨੇ ਕਿਸ ਦਿਸ਼ਾ ਵੱਲ ਤੁਰਨਾ ਹੈ, ਨਕਸ਼ੇ ਦੇਖਣੇ ਨਹੀਂ ਆਉਂਦੇ ਸਨ, ਆਪਣਿਆਂ ਵੱਲ ਮੂੰਹ ਹੋ ਗਿਆ, ਆਪਣਿਆਂ ਨੂੰ ਮਾਰੀ ਗਏ।

ਉੱਚੇ ਲੰਮੇ ਪਠਾਣ ਬਲੋਚ ਖ਼ੁਦਾਦਾਦ ਦਾ ਅਫ਼ਸਰ ਅਤੇ ਸਾਰੇ ਸਾਥੀ ਮਾਰੇ ਗਏ। ਉਹ ਮੋਰਚੇ ਵਿੱਚੋਂ ਬਾਹਰ ਨਿਕਲਿਆ। ਅੱਲਾ ਹੂ ਅਕਬਰ ਲਲਕਾਰਾ ਮਾਰਿਆ, ਜਰਮਨਾ ਵੱਲ ਅੰਧਾਧੁੰਦ ਫਾਇਰਿੰਗ ਕੀਤੀ। ਆਖਰ ਗੋਲੀ ਲੱਗੀ, ਡਿੱਗ ਪਿਆ। ਜਰਮਨ ਸਿਪਾਹੀਆਂ ਨੇ ਲਾਸ਼ਾਂ ਗਿਣੀਆਂ, ਲਾਸ਼ਾਂ ਵਿੱਚ ਉਹ ਵੀ ਗਿਣਿਆ ਗਿਆ ਪਰ ਅਜੇ ਮਰਿਆ ਨਹੀਂ ਸੀ। ਜਰਮਨ ਵਾਪਸ ਪਰਤ ਗਏ, ਰਿੜ੍ਹਦਾ ਰਿੜ੍ਹਦਾ ਆਪਣੀ ਪਲਟਨ ਤੱਕ ਪੁੱਜ ਗਿਆ। ਵਿਕਟੋਰੀਆ ਕਰਾੱਸ ਜੇਤੂ ਪਹਿਲਾ ਏਸ਼ੀਅਨ ਯੋਧਾ।

ਬਰਫਾਨੀ ਸਰਦੀ, ਗਾਰੇ ਨਾਲ ਭਰੇ ਮੋਰਚੇ, ਅਣਗਿਣਤ ਲੱਤਾਂ, ਬਾਹਾਂ, ਸਿਰ, ਧੜ

ਇਧਰ ਉਧਰ ਖਿਲਰੇ ਹੋਏ। ਜਮਾਦਾਰ ਰਾਮ ਸਿੰਘ ਸਖ਼ਤ ਜ਼ਖ਼ਮੀ ਹੋ ਗਿਆ ਤਾਂ ਕਮਾਨ ਜਮਾਦਾਰ ਕਪੂਰ ਸਿੰਘ ਨੇ ਸੰਭਾਲ ਲਈ। ਤਾਬੜਤੋੜ ਫਾਇਰਿੰਗ ਕਰਦਿਆਂ ਅਸਲਾ ਮੁੱਕ ਗਿਆ, ਰਿਵਾਲਵਰ ਦੀ ਆਖਰੀ ਗੋਲੀ ਆਪਣੀ ਖੋਪੜੀ ਵਿੱਚੋਂ ਪਾਰ ਲੰਘਾ ਲਈ। ਹਵਾਲਦਾਰ ਗਗਨਾ ਸਿੰਘ ਦਾ ਅਮਨੀਸ਼ਨ ਮੁੱਕਿਆ, ਸੰਗੀਨ ਨਾਲ ਜਰਮਨ ਮਾਰਨੇ ਸ਼ੁਰੂ ਕਰ ਦਿੱਤੇ। ਸੰਗੀਨ ਟੁੱਟ ਗਈ, ਕਿਰਪਾਨ ਵਾਹੀ ਗਿਆ। ਛੇ ਜ਼ਖ਼ਮਾਂ ਦੀ ਤਾਬ ਨਾ ਝਲਦਾ ਹੋਇਆ ਆਖਰ ਡਿੱਗ ਪਿਆ। ਜਰਮਨ ਚਲੇ ਗਏ। ਭਾਰਤੀ ਸੈਨਿਕਾਂ ਨੇ ਦੇਖਿਆ ਜਿਉਂਦਾ ਹੈ। ਇੰਡੀਅਨ ਆਰਡਰ ਆਫ ਮੈਰਿਟ ਸਨਮਾਨ ਮਿਲਿਆ। ਇਨ੍ਹੀ ਦਿਨੀਂ ਟੈਗੋਰ ਨੇ ਮਲਾਹ ਵਰਗੀਆਂ ਕਵਿਤਾਵਾਂ ਲਿਖੀਆਂ:

*ਦੂਰ ਦੁਰਾਡੇ ਮੌਤ ਗਰਜਦੀ ਸੁਣਦੀ ਨਹੀਂ ?*
*ਜੰਗਲ ਦੀ ਅੱਗ ਅਤੇ ਜ਼ਹਿਰੀਲੇ ਬੱਦਲਾਂ ਵਿੱਚੋਂ*
*ਧਰਤੀ ਅਸਮਾਨ ਦੇ ਖ਼ੌਫ਼ਨਾਕ ਦੰਗਲ ਵਿੱਚੋਂ*
*ਤੁਹਾਨੂੰ ਭਿਆਨਕ ਲਲਕਾਰ ਸੁਣਾਈ ਨੀ ਦਿੰਦੀ ?*

ਕਪਤਾਨ ਆਪਣੇ ਜਹਾਜ਼ ਨੂੰ ਉਸ ਕਿਨਾਰੇ ਲਿਜਾ ਰਹੇ ਜਿਸ ਦਾ ਕੋਈ ਨਾਮ ਨਹੀਂ। ਕਮਾਂਡਰ ਆਪਣੀਆਂ ਟੁਕੜੀਆਂ ਨੂੰ ਵਧਾਈਆਂ ਭੇਜਦੇ ਰਹੇ। ਦਲੇਰੀ ਸਹਿਤ ਭਾਰਤੀ ਸੈਨਾ ਬੈਲਜੀਅਮ ਦੇ ਮੋਰਚਿਆਂ ਤੱਕ ਅੱਗੇ ਚਲੀ ਗਈ। ਜਰਮਨਾ ਨੇ ਵਾਇਰਲੈੱਸ ਸੰਦੇਸ਼ ਰਾਹੀਂ ਆਪਣੀ ਸੈਨਾ ਨੂੰ ਕਿਹਾ- ਇਨ੍ਹਾਂ ਨੂੰ ਅੱਗੋਂ ਪਿੱਛੋਂ ਚੁਪਾਸੀਂ ਘੇਰਾ ਪਾ ਲਉ। ਬਿਨਾਂ ਜ਼ਖ਼ਮੀ ਕੀਤਿਆਂ, ਬੇਸ਼ੁਮਾਰ ਭਾਰਤੀ ਫੌਜੀ ਬੰਦੀ ਹੋ ਗਏ। ਜਰਮਨਾ ਨੇ ਉਨ੍ਹਾਂ ਨਾਲ ਚੰਗਾ ਵਿਹਾਰ ਕੀਤਾ ਤੇ ਆਪਣੇ ਹੈੱਡਕੁਆਟਰ ਤੱਕ ਲੈ ਗਏ। ਬਰਤਾਨਵੀ ਅਫ਼ਸਰ ਲਿਖਦਾ ਹੈ, 'ਜਰਮਨ ਇਸ ਤਰੀਕੇ ਭਾਰਤੀ ਸੈਨਿਕਾਂ ਨੂੰ ਅੰਗਰੇਜ਼ਾਂ ਵਿਰੁੱਧ ਬਗਾਵਤ ਲਈ ਉਕਸਾ ਰਹੇ ਸਨ। ਅਸਰ ਨਹੀਂ ਹੋਇਆ।'

ਹੱਡ ਚੀਰਵੀਂ ਠੰਢ, ਕੱਪੜੇ ਘੱਟ। ਭਾਰਤੀਆਂ ਦਾ ਕੀ ਹਾਲ ਹੋਵੇਗਾ, ਅੰਦਾਜ਼ਾ ਲਾ ਲਉ। ਲਾਰਡ ਰੋਬਰਟ ਨੇ ਜਦੋਂ ਦੇਖਿਆ ਇਨ੍ਹਾਂ ਕੋਲ ਕੋਟ ਨਹੀਂ ਹਨ, ਉਸਨੇ ਆਪਣਾ ਕੋਟ ਉਤਾਰ ਕੇ ਲੜਨਾ ਸ਼ੁਰੂ ਕੀਤਾ, 14 ਨਵੰਬਰ ਨੂੰ ਨਮੂਨੀਏ ਨਾਲ ਮਰ ਗਿਆ। ਇੱਕ ਭਾਰਤੀ ਨੇ ਖਤ ਵਿੱਚ ਲਿਖਿਆ- ਕਰਨਲ ਰੋਬਰਟ ਦੀ ਬਹਾਦਰੀ ਦੇ ਕਿੱਸੇ ਆਪਣੇ ਬੱਚਿਆਂ ਨੂੰ ਸੁਣਾਇਆ ਕਰਾਂਗੇ ਜੇ ਬਚ ਗਏ। ਸਾਡੇ ਨਾਲ ਹਿੰਦੁਸਤਾਨੀ ਬੋਲਿਆ ਕਰਦਾ।

ਵਰ੍ਹਦੀਆਂ ਗੋਲੀਆਂ ਅਤੇ ਬੰਬਾਂ ਵਿੱਚ ਦਰਵਾਨ ਸਿੰਘ ਨੇਗੀ ਜਰਮਨ ਮੋਰਚਿਆਂ ਵਿੱਚ ਜਾ ਕੇ ਫਾਇਰਿੰਗ ਕਰਨ ਲੱਗਾ, ਕਾਰਤੂਸ ਮੁੱਕ ਗਏ, ਸੰਗੀਨ ਵਾਹੀ, ਇੱਕ ਵੀ ਜਰਮਨ ਨਹੀਂ ਬਚਿਆ। ਉਸਦੇ ਸਿਰ ਵਿੱਚ ਦੋ ਡੂੰਘੇ ਜ਼ਖ਼ਮ ਸਨ ਪਰ ਉਹ ਹੱਥ ਵਿੱਚ



ਬੰਦੂਕ ਲਹਿਰਾਂਦਾ ਜਰਮਨ ਮੋਰਚਿਆਂ ਉੱਪਰ ਨੱਚਣ ਲੱਗਾ। ਲਹੂ ਦੀਆਂ ਵਗਦੀਆਂ ਘਰਾਲਾਂ ਉਸਦੇ ਸਾਥੀਆਂ ਨੇ ਦੇਖੀਆਂ, ਉਸਨੂੰ ਪਤਾ ਨਹੀਂ ਸੀ। ਕਮਾਂਡਰ ਨੇ ਲਹੂ ਨਾਲ ਲਥਪਥ ਯੋਧੇ ਨੂੰ ਹਸਪਤਾਲ ਪੁਚਾਇਆ। ਖ਼ੁਦਾਦਾਦ ਬਾਅਦ ਉਹ ਦੂਜਾ ਭਾਰਤੀ ਸਿਪਾਹੀ ਸੀ ਜਿਸਨੂੰ ਵਿਕਟੋਰੀਆ ਕਰਾਸ ਮਿਲਿਆ। ਗੜ੍ਹਵਾਲ ਪਹਾੜੀਆਂ ਦਾ ਨਾਇਕ ਬਣਿਆ। ਉਹ ਪਹਿਲਾ ਭਾਰਤੀ ਸੀ ਜਿਸਨੂੰ ਬਾਦਸ਼ਾਹ ਨੇ ਖ਼ੁਦ ਵਿਕਟੋਰੀਆ ਕ੍ਰੱਸ ਭੇਟ ਕੀਤਾ। ਖ਼ੁਦਾਦਾਦ ਨੂੰ ਵੀ ਸੱਦਿਆ ਗਿਆ, ਜ਼ਖ਼ਮੀ ਹੋਣ ਕਰਕੇ ਜਾ ਨਾ ਸਕਿਆ। ਨੇਗੀ ਨੂੰ ਬਾਦਸ਼ਾਹ ਨੇ ਪੁੱਛਿਆ-ਕੋਈ ਵਸਤੂ ਮੰਗੋ, ਖ਼ੁਸ਼ ਹੋ ਕੇ ਦਿਆਂਗਾ। ਯੋਧੇ ਨੇ ਕਿਹਾ-ਮੇਰੇ ਪਿੰਡ ਕਰਣ-ਪ੍ਰਯਾਗ ਵਿੱਚ ਸਕੂਲ ਨਹੀਂ, ਸਕੂਲ ਦਿਉ। ਅੱਜ ਤੱਕ ਨੇਗੀ ਦੀ ਸੁਗਾਤ ਇਹ ਸਕੂਲ ਚੱਲ ਰਿਹਾ ਹੈ।

ਕਹਿਰ ਦੀ ਸਰਦੀ ਵਿੱਚ ਬਰਸਾਤ। ਮੋਰਚੇ ਖੂਹ ਬਣ ਗਏ। ਪਾਣੀ ਵਿੱਚ ਗਲਦੀਆਂ ਲਾਸ਼ਾਂ ਦੀ ਦੁਰਗੰਧ ਤੋਪਾਂ ਦੇ ਧੂੰਏਂ ਵਿੱਚ ਮਿਲ ਕੇ ਦੋਜਖ ਬਣਾ ਦਿੰਦੀ। ਕਈਆਂ ਦੇ ਹੱਥਾਂ ਪੈਰਾਂ ਨੂੰ ਬਰਫ਼ ਲੱਗ ਗਈ। ਬਰਫ਼ ਲੱਗਣ ਦਾ ਮਤਲਬ ਹੁੰਦੈ ਪੈਰ ਜਾਂ ਕਿਸੇ ਅੰਗ ਨੂੰ ਬਰਫ਼ ਦੀ ਠੰਢ ਮੁਰਦਾ ਕਰ ਦਿੰਦੀ ਹੈ, ਫਿਰ ਅੰਗ ਕੱਟਣ ਤੋਂ ਬਿਨਾਂ ਕੋਈ ਇਲਾਜ ਨਹੀਂ। ਲਾਸ਼ਾਂ ਨੂੰ ਚੂੰਡਦੇ ਹੋਏ ਚੂਹੇ ਹੋਰ ਬਿਮਾਰੀਆਂ ਲੈ ਆਉਂਦੇ। ਜੂਆਂ ਤਾਂ ਸਨ ਹੀ, ਸਿਪਾਹੀਆਂ ਨੂੰ ਪਿੱਸੂ ਵੀ ਚੰਬੜ ਗਏ। ਬੰਦਿਆਂ ਦੇ ਟੁਕੜੇ ਇਉਂ ਡਿਗਦੇ ਜਿਵੇਂ ਸ਼ਲਗਮ ਵੱਢੇ ਜਾਣ। ਮੁਸ਼ਕਿਲ ਇਹ ਹੁੰਦੀ ਕਿ ਭਾਰਤੀਆਂ ਨੂੰ ਪਤਾ ਨਾ ਲਗਦਾ ਸਾਹਮਣੇ ਵਾਲਾ ਦੁਸ਼ਮਣ ਜਰਮਨ ਹੈ ਕਿ ਫਰਾਂਸੀਸੀ। ਇੱਕ ਦੂਜੇ ਦੀ ਬੋਲੀ ਸਮਝ ਨਹੀਂ ਆਉਂਦੀ! ਨਕਸ਼ੇ ਸਨ, ਦੇਖਣੇ ਨਹੀਂ ਆਉਂਦੇ।

ਇਸਲਾਮਿਕ ਦੇਸ਼ ਤੁਰਕੀ, ਜਰਮਨ ਧੜੇ ਵਿੱਚ ਸ਼ਾਮਲ ਹੋ ਗਿਆ, ਅੰਗਰੇਜ਼ ਡਰ ਗਏ ਕਿਤੇ ਮੁਸਲਮਾਨ ਸੈਨਿਕ ਬਗਾਵਤ ਨਾ ਕਰ ਦੇਣ। ਵਾਇਸਰਾਇ ਨੇ ਬਾਦਸ਼ਾਹ ਆਗਾਖਾਨ ਅਤੇ ਨਿਜ਼ਾਮ ਹੈਦਰਾਬਾਦ ਨੂੰ ਬਿਆਨ ਜਾਰੀ ਕਰਨ ਲਈ ਕਿਹਾ। ਬਿਆਨ ਛਪਿਆ:

'ਸਾਨੂੰ ਦੁਖਦਾਈ ਖਬਰ ਮਿਲੀ ਹੈ ਕਿ ਜਰਮਨੀ ਦੇ ਦਬਾਉ ਵਿੱਚ ਆ ਕੇ ਤੁਰਕੀ ਸਰਕਾਰ ਦੁਸ਼ਮਣ ਧੜੇ ਨਾਲ ਰਲ ਗਈ ਹੈ ਤੇ ਇੰਗਲੈਂਡ ਅਤੇ ਰੂਸ ਦੇ ਬਾਦਸ਼ਾਹ ਵਿਰੁੱਧ ਅਕਾਰਣ ਯੁੱਧ ਛੇੜ ਦਿੱਤਾ ਹੈ। ਇਹ ਫੈਸਲਾ ਤੁਰਕੀ ਸੁਲਤਾਨ ਦਾ ਆਪਣਾ ਨਹੀਂ, ਜਰਮਨ ਅਤੇ ਹੋਰ ਗ਼ੈਰ ਮੁਸਲਮਾਨਾਂ ਨੇ ਉਸਨੂੰ ਅਜਿਹਾ ਕਰਨ ਲਈ ਮਜਬੂਰ ਕੀਤਾ ਹੈ।'

ਤੁਰਕੀ ਵਿਰੁੱਧ ਯੁੱਧ ਲੜਦਿਆਂ ਮੁਸਲਮਾਨਾਂ ਨੂੰ ਆਪਣੇ ਨਾਲ ਰੱਖਣਾ ਕੰਡਿਆਂ ਉਤੇ ਤੁਰਨ ਵਾਂਗ ਕਠਿਨ ਕਾਰਜ ਸੀ। ਬਾਰਾਂ ਨਵੰਬਰ ਨੂੰ ਲਾਰਡ ਵਿਲਿੰਗਡਨ ਨੇ ਵਾਇਸਰਾਇ ਨੂੰ ਗੁਸੈਲੀ ਤਾਰ ਭੇਜੀ, 'ਇਹ ਤੁਸੀਂ ਕੀ ਕਹਿ ਦਿੱਤਾ ਕਿ ਤੁਰਕੀ ਨੂੰ ਸੰਸਾਰ ਦੇ ਨਕਸ਼ੇ ਵਿੱਚੋਂ ਹੂੰਝ ਦਿਆਂਗੇ ? ਤਕਰੀਰ ਵੀ ਉਦੋਂ ਕੀਤੀ ਜਦੋਂ ਸ਼ੀਆ ਮੁਸਲਮਾਨ

ਮੁਹੱਰਮ ਦਾ ਤਿਉਹਾਰ ਮਨਾ ਰਹੇ ਹਨ। ਏਨੇ ਫਜ਼ੂਲ ਹਨ ਸਾਡੇ ਸਿਆਸਤਦਾਨ? ਅਸੀਂ ਕਿਨ੍ਹਾਂ ਮੁਸ਼ਕਲਾਂ ਨਾਲ ਹਾਲਾਤ ਸੁਖਾਵੇਂ ਰੱਖ ਰਹੇ ਹਾਂ ਇਨ੍ਹਾਂ ਨੂੰ ਪਤਾ ਹੀ ਨਹੀਂ!'

ਭਾਰਤੀ ਫੌਜਾਂ ਦੇ ਕਮਾਂਡਰ ਸਰ ਡੱਫ ਨੇ ਵਾਇਸਰਾਇ ਨੂੰ ਲਿਖਿਆ- ਅਸੀਂ ਹਸਪਤਾਲਾਂ ਵਾਸਤੇ ਸੇਵਾਦਾਰ ਭਰਤੀ ਕਰ ਰਹੇ ਹਾਂ ਪਰ ਜਿੰਨੇ ਚਾਹੀਦੇ ਨੇ ਮਿਲਦੇ ਨਹੀਂ। ਜਿਹੜੇ ਭਰਤੀ ਹੋਣ ਆਉਂਦੇ ਨੇ ਉਹ ਯੋਗ ਨਹੀਂ। ਮੈਨੂੰ ਇਹ ਸਲਾਹ ਮਿਲੀ ਹੈ ਕਿ ਜੇਲ੍ਹਾਂ ਵਿੱਚ ਬੰਦ ਰਿਸ਼ਟ-ਪੁਸ਼ਟ ਕੈਦੀਆਂ ਨੂੰ, ਬੇਸ਼ਕ ਕਾਤਲ ਹੋਣ, ਇੱਧਰ ਚੰਗੇ ਕੰਮ ਵਾਸਤੇ ਰਿਹਾਅ ਕੀਤਾ ਜਾਵੇ। ਸ਼ਰਤ ਹੋਵੇਗੀ ਕਿ ਰਿਹਾਈ ਬਾਅਦ ਹਸਪਤਾਲ ਸੇਵਾ ਕਰਨੀ ਪਏਗੀ।

ਪੂਨਾ ਘੁੜਸਵਾਰ ਰਜਮੈਂਟ ਦਾ ਕਮਾਂਡਰ ਕੈਪਟਨ ਰੋਲੀ ਲਿਖਦਾ ਹੈ- ਮੈਂ ਚਿੱਕੜ ਵਿੱਚ ਤੁਰਿਆ ਜਾ ਰਿਹਾ ਸਾਂ ਕਿ ਇੱਕ ਬੋਰੀ ਤੇ ਖਲੋ ਗਿਆ। ਮੈਨੂੰ ਲੱਗਾ ਇਹ ਬੋਰੀ ਨਹੀਂ! ਦੇਖਿਆ ਭਾਰਤੀ ਸਿਪਾਹੀ। ਫਟਾਫਟ ਬਾਂਹ ਬਾਹਰ ਖਿੱਚ ਕੇ ਨਬਜ਼ ਦੇਖੀ, ਸ਼ਾਇਦ ਜਿਉਂਦਾ ਹੋਵੇ, ਨਹੀਂ ਲਾਸ਼ ਸੀ। ਚਿਹਰਾ ਸਾਫ਼ ਸਬੂਤ, ਜੁਆਨ ਪਠਾਣ। ਮਾਪਿਆਂ ਦਾ ਮਾਣ, ਮਿੱਟੀ ਵਿੱਚ ਮਿੱਟੀ ਹੋਇਆ ਪਿਆ।

ਰੋਲੀ ਗ੍ਰਿਮਸ਼ਾ ਅੱਗੇ ਲਿਖਦਾ ਹੈ- ਮੈਂ ਸਾਥੀ ਸਿਪਾਹੀਆਂ ਨਾਲ ਲਾਸ਼ਾਂ ਦਫਨ ਕਰਨ ਵਿੱਚ ਮਸਰੂਫ ਸੀ ਕਿ ਸਵੇਰੇ ਅੱਠ ਵਜੇ ਫਿਰ ਗੋਲੇ ਆਉਣ ਲੱਗੇ। ਬਹੁਤ ਪਿਆਰੇ ਸੁਭਾਅ ਵਾਲੇ ਅਸ਼ਰਫ ਖਾਨ ਦੇ ਗੋਲਾ ਵੱਜਾ। ਗੋਡਿਆਂ ਕੋਲੋਂ ਦੋਵੇਂ ਲੱਤਾਂ ਉੱਡ ਗਈਆਂ, ਇੱਕ ਬਾਂਹ ਅਤੇ ਅੱਧਾ ਮੂੰਹ। ਵਿਧਵਾ ਮਾਂ ਦਾ ਇਕਲੌਤਾ ਬੇਟਾ। ਚਾਲੀ ਮਿੰਟ ਸਾਹ ਚਲਦੇ ਰਹੇ। ਉਸਦੀ ਲਾਸ਼ ਇੱਕ ਪਾਸੇ ਰੱਖੀ ਤਾਂ ਕਿ ਫੌਜੀ ਲਤਾੜ ਨਾ ਦੇਣ। ਰਾਤ ਪੈਣ ਤੇ ਕਬਰ ਵਿੱਚ ਆਪ ਚੁੱਕ ਕੇ ਉਤਾਰਿਆ, ਹਲਕਾ ਜਿਹਾ ਜਿਸਮ।

ਰੋਲੀ ਫਿਰ ਲਿਖਦਾ ਹੈ- ਚੁੱਪ ਚਾਪ ਦੁੱਖ ਝਲਦੇ ਸਿਪਾਹੀਆਂ ਨਾਲ ਮੈਂ ਗੱਲੀਂ ਲੱਗ ਜਾਂਦਾ। ਕੋਈ ਸ਼ਿਕਵਾ ਸ਼ਿਕਾਇਤ ਨਾ ਕਰਦੇ। ਏਨੇ ਸਾਦੇ ਜਿਵੇਂ ਛਾਤੀ ਵਿੱਚ ਸੋਨੇ ਦੇ ਦਿਲ ਧੜਕਦੇ ਹੋਣ। ਸਰਦੀ ਵਿੱਚ ਜੰਮ ਰਹੇ ਸਰੀਰ... ਮੈਂ ਸੋਚਦਾ ਜੇ ਇਹ ਗਿਲੇ ਸ਼ਿਕਵੇ ਕਰਦੇ ਫਿਰ ਮੈਨੂੰ ਬਹੁਤੇ ਚੰਗੇ ਲੱਗਦੇ। ਉਨ੍ਹਾਂ ਦੇ ਹੱਥਾਂ ਵਿੱਚ ਜਿਹੜੇ ਹਥਿਆਰ ਫੜਾ ਦਿੱਤੇ ਉਹ ਉਨ੍ਹਾਂ ਨੇ ਪਹਿਲੀ ਵਾਰ ਦੇਖੇ ਸਨ। ਸਾਰਿਆਂ ਸਾਹਮਣੇ ਮੌਤ ਸੀ, ਅਸੀਂ ਸਾਰੇ ਇੱਕ ਦੂਜੇ ਨੂੰ ਚੰਗੇ ਲੱਗਣ ਲੱਗੇ।

ਗੱਬਰ ਸਿੰਘ ਨੇਗੀ 48 ਘੰਟਿਆਂ ਤੋਂ ਲੱਕ ਤੱਕ ਗਾਰੇ ਵਿੱਚ ਖੁਭਿਆ ਮੋਰਚੇ ਉੱਪਰ ਤੈਨਾਤ ਸੀ। ਲੱਤਾਂ ਜੰਮ ਗਈਆਂ ਸਨ, ਸੋਚਦਾ ਸੀ- ਗੋਰੇ ਗੋਰਿਆਂ ਨਾਲ ਕਿਉਂ ਲੜੀ ਜਾਂਦੇ ਨੇ? ਜਰਮਨਾ ਅਤੇ ਅੰਗਰੇਜ਼ਾਂ ਦੀਆਂ ਲਾਸ਼ਾਂ ਇਕੱਠੀਆਂ ਇੱਧਰ ਉੱਧਰ ਖਿਲਰੀਆਂ ਪਈਆਂ ਸਨ। ਪਰ ਆਪਾਂ ਨੂੰ ਕੀ, ਆਪਾਂ ਤਾਂ ਸਰਕਾਰ ਦਾ ਖਾਧਾ ਨਮਕ



ਹਰਾਮ ਨਹੀਂ ਕਰਨਾ।

ਨੰਗੇ ਪੈਰੀਂ ਠੰਢੇ ਯੱਖ ਚਿਕੜ ਵਿੱਚ ਤੁਰਦੇ ਗੋਰਖਿਆਂ ਨੂੰ ਗ੍ਰਿਮਸ਼ਾ ਨੇ ਪੁੱਛਿਆ- ਬੂਟ ਕਿਉਂ ਨਹੀਂ ਪਹਿਨਦੇ? ਸਿਪਾਹੀਆਂ ਨੇ ਕਿਹਾ- ਪੈਰ ਜ਼ਖ਼ਮੀ ਹਨ, ਬੂਟਾਂ ਨਾਲ ਦਰਦ ਹੋਰ ਵਧ ਜਾਂਦਾ ਹੈ, ਪਹਿਨ ਨਹੀਂ ਸਕਦੇ। ਚਿੱਕੜ ਵਿੱਚ ਲਿਬੜੇ ਸਿੱਖ ਪ੍ਰੇਤ ਲੱਗਦੇ। ਕਪਤਾਨ ਕਹਿੰਦਾ ਜਦੋਂ ਤੱਕ ਗੋਰਖਾ ਅਤੇ ਸਿੱਖ ਰਜਮੈਂਟਾਂ ਪੂਰੀ ਤਰ੍ਹਾਂ ਖ਼ਤਮ ਨਹੀਂ ਹੁੰਦੀਆਂ ਉਦੋਂ ਤੱਕ ਤੀਜੀ ਰਜਮੈਂਟ ਨਹੀਂ ਆਏਗੀ। ਇਕ ਖਤ ਵਿਚ ਵਾਕ ਹੈ- ਅੱਖ, ਲੱਤ ਜਾਂ ਬਾਂਹ ਗੁਆ ਕੇ ਹੋ ਸਕਦੈ ਕੋਈ ਵਾਪਸ ਘਰ ਪੁੱਜ ਜਾਏ, ਸਾਬਤ ਸਿਪਾਹੀ ਜਿਉਂਦਾ ਨਹੀਂ ਜਾ ਸਕੇਗਾ।

ਭਾਰਤੀ ਰਾਜੇ ਦੁਖੀ ਸਨ ਕਿ ਉਨ੍ਹਾਂ ਨੂੰ ਯੁੱਧ ਦੇ ਫਰੰਟ ਤੇ ਨਹੀਂ ਜਾਣ ਦਿੰਦੇ। ਮਹਾਰਾਜਾ ਗੰਗਾ ਸਿੰਘ ਨੇ 10 ਦਸੰਬਰ, 1914 ਨੂੰ ਲਿਖਿਆ- ਅਸੀਂ ਵੱਡੀ ਸ਼ਾਨਦਾਰ ਹਵੇਲੀ ਵਿੱਚ ਰਹਿ ਰਹੇ ਹਾਂ, ਵੱਡੇ ਪਲੰਘ, ਅਲਮਾਰੀਆਂ, ਗੁਸਲਖਾਨੇ। ਲੱਗਦਾ ਹੀ ਨਹੀਂ ਯੁੱਧ ਵਿੱਚ ਹਾਂ। ਕਰਨ ਨੂੰ ਕੁਝ ਹੈ ਨਹੀਂ ਇਸ ਲਈ ਸਮਾਂ ਨਹੀਂ ਲੰਘਦਾ। ਇੱਕ ਗੋਲੀ ਚਲਾਉਣ ਦਾ ਮੌਕਾ ਨਹੀਂ ਮਿਲਿਆ। ਏਨਾ ਪਤਾ ਹੈ ਕਿ ਲੜਾਈ ਲੰਮਾ ਸਮਾਂ ਚੱਲੇਗੀ।

ਕਪਤਾਨ ਦੀ ਚਿੱਠੀ ਜਰਨੈਲ ਦੇ ਨਾਮ- ਭਾਰਤ ਵਿੱਚੋਂ ਉਹ ਬੁੱਢੇ ਇੱਥੇ ਫਰੰਟ ਤੇ ਲੜਨ ਵਾਸਤੇ ਭੇਜ ਦਿੱਤੇ ਜਿਨ੍ਹਾਂ ਦੀ ਸਰਵਿਸ 18 ਸਾਲ ਤੋਂ ਟੱਪ ਚੁੱਕੀ ਹੈ। ਇੱਕ ਬੁੱਢੇ ਨੂੰ ਮੈਂ ਪੁੱਛਿਆ- ਕਿਉਂ ਆਇਆ ਫਰੰਟ ਤੇ? ਰੋ ਪਿਆ, ਕਹਿੰਦਾ ਸਾਹਬ ਨੇ ਮੇਰੀ ਪੈਨਸ਼ਨ ਰੋਕ ਲੈਣੀ ਸੀ, ਕੀ ਕਰਦਾ। ਜਿਨ੍ਹਾਂ ਅਫ਼ਸਰਾਂ ਨੇ ਅਜਿਹੇ ਬੰਦੇ ਚੁਣੇ ਉਨ੍ਹਾਂ ਖ਼ਿਲਾਫ਼ ਕੋਰਟ ਮਾਰਸ਼ਲ ਹੋਣਾ ਚਾਹੀਦਾ ਹੈ, ਸਜ਼ਾ ਹੋਣੀ ਚਾਹੀਦੀ ਹੈ। ਤੀਜਾ ਹਿੱਸਾ ਫੌਜ ਬੇਕਾਰ ਹੈ।

ਬੇਕਾਰ ਫੌਜੀਆਂ ਨੂੰ ਅਤੇ ਨੰਬਰਦਾਰਾਂ ਨੂੰ ਪਿੰਡਾਂ ਵਿੱਚ ਭਰਤੀ ਲਈ ਭੇਜਿਆ ਗਿਆ। ਦਬਾਉ ਅਤੇ ਲਾਲਚ ਦੋਵੇਂ ਤਰੀਕੇ ਵਰਤੇ ਜਾਂਦੇ, ਦਿਨ ਵਿੱਚ ਤਿੰਨ ਵਾਰ ਖਾਣਾ, ਬਹਾਦਰੀ ਦੇ ਇਨਾਮ ਅਤੇ ਗਿਆਰਾਂ ਰੁਪਏ ਮਹੀਨਾ ਪੱਕੀ ਤਨਖਾਹ। ਮੰਦਹਾਲੀ ਦੇ ਦੌਰ ਵਿੱਚ ਲੋਕ ਭਰਤੀ ਹੋਈ ਜਾਂਦੇ।

ਫਰਾਂਸ ਦੇ ਫਰੰਟ ਤੋਂ ਸਿਪਾਹੀ ਨੇ ਆਪਣੇ ਘਰ ਚਿਠੀ ਲਿਖੀ- ਗੋਰੇ ਲੋਕਾਂ ਵਿੱਚ ਏਕਾ ਹੈ, ਪੜ੍ਹੇ ਲਿਖੇ ਹਨ, ਆਖਾ ਮੰਨਦੇ ਹਨ, ਈਰਖਾਲੂ ਨਹੀਂ, ਔਰਤਾਂ ਦਾ ਸਤਿਕਾਰ ਹੈ, ਸਫ਼ਾਈ ਪਸੰਦ ਹਨ। ਜਾਤਪਾਤ ਨਹੀਂ। ਮਰਦ ਲੜਾਈ ਵਿੱਚ ਹਨ, ਦਫ਼ਤਰਾਂ ਖੇਤਾਂ ਵਿੱਚ ਔਰਤਾਂ ਕੰਮ ਕਰਦੀਆਂ ਹਨ, ਕੌਣ ਅਮੀਰ ਹੈ ਕੌਣ ਗਰੀਬ, ਪਤਾ ਨਹੀਂ ਲੱਗਦਾ। ਕਿਸੇ ਤੇ ਕੋਈ ਬੰਦਸ਼ ਨਹੀਂ।

ਸਿਪਾਹੀ ਖਤ ਵਿੱਚ ਰੋਜ਼ ਦੇ ਰਾਸ਼ਣ ਦਾ ਵੇਰਵਾ ਦਿੰਦਾ ਹੈ- ਹਰ ਰੋਜ਼ ਬਾਰਾਂ ਛਟਾਂਕ ਆਟਾ, ਡੇਢ ਛਟਾਂਕ ਗੁੜ, ਡੇਢ ਛਟਾਂਕ ਘਿਉ ਮਿਲਦਾ ਹੈ। ਮੀਟ ਅਤੇ ਰੱਮ ਹਫ਼ਤੇ ਵਿੱਚ ਦੋ ਵਾਰ, ਦਿੱਲੀ ਨਾਲੋਂ ਇੱਥੇ ਮੇਰੇ ਕੋਲ ਵੱਧ ਕੱਪੜੇ ਹਨ। ਗੋਡੇ-ਗੋਡੇ ਬਰਫ਼ ਵਿੱਚ ਹੱਥ ਪੈਰ ਜਿਵੇਂ ਹਨ ਹੀ ਨਹੀਂ। ਮੀਂਹ ਨਹੀਂ ਹਟਦਾ। ਘਬਰਾਣਾ ਨਹੀਂ, ਕਿਸਮਤ ਵਿੱਚ ਲਿਖਿਆ ਵਾਪਰਨਾ ਹੀ ਹੈ।

ਪਠਾਣ ਸਿਪਾਹੀ ਨੇ ਦੋਸਤ ਨੂੰ ਲਿਖਿਆ- ਤੂੰ ਪੁਛਿਐ ਕਿਸੇ ਚੀਜ਼ ਦੀ ਲੋੜ ਹੋਵੇ ? ਮੇਰਾ ਹਸਪਤਾਲ ਵਿੱਚ ਜੀ ਨਹੀਂ ਲੱਗਦਾ। ਬੰਸਰੀ ਬਗੈਰ ਦਿਨ ਨਹੀਂ ਲੰਘਦਾ। ਬੰਸਰੀ ਭੇਜ ਦੇ। ਕੱਪੜੇ ਵਿੱਚ ਲਪੇਟ ਕੇ ਲੱਕੜੀ ਦੇ ਕਿਸੇ ਡੱਬੇ ਵਿੱਚ ਬੰਦ ਕਰ ਦੇਵੀਂ। ਡਾਕ ਵਿੱਚ ਆ ਜਾਊਗੀ। ਰੂੰ ਤੁੰਨ ਦੇਈਂ। ਹੋਰ ਕਾਸੇ ਦੀ ਲੋੜ ਨਹੀਂ। ਸੈਂਸਰਬੋਰਡ ਨੇ ਇਹ ਚਿੱਠੀ ਪੜ੍ਹੀ, ਅਫ਼ਸਰ ਨੇ ਇੱਕ ਗੋਰੇ ਨੂੰ ਕਿਹਾ- ਯੋਰਪ ਵਿੱਚ ਬੰਸਰੀ ਮਿਲਦੀ ਹੁੰਦੀ ਲੈ ਦਿੰਦਾ। ਹੁਣ ਇੰਡੀਆ ਤੋਂ ਦੇਰ ਨਾਲ ਆਏਗੀ। ਇਉਂ ਕਰ, ਹਾਲੇ ਉਸਨੂੰ ਇਹ ਮੇਰੀ ਵਿਸਲ ਦੇ ਆ। ਗੋਰਾ ਵਿਸਲ ਫੜਾਣ ਗਿਆ। ਪਠਾਣ ਗੱਜਿਆ- ਮੈਂ ਸਿਰ 'ਚ ਮਾਰਨੀ ਐਂ ਟਕੇ ਦੀ ਸੀਟੀ ? ਵਗਾਹ ਕੇ ਮਾਰੀ।

ਗੋਰਿਆਂ ਨੂੰ ਪਤਾ ਸੀ ਗੈਰ ਮੁਸਲਮਾਨ ਸਿਪਾਹੀਆਂ ਨੂੰ ਦਫ਼ਨ ਨਹੀਂ ਕਰੀਦਾ। ਪਰ ਉਹ ਆਪ ਕਹਿ ਦਿੰਦੇ ਕਿ ਸਾਨੂੰ ਦਫ਼ਨ ਕਰ ਦੇਇਓ, ਦਿਸਦਾ ਤਾਂ ਹੈ ਬਾਲਣ ਨਹੀਂ, ਰੁਲਣ ਨਾਲੋਂ ਮੁਰਦੇ ਦਫ਼ਨ ਹੋ ਜਾਣ ਠੀਕ। ਤੰਬਾਕੂ ਦੀ ਸਪਲਾਈ ਨਿਰਵਿਘਨ ਚਲਦੀ ਰਹੀ। ਸਿੱਖ ਤੰਬਾਕੂ ਨਹੀਂ ਪੀਂਦੇ, ਇਸਦੀ ਥਾਂ ਉਹ ਹਰ ਰੋਜ਼ ਅਫੀਮ ਮੰਗਦੇ। ਵੱਡੇ ਹੋਟਲ ਅਤੇ ਹਵੇਲੀਆਂ ਹਸਪਤਾਲਾਂ ਵਿੱਚ ਬਦਲ ਦਿੱਤੇ। ਦੋ ਸਮੁੰਦਰੀ ਜਹਾਜ਼ ਹਸਪਤਾਲ ਹੋ ਗਏ।

ਲਾਰੰਸ, ਹਸਪਤਾਲ ਦਾ ਰਾਊਂਡ ਲਾ ਰਿਹਾ ਸੀ, ਦੇਖਿਆ, ਮਰੀਜ਼ ਕੋਈ ਕਿਤਾਬ ਪੜ੍ਹ ਰਿਹਾ ਹੈ, ਪਤਾ ਲੱਗਾ ਹਿੰਦੁਸਤਾਨੀ ਵਿੱਚ ਅਨੁਵਾਦਿਤ ਬਾਈਬਲ। ਪੁੱਛਿਆ- ਇਹ ਕਿਤਾਬ ਕਿਸਨੇ ਦਿੱਤੀ ? ਸਿਪਾਹੀ ਨੇ ਕਿਹਾ- ਕੋਈ ਮੇਮ ਗਿਫ਼ਟ ਦੇ ਗਈ। ਸਖ਼ਤ ਨੋਟਿਸ ਕੱਢ ਦਿੱਤਾ- ਮੁਲਾਕਾਤੀਆਂ ਦੀ ਤਲਾਸ਼ੀ ਲਿਆ ਕਰੋ। ਬਾਈਬਲ ਗਿਫ਼ਟ ਨਹੀਂ ਦੇਣੀ। ਭਾਰਤ ਖ਼ਬਰ ਪੁੱਜ ਗਈ ਤਾਂ ਹਾਹਾਕਾਰ ਮੱਚ ਜਾਵੇਗੀ ਕਿ ਸਾਡੇ ਜੁਆਨਾ ਦਾ ਧਰਮ ਬਦਲ ਰਹੇ ਨੇ। ਹਿੰਦੂ ਮੁਸਲਮਾਨਾਂ ਦੇ ਮੁਕਾਬਲੇ ਸਿੱਖ ਸਿਪਾਹੀ ਵਧੀਕ ਮੂੰਹ ਫਟ ਸਨ। ਅਫਸਰਾਂ ਨੂੰ ਕਹਿ ਦਿੰਦੇ- ਅਸੀਂ ਗੋਰਿਆਂ ਤੋਂ ਕਿਵੇਂ ਘੱਟ ਹਾਂ ? ਉਨ੍ਹਾਂ ਜਿੰਨੀ ਤਨਖਾਹ ਨਹੀਂ ਦੇਣੀ ਤੁਹਾਡੀ ਮਰਜ਼ੀ, ਘੱਟੋ-ਘੱਟ ਵੀਹ ਰੁਪਏ ਤਾਂ ਦਿਉ। ਅਫਸਰ ਮਹਿਸੂਸ ਕਰਦੇ ਸਨ ਕਿ ਭਾਰਤੀ ਸਿਪਾਹੀ ਆਪਣੇ ਪਰਿਵਾਰਾਂ ਤੋਂ ਲੰਮਾ ਸਮਾਂ ਦੂਰ ਨਹੀਂ ਰਹਿ ਸਕਦੇ। ਇੱਥੋਂ ਦਾ ਮੌਸਮ ਉਨ੍ਹਾਂ ਲਈ ਨਾਗਵਾਰ ਹੈ। ਚਾਉ ਜਾਂ ਮਜਬੂਰੀ, ਭਰਤੀ ਹੋ ਗਏ ਪਰ ਪਛਤਾਉਣ ਲੱਗੇ। ਇਹ ਬੇਚੈਨੀ ਖ਼ਤਰਨਾਕ ਸੀ।



ਫਰਵਰੀ ਦੇ ਸ਼ੁਰੂ ਵਿੱਚ ਡੋਗਰੇ ਸਿਪਾਹੀ ਨੇ ਆਪਣੇ ਗੋਰੇ ਅਫਸਰ ਮੇਜਰ ਬਾਰਸਤੋ ਨੂੰ ਗੋਲੀ ਮਾਰ ਦਿੱਤੀ ਅਤੇ ਜਰਮਨਾ ਵੱਲ ਭੱਜ ਗਿਆ। ਕਿਸੇ ਡੋਗਰੇ ਨੇ ਅਜਿਹੀ ਹਮਾਕਤ ਪਹਿਲਾਂ ਕਦੀ ਕੀਤੀ ਨਹੀਂ ਸੀ। ਜਰਨੈਲ ਦਾ ਖਿਆਲ ਸੀ ਜਰਮਨ ਉਸ ਨੂੰ ਮਾਰ ਦੇਣਗੇ। ਪਰ ਉਹ ਆਪਣੇ ਹਥਿਆਰ ਲੁਕੋ ਗਿਆ ਤੇ ਹੱਥ ਖੜ੍ਹੇ ਕਰਕੇ ਉਨ੍ਹਾਂ ਦੇ ਮੋਰਚੇ ਵਿੱਚ ਚਲਾ ਗਿਆ। ਜਰਮਨਾ ਨੇ ਉਸਨੂੰ ਕੁਝ ਨਹੀਂ ਕਿਹਾ। ਜਰਨੈਲ ਨੂੰ ਗਦਾਰੀ ਦੀ ਹੋਰ ਸੂਹ ਮਿਲੀ, ਤਿੰਨ ਗੋਰਖੇ ਫੜੇ ਗਏ ਜਿਨ੍ਹਾਂ ਨੂੰ ਜਰਨੈਲ ਨੇ ਆਪ ਗੋਲੀ ਮਾਰੀ ਤੇ ਕਿਹਾ- ਮੇਰਾ ਜੀਅ ਥੋੜ੍ਹਾ ਕਰਦਾ ਸੀ, ਪਰ ਹੋਰ ਕੀ ਕਰੀਏ ?

15 ਫਰਵਰੀ, 1915 ਨੂੰ ਪਹਿਲੀ ਜਥੇਬੰਦਕ ਬਗਾਵਤ ਸਿੰਗਾਪੁਰ ਹੋਈ। ਗਦਰ ਪਾਰਟੀ ਅਤੇ ਸਥਾਨਕ ਮੁਸਲਮਾਨਾਂ ਨੇ ਫੌਜੀਆਂ ਵਿਚ ਭੜਕਾਹਟ ਪੈਦਾ ਕਰ ਦਿੱਤੀ ਕਿ ਤੁਹਾਨੂੰ ਤੁਰਕੀ ਉੱਪਰ ਹਮਲਾ ਕਰਨ ਵਾਸਤੇ ਲਿਜਾ ਰਹੇ ਨੇ। ਚੁੱਪ ਚਪੀਤੇ ਉਹ ਜਹਾਜ਼ ਵਿੱਚ ਚੜ੍ਹ ਤਾਂ ਗਏ ਪਰ ਜਦੋਂ ਹਾਂਗਕਾਂਗ ਜਾਣ ਦਾ ਹੁਕਮ ਹੋਇਆ, ਫਰੰਟੀਅਰ ਪਠਾਣਾਂ ਨੇ ਫਾਇਰਿੰਗ ਕਰਕੇ ਦੋ ਅੰਗਰੇਜ਼ ਅਫ਼ਸਰ ਮਾਰ ਦਿੱਤੇ। ਜਰਮਨ ਜੰਗੀ ਕੈਦੀ ਇਨ੍ਹਾਂ ਨਾਲ ਰਲ ਗਏ ਜਿਨ੍ਹਾਂ ਨੇ ਯੋਰਪੀ ਫੌਜੀ ਅਤੇ ਸਿਵਲੀਅਨ ਮਾਰੇ, ਸੱਤ ਦਿਨ ਬਗਾਵਤ ਚੱਲੀ, ਸੰਤਾਲੀ ਬੰਦੇ ਕਤਲ ਕੀਤੇ। ਆਖਰ ਕਾਬੂ ਪਾ ਲਿਆ। ਦੋ ਸੌ ਸਿਪਾਹੀਆਂ ਦਾ ਕੋਰਟ ਮਾਰਸ਼ਲ ਹੋਇਆ, ਸੰਤਾਲੀਆਂ ਨੂੰ ਚੁਰਾਹੇ ਵਿੱਚ ਫਾਂਸੀ ਲਾਈ।

ਜਰਨੈਲ ਵਿਲਕਾਕ ਨੇ ਪੱਛਮੀ ਫਰੰਟ ਤੋਂ ਵਾਇਸਰਾਇ ਨੂੰ ਲਿਖਿਆ- ਪੰਦਰਾਂ ਤੋਂ ਤੇਈ ਸਿਪਾਹੀ ਹਰ ਰੋਜ਼ ਸ਼ਹੀਦ ਹੋ ਰਹੇ ਹਨ। ਏਨਾ ਅਸਲਾ ਜਰਮਨਾ ਕੋਲ ਕਿੱਥੋਂ ਆਈ ਜਾਂਦਾ ਹੈ, ਮੁਕਦਾ ਈ ਨੀ। ਆਖਰ ਗੜ੍ਹਵਾਲ ਬ੍ਰਿਗੇਡ ਨੂੰ ਹੁਕਮ ਹੋਇਆ ਕਿ ਉਮਰ ਭਰ ਮੋਰਚਿਆਂ ਵਿੱਚ ਥੋੜ੍ਹਾ ਦੜੇ ਰਹਿਣੈ, ਸਾਰੇ ਨਿਕਲੋ, ਅਚਾਨਕ ਜਰਮਨ ਮੋਰਚਿਆਂ ਉੱਪਰ ਧਾਵਾ ਬੋਲੋ। ਗੱਬਰ ਸਿੰਘ ਟੋਏ ਵਿੱਚੋਂ ਬਾਹਰ ਨਿਕਲਿਆ, ਬੁਲੰਦ ਆਵਾਜ਼ ਵਿੱਚ ਗੱਜਿਆ- ਜੈ ਬਦਰੀ ਵਿਸ਼ਾਲ! 39 ਗੜ੍ਹਵਾਲ ਰਾਈਫਲਜ਼ ਨੇ ਸੱਜਿਓਂ, ਬਾਕੀਆਂ ਨੇ ਖੱਬਿਓਂ ਕੰਡਿਆਲੀ ਤਾਰ ਤੋੜ ਕੇ ਅਹੁ ਮਾਰੀ ਤੇ ਜਰਮਨਾ ਵੱਲ ਵਧੇ। ਜਰਮਨਾ ਦੇ ਚੀਥੜੇ ਉੱਡਣ ਲੱਗੇ, ਪਹਿਲੀ, ਦੂਜੀ, ਤੀਜੀ ਤੋਂ ਬਾਅਦ ਚੌਥੀ ਡਿਫੈਂਸ ਲਾਈਨ ਪਾਰ ਕਰ ਗਏ। ਜਬਰਦਸਤ ਫਾਇਰਿੰਗ ਕਰਦੇ ਹੋਏ ਜਰਮਨ ਤੇਜ਼ੀ ਨਾਲ ਪਿੱਛੇ ਵੱਲ ਭੱਜਣ ਲੱਗੇ। ਇਸ ਸ਼ਾਨਦਾਰ ਫਤਿਹ ਦਾ ਸਿਹਰਾ ਗੱਬਰ ਸਿੰਘ ਨੇਗੀ ਦੇ ਸਿਰ। ਬਾਈ ਸਾਲੇ ਨੇਗੀ ਦਾ ਗੋਰਾ ਕਪਤਾਨ ਮਾਰਿਆ ਗਿਆ, ਨੇਗੀ ਨੇ ਕਮਾਨ ਸੰਭਾਲ ਲਈ। ਗੋਲੀਆਂ ਮੁੱਕ ਗਈਆਂ, ਉਸਦੀ ਸੰਗੀਨ ਦੀ ਤੜਾਕ-ਤੜਾਕ ਨਹੀਂ ਰੁਕੀ। ਜਰਮਨਾਂ ਨੇ ਹਥਿਆਰ ਸੁੱਟ ਦਿੱਤੇ ਪਰ ਗੱਬਰ ਸਿੰਘ ਆਪਣੀ ਜਿੱਤ ਦਾ ਜਸ਼ਨ ਨਾ ਮਨਾ ਸਕਿਆ। ਗੋਲੀ ਵੱਜੀ, ਢੇਰ ਹੋ ਗਿਆ। ਮਰਨ ਉਪਰੰਤ ਵਿਕਟੋਰੀਆ ਕਰਾਸ ਮਿਲਿਆ। ਸਤੂਰੀ ਦੇਵੀ ਚੌਦਾਂ ਸਾਲ ਦੀ ਸੀ ਜਦੋਂ ਗੋਰੇ ਅਫ਼ਸਰ ਨੇ ਘਰ ਜਾ ਕੇ ਉਸਨੂੰ ਪਤੀ ਦੀ ਸ਼ਹਾਦਤ

ਦੀ ਖ਼ਬਰ ਦਿੱਤੀ। ਦਿਲ ਵਿੰਨ੍ਹਦੀਆਂ ਚੀਕਾਂ ਨਾਲ ਗੜ੍ਹਵਾਲੀ ਪਹਾੜੀਆਂ ਗੂੰਜੀਆਂ। ਕਿਸੇ ਦੇ ਘਰ ਦੀਵਾ ਨਾ ਬਲਿਆ। ਵੈਣ ਪੈਂਦੇ ਰਹੇ, ਰੁਦਨ ਹੁੰਦਾ ਰਿਹਾ।

ਸਤੂਰੀ ਦੇਵੀ ਨੇ ਦੂਜਾ ਵਿਆਹ ਨਹੀਂ ਕਰਵਾਇਆ। ਗਲ ਵਿੱਚ ਵਿਕਟੋਰੀਆ ਕਰੱਸ ਲਟਕਾਈ ਭੇਡਾਂ ਬੱਕਰੀਆਂ ਚਾਰਦੀ। ਜਿਹੜਾ ਉਸ ਲਾਗਿਓਂ ਲੰਘਦਾ, ਪ੍ਰਣਾਮ ਕਰੇ ਬਿਨਾਂ ਨਾ ਜਾਂਦਾ। ਸਰਕਾਰ ਨੇ ਚੰਬੇ ਜ਼ਮੀਨ ਅਲਾਟ ਕੀਤੀ ਜੋ ਇਸ ਪਿੰਡੋਂ ਡੇਢ ਘੰਟੇ ਦੀ ਵਾਟ ਤੇ ਹੈ। ਉਥੇ ਘਰ ਪਾ ਲਿਆ। ਗੱਬਰ ਸਿੰਘ ਦਾ ਪੁਰਾਣਾ ਘਰ ਢਹਿ ਢੇਰੀ ਹੋ ਗਿਆ। ਮਲਕਾ ਮੇਰੀ ਨੇ ਆਪਣੀ ਤਸਵੀਰ ਵਾਲੇ ਵਰਕੇ ਉੱਪਰ ਦਸਤਖਤ ਕਰਕੇ ਪ੍ਰਸ਼ੰਸਾ ਪੱਤਰ ਭੇਜਿਆ ਜੋ ਗੜ੍ਹਵਾਲ ਰਜਮੈਂਟ ਦੇ ਅਜਾਇਬਘਰ ਵਿੱਚ ਸੰਭਾਲਿਆ ਪਿਆ ਹੈ।

ਜਮਾਦਾਰ ਪੀਰ ਮਸਤ ਅਤੇ ਉਸਦਾ ਭਰਾ ਮੀਰ ਦਸਤ ਦੋਵੇਂ ਵਧੀਆ ਯੋਧੇ ਸਨ। ਨੇਵਚੇਪਲ ਫਰੰਟ ਤੇ ਦੋਵੇਂ ਲੜ ਰਹੇ ਸਨ। ਦੋ ਮਾਰਚ ਨੂੰ ਮੀਰ ਮਸਤ ਆਪਣੇ ਚੌਦਾਂ ਸਾਥੀਆਂ ਸਣੇ ਮੋਰਚੇ ਵਿੱਚੋਂ ਬਾਹਰ ਨਿਕਲਿਆ ਤੇ ਜਰਮਨਾ ਵਾਲੇ ਪਾਸੇ ਚਲਾ ਗਿਆ। ਉੱਥੇ ਸਮਰਪਣ ਕਰ ਦਿੱਤਾ। ਅਜੇ ਥੋੜ੍ਹੇ ਕੁ ਦਿਨ ਪਹਿਲਾਂ ਉਸਨੂੰ ਬਹਾਦਰੀ ਦਾ ਸਨਮਾਨ ਮਿਲਿਆ ਸੀ ਤੇ ਇਸ ਦੀ ਖਬਰ ਵੀ ਛਪ ਗਈ ਸੀ। ਖ਼ਬਰ ਦੀ ਸੋਧ ਛਾਪੀ ਗਈ ਕਿ ਇਨਾਮ ਰੱਦ ਕਰ ਦਿੱਤਾ। ਮਸਤ ਨੇ ਗਦਾਰੀ ਕਿਉਂ ਕੀਤੀ, ਪੜਤਾਲ ਤੋਂ ਪਤਾ ਲੱਗਾ ਘਰ ਗਏ ਨੂੰ ਬਹੁਤ ਲੰਮਾ ਅਰਸਾ ਹੋ ਗਿਆ ਸੀ, ਅੱਕ ਗਿਆ ਸੀ।

ਜਰਮਨ ਫੌਜ ਨੇ ਇਨ੍ਹਾਂ ਦੀ ਸਖ਼ਤ ਪੁੱਛ ਪੜਤਾਲ ਕੀਤੀ। ਮਸਤ, ਅਫਗਾਨਿਸਤਾਨ ਦੇ ਚੱਪੇ-ਚੱਪੇ ਤੋਂ ਵਾਕਫ ਸੀ, ਨਕਸ਼ਾ ਵਿਛਾ ਕੇ ਉਸਨੇ ਸਾਰੇ ਪਹਾੜੀ ਫੌਜੀ ਕੈਂਪ ਦਿਖਾ ਦਿੱਤੇ। ਜਰਮਨ ਉਸ ਦੀ ਲਿਆਕਤ ਦੇ ਕਾਇਲ ਹੋਏ। ਉਨ੍ਹਾਂ ਨੇ ਮੁਸਲਮਾਨ ਜੰਗੀ ਕੈਦੀਆਂ ਵਾਸਤੇ ਬਰਲਿਨ ਦੇ ਬਾਹਰ ਮਸਜਿਦ ਵਿੱਚ ਕੈਂਪ ਜੇਲ੍ਹ ਬਣਾਈ ਹੋਈ ਸੀ ਤਾਂ ਕਿ ਕਿਸੇ ਮੋੜ ਤੇ ਕੰਮ ਆ ਸਕਣ। ਜਰਮਨ ਸਰਕਾਰ ਅਫਗਾਨਿਸਤਾਨ ਦੇ ਬਾਦਸ਼ਾਹ ਨੂੰ ਮਨਾਉਣਾ ਚਾਹੁੰਦੀ ਸੀ ਕਿ ਅੰਗਰੇਜ਼ਾਂ ਦੀ ਥਾਂ ਜਰਮਨ ਫਰੰਟ ਦਾ ਸਾਥ ਦੇਵੇ। ਇਸ ਡੈਲੀਗੇਸ਼ਨ ਦੀ ਅਗਵਾਈ ਕਰਨ ਲਈ ਮੀਰ ਮਸਤ ਤੋਂ ਵਧੀਕ ਯੋਗ ਕੋਈ ਅਫ਼ਸਰ ਨਹੀਂ ਸੀ। ਅਫਵਾਹ ਸੀ ਕਿ ਉਸ ਨੂੰ ਬਾਦਸ਼ਾਹ ਕੈਸਰ ਨੇ ਆਇਰਨ ਕਰੱਸ ਦਾ ਤਮਗਾ ਵੀ ਦਿੱਤਾ। ਕੁਲਹੇ ਵਾਲੀ ਦਸਤਾਰ ਸਜਾ, ਤੁਰਕੀ ਵਰਦੀ ਪਹਿਨ ਇਹ ਕਾਰਵਾਂ ਅਫਗਾਨਿਸਤਾਨ ਵੱਲ ਤੁਰ ਪਿਆ ਅਤੇ ਮਈ 1915 ਵਿੱਚ ਕਾਬਲ ਪੁੱਜਾ। ਅੱਧੇ ਮੈਂਬਰ ਰਸਤੇ ਵਿੱਚ ਥੱਕ ਕੇ ਮਰ ਗਏ। ਬਾਦਸ਼ਾਹ ਨੇ ਇਸ ਜੱਥੇ ਦੀਆਂ ਬੇਨਤੀਆਂ ਨਹੀਂ ਮੰਨੀਆਂ ਤੇ ਕਿਹਾ- ਮੈਂ ਅੰਗਰੇਜ਼ਾਂ ਨਾਲ ਹਾਂ। ਬਾਦਸ਼ਾਹ ਕਿਸ ਦੇ ਹੱਕ ਵਿੱਚ ਰਹੇ ਕਿਸ ਦੇ ਵਿਰੁੱਧ, ਮੀਰ ਮਸਤ ਨੂੰ ਇਨ੍ਹਾਂ ਬੇਕਾਰ ਗੱਲਾਂ ਨਾਲ ਕੀ ਸਰੋਕਾਰ ? ਉਸਨੇ ਘਰ



ਜਾਣਾ ਸੀ ਚਲਾ ਗਿਆ। ਅੰਗਰੇਜ਼ਾਂ ਦੀ ਗੁਪਤ ਰਿਪੋਟ ਹੈ: ਤੁਰਕ-ਜਰਮਨ ਮਿਸ਼ਨ ਅਫ਼ਗਾਨਿਸਤਾਨ ਗਿਆ ਤੇ ਜੂਨ 1915 ਵਿੱਚ ਤੀਰਾਹ ਪਿੰਡ ਪਰਤ ਆਇਆ।

ਮਾਯੂਸ ਹੋਣ ਵਾਲਾ ਮੀਰ ਮਸਤ ਇਕੱਲਾ ਪਠਾਣ ਨਹੀਂ ਸੀ, 1914 ਤੋਂ 1918 ਤੱਕ ਕੁੱਲ 346 ਬਰਤਾਨਵੀ ਸੈਨਿਕਾਂ ਨੇ ਗਦਾਰੀ ਕੀਤੀ ਜਿਨ੍ਹਾਂ ਨੂੰ ਬਗਾਵਤ, ਬੁਜਦਿਲੀ, ਮੋਰਚੇ ਵਿੱਚ ਸੌਣ ਕਾਰਨ, ਹਥਿਆਰ ਸੁੱਟ ਦੇਣ ਕਾਰਨ ਮੌਤ ਦੀ ਸਜ਼ਾ ਮਿਲੀ। ਜਦੋਂ ਵਾਇਸਰਾਇ ਨੂੰ ਪੁੱਛਿਆ ਗਿਆ, ਮੀਰ ਮਸਤ ਦਾ ਕੀ ਕਰਨਾ ਹੈ, ਉਸਨੇ ਵਿਲਕੋਕ ਨੂੰ ਲਿਖਿਆ- ਕੁੱਤੇ ਦੀ ਜੂਨ ਭੋਗਣ ਨਾਲੋਂ ਉਸਨੇ ਜੰਗੀ ਕੈਦੀ ਦੀ ਆਰਾਮਦਾਇਕ ਸੁਵਿਧਾ ਨੂੰ ਪਹਿਲ ਦਿੱਤੀ। ਉਹ ਮਾਰੂ ਸਰਦੀ ਦਾ ਸਾਹਮਣਾ ਨਾ ਕਰ ਸਕਿਆ। ਮੈਨੂੰ ਇਹ ਕੋਈ ਖ਼ਾਸ ਗੰਭੀਰ ਗੱਲ ਨਹੀਂ ਲੱਗਦੀ।

ਜਰਨੈਲ ਵਿਲਕੋਕ ਨੇ ਇਹ ਵੀ ਲਿਖਿਆ ਕਿ ਅਸੀਂ ਕੇਵਲ ਜ਼ਖ਼ਮੀ, ਅਪਾਹਜ ਫੌਜੀਆਂ ਨੂੰ ਘਰ ਭੇਜਦੇ ਹਾਂ, ਤੰਦਰੁਸਤ ਫੌਜੀ ਵੀ ਤਾਂ ਭੇਜੋ, ਹੋਰ ਭਰਤੀ ਰੁਕਣੀ ਨਹੀਂ ਚਾਹੀਦੀ। ਸਰਕਾਰ ਉੱਪਰ ਜਰਨੈਲ ਦੀ ਸਲਾਹ ਦਾ ਕੋਈ ਅਸਰ ਨਹੀਂ।

ਮੀਰ ਦਸਤ ਆਪਣੇ ਭਰਾ ਦੀ ਗਦਾਰੀ ਕਾਰਨ ਸ਼ਰਮਿੰਦਾ ਸੀ। ਉਸਨੇ ਖਾਨਦਾਨ ਦਾਗੀ ਕਰ ਦਿੱਤਾ। ਵੀਹ ਸਾਲ ਦੀ ਉਮਰੇ ਭਰਤੀ ਹੋਇਆ, ਹੁਣ ਚਾਲੀ ਸਾਲ ਦਾ ਹੋ ਗਿਆ। ਵਾਪਸ ਪਿੰਡ ਜਾ ਕੇ ਕੀ ਮੂੰਹ ਦਿਖਾਵਾਂਗਾ ? ਪਰ ਵਾਪਸ ਜਾਵਾਂਗਾ ਕਿ ਨਾ, ਇਹ ਵੀ ਤਾਂ ਪਤਾ ਨਹੀਂ।

26 ਅਪ੍ਰੈਲ, 1915 ਨੂੰ ਜਰਮਨ ਨੇ ਜ਼ਹਿਰੀਲੀ ਗੈਸ ਦੇ ਗੋਲੇ ਦਾਗੇ, ਸਿਪਾਹੀ ਬੇਹੋਸ਼ ਹੋਣ ਲੱਗੇ, ਕਮਾਂਡਰ ਨੇ ਕਿਹਾ- ਨੱਕ ਤੇ ਗਿੱਲਾ ਕੱਪੜਾ ਬੰਨ੍ਹੋ, ਪਾਣੀ ਨਾਲ ਗਿਲਾ ਕਰਨ ਦੀ ਥਾਂ ਪੱਗ ਦੇ ਲੜ ਤੇ ਪਿਸ਼ਾਬ ਕਰਕੇ ਬੰਨ੍ਹਣਾ ਜ਼ਿਆਦਾ ਫਾਇਦੇਮੰਦ ਹੈ। ਮੀਰ ਦਸਤ ਜ਼ਖ਼ਮੀ ਸੀ, ਗੈਸ ਦੀ ਗ੍ਰਿਫਤ ਵਿੱਚ ਸੀ ਪਰ ਬਾਕੀਆਂ ਨੂੰ ਮੋਰਚੇ ਵਿੱਚ ਛੱਡ ਕੇ ਜ਼ਖ਼ਮੀਆਂ ਨੂੰ ਚੁੱਕਣ ਤੁਰ ਪਿਆ। ਉਸਨੇ ਅੱਠ ਭਾਰਤੀ ਅਤੇ ਅੰਗਰੇਜ਼ ਅਫ਼ਸਰ ਪਿੱਠ ਉੱਪਰ ਢੋ ਕੇ ਬਚਾਏ ਤੇ ਦੂਜੀ ਵਾਰ ਫਿਰ ਜ਼ਖ਼ਮੀ ਹੋਇਆ। ਉਸਨੂੰ ਪਦ-ਉੱਨਤ ਕਰਕੇ ਸੂਬੇਦਾਰ ਬਣਾਇਆ ਤੇ ਵਿਕਟੋਰੀਆ ਕਰੱਸ ਦਿੱਤਾ। ਖੁਦਾਦਾਦ ਪਿੱਛੋਂ ਇਹ ਇਨਾਮ ਲੈਣ ਵਾਲਾ ਉਹ ਦੂਜਾ ਪਠਾਣ ਤੇ ਚੌਥਾ ਭਾਰਤੀ ਸੀ।

ਨਾਇਕ ਅਯੂਬ ਖਾਨ ਬਲੋਚ ਇੱਕ ਦਿਨ ਮੋਰਚੇ ਵਿੱਚੋਂ ਬਾਹਰ ਨਿਕਲਿਆ ਤੇ ਗੁੰਮ ਹੋ ਗਿਆ। ਸਾਥੀਆਂ ਨੂੰ ਪਤਾ ਨਾ ਲੱਗੇ ਮਾਰਿਆ ਗਿਆ ਕਿ ਗਦਾਰੀ ਕਰ ਗਿਆ। ਬੰਦੂਕ ਕਿਧਰੇ ਲੁਕਾ ਕੇ ਖਾਲੀ ਹੱਥ ਖੜ੍ਹੇ ਕਰਕੇ ਉਹ ਜਰਮਨ ਮੋਰਚਿਆਂ ਵਿੱਚ ਜਾ ਕੇ ਚਿਲਾਇਆ- ਮੁਸਲਮਾਨ ! ਜਰਮਨਾ ਨੇ ਫੜ ਲਿਆ, ਅਫ਼ਸਰ ਕੋਲ ਲੈ ਗਏ ਜਿਹੜਾ ਕੰਮ ਚਲਾਊ ਅੰਗਰੇਜ਼ੀ ਜਾਣਦਾ ਸੀ। ਅਯੂਬ ਨੇ ਦੱਸਿਆ ਮੈਂ ਤੁਰਕੀ ਦੇ ਹੱਕ ਵਿੱਚ,

ਅੰਗਰੇਜ਼ਾਂ ਖ਼ਿਲਾਫ਼ ਬਗਾਵਤ ਕਰਕੇ ਆਇਆ ਹਾਂ, ਮੇਰੀਆਂ ਸੇਵਾਵਾਂ ਤੁਹਾਡੇ ਹਵਾਲੇ। ਸਖ਼ਤ ਇੰਟਰਵਿਊ ਹੋਈ। ਫਜ਼ੂਲ ਸਵਾਲਾਂ ਦੇ ਸਹੀ ਜਵਾਬ ਦਿੰਦਾ, ਅਹਿਮ ਜਾਣਕਾਰੀ ਛੁਪਾ ਲੈਂਦਾ। ਉਸਨੂੰ ਬਾਰ-ਬਾਰ ਸਿੱਖ ਫੌਜੀਆਂ ਦੀ ਗਿਣਤੀ ਪੁੱਛ ਰਹੇ ਸਨ, ਉਸਨੇ ਦੱਸਿਆ ਬਹੁਤ ਥੋੜ੍ਹੇ ਹਨ। ਫਿਰ ਉਸਨੂੰ ਪੁੱਛਿਆ, ਜੇ ਛੱਡ ਦੇਈਏ ? ਕਹਿੰਦਾ ਉਸ ਪਾਸਿਓਂ ਵੀਹ ਬਲੋਚ ਲਿਆ ਕੇ ਤੁਹਾਡੇ ਹਵਾਲੇ ਕਰ ਦਿਆਂ। ਖ਼ੁਆਣ ਪਿਆਣ ਦੀ ਉਸ ਦੀ ਪੂਰੀ ਸੇਵਾ ਕੀਤੀ। ਇਨਾਮ ਵਜੋਂ ਜਰਮਨ ਅਫ਼ਸਰ ਨੇ 400 ਮਾਰਕ ਦਿੱਤੇ। ਤਿੰਨ ਦਿਨ ਬਾਅਦ ਪਰਤ ਆਇਆ, ਯਾਦਦਾਸ਼ਤ ਗਜ਼ਬ ਦੀ, ਜਰਮਨ ਕਿੱਧਰ-ਕਿੱਧਰ ਹਨ, ਅਸਲਾ ਕਿੰਨਾ ਕੁ ਹੈ; ਦੱਸਿਆ ਗੈਸ ਸਲੰਡਰ ਸਾਰੇ ਖ਼ਤਮ ਹਨ। ਬਹੁਤ ਅਹਿਮ ਜਾਣਕਾਰੀ ਮਿਲ ਗਈ। ਜੀਪ ਵਿੱਚ ਬਿਠਾ ਕੇ ਅੰਗਰੇਜ਼ਾਂ ਵਾਲੇ ਪਾਸੇ ਛੱਡ ਗਏ। ਉਸ ਦੇ ਦਲੇਰਾਨਾ ਕੰਮ ਦੀ ਸ਼ਲਾਘਾ ਕਰਦਿਆਂ ਜਮਾਂਦਾਰ ਵਜੋਂ ਤਰੱਕੀ ਦਿੱਤੀ, ਇੰਡੀਅਨ ਆਰਡਰ ਆਫ ਮੈਰਿਟ ਦਾ ਤਮਗਾ ਦਿੱਤਾ। ਜਰਮਨਾ ਨੂੰ ਗੁਮਰਾਹ ਕਰਨ ਵਾਸਤੇ ਅਖਬਾਰ ਵਿੱਚ ਖਬਰ ਛਾਪੀ- ਗੱਦਾਰੀ ਦੀ ਸਜ਼ਾ ਵਜੋਂ ਆਯੂਬ ਖਾਨ ਨੂੰ ਗੋਲੀ ਮਾਰ ਦਿੱਤੀ। ਜਰਮਨ ਗੁਮਰਾਹ ਹੋਏ ਕਿ ਨਾ, ਕੀ ਪਤਾ।

ਜੰਗ ਦੌਰਾਨ ਦੂਜੇ ਸਾਲ ਦੀ ਸਰਦੀ ਆ ਧਮਕੀ। ਫਰਾਂਸ ਬਾਰਡਰ ਤੋਂ ਗੁਰਮੁਖੀ ਵਿੱਚ ਸਿਪਾਹੀ ਨੇ ਖਤ ਲਿਖਿਆ- 19 ਨਵੰਬਰ ਤੁਹਾਨੂੰ ਚਿੱਠੀ ਲਿਖਣ ਲੱਗਾ, ਦੇਖਿਆ ਦਵਾਤ ਵਿੱਚ ਤਾਂ ਸਿਆਹੀ ਜਮੀ ਪਈ ਹੈ। ਦਵਾਤ ਤੋੜੀ, ਸਿਆਹੀ ਦੀ ਡਲੀ ਗਰਮ ਕਰਕੇ ਪਿਘਲਾਈ ਤਾਂ ਇਹ ਖ਼ਤ ਲਿਖਿਆ।

ਜਰਮਨ ਭਾਸ਼ਾ-ਵਿਗਿਆਨੀਆਂ ਨੇ ਭਾਰਤੀ ਜੰਗੀ ਕੈਦੀਆਂ ਦੀਆਂ ਆਵਾਜ਼ਾਂ ਰਿਕਾਰਡ ਕੀਤੀਆਂ ਤਾਂ ਕਿ ਜਾਣਿਆਂ ਜਾਵੇ ਡਰੇ ਬੰਦੇ ਕਿਵੇਂ ਬੋਲਦੇ ਹਨ। ਸਿਪਾਹੀ ਮੱਲ ਸਿੰਘ ਦੀ ਆਵਾਜ਼ ਮਿਲ ਗਈ ਹੈ, ਆਪਣੇ ਆਪ ਨੂੰ ਅੱਨਯ ਪੁਰਖ ਵਜੋਂ ਪੇਸ਼ ਕਰਦਾ ਹੈ:

ਇੱਕ ਵਾਰ ਇੱਕ ਬੰਦਾ ਹੋਇਆ ਕਰਦਾ ਸੀ ਜੋ ਘਰ ਇੱਕ ਸੇਰ ਮੱਖਣ ਖਾਂਦਾ ਦੋ ਸੇਰ ਦੁੱਧ ਪੀਂਦਾ। ਇਹ ਬੰਦਾ ਯੋਰਪੀ ਜੰਗ ਵਿੱਚ ਆ ਗਿਆ, ਜਰਮਨਾ ਨੇ ਫੜ ਲਿਆ। ਉਹ ਦੇਸ਼ ਜਾਣਾ ਚਾਹੁੰਦੈ ਜਿੱਥੇ ਪਹਿਲਾਂ ਵਰਗਾ ਖਾਣਾ ਖਾਏ। ਜੇ ਦੋ ਸਾਲ ਹੋਰ ਇਸਨੂੰ ਇੱਥੇ ਰਹਿਣਾ ਪਿਆ, ਮਰ ਜਾਵੇਗਾ। ਰੱਬ ਦਿਆਲੂ ਹੋਏ ਤਾਂ ਸ਼ਾਂਤੀ ਹੋਵੇ। ਇਹ ਬੰਦਾ ਇੱਥੋਂ ਜਾਣਾ ਚਾਹੁੰਦੈ। (11.12.1916)

ਨਵੰਬਰ ਦੇ ਅੱਧ ਤੱਕ ਬਰਤਾਨਵੀ ਸਿਪਾਹੀ ਚਾਰ ਲੱਖ ਵੀਹ ਹਜ਼ਾਰ, ਫਰਾਂਸੀਸੀ ਇੱਕ ਲੱਖ ਪਚਾਨਵੇਂ ਹਜ਼ਾਰ ਤੇ ਜਰਮਨ ਸਾਢੇ ਛੇ ਲੱਖ ਮਰੇ। ਮ੍ਰਿਤਕਾਂ ਦੀ ਕੁੱਲ ਗਿਣਤੀ ਤੇਰਾਂ ਲੱਖ।

ਪਿੱਛੇ 25 ਸਾਲ ਦੇ ਇੱਕ ਸਿੱਖ ਜੁਆਨ ਹਰਦਿੱਤ ਸਿੰਘ ਮਲਿਕ ਦਾ ਜ਼ਿਕਰ ਆਇਆ ਸੀ। ਉਸਨੂੰ ਰੈਡਕਰਾਸ ਵੈਨ ਇੰਚਾਰਜ ਬਣਾ ਕੇ ਫਰਾਂਸ ਭੇਜ ਦਿੱਤਾ। ਦਿਲ ਤਾਂ ਉਹਦਾ ਜਹਾਜ਼ ਚਲਾਉਣ ਨੂੰ ਕਰਦਾ ਸੀ। ਉਸਨੇ ਆਪਣੀ ਵਿੱਦਿਆ ਬਾਰੇ ਦੱਸਿਆ ਤਾਂ ਫਰੈਂਚ ਅਫ਼ਸਰਾਂ ਨੇ ਕਿਹਾ- ਅੰਗਰੇਜ਼ ਨਹੀਂ ਕਰਦੇ ਤੂੰ ਸਾਡੇ ਕੋਲ ਪਾਇਲਟ ਭਰਤੀ ਹੋ ਜਾ। ਮਲਿਕ ਕਹਿੰਦਾ ਮੈਂ ਆਪਣੇ ਕਪਤਾਨ ਨਾਲ ਗੱਲ ਕਰ ਲਵਾਂ। ਕਪਤਾਨ ਨੇ ਗੱਲ ਸੁਣ ਕੇ ਗੁੱਸੇ ਨਾਲ ਜਰਨੈਲ ਨੂੰ ਫੋਨ ਕੀਤਾ- ਤੁਸੀਂ ਜਿਨ੍ਹਾਂ ਦੀ ਕਦਰ ਨਹੀਂ ਕਰਦੇ ਉਹ ਫਰਾਂਸ ਚਲੇ ਜਾਣਗੇ। ਜਰਨੈਲ ਨੇ ਕਿਹਾ- ਮੁੰਡੇ ਨੂੰ ਮੇਰੇ ਕੋਲ ਭੇਜ। ਹਰਦਿਤ ਹਰ ਪੱਖੋਂ ਦ੍ਰਿੜ੍ਹ। ਏਅਰਫੋਰਸ ਵਿੱਚ ਭਰਤੀ ਕਰਾ ਦਿੱਤਾ। ਰਾਇਲ ਏਅਰਫੋਰਸ ਵਿੱਚ ਉਹ ਪਹਿਲਾ ਭਾਰਤੀ ਅਫਸਰ, ਪਹਿਲਾ ਪਾਇਲਟ ਬਣਿਆ। ਟ੍ਰੇਨਿੰਗ ਵਿੱਚ ਰਿਕਾਰਡ, ਤਿੰਨ ਘੰਟਿਆਂ ਦੀ ਟ੍ਰੇਨਿੰਗ ਦੇ ਕੇ ਕਪਤਾਨ ਨੇ ਕਿਹਾ- ਉਡ ਜਾਹ ਸੋਲੋ। ਇਕੱਲਾ ਉੱਡ ਗਿਆ। ਫੌਜੀ ਜਦੋਂ ਜ਼ਮੀਨਦੋਜ਼ ਮੋਰਚਿਆਂ ਵਿੱਚ ਪੁਜ਼ੀਸ਼ਨਾਂ ਲਈ ਬੈਠੇ ਹੁੰਦੇ, ਹਰਦਿਤ ਅਸਮਾਨ ਵਿੱਚੋਂ ਦੁਸ਼ਮਣ ਨੂੰ ਢੂੰਡਦਾ ਉੱਡਦਾ। ਫੌਜੀਆਂ ਨੇ ਉਸਦਾ ਨਾਮ ਉੱਡਣਾ ਹਊਆ ਰੱਖਿਆ ਹੋਇਆ ਸੀ। (ਇਨ੍ਹਾਂ ਸਤਰਾਂ ਦੇ ਲੇਖਕ ਨੂੰ ਪਟਿਆਲਾ ਏਵੀਏਸ਼ਨ ਕਲੱਬ ਨੇ ਸੱਤ ਘੰਟਿਆਂ ਦੀ ਟ੍ਰੇਨਿੰਗ ਬਾਅਦ ਜਦੋਂ ਸੋਲੋ ਜਾਣ ਦੀ ਆਗਿਆ ਦਿੱਤੀ, ਇਸਨੂੰ ਪ੍ਰਾਪਤੀ ਕਰਕੇ ਜਾਣਿਆ ਗਿਆ ਤੇ ਬੈਸਟ ਐਨ.ਸੀ.ਸੀ. ਕੈਡਿਟ ਦਾ ਖਿਤਾਬ ਮਿਲਿਆ। ਸੋਲੋ ਲਈ ਐਵਰੇਜ ਟ੍ਰੇਨਿੰਗ 18-20 ਘੰਟੇ ਮੰਨੀ ਜਾਂਦੀ ਸੀ। )

ਬਤੌਰ ਪਾਇਲਟ ਅਫ਼ਸਰ ਪਹਿਲੇ ਦਿਨ ਜਦੋਂ ਜਾਇਨ ਕਰਕੇ ਉਡਾਣ ਦੀ ਟ੍ਰੇਨਿੰਗ ਵਾਸਤੇ ਗਿਆ, ਸਰਜੈਂਟ ਮੇਜਰ ਦਹਾੜਿਆ- ਵਰਦੀ ਪਹਿਨ ਕੇ ਕਿਉਂ ਨਹੀਂ ਆਇਆ ? ਮਲਿਕ ਨੇ ਕਿਹਾ- ਵਰਦੀ ਵਿੱਚ ਤਾਂ ਹਾਂ। ਮੇਜਰ ਨੇ ਕਿਹਾ- ਸਿਰ ਉੱਪਰ ਇਹ ਕੀ ਹੈ, ਟੋਪ ਕਿਉਂ ਨਹੀਂ ? ਮਲਿਕ ਨੇ ਕਿਹਾ, ਮੇਰਾ ਦੀਨ ਟੋਪੀ ਪਹਿਨਣ ਦੀ ਆਗਿਆ ਨਹੀਂ ਦਿੰਦਾ। ਮਾਮਲਾ ਫਿਰ ਕਮਾਂਡਰ ਕੋਲ ਚਲਾ ਗਿਆ। ਸਾਰੀ ਗੱਲ ਸੁਣਕੇ ਕਮਾਂਡਰ ਨੇ ਕਿਹਾ- ਪਗੜੀ ਐਲਾਊਡ। ਪੱਗ ਮਨਜ਼ੂਰ ਕਰਾਣ ਵਾਲਾ ਵੀ ਉਹ ਪਹਿਲਾ ਸਿੱਖ ਅਫ਼ਸਰ। ਉਸਦਾ ਅਧਿਆਪਕ ਕੈਨੇਡੀਅਨ ਬਿਲੀ ਬਾਰਕਰ ਸੀ ਜਿਸਨੇ ਮਲਿਕ ਨੂੰ ਹਵਾਈ ਯੁੱਧ ਦੇ ਦਾਅ ਪੇਚ ਸਿਖਾਏ। ਬਿਲੀ ਨੂੰ ਵਿਕਟੋਰੀਆ ਕਰਾਸ ਮਿਲਿਆ।

ਮਲਿਕ ਨੂੰ ਜਦੋਂ ਬਿਲੀ, ਪਹਿਲੇ ਦਿਨ ਜਰਮਨ ਵਾਲੇ ਪਾਸੇ ਮੋਰਚੇ ਦਿਖਾਣ ਉਡਿਆ, ਉਸਨੇ ਮਲਿਕ ਨੂੰ ਕਿਹਾ- ਪਿੱਛੇ ਦੇਖ। ਮਲਿਕ ਨੇ ਦੇਖਿਆ ਜਰਮਨ ਫਾਈਟਰ ਜਹਾਜ਼ ਵੱਡੀ ਗਿਣਤੀ ਵਿੱਚ ਉਨ੍ਹਾਂ ਦਾ ਪਿੱਛਾ ਕਰ ਰਹੇ ਹਨ। ਬਿਲੀ ਨੇ ਜਹਾਜ਼ ਦਾ ਰੁਖ ਆਕਾਸ਼ ਵੱਲ ਕਰ ਦਿੱਤਾ, ਚੜ੍ਹਾਈ ਚੜ੍ਹਨ ਲੱਗਾ, ਜਰਮਨ ਜਹਾਜ਼ ਹੇਠਾਂ ਵੱਲ ਜਾ ਰਹੇ ਸਨ। ਪਲ ਛਿਣ ਵਿੱਚ ਫਾਇਰਿੰਗ ਕਰਕੇ ਬਿਲੀ ਨੇ ਜਰਮਨ ਜਹਾਜ਼ ਫੁੰਡ ਦਿੱਤਾ। ਪਹਿਲੇ ਹੱਲੇ ਵਿੱਚ ਪਹਿਲਾ ਸ਼ਿਕਾਰ। ਫਲਾਇੰਗ ਕਰਦਿਆਂ ਮਲਿਕ ਨੇ ਸਭ ਤੋਂ ਪਹਿਲਾਂ ਜਰਮਨ ਫੌਕਰ ਜਹਾਜ਼ ਫੁੰਡਿਆ, ਕੁੱਲ ਅੱਠ ਜਹਾਜ਼ ਡੇਗੇ।

ਖਰਾਬ ਮੌਸਮ ਕਾਰਨ ਜਦੋਂ ਫਾਇਰਿੰਗ ਰੁਕ ਜਾਂਦੀ, ਮਲਿਕ ਅਤੇ ਬਿਲੀ ਦੋਵੇਂ ਬੇਚੈਨ ਹੋ ਜਾਂਦੇ। ਨਵੰਬਰ 1917, ਖਰਾਬ ਬੱਦਲਵਾਈ ਵਿੱਚ ਬਿਲੀ ਨੇ ਹੱਲਾ ਬੋਲਣ ਦਾ ਫੈਸਲਾ ਕਰ ਲਿਆ। ਮਲਿਕ ਨਾਲ ਦੋ ਪਾਇਲਟ ਹੋਰ, ਚਾਰ ਜਣੇ ਸਵਾਰ ਹੋਏ। ਬੱਦਲਾਂ ਤੋਂ ਉੱਪਰ ਲੰਘੇ ਤਾਂ ਦੇਖਿਆ ਦਰਜਣ ਜਰਮਨ ਫਾਈਟਰ ਉੱਡ ਰਹੇ ਸਨ। ਉਨ੍ਹਾਂ ਨੇ ਬਿਲੀ ਦੁਆਲੇ ਘੇਰਾ ਪਾ ਲਿਆ, ਆਹਮੋ ਸਾਹਮਣੀ ਜੰਗ। ਇੱਕ ਗੋਲੀ ਬਿਲੀ ਦੇ ਪੱਟ ਵਿੱਚੋਂ ਦੀ ਲੰਘ ਗਈ। ਮਲਿਕ ਪਿੱਛੇ ਆਉਂਦੇ ਜਹਾਜ਼ ਵੱਲ ਫਾਇਰਿੰਗ ਕਰਨ ਲੱਗਾ, ਨਾਲ ਹੀ ਪਟਰੋਲ ਦੀ ਗੰਧ ਆਈ, ਦੇਖਿਆ ਇੱਕ ਗੋਲੀ ਪੈਟਰੋਲ ਟੈਂਕ ਵਿੱਚੋਂ ਲੰਘ ਗਈ। ਮਲਿਕ ਨੇ ਬਿੱਲੀ ਤੋਂ ਸਟੇਅਰਿੰਗ ਲੈ ਲਿਆ। ਜ਼ਖ਼ਮੀ ਕਪਤਾਨ, ਪੈਟਰੋਲ ਲੀਕ, ਚਾਰ ਜਰਮਨ ਲੜਾਕੂ ਵਿਮਾਨ ਪਿੱਛਾ ਕਰ ਰਹੇ, ਪੈਟਰੋਲ ਬਹੁਤ ਥੋੜਾ, ਚਾਲੀ ਮੀਲ ਦੇ ਟਿਕਾਣੇ ਤੇ ਉਤਰਨਾ ਸੀ, ਸਾਥੀਆਂ ਸਣੇ ਮਲਿਕ ਸੁਰੱਖਿਅਤ ਉਤਿਰਆ ਤੇ ਖੁਸ਼ੀ ਵਿੱਚ ਦਹਾੜਿਆ। ਜਹਾਜ਼ ਉੱਪਰ 400 ਗੋਲੀਆਂ ਦੇ ਨਿਸ਼ਾਨ ਗਿਣੇ। ਜਹਾਜ਼ੋਂ ਬਾਹਰ ਉਤਰ ਕੇ ਪਤਾ ਲੱਗਾ, ਮਲਿਕ ਵੀ ਜ਼ਖ਼ਮੀ ਸੀ। ਦੋਵਾਂ ਨੂੰ ਹਸਪਤਾਲ ਭਰਤੀ ਕੀਤਾ।

ਜਾਰਜ ਪੰਜਵੇਂ ਨੇ ਆਪਣਾ ਇੱਕ ਮਹਿਲ ਹਸਪਤਾਲ ਵਜੋਂ ਦਾਨ ਕਰ ਦਿੱਤਾ। ਸਿੱਖ ਰਜਮੈਂਟ ਦਾ ਮਰੀਜ਼ ਲਿਖਦਾ ਹੈ- ਜਿੱਥੇ ਅਸੀਂ ਦਾਖਲ ਹਾਂ, ਮਹਾਰਾਜੇ ਦਾ ਮਹਿਲ ਹੈ। ਇੱਥੇ ਸਿੰਘਾਸਨ ਹੁੰਦਾ ਸੀ। ਸਾਨੂੰ ਹਰ ਰੋਜ਼ ਗਰਮ ਪਾਣੀ ਨਾਲ ਨੁਹਾਂਦੇ ਹਨ। ਮਹਾਰਾਜੇ ਦਾ ਸਖ਼ਤ ਹੁਕਮ ਹੈ ਕਾਲਿਆਂ ਨੂੰ ਕੋਈ ਤਕਲੀਫ਼ ਨਹੀਂ ਹੋਣੀ ਚਾਹੀਦੀ। ਸਾਨੂੰ ਫੁੱਲਾਂ ਵਾਂਗ ਰੱਖਦੇ ਨੇ। ਬਾਦਸ਼ਾਹ ਅਤੇ ਮਲਿਕਾ ਕਦੀ-ਕਦੀ ਖਬਰਸਾਰ ਵਾਸਤੇ ਆਉਂਦੇ ਨੇ।

ਜਾਟ ਰਜਮੈਂਟ ਦੇ ਸੂਬੇਦਾਰ ਮੇਜਰ ਦਾ ਜਨਵਰੀ 1915 ਵਿੱਚ ਲਿਖਿਆ ਖਤ- ਜੋ ਇੱਥੇ ਹੈ, ਮੈਂ ਕਦੀ ਸੁਫ਼ਨੇ ਵਿੱਚ ਨਹੀਂ ਦੇਖਿਆ। ਪਰੀਆਂ ਦਾ ਦੇਸ। ਸਾਨੂੰ ਘੁਮਾਉਣ ਫਿਰਾਉਣ ਲਈ ਮੋਟਰ ਆਉਂਦੀ ਹੈ। ਬਾਦਸ਼ਾਹ ਅਤੇ ਮਲਿਕਾ ਦੇਰ ਤੱਕ ਬੈਠੇ ਸਾਡੇ ਨਾਲ ਗੱਲਾਂ ਕਰਦੇ ਹਨ। ਇਹੋ ਜਿਹੀ ਖ਼ੁਸ਼ੀ ਮੈਂ ਆਪਣੀ ਜ਼ਿੰਦਗੀ ਵਿੱਚ ਕਦੀ ਨਹੀਂ ਦੇਖੀ।

ਚਿੱਠੀਆਂ ਲਿਖਣ ਵਾਸਤੇ ਸਰਕਾਰ ਨੇ ਸਵਾ ਲੱਖ ਪੋਸਟ ਕਾਰਡ ਛਾਪੇ ਜਿਨ੍ਹਾਂ ਦੇ ਇੱਕ ਪਾਸੇ ਫੌਜੀਆਂ ਦੇ ਤਾਸ਼ ਖੇਡਣ, ਗਰਾਊਂਡ ਵਿੱਚ ਬੈਠਣ, ਸੈਰ ਕਰਨ ਦੀਆਂ ਫੋਟੋਆਂ ਹੁੰਦੀਆਂ, ਬੈਕਗਰਾਊਂਡ ਵਿੱਚ ਮਹਿਲਾਂ ਦੇ ਗੁੰਬਦ ਹੁੰਦੇ।

ਮਹਾਰਾਜਾ ਦਲੀਪ ਸਿੰਘ ਦੀ ਧੀ ਸੋਫੀਆ, ਭਾਰਤੀ ਫੌਜੀਆਂ ਨੂੰ ਮਿਲਣ ਆਉਂਦੀ। ਫੌਜੀ ਖ਼ੁਸ਼ ਹੁੰਦੇ, ਸਿੱਖ ਤਾਂ ਬਹੁਤ ਖ਼ੁਸ਼ ਹੋ ਜਾਂਦੇ। ਘਰੀਂ ਚਿੱਠੀਆਂ ਵਿੱਚ ਜ਼ਿਕਰ ਕਰਦੇ। ਇੱਕ ਵਾਰ ਤਾਂ ਸੋਫੀਆ ਨੇ ਲੇਡੀ ਹਾਰਡਿੰਗ ਹਸਪਤਾਲ ਵਿੱਚ ਵਲੰਟੀਅਰ ਨਰਸ ਵਜੋਂ ਵੀ ਸੇਵਾ ਕੀਤੀ, ਸੁਗਾਤਾਂ ਵੰਡਦੀ, ਹਾਥੀ ਦੰਦ ਦੇ ਫਰੇਮਾਂ ਵਿੱਚ ਜੜੇ ਸ਼ੀਸ਼ੇ ਵੰਡ ਕੇ



ਗਈ, ਆਪਣੀਆਂ ਫੋਟੋਆਂ ਤੇ ਦਸਖ਼ਤ ਕਰਕੇ ਦਿੱਤੇ। ਲੰਡਨ ਦੇ ਧੁਰ ਪੂਰਬ ਵਾਲੇ ਪਾਸੇ ਏਸ਼ੀਆਟਿਕ ਹੋਮ ਬਣਾਇਆ ਗਿਆ ਸੀ ਜਿੱਥੇ ਉਹ ਲੋਕ ਰਹਿ ਸਕਦੇ ਜਿਹੜੇ ਬੇਘਰੇ ਸਨ। ਏਸ਼ੀਅਨ ਲੋਕ ਰੁਜ਼ਗਾਰ ਦੀ ਤਲਾਸ਼ ਵਿੱਚ ਇੰਗਲੈਂਡ ਦੀਆਂ ਬੰਦਰਗਾਹਾਂ ਉੱਤੇ ਆ ਉਤਰਦੇ, ਕੰਮ ਨਾ ਮਿਲਦਾ ਪਰ ਦਿਨ ਰਾਤ ਬਿਤਾਣ ਲਈ ਛੱਤ ਤਾਂ ਚਾਹੀਦੀ ਸੀ। ਚਰਚ ਮਿਸ਼ਨ ਨੇ ਅਜਿਹੇ ਲਾਚਾਰ ਲੋਕਾਂ ਲਈ ਇੱਕ ਇਮਾਰਤ ਉਸਾਰਨ ਦਾ ਫੈਸਲਾ ਕੀਤਾ, 31 ਮਈ, 1856 ਨੂੰ ਇਸਦਾ ਨੀਂਹ ਪੱਥਰ ਪ੍ਰਿੰਸ ਅਲਬੇਅਰ ਨੇ ਰੱਖਿਆ। ਇਸ ਭਵਨ ਦੀ ਉਸਾਰੀ ਵਾਸਤੇ ਜਿਸਨੇ ਸਭ ਤੋਂ ਪਹਿਲਾਂ 500 ਪੌਂਡ ਦੀ ਰਕਮ ਦਿੱਤੀ, ਉਹ ਸੀ ਮਹਾਰਾਜਾ ਦਲੀਪ ਸਿੰਘ। ਇਹ ਇਕ ਤਰ੍ਹਾਂ ਬੇਰੁਜ਼ਗਾਰਾਂ ਲਈ ਰੁਜ਼ਗਾਰ ਕੇਂਦਰ ਬਣਿਆ ਜਿੱਥੋਂ ਹੁਣ ਫੌਜ ਵਾਸਤੇ ਦਰਜੀ, ਨਾਈ, ਸਫ਼ਾਈ ਸੇਵਕ, ਚਪੜਾਸੀ ਮਿਲ ਜਾਂਦੇ। ਇਸਨੂੰ ਏਸੀਆਟਿਕ ਸਟਰੇਂਜਰਜ਼ ਹੋਮ ਵੀ ਕਹਿੰਦੇ ਸਨ।

ਮੁਸਲਮਾਨ ਮਰੀਜ਼ ਰਮਜਾਨ ਦੇ ਦਿਨੀ ਰੋਜ਼ੇ ਰੱਖਦੇ। ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਸਫ਼ਰ ਵਿੱਚ, ਬਿਮਾਰੀ ਵਿੱਚ ਰੋਜ਼ਿਆਂ ਦੀ ਛੋਟ ਹੋਇਆ ਕਰਦੀ ਹੈ, ਉਹ ਕਿਹਾ ਕਰਦੇ, ਅਸੀਂ ਨਾ ਸਫ਼ਰ ਵਿੱਚ ਹਾਂ ਨਾ ਬਿਮਾਰੀ ਵਿੱਚ, ਅਸੀਂ ਤਾਂ ਆਪਣੇ ਬਾਦਸ਼ਾਹ ਦੇ ਮਹਿਲ ਵਿੱਚ ਮੌਜਾਂ ਕਰਦੇ ਹਾਂ।

ਮੀਰ ਦਸਤ ਨੇ ਵਿਕਟੋਰੀਆ ਕਰਾਸ ਲੈਣ ਵੀਲ-ਚੇਅਰ ਤੇ ਜਾਣਾ ਸੀ। ਬਾਦਸ਼ਾਹ ਦਾ ਸੁਨੇਹਾ ਆਇਆ- ਦਿਲ ਵਿੱਚ ਜੋ ਖਾਹਸ਼ ਹੈ, ਮੰਗੋ, ਇੱਛਾ ਪੂਰੀ ਕਰਾਂਗਾ। ਸਾਥੀ ਕਹਿਣ ਲੱਗੇ- ਚਾਰ ਮੁਰੱਬੇ ਮੰਗ ਲਵੇਂ ਤਾਂ ਵੀ ਦੇ ਦੇਵੇਗਾ। ਮੰਗ ਲੈ। ਮੀਰ ਨੇ ਸੁਨੇਹੇ ਦਾ ਜਵਾਬ ਭੇਜਿਆ- ਮੇਰੇ ਘਰ ਕੋਈ ਬੇਟਾ ਨਹੀਂ ਜਿਸ ਵਾਸਤੇ ਸੂਬੇਦਾਰੀ ਮੰਗਾਂ। ਮੇਰੀ ਮੰਗ ਹੈ ਕਿ ਜਿਹੜੇ ਯੋਧੇ ਜ਼ਖ਼ਮੀ ਹੋ ਕੇ ਰਾਜ਼ੀ ਹੋ ਜਾਣ, ਉਨ੍ਹਾਂ ਨੂੰ ਫਿਰ ਫਰੰਟ ਉੱਤੇ ਨਾ ਭੇਜਿਓ। ਜਿੰਨੀ ਤਾਕਤ ਸੀ, ਉਨ੍ਹਾਂ ਦਿਖਾ ਦਿੱਤੀ। ਹੁਣ ਅੱਗੋਂ ਸ਼ਾਇਦ ਉਹ ਉਨੀ ਬਹਾਦਰੀ ਨਾ ਦਿਖਾ ਸਕਣ। ਹੁਣ ਤਾਂ ਉਹ ਪ੍ਰੇਰਨਾ ਸਰੋਤ ਹੀਰੋ ਹਨ, ਫਿਰ ਜੇ ਉਹ ਪਹਿਲਾਂ ਵਰਗੀ ਹਿੰਮਤ ਨਾ ਜੁਟਾ ਸਕੇ ਤਾਂ ?

ਸਾਥੀਆਂ ਵਾਸਤੇ ਹੁਣ ਤਕ ਮੀਰ ਦੋਸਤ ਯੋਧਾ ਸੀ, ਇਸ ਜਵਾਬ ਨੇ ਤਾਂ ਉਸਨੂੰ ਫਰਿਸ਼ਤਾ ਬਣਾ ਦਿੱਤਾ। ਘਰ ਚਿੱਠੀ ਲਿਖਣ ਵੇਲੇ ਹਰੇਕ ਫ਼ੌਜੀ ਇੱਕ ਵਾਕ ਲਿਖਣਾ ਕਦੀ ਨਾ ਭੁੱਲਦਾ- ਤੁਹਾਨੂੰ ਮੀਰ ਦਸਤ ਵੱਲੋਂ ਵੀ ਸਲਾਮ।

ਬ੍ਰਾਈਟਨ ਹਸਪਤਾਲ ਦੇ ਵਿਸ਼ਾਲ ਵਿਹੜੇ ਵਿੱਚ ਦਰਬਾਰ ਸਜਿਆ। ਬਾਦਸ਼ਾਹ, ਮਲਿਕਾ, ਸ਼ਹਿਜ਼ਾਦੀ ਆਏ, ਸ਼ਾਹੀ ਬੈਂਡ ਦੀਆਂ ਧੁਨਾਂ ਗੂੰਜੀਆਂ, ਬਾਦਸ਼ਾਹ ਨੇ ਹੱਥ ਮਿਲਾਇਆ ਅਤੇ ਤਮਗਾ ਪਹਿਨਾਇਆ। ਉਹ ਪੂਰਾ ਖ਼ੁਸ਼। ਇਤਫਾਕ ਦੇਖੋ, ਇਨ੍ਹੀ ਦਿਨੀਂ ਕਾਬਲ ਤੋਂ ਵਾਪਸ ਆ ਕੇ ਮੀਰ ਮਸਤ ਪਿੰਡ ਵਿੱਚ ਬੈਠਾ ਸੀ।

ਦੋ ਗੱਲਾਂ ਵੱਲ ਪੂਰੀ ਚੌਕਸੀ ਰੱਖੀ ਜਾਂਦੀ। ਭਾਰਤੀ ਵਿਦਿਆਰਥੀ ਹਸਪਤਾਲਾਂ ਵਿੱਚ ਸੇਵਾ ਦਾ ਬਹਾਨਾ ਕਰਕੇ ਕਿਤੇ ਫੌਜੀਆਂ ਨੂੰ ਬਗਾਵਤ ਦਾ ਸਬਕ ਨਾ ਪੜ੍ਹਾ ਦੇਣ। ਇੱਕ ਵਾਰ ਅਜਿਹਾ ਹੋਇਆ ਸੀ। ਦੂਜਾ, ਗੋਰੀਆਂ ਇਨ੍ਹਾਂ ਨਾਲ ਘੁਲਣ ਮਿਲਣ ਲੱਗੀਆਂ ਸਨ। ਇਹ ਖ਼ਤਰਨਾਕ ਰੁਝਾਨ ਰੋਕਣਾ ਸੀ। ਗੋਰੀਆਂ ਵੀ ਇਕੱਲਤਾ ਦਾ ਸ਼ਿਕਾਰ, ਫੌਜੀ ਵੀ, ਇਹ ਤਕੜੀ ਗੜਬੜ ਸੀ। ਸੈਂਸਰ ਬੋਰਡ ਧਿਆਨ ਨਾਲ ਦੇਖਦਾ ਕਿਤੇ ਚਿੱਠੀਆਂ ਵਿੱਚ ਫੌਜੀ ਇਹ ਤਾਂ ਨਹੀਂ ਲਿਖ ਰਹੇ ਕਿ ਗੋਰੀਆਂ ਉਨ੍ਹਾਂ ਉੱਪਰ ਮਰਦੀਆਂ ਹਨ। ਇੱਕ ਫੌਜੀ ਦੀ ਚਿੱਠੀ ਵਿੱਚ ਲਿਖਿਆ ਹੋਇਆ ਸੀ- ਬ੍ਰਾਈਟਨ ਦੀਆਂ ਗੋਰੀਆਂ ਬੜੀਆਂ ਸ਼ਰਾਰਤੀ ਅਤੇ ਮੌਜੀ ਹਨ, ਭਾਰਤੀਆਂ ਨੂੰ ਪੂਰੇ ਮਜ਼ਾਕ ਕਰਦੀਆਂ ਨੇ, ਕਿਸੇ ਕੰਮ ਲਈ ਜਿੱਥੇ ਮਰਜ਼ੀ ਲੈ ਜਾਉ। ਇੰਦੌਰ ਦੇ ਅੱਡਾ ਬਜ਼ਾਰ ਵਰਗੀਆਂ ਸਮਝੋ ਬਿਲਕੁਲ।

ਸਿਪਾਹੀ ਖਤਾਂ ਵਿੱਚ ਲਿਖਦੇ- ਕੋਈ ਇਹੋ ਜਿਹੀਆਂ ਜੜੀਆਂ ਬੂਟੀਆਂ ਭੇਜੋ ਕਿ ਖਾਣ ਸਾਰ ਬੁਖਾਰ ਚੜ੍ਹ ਜਾਵੇ। ਮੈਡੀਕਲ ਟੈਸਟ ਚੋਂ ਜੇ ਪਾਸ ਹੋ ਗਿਆ ਇਹ ਫੇਰ ਫਰੰਟ ਤੇ ਭੇਜ ਦੇਣਗੇ। ਮੁਸਲਮਾਨ ਫੌਜੀ ਨੇ ਲਿਖਿਆ- ਹਕੀਮ ਬਦਰੁੱਦੀਨ ਤੋਂ ਤਵੀਤ ਬਣਵਾ ਕੇ ਭੇਜੋ ਜਿਹੜਾ ਮੈਨੂੰ ਰਾਜ਼ੀ ਨਾ ਹੋਣ ਦਵੇ। ਅਜਿਹਾ ਕਰ ਦਵੇਂ ਤਾਂ ਮੈਂ ਕਿਆਮਤ ਤੱਕ ਤੇਰਾ ਅਹਿਸਾਨ ਨਾ ਭੁੱਲਾਂ।

ਇੱਕ ਫੌਜੀ ਨੇ ਲਿਖਿਆ- ਜਿਵੇਂ ਬੁਲਬੁਲ ਨੂੰ ਬਾਗ ਛੱਡਣਾ ਪਏ, ਕੀ ਪਤਾ ਸੀ ਮੈਨੂੰ ਵਤਨ ਛੱਡਣਾ ਪਏਗਾ। ਉਹ ਦਿਨ ਕਿੱਧਰ ਗਏ ਜਦੋਂ ਮੈਂ ਪਿੰਡ ਦੀਆਂ ਗਲੀਆਂ ਵਿੱਚ ਘੁੰਮਿਆ ਕਰਦਾ? ਕਿੱਥੇ ਗਏ ਮੇਰੇ ਜਿਗਰੀ ਯਾਰ ਹੁਣ? ਮੇਰਾ ਘਰ, ਮੇਰੇ ਬੱਚੇ, ਮੇਰੇ ਗਵਾਂਢੀ ਕਿੱਧਰ ਗਏ? ਸਾਰਾ ਕੁਝ ਪਿੱਛੇ ਬਹੁਤ ਦੂਰ ਰਹਿ ਗਿਆ।

ਇਹ ਸਾਰੀ ਜਾਣਕਾਰੀ ਹਾਸਲ ਹੋਣ ਪਿੱਛੋਂ ਲਾਰੰਸ ਨੇ ਲਿਖਿਆ- ਫੌਜੀ ਗਦਾਰ ਨਹੀਂ ਹਨ, ਲੰਮਾ ਸਮਾਂ ਪਰਿਵਾਰਾਂ ਤੋਂ ਦੂਰ ਰਹਿ ਕੇ ਓਦਰ ਜਾਂਦੇ ਹਨ ਤੇ ਵਾਪਸ ਜਾਣ ਵਾਸਤੇ ਜਿਹੜਾ ਸ਼ਾਰਟਕੱਟ ਮਿਲੇ, ਵਰਤਦੇ ਹਨ।

ਲੰਡਨ ਵਿੱਚ ਹਰੇ ਰੰਗ ਦੀ ਸ਼ਾਨਦਾਰ ਮਸਜਿਦ ਭੋਪਾਲ ਦੀ ਬੇਗ਼ਮ ਦੇ ਖਰਚੇ ਨਾਲ ਡਾ. ਵਿਲਹਮ ਲਿਟਨਰ ਦੇ ਤਿਆਰ ਕੀਤੇ ਡਿਜ਼ਾਇਨ ਵਿੱਚ ਬਣੀ ਸੀ। ਜੁਮੇ ਦੇ ਦਿਨ ਅਨੇਕ ਦੇਸ਼ਾਂ ਦੇ ਲੰਡਨ ਵਿੱਚ ਰਹਿੰਦੇ ਮੁਸਲਮਾਨ ਇੱਥੇ ਨਮਾਜ਼ ਪੜ੍ਹਦੇ। ਮਲਕਾ ਵਿਕਟੋਰੀਆ ਦਾ ਸਲਾਹਕਾਰ ਅਬਦੁਲ ਅਤੇ ਪਾਕਿਸਤਾਨ ਦਾ ਪਹਿਲਾ ਗਵਰਨਰ ਜਨਰਲ ਜਿਨਾਹ ਇੱਥੇ ਨਮਾਜ਼ ਪੜ੍ਹਿਆ ਕਰਦੇ। ਨਮਾਜ਼ ਦੇ ਨਾਲ-ਨਾਲ ਇੱਥੇ ਸਿਆਸੀ ਵਿਚਾਰਾਂ ਵੀ ਹੋਣ ਲੱਗਦੀਆਂ।

ਜ਼ਖ਼ਮੀ ਫ਼ੌਜੀਆਂ ਦੇ ਜਹਾਜ਼ ਵਿੱਚ ਲੰਡਨ ਜਾਣ ਵਾਸਤੇ ਸੁੱਖਾ ਸਫਾਈ ਸੇਵਕ ਵੀ ਚੜ੍ਹਿਆ। ਉਸਨੇ ਦੇਖਿਆ, ਇਹੀ ਫੌਜੀ ਜਦੋਂ ਪਹਿਲੀ ਵਾਰ ਸਮੁੰਦਰੀ ਜਹਾਜ਼ ਵਿੱਚ



ਚੜ੍ਹੇ ਕਿੰਨੇ ਖ਼ੁਸ਼ ਸਨ, ਗੀਤ ਗਾਉਂਦੇ ਜਾ ਰਹੇ ਸਨ, ਸੁੱਖਾ ਖਾਮੋਸ਼ ਦੇਖਦਾ। ਜਹਾਜ਼ ਸਾਫ਼ ਕਰਦਾ, ਲੰਡਨ ਪੁੱਜ ਕੇ ਹਸਪਤਾਲ ਸਾਫ਼ ਕਰਦਾ। ਠੰਢ ਲੱਗ ਗਈ, ਬਿਮਾਰ ਸੀ, ਪਰ ਕੰਮ ਤਾਂ ਕਰਨਾ ਪੈਣਾ। ਕਮਰਿਆਂ ਦੇ ਫਰਸ਼, ਗੁਸਲਖਾਨੇ ਕਿਹੜਾ ਥੋੜ੍ਹੇ ਸਨ। ਮੁਸਲਮਾਨਾਂ ਦੇ ਅਲਮੀਨੀਅਮ ਦੇ, ਹਿੰਦੂਆਂ ਦੇ ਤਾਂਬੇ ਦੇ ਲੋਟੇ ਹੁੰਦੇ, ਰਸੋਈਆਂ ਗੁਸਲਖਾਨੇ ਵੱਖੋ-ਵੱਖ। ਕਾਮਨ ਰੂਮ ਵਿੱਚ ਬੈਠ ਕੇ ਸਿਪਾਹੀ ਤਾਸ਼ ਖੇਡਦੇ, ਸਿਗਰਟਾਂ, ਹੁਕਾ ਪੀਂਦੇ, ਗ੍ਰਾਮੋਫੋਨ ਤੇ ਰਿਕਾਰਡ ਚਲਾ ਕੇ ਗੀਤ ਸੁਣਦੇ। ਝਾੜੂ ਮਾਰਦਾ ਸੁੱਖਾ, ਗੀਤ ਵੀ ਸੁਣੀ ਜਾਂਦਾ। ਝਾੜੂ ਮਾਰਦਾ ਮਾਰਦਾ ਇੱਕ ਦਿਨ ਬੇਹੋਸ਼ ਹੋ ਕੇ ਡਿੱਗ ਪਿਆ। ਡਾਕਟਰਾਂ ਨੇ ਚੈੱਕ ਕੀਤਾ। ਪੱਛਮੀ ਠੰਢ ਝੱਲ ਨਾ ਸਕਿਆ, ਨਮੂਨੀਆ ਹੋ ਗਿਆ। ਜਿਸ ਹਸਪਤਾਲ ਦੀ ਸਫ਼ਾਈ ਕਰਦਾ ਸੀ, ਉਸ ਦੇ ਇੱਕ ਬੈੱਡ ਉੱਪਰ ਲੇਟ ਗਿਆ। 12 ਜਨਵਰੀ, 1915 ਨੂੰ ਮੌਤ ਹੋਈ। ਮਰ ਕੇ ਕਿਹੜਾ ਚੈਨ ਮਿਲ ਗਿਆ? ਅੰਗਰੇਜ਼ਾਂ ਨੇ ਚਾਹਿਆ ਪੱਛਮੀ ਸ਼ਮਸ਼ਾਨ ਘਾਟ ਵਿੱਚ ਸਸਕਾਰ ਕਰ ਦਿੰਨੇ ਆ। ਹਿੰਦੂ ਰੌਲਾ ਪਾਣ ਲੱਗੇ- ਅਛੂਤ ਦਾ ਸਾਡੇ ਘਾਟ ਉੱਪਰ ਕੀ ਕੰਮ? ਮੌਲਵੀ ਸਦਰੁੱਦੀਨ ਨੂੰ ਪੁੱਛਿਆ, ਤੁਹਾਡੇ ਕਬਰਿਸਤਾਨ ਵਿੱਚ ਦਫ਼ਨ ਕਰ ਦੇਈਏ? ਸਾਫ਼ ਇਨਕਾਰ, ਸੁੱਖਾ ਕਾਲੂ ਹਰਗਿਜ਼ ਮੁਸਲਮਾਨ ਨਹੀਂ। ਅਛੂਤ ਦਾ ਨੋ-ਮੈਨਜ਼ ਲੈਂਡ ਹੁੰਦਾ ਹੈ। ਸੇਂਟ ਨਿਕੋਲਸ ਚਰਚ ਦਾ ਪਾਦਰੀ ਆਇਆ, ਕਿਹਾ- ਇੰਗਲੈਂਡ ਸਰਕਾਰ ਦੀ ਸੇਵਾ ਕਰਦਿਆਂ ਵਿਛੜਿਆ ਹੈ ਸੁੱਖਾ, ਸਾਡੇ ਚਰਚ ਨਾਲ ਲਗਦਾ ਕਬਰਿਸਤਾਨ ਉਸ ਵਾਸਤੇ ਹਾਜ਼ਰ ਹੈ। ਸੁੱਖਾ ਉਥੇ ਦਫਨਾਇਆ ਗਿਆ।

ਗਲਪਕਾਰ ਮੈਕਮੁਨ ਦੀ ਨਜ਼ਰ ਸੁੱਖੇ ਦੀ ਘਟਨਾ ਚੜ੍ਹੀ। ਉਸਨੇ ਤਿੰਨ ਪੰਨਿਆਂ ਦੀ ਕਹਾਣੀ ਘੜ ਦਿੱਤੀ ਜਿਹੜੀ ਬੜੀ ਮਸ਼ਹੂਰ ਹੋਈ। ਸੁੱਖੇ ਦਾ ਨਾਂ ਬਦਲ ਕੇ ਬੁਲਦੂ ਕਰ ਦਿੱਤਾ, ਦਿਖਾਇਆ ਕਿ ਦਾਹੜੀ, ਦਸਤਾਰ ਵਾਲਾ ਇਹ ਜੁਆਨ ਵਾਸਤਵ ਵਿੱਚ ਸ਼ਹਿਜਾਦਾ ਸੀ, ਹੋਣੀ ਨੇ ਜਿਸਦੇ ਹੱਥ ਵਿੱਚ ਕਿਰਪਾਨ ਦੀ ਥਾਂ ਝਾੜੂ ਫੜਾ ਦਿੱਤਾ। ਦਿਖਾਇਆ, ਇਸ ਬਰੂਮ-ਪ੍ਰਿੰਸ ਨੂੰ ਉਸਦੇ ਦੇਸ਼ਵਾਸੀਆਂ ਨੇ ਆਪਣੇ ਇਲਾਕੇ ਵਿੱਚ ਦਫ਼ਨ ਤੱਕ ਨਹੀਂ ਹੋਣ ਦਿੱਤਾ।

ਦਿਸਣ ਲੱਗ ਪਿਆ ਸੀ ਜਰਮਨ ਧੜਾ ਹਾਰੇਗਾ, 20 ਮਾਰਚ, 1917 ਨੂੰ ਬਰਿਟਿਸ਼ ਸਲਤਨਤ ਦੀ ਪਹਿਲੀ ਇੰਪੀਰੀਅਲ ਕੈਬਨਿਟ ਦਾ ਇਜਲਾਸ ਹੋਇਆ। ਭਾਰਤ ਦੀ ਪ੍ਰਤਿਨਿਧਤਾ ਬੀਕਾਨੇਰ ਦੇ ਮਹਾਰਾਜਾ ਗੰਗਾ ਸਿੰਘ ਨੇ ਕੀਤੀ। ਇਸ ਤੋਂ ਪਹਿਲਾਂ ਭਾਰਤ ਗੈਰਹਾਜ਼ਰ ਹੋਇਆ ਕਰਦਾ ਸੀ। ਉਸਨੇ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਦਾ ਸੰਦੇਸ਼ ਪੜ੍ਹ ਕੇ ਸੁਣਾਇਆ ਜਿਸ ਵਿੱਚ ਲਿਖਿਆ ਸੀ- ਅਸੀਂ ਧਰਮਯੁੱਧ ਲੜ ਰਹੇ ਹਾਂ। ਦੂਜਾ ਇਜਲਾਸ 10 ਜੂਨ, 1918 ਨੂੰ ਹੋਇਆ ਜਦੋਂ ਜਰਮਨੀ ਦੀ ਹਾਰ ਯਕੀਨੀ ਸੀ। ਇਸ ਵਿੱਚ ਭਾਰਤ ਦੀ ਪ੍ਰਤਿਨਿਧਤਾ ਮਹਾਰਾਜਾ ਭੁਪਿੰਦਰ ਸਿੰਘ ਨੇ ਕੀਤੀ।

ਆਖਰ ਜਰਮਨਾ ਨੇ ਹਥਿਆਰ ਸੁੱਟ ਦਿੱਤੇ। ਜੇਤੂ ਸਲਤਨਤਾਂ ਦੇ ਮੁਖੀਆ ਦੀ ਛੇ ਮਹੀਨੇ ਲੰਮੀ ਮੀਟਿੰਗ ਚੱਲੇਗੀ ਜਿਸ ਦੀ ਮੇਜ਼ਬਾਨੀ ਫਰਾਂਸ ਨੇ ਲਈ। ਇਸ ਮੀਟਿੰਗ ਵਿੱਚ ਕੌਮਾਂ ਦੀਆਂ ਤਕਦੀਰਾਂ ਬਦਲਣਗੀਆਂ, ਦੇਸ਼ਾਂ ਦੀਆਂ ਸਰਹੱਦਾਂ ਨਵੀਆਂ ਘੜੀਆਂ ਜਾਣਗੀਆਂ। ਲੋਕ ਬਾਈਕਾਟ, ਗੁੱਸਾ, ਕੜਵਾਹਟ ਦੇਖਣਗੇ, ਵਿਜੈ ਦੇ ਜਸ਼ਨ ਵੀ ਹੋਣਗੇ, ਹੰਝੂ ਵੀ ਟਪਕਣਗੇ। ਸਿਆਸਤਦਾਨ, ਅਭਿਨੇਤਾ, ਅਰਥ-ਸ਼ਾਸਤਰੀ, ਲੇਖਕ, ਵਪਾਰੀ, ਪੱਤਰਕਾਰ, ਤੀਸ-ਮਾਰਖਾਂ, ਸ਼ੇਖ ਚਿਲੀ ਸਭ ਆਉਣਗੇ। ਦਰਖਾਸਤਾਂ ਦੇਣਗੇ, ਵਿਰੋਧ ਜਤਾਉਣਗੇ, ਖੁਸ਼ੀਆਂ ਮਨਾਉਣਗੇ। ਨੌਸਰਬਾਜ਼ ਤੇ ਖਤਰਨਾਕ ਸੁਦਾਗਰ ਆਪੋ ਆਪਣੀਆਂ ਕਮਾਈਆਂ ਕਰਨਗੇ। ਅਮਰੀਕਾ ਦੇ ਰੈੱਡ ਇੰਡੀਅਨਜ਼ ਅਤੇ ਆਸਟ੍ਰੇਲੀਆ ਦੇ ਆਦਿ-ਵਾਸੀਆਂ ਨੂੰ ਛੱਡ ਕੇ ਇਸ ਕੌਮਾਂਤਰੀ ਮੇਲੇ ਅੰਦਰ ਸੰਸਾਰ ਵਿਚਲੀ ਹਰ ਮਨੁੱਖੀ ਨਸਲ, ਹਰ ਰੰਗ, ਹਰ ਨਕਸ਼ ਦੇ ਲੋਕ ਮੌਜੂਦ ਹੋਣਗੇ। ਪੈਰਿਸ ਦੇ ਕਾਫੀ ਹਾਊਸ, ਰਾਤ੍ਰੀ ਕਲੱਬ ਜੰਗ ਦੀ ਧੁੰਦ ਵਿੱਚੋਂ ਨਿਕਲਕੇ ਚਹਿਕਣਗੇ ਤੇ ਸ਼ਹਿਰ ਰੌਸ਼ਨੀਆਂ ਨਾਲ ਜਗਮਗਾਏਗਾ। ਜੋ ਵੀ ਹੋਵੇ ਜੰਗ ਤੋਂ ਪਹਿਲਾਂ ਵਾਲੀ ਗਲੋਬ ਜੰਗ ਪਿੱਛੋਂ ਉਹ ਨਹੀਂ ਰਹੇਗੀ। ਕੋਈ ਸੋਚ ਵੀ ਨਹੀਂ ਸਕਦਾ ਕਿ ਏਡੀ ਵੱਡੀ ਸੱਟ ਖਾਣ ਬਾਅਦ ਦੂਜੀ ਸੰਸਾਰ ਜੰਗ ਵਾਸਤੇ ਆਦਮਜ਼ਾਤ ਮੁੜ ਤਿਆਰੀਆਂ ਕਰਨ ਲੱਗੇਗੀ। ਕੇਵਲ ਵੀਹ ਸਾਲ ਪਿੱਛੋਂ।

27 ਦੇਸ਼ਾਂ ਨੇ ਭਾਗ ਲਿਆ, ਵੱਖ-ਵੱਖ ਕਮੇਟੀਆਂ ਦੇ 1646 ਸੈਸ਼ਨ ਹੋਏ। ਫਰਾਂਸ ਦੇ ਪ੍ਰਧਾਨ ਮੰਤਰੀ ਕਲੀਮੈਂਸ ਸਰਬਸੰਮਤੀ ਨਾਲ ਪ੍ਰਧਾਨ ਥਾਪੇ ਗਏ। ਦੇਸ਼ਾਂ ਦੇ ਮੁਖੀਆਂ ਨੇ ਅਰਜ਼ੀਆਂ ਭੇਜੀਆਂ, ਡੈਲੀਗੇਸ਼ਨ ਭੇਜੇ ਤੇ ਜਿਹੜੇ ਆਪਣੀ ਗੱਲ ਕਹਿਣ ਲਈ ਪਹੁੰਚ ਨਹੀਂ ਸਕੇ ਉਨ੍ਹਾਂ ਨੇ ਨਿੱਜੀ ਖਤ ਲਿਖ ਕੇ ਡਾਕ ਵਿੱਚ ਪਾਏ। ਜਾਪਾਨ ਨੇ ਨਸਲੀ ਬਰਾਬਰੀ ਦਾ ਮਤਾ ਲਿਆਂਦਾ। ਵੀਤਨਾਮ ਦੇ ਰਿੱਜ ਹੋਟਲ ਵਿੱਚ ਕੰਮ ਕਰਦੇ ਇਕ ਰਸੋਈਏ ਨੇ ਬੇਨਤੀ ਭੇਜੀ ਕਿ ਮੇਰਾ ਦੇਸ਼, ਫਰਾਂਸ ਦੀ ਗੁਲਾਮੀ ਤੋਂ ਮੁਕਤ ਕੀਤਾ ਜਾਏ। ਰਸੋਈਏ ਦੀ ਫ਼ਜ਼ੂਲ ਚਿੱਠੀ ਤੇ ਕਿਸਨੇ ਵਿਚਾਰ ਕਰਨਾ ਸੀ, ਇਸ ਦੀ ਰਸੀਦ ਭੇਜਣੀ ਵੀ ਕਿਸੇ ਨੇ ਵਾਜਬ ਨਾ ਸਮਝੀ। ਪੱਤਰ ਲੇਖਕ ਦਾ ਨਾਮ ਸੀ, ਹੋ ਚੀ ਮਿਨ੍ਹ।

ਵੱਡੀਆਂ ਤਾਕਤਾਂ ਵੱਡੇ ਫੈਸਲੇ ਕਰਦੀਆਂ ਰਹੀਆਂ, ਭਾਰਤ ਵਿੱਚ ਕਾਲ ਪੈ ਗਿਆ। ਮੱਧ ਭਾਰਤ ਦੇ ਕਿਸਾਨਾਂ ਨੂੰ ਅਨਾਜ ਪੈਦਾ ਕਰਨ ਦੀ ਥਾਂ ਨੀਲ ਉਤਪਾਦਨ ਕਰਨ ਵਾਸਤੇ ਮਜਬੂਰ ਕੀਤਾ ਤੇ ਨੀਲ ਦੀ ਖਰੀਦ ਅੰਗਰੇਜ਼ਾਂ ਨੇ ਬਹੁਤ ਸਸਤੇ ਭਾਅ ਤੇ ਜਬਰਨ ਕੀਤੀ। ਕਾਲ ਵਿੱਚ ਪੰਜਾਬ ਵੀ ਝੰਬਿਆ ਗਿਆ। ਮੋਇਆਂ ਦੇ ਮਾਤਮ ਅਤੇ ਜ਼ਖ਼ਮੀਆਂ ਦੀ ਤਾਮੀਰਦਾਰੀ ਅਜੇ ਚੱਲ ਰਹੀ ਸੀ, ਨਵਾਂ ਪ੍ਰੇਤ ਆ ਚਿੰਬੜਿਆ। ਸਤਾਰਾਂ ਮਾਰਚ 1919 ਨੂੰ ਲੰਡਨ ਵਿੱਚ ਰੋਲਟ ਐਕਟ ਪਾਸ ਹੋ ਗਿਆ ਜਿਸ ਅਨੁਸਾਰ ਕੇਵਲ ਸ਼ੱਕ ਤਹਿਤ ਕਿਸੇ ਬੰਦੇ ਨੂੰ ਦੋ ਸਾਲ ਲਈ ਕੈਦ ਕੀਤਾ ਜਾ ਸਕਦਾ ਸੀ। ਮਹਾਤਮਾ ਗਾਂਧੀ



ਨੇ ਸਤਿਆਗ੍ਰਹਿ ਐਲਾਨ ਦਿੱਤਾ ਤੇ ਕਿਹਾ- 6 ਅਪ੍ਰੈਲ ਭਾਰਤ ਬੰਦ ਰਹੇਗਾ। ਇਸ ਦਿਨ ਸਭ ਲੋਕ ਆਪੋ ਆਪਣੇ ਘਰਾਂ ਵਿੱਚ ਜਾਂ ਧਰਮ ਸਥਾਨਾਂ ਤੇ ਪ੍ਰਾਰਥਨਾ ਕਰਨਗੇ। ਬੰਦ ਸਫਲ ਰਿਹਾ।

9 ਅਪ੍ਰੈਲ ਨੂੰ ਦੋ ਕਾਂਗਰਸ ਲੀਡਰ ਡਾ. ਸੱਤਪਾਲ ਤੇ ਡਾ. ਸੈਫੁਦੀਨ ਕਿਚਲੂ ਜਿਹੜੇ 6 ਅਪ੍ਰੈਲ ਦੀ ਹੜਤਾਲ ਵਕਤ ਸਰਗਰਮ ਰਹੇ, ਗ੍ਰਿਫਤਾਰ ਕਰਕੇ ਧਰਮਸ਼ਾਲਾ ਭੇਜ ਦਿੱਤੇ। ਖ਼ਬਰ ਜੰਗਲ ਦੀ ਅੱਗ ਵਾਂਗ ਫੈਲੀ, ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ, ਹਾਲ ਗੇਟ, ਅੰਮ੍ਰਿਤਸਰ ਇਕੱਠ ਹੋ ਗਿਆ। ਗੁਸੈਲੀ ਭੀੜ ਨੇ ਨੈਸ਼ਨਲ ਬੈਂਕ ਘੇਰ ਲਿਆ, ਗੋਰਾ ਮੈਨੇਜਰ ਸਟੀਵਰਟ ਅਤੇ ਅਸਿਸਟੈਂਟ ਮੈਨੇਜਰ ਸਕੌਟ ਮਾਰ ਦਿੱਤੇ। ਬੈਂਕ ਦੇ ਐਨ ਵਿਚਕਾਰ ਦੋਹਾਂ ਦੀਆਂ ਲਾਸ਼ਾਂ ਉੱਪਰ ਬੈਂਕ ਦਾ ਫਰਨੀਚਰ ਸੁੱਟ ਕੇ ਅੱਗ ਲਾ ਦਿੱਤੀ, ਫਿਰ ਬੈਂਕ ਲੁੱਟਿਆ ਅਤੇ ਬੈਂਕ ਨੂੰ ਅੱਗ ਲਾਈ। ਦੂਜਾ ਨਿਸ਼ਾਨਾ ਐਲਾਇੰਸ ਬੈਂਕ। ਮੈਨੇਜਰ ਥਾਮਸਨ ਨੇ ਰਿਵਾਲਵਰ ਤਾਣ ਕੇ ਬਚਣਾ ਚਾਹਿਆ ਪਰ ਮਾਰਿਆ ਗਿਆ ਤੇ ਬਾਲਕੋਨੀ ਵਿੱਚੋਂ ਲਾਸ਼ ਹੇਠਾਂ ਗਲੀ ਵਿੱਚ ਸੁੱਟ ਦਿੱਤੀ। ਉਸ ਉੱਪਰ ਵੀ ਬੈਂਕ ਫਰਨੀਚਰ ਸੁੱਟ ਕੇ ਮਿੱਟੀ ਦਾ ਤੇਲ ਪਾਇਆ, ਅੱਗ ਲਾਈ। ਸੈਂਟਰਲ ਬੈਂਕ ਦੀ ਭੰਨ ਤੋੜ ਕੀਤੀ ਪਰ ਜਾਨੀ ਨੁਕਸਾਨ ਨਹੀਂ ਹੋਇਆ, ਕਿਉਂਕਿ ਪੁਲਸ ਪੁੱਜ ਗਈ। ਸ਼ਾਮ ਨੂੰ ਟਾਊਨਹਾਲ ਅਤੇ ਡਾਕਖਾਨੇ ਵਿੱਚ ਲਾਂਬੂ ਲਾ ਦਿੱਤੇ, ਟੈਲੀਫੋਨ ਐਕਸਚੇਂਜ ਤਬਾਹ। ਰੇਲਵੇ ਸਟੇਸ਼ਨ ਦਾ ਗਾਰਡ ਰੋਲਾਂ ਭੱਜਿਆ, ਪਿੱਛਾ ਕਰਕੇ ਮਾਰਿਆ। ਸਕੂਲ ਦੀ ਪ੍ਰਿੰਸੀਪਲ ਮੇਰੀ ਸ਼ੇਰਵੁਡ ਸਕੂਲ ਨੂੰ ਤਾਲਾ ਲਾ ਕੇ ਸਾਈਕਲ ਤੇ ਘਰ ਜਾ ਰਹੀ ਸੀ, ਜ਼ਮੀਨ ਤੇ ਸੁੱਟ ਲਈ। ਮਰੀ ਸਮਝ ਕੇ ਛੱਡ ਗਏ, ਇਤਫਾਕਨ ਬਚ ਗਈ, ਇੱਕ ਹਿੰਦੂ ਪਰਿਵਾਰ ਚੁੱਕ ਕੇ ਲੈ ਗਿਆ, ਇਲਾਜ ਕਰਵਾਇਆ। ਜ਼ਨਾਨਾ ਹਸਪਤਾਲ ਦੀ ਇੰਚਾਰਜ ਲੇਡੀ ਡਾਕਟਰ ਈਸਾਬਲ ਨੂੰ ਭੀੜ ਲੱਭਣ ਲੱਗੀ ਪਰ ਉਸਦੇ ਅਰਦਲੀ ਨੇ ਛੁਪਾ ਦਿੱਤੀ, ਬਚ ਗਈ। ਮਰਦ ਹੋਵੇ ਭਾਵੇਂ ਔਰਤ, ਭੀੜ, ਗੋਰਿਆਂ ਦੇ ਖ਼ੂਨ ਦੀ ਪਿਆਸੀ ਸੀ।

ਫੋਰਸ ਮੰਗਵਾ ਲਈ, ਭੀੜ ਉੱਪਰ ਕਾਬੂ ਪਾਉਣ ਲਈ ਫਾਇਰਿੰਗ ਹੋਈ, ਗਿਆਰਾਂ ਨਾਗਰਿਕ ਮਰੇ, ਦਰਜਣਾ ਜ਼ਖ਼ਮੀ ਹੋਏ। ਅਪ੍ਰੈਲ 11, ਜਲੰਧਰੋਂ ਬ੍ਰਿਗੇਡੀਅਰ ਜਨਰਲ ਈ. ਡਾਇਰ ਅੰਮ੍ਰਿਤਸਰ ਆਇਆ ਤੇ ਕਰਫਿਊ ਲਾਗੂ ਕਰ ਦਿੱਤਾ। ਢੋਲ ਵਜਾ ਕੇ ਕਰਫਿਊ ਦੀ ਸੂਚਨਾ ਦਿੱਤੀ ਗਈ। ਤੇਰਾਂ ਅਪ੍ਰੈਲ ਦੀ ਵਿਸਾਖੀ ਆ ਗਈ ਜੋ ਸਿੱਖਾਂ ਤੇ ਹਿੰਦੂਆਂ ਦਾ ਸਾਂਝਾ ਤਿਉਹਾਰ ਹੈ। ਪਿੰਡਾਂ ਵਿੱਚ ਕਿਸੇ ਨੂੰ ਕਰਫਿਊ ਦਾ ਪਤਾ ਨਹੀਂ। ਸਿੱਖਾਂ ਲਈ ਖਾਲਸਾ ਪੰਥ ਦਾ ਜਨਮ, ਹਿੰਦੂਆਂ ਦਾ ਨਵਾਂ ਸੰਮਤ। ਔਰਤਾਂ ਅਤੇ ਬੱਚੇ ਵੱਡੀ ਗਿਣਤੀ ਵਿੱਚ, ਲੱਡੂ ਜਲੇਬੀਆਂ, ਲੱਸੀ ਖਾ ਪੀ ਰਹੇ। ਪਤੰਗ ਉੱਡ ਰਹੇ। ਕਰਫਿਊ ਦੀ ਪ੍ਰਵਾਹ ਕੀਤੇ ਬਗੈਰ ਜਲ੍ਹਿਆਂਵਾਲੇ ਬਾਗ ਵਿੱਚ ਜਲਸਾ ਸ਼ੁਰੂ ਕਰ ਲਿਆ। ਸ਼ਾਮੀ ਪੰਜ ਵਜੇ ਡਾਇਰ ਹਥਿਆਰਬੰਦ ਫੋਰਸ ਨਾਲ ਆਇਆ ਤੇ ਗੋਲੀਆਂ ਦੀ ਝੜੀ ਲਾ

ਦਿੱਤੀ। ਸਰਕਾਰੀ ਬਿਆਨ ਅਨੁਸਾਰ 379 ਮੌਤਾਂ, 1200 ਜ਼ਖ਼ਮੀ। ਕਾਂਗਰਸ ਪਾਰਟੀ ਅਨੁਸਾਰ ਹਜ਼ਾਰ ਮੌਤਾਂ, ਡੇਢ ਹਜ਼ਾਰ ਜ਼ਖ਼ਮੀ।

ਇਸ ਜੀਆ ਘਾਤ ਨਾਲ ਦੇਸ ਸੁੰਨ ਹੋ ਗਿਆ। ਟੈਗੋਰ ਨੇ 'ਸਰ' ਦਾ ਖ਼ਿਤਾਬ ਵਾਪਸ ਕਰ ਦਿੱਤਾ। ਉਹ ਜੰਗ ਜਿਸ ਵਿੱਚ ਚਾਰ ਲੱਖ ਭਾਰਤੀ ਲੜਨ ਗਏ, ਮੁੱਕੀ ਨੂੰ ਅਜੇ ਪੰਜ ਮਹੀਨੇ ਹੋਏ ਸਨ ਕਿ ਭਾਣਾ ਵਰਤਾ ਦਿੱਤਾ। ਇੱਥੇ ਬਸ ਨਹੀਂ ਜਿਸ ਗਲੀ ਵਿਚ ਸ਼ੇਰਵੁਡ ਰਹਿੰਦੀ ਸੀ, ਉਸ ਵਿੱਚੋਂ ਲੰਘਣ ਵਾਲੇ ਤੁਰ ਕੇ ਨਹੀਂ, ਰੀਂਗ ਕੇ ਲੰਘਣਗੇ, 19 ਅਪ੍ਰੈਲ ਦੀ ਰਾਤ ਇਹ ਹੁਕਮ ਜਾਰੀ।

ਹਰਦਿੱਤ ਸਿੰਘ ਮਲਿਕ ਹਿਰਦੇ-ਵੇਧਕ ਖਬਰਾਂ ਸੁਣ ਰਿਹਾ ਸੀ, ਹੋਰ ਖਬਰ ਮਿਲੀ। ਰਾਇਲ ਏਅਰ ਫੋਰਸ ਨੂੰ ਹੁਕਮ ਹੋਇਆ ਕਿ ਜਲੰਧਰ ਅਤੇ ਅੰਮ੍ਰਿਤਸਰ ਉੱਪਰ ਲੜਾਕੂ ਜਹਾਜ਼ਾਂ ਨਾਲ ਬੰਬਾਰੀ ਕਰੋ। ਮਲਿਕ ਨੇ ਦੇਖਿਆ, ਪਿੰਡਾਂ ਉੱਪਰ ਬੰਬ ਸੁੱਟੇ ਗਏ। ਮਾਪਿਆਂ ਨੂੰ ਮਿਲਣ ਛੁੱਟੀ ਆਇਆ ਹੋਇਆ ਸੀ, ਪ੍ਰਕਾਸ਼ ਕੌਰ ਪਸੰਦ ਆ ਗਈ, ਪਵਿੱਤਰ ਦਿਨ ਜਾਣ ਕੇ ਵਿਸਾਖੀ ਵਾਲੇ ਦਿਨ ਵਿਆਹ ਧਰ ਲਿਆ। ਜਦੋਂ ਰਾਵਲਪਿੰਡੀ ਵਿਆਹ ਹੋ ਰਿਹਾ ਸੀ ਕਿਸੇ ਨੂੰ ਪਤਾ ਨਹੀਂ ਅੰਮ੍ਰਿਤਸਰ ਕੀ ਹੋ ਰਿਹਾ ਹੈ। ਮਲਿਕ ਨੇ ਕਿਹਾ- ਜਿਸ ਦਿਨ ਅਸੀਂ ਖ਼ੁਸ਼ੀਆਂ ਮਨਾ ਰਹੇ ਸਾਂ, ਸਾਨੂੰ ਕੀ ਪਤਾ ਇਹ ਦਿਨ ਕਾਲਖ ਨਾਲ ਪੋਚਿਆ ਜਾਵੇਗਾ! ਇਸ ਘਟਨਾ ਦਾ ਸਰਕਾਰੀ ਫਾਇਲ ਵਿੱਚ ਜ਼ਿਕਰ ਇੰਨਾ ਕੁ ਹੈ- 'ਅੰਮ੍ਰਿਤਸਰ ਵਿੱਚ ਗੜਬੜ ਹੋਣ ਤੇ ਫੋਰਸ ਮੰਗਵਾਈ ਤਾਂ ਕਿ ਲਾ-ਕਾਨੂੰਨੀ ਤੇ ਕਾਬੂ ਪਾਇਆ ਜਾ ਸਕੇ।' ਮੌਤਾਂ ਦਾ ਜ਼ਿਕਰ ਨਹੀਂ। ਉਨ੍ਹਾਂ ਲਈ ਇਹ ਮਾਮੂਲੀ ਗੱਲ ਸੀ।

ਦੁਨੀਆ ਦੀਆਂ ਅੱਖਾਂ ਪੂੰਝਣ ਵਾਸਤੇ ਡਾਇਰ ਨੂੰ ਵਾਪਸ ਲੰਡਨ ਬੁਲਾ ਲਿਆ ਤੇ ਉਸ ਵਿਰੁੱਧ ਹੰਟਰ ਕਮਿਸ਼ਨ ਬਿਠਾ ਦਿੱਤਾ। ਕਮਿਸ਼ਨ ਅੱਗੇ ਉਸਨੂੰ ਕੋਈ ਪਛਤਾਵਾ ਨਹੀਂ।

ਸਵਾਲ: ਤੁਹਾਨੂੰ ਕਿਸ ਨੇ ਹੁਕਮ ਦਿੱਤਾ ਕਿ ਜਲ੍ਹਿਆਂਵਾਲੇ ਬਾਗ ਗੋਲੀਬਾਰੀ ਕਰੋ?

ਜਵਾਬ: ਮੈਂ ਆਪ ਗਿਆ ਮਰਜ਼ੀ ਨਾਲ। ਮੇਰਾ ਫੈਸਲਾ ਸੀ ਸਾਰਿਆਂ ਨੂੰ ਭੁੰਨ ਦਿਆਂਗਾ।

ਸਵਾਲ: ਜਿੱਧਰ ਭੀੜ ਜ਼ਿਆਦਾ ਹੁੰਦੀ, ਤੁਸੀਂ ਆਖਦੇ ਉੱਧਰ ਗੋਲੀਆਂ ਚਲਾਉ?

ਜਵਾਬ: ਇਹੀ ਕੀਤਾ।

ਸਵਾਲ: ਮਸ਼ੀਨ ਗੰਨਾ ਬੀੜੀਆਂ ਜੀਪਾਂ ਇਸ ਕਰਕੇ ਪਿੱਛੇ ਖਲੋਈਆਂ ਕਿਉਂਕਿ ਅੰਦਰ ਜਾਣ ਲਈ ਰਾਹ ਭੀੜਾ ਸੀ। ਜੇ ਰਸਤਾ ਖੁੱਲ੍ਹਾ ਹੁੰਦਾ ਜੀਪਾਂ ਅੰਦਰ ਲਿਜਾਂਦੇ?

ਜਵਾਬ: ਬਿਲਕੁਲ, ਫਿਰ ਮੈਂ ਬੀੜੀਆਂ ਮਸ਼ੀਨ ਗੰਨਾਂ ਨਾਲ ਫਾਇਰਿੰਗ ਕਰਦਾ।



ਸਵਾਲ: ਪਰ ਇਸ ਤਰ੍ਹਾਂ ਤਾਂ ਸੱਥਰ ਵਿਛ ਜਾਣੇ ਸਨ?

ਜਵਾਬ: ਵਿਛ ਜਾਂਦੇ ਤਾਂ ਕੀ?

ਬਹਾਦਰ ਜਰਨੈਲ ਕਿਸੇ ਕਮਿਸ਼ਨ ਅੱਗੇ ਜ਼ਲੀਲ ਹੋਏ, ਗੋਰਿਆਂ ਨੂੰ ਗੁਸਾ ਸੀ। ਉਸ ਦੀ ਸਹਾਇਤਾ ਲਈ ਫੰਡ ਇਕੱਠੇ ਹੋਣੇ ਸ਼ੁਰੂ ਹੋ ਗਏ, 26 ਹਜ਼ਾਰ ਪੌਂਡ ਹੋ ਗਏ। ਸ਼ਾਇਰ ਲਾਰਡ ਕਿਪਲਿੰਗ ਨੇ ਬਿਆਨ ਦਿੱਤਾ- 'ਇਹ ਹੈ ਉਹ ਮਰਦ ਜਿਸਨੇ ਭਾਰਤ ਬਚਾ ਲਿਆ।' ਇਸ ਫੰਡ ਵਿੱਚ ਕਿਪਲਿੰਗ ਨੇ 50 ਪੌਂਡ ਦਾਨ ਦਿੱਤਾ। ਤੇਰਾਂ ਔਰਤਾਂ ਦੀ ਇੱਕ ਕਮੇਟੀ ਬਣੀ ਜਿਸਨੇ ਡਾਇਰ ਨੂੰ ਕਿਰਪਾਨ, ਧਨ-ਰਾਸ਼ੀ ਦੇ ਕੇ, *ਪੰਜਾਬ ਦਾ ਰਖਵਾਲਾ* ਖਿਤਾਬ ਦਿੱਤਾ। ਅੰਗਰੇਜ਼ ਅਤੇ ਭਾਰਤੀ ਅਫ਼ਸਰਾਂ ਨੇ ਦਾਨ ਵਿੱਚ ਹਿੱਸਾ ਪਾਇਆ। ਯਤੀਮ ਊਧਮ ਸਿੰਘ ਦੀ ਉਮਰ ਇਸ ਸਾਕੇ ਵਕਤ ਦਸ ਸਾਲ ਸੀ। ਉਸਨੇ ਵੱਡਾ ਫੈਸਲਾ ਕਰ ਲਿਆ। ਜੁਆਨ ਹੋ ਕੇ ਇੰਗਲੈਂਡ ਚਲਾ ਗਿਆ।

ਊਧਮ ਸਿੰਘ ਨੂੰ ਪਤਾ ਲੱਗਾ 13 ਮਾਰਚ, 1940 ਨੂੰ ਕੈਕਸਟਨ ਹਾਲ ਵਿੱਚ ਵੱਡਾ ਇਕੱਠ ਹੋ ਰਿਹਾ ਹੈ ਜਿਸ ਵਿੱਚ ਮਾਈਕਲ ਓਡਵਾਇਰ ਨੇ ਵੀ ਸ਼ਿਰਕਿਤ ਕਰਨੀ ਹੈ। ਓਡਵਾਇਰ ਜਲਿਆਂਵਾਲੇ ਬਾਗ ਦੇ ਸਾਕੇ ਵੇਲੇ ਪੰਜਾਬ ਦਾ ਗਵਰਨਰ ਸੀ, ਉਸਨੇ ਡਾਇਰ ਨੂੰ ਫਾਇਰਿੰਗ ਦੀ ਆਗਿਆ ਦਿੱਤੀ ਸੀ। ਕਿਤਾਬ ਵਿੱਚ ਰਿਵਾਲਵਰ ਛੁਪਾ ਕੇ ਊਧਮ ਸਿੰਘ ਹਾਲ ਅੰਦਰ ਚਲਾ ਗਿਆ। ਸਮਾਗਮ ਖਤਮ ਹੋਣ ਤੇ ਓਡਵਾਇਰ ਉੱਠਿਆ, ਕਿਸੇ ਨਾਲ ਗਲ ਕਰਨ ਵਾਸਤੇ ਤੁਰਿਆ। ਇਧਰੋਂ ਊਧਮ ਸਿੰਘ ਤੇਜ਼ੀ ਨਾਲ ਉਧਰ ਗਿਆ, ਦੋ ਵਾਰ ਉਸ ਉੱਤੇ ਫਾਇਰ ਕੀਤੇ। ਮੌਕੇ ਤੇ ਮੌਤ ਹੋ ਗਈ। ਵਾਰਦਾਤ ਕਰਕੇ ਭੱਜਿਆ ਨਹੀਂ, ਗ੍ਰਿਫਤਾਰੀ ਵਾਸਤੇ ਖਲੋ ਗਿਆ। ਜੁਲਾਈ 31, 1940 ਨੂੰ ਫਾਂਸੀ ਦਿੱਤੀ। ਮੁਕਦਮੇ ਵਿੱਚ ਜਿਰਾਹ ਦੌਰਾਨ ਉਸ ਨੇ ਕਿਹਾ- ਮੈਂ ਸੋਈ ਕੀਤਾ ਜਿਸ ਦਾ ਓਡਵਾਇਰ ਹੱਕਦਾਰ ਸੀ।

ਫਰਾਂਜ਼ ਫਰਡੀਨੰਡ ਦੇ ਕਤਲ ਤੋਂ ਪੰਜ ਸਾਲ ਬਾਅਦ ਅਮਨ ਸੰਧੀ ਤੇ ਦਸਖਤ ਕਰਨ ਲਈ ਕਤਲ ਦੀ ਤਰੀਕ ਚੁਣੀ ਗਈ, 28 ਜੂਨ 1919. ਵਾਰਸੇਲਜ਼ ਵਿੱਚ ਬਾਅਦ ਦੁਪਹਿਰ ਦਸਖਤ ਹੋਏ। ਜਹਾਜ਼ ਫੌਜੀਆਂ ਨੂੰ ਸਮੁੰਦਰੀ ਰਸਤਿਆਂ ਥਾਈਂ ਆਪੋ ਆਪਣੇ ਦੇਸ਼ ਪਹੁੰਚਾਣ ਲੱਗੇ।

ਭਾਰਤੀ ਫੌਜੀਆਂ ਨੇ ਵਾਪਸ ਆ ਕੇ ਅਜੀਬ ਮਾਹੌਲ ਦੇਖਿਆ। ਉਨ੍ਹਾਂ ਨੂੰ ਲੱਗਦਾ ਸੀ ਬਹਾਦਰੀ ਦੇ ਤਮਗਿਆਂ ਸਦਕਾ ਦੇਸ ਉਨ੍ਹਾਂ ਦਾ ਸਨਮਾਨ ਕਰੇਗਾ ਪਰ ਇੱਥੇ ਤਾਂ ਨਾਇਕ ਬਦਲ ਚੁੱਕੇ ਸਨ। ਬਹਾਦਰ ਫੌਜੀਆਂ ਦੀ ਥਾਂ ਉਹ ਯੋਧੇ ਲੈਣ ਲੱਗੇ ਜਿਨ੍ਹਾਂ ਨੇ ਗੋਰਿਆਂ ਨੂੰ ਲਲਕਾਰਿਆ ਤੇ ਫਾਂਸੀਆਂ ਦੇ ਰੱਸੇ ਚੁੰਮਣ ਲੱਗੇ। ਦਿਨ, ਮਹੀਨੇ, ਸਾਲ ਬੀਤੇ। ਭਗਤ ਸਿੰਘ, ਰਾਜਗੁਰੂ, ਸੁਖਦੇਵ ਅਤੇ ਊਧਮ ਸਿੰਘ ਨੇ ਸਹਿਜੇ-ਸਹਿਜੇ ਫੌਜੀ

ਪਿੱਛੇ ਧੱਕ ਦਿੱਤੇ। ਪੱਥਰਾਂ ਉੱਪਰ ਨਾਮ ਖੁਣੇ ਜਾਣ ਤੋਂ ਬਿਨਾਂ ਸ਼ਹੀਦਾਂ ਲਈ ਹੋਰ ਕੁਝ ਨਹੀਂ।

ਭੇਡਾਂ ਬੱਕਰੀਆਂ ਚਾਰਦੀ ਸਤੂਰੀ ਦੇਵੀ ਗਲ ਵਿੱਚੋਂ ਵਿਕਟੋਰੀਆ ਕਰਾਸ ਨਾ ਉਤਾਰਦੀ। 1981 ਵਿੱਚ ਉਸਦੀ ਮੌਤ ਉਪਰੰਤ ਇਹ ਤਮਗਾ ਗੜ੍ਹਵਾਲ ਰਜਮੈਂਟ ਲੈ ਗਈ ਤੇ ਆਪਣੇ ਅਜਾਇਬ ਘਰ ਵਿੱਚ ਸਜਾ ਦਿੱਤਾ। ਖ਼ੁਦਾਦਾਦ ਖਾਨ ਨੂੰ 1929 ਵਿੱਚ ਸੂਬੇਦਾਰੀ ਮਿਲੀ ਤੇ ਸਰਕਾਰ ਨੇ 50 ਏਕੜ ਜ਼ਮੀਨ ਅਲਾਟ ਕੀਤੀ। ਮਾਰਚ 8, 1971 ਨੂੰ ਉਸਦੀ ਮੌਤ ਚਕਵਾਲਾ ਪਿੰਡ ਪਾਕਿਸਤਾਨ ਵਿੱਚ ਹੋਈ। ਰਾਵਲਪਿੰਡੀ ਦੇ ਚੌਕ ਵਿੱਚ ਉਸਦਾ ਬੁੱਤ ਹੈ। ਮੀਰ ਦਸਤ ਗੈਸ ਦੀ ਲਪੇਟ ਵਿੱਚੋਂ ਨਾ ਨਿਕਲ ਸਕਿਆ, 19 ਜਨਵਰੀ 1945 ਨੂੰ ਪੇਸ਼ਾਵਰ ਲਾਗੇ ਆਪਣੇ ਪਿੰਡ ਵਿੱਚ ਆਖਰੀ ਸਾਹ ਲਿਆ।

ਹਰਦਿੱਤ ਸਿੰਘ ਮਲਿਕ ਯੁੱਧ ਖਤਮ ਹੋਣ ਪਿੱਛੋਂ ਰਾਵਲਪਿੰਡੀ ਆ ਗਿਆ ਤੇ ਏਅਰਫੋਰਸ ਛੱਡ ਕੇ ਸਿਵਿਲ ਸਰਵਿਸ ਜਾਇਨ ਕਰ ਲਈ। ਲੰਡਨ, ਹੈਮਬਰਗ, ਵਾਸ਼ਿੰਗਟਨ ਅਤੇ ਓਟਾਵਾ ਵਿੱਚ ਵਣਜ ਕਮਿਸ਼ਨਰ ਰਹਿਣ ਪਿੱਛੋਂ ਪਟਿਆਲਾ ਸਟੇਟ ਦਾ ਪ੍ਰਧਾਨ ਮੰਤਰੀ ਨਿਯੁਕਤ ਹੋਇਆ। ਆਜ਼ਾਦੀ ਪਿੱਛੋਂ ਪ੍ਰਧਾਨ ਮੰਤਰੀ ਜਵਾਹਰਲਾਲ ਨਹਿਰੂ ਨੇ ਉਸਨੂੰ ਕੈਨੇਡਾ ਦਾ ਹਾਈ-ਕਮਿਸ਼ਨਰ ਲਾਇਆ, ਫਿਰ ਫਰਾਂਸ ਵਿੱਚ ਭਾਰਤੀ ਰਾਜਦੂਤ। 1956 ਵਿੱਚ ਰਿਟਾਇਰ ਹੋਣ ਤਕ ਗੌਲਫ ਖੇਡਦਾ, ਕਦੀ ਕਦਾਈਂ ਲੱਤ ਉੱਪਰ ਲੱਗੀ ਗੋਲੀ ਦਾ ਨਿਸ਼ਾਨ ਸਾਥੀਆਂ ਨੂੰ ਦਿਖਾਉਂਦਾ। ਨਵੰਬਰ 1985 ਵਿੱਚ 91 ਸਾਲ ਦੀ ਉਮਰੇ ਦੇਹਾਂਤ ਹੋਇਆ।

ਸੰਤ ਨਿਕੋਲਸ ਚਰਚ ਦੇ ਕਬਰਿਸਤਾਨ ਵਿੱਚ ਸੁੱਖੇ ਦੀ ਕਬਰ, ਨਾਮ ਪਤਾ ਲਿਖਿਆ ਪੱਥਰ ਲਗਿਆ ਹੋਇਆ ਹੈ, ਲਿਖਿਆ ਹੈ:

*ਪਹਿਲੀ ਸੰਸਾਰ ਜੰਗ ਦਾ ਸੈਨਿਕ।*
*ਇਸਦੀ ਦੇਖ ਰੇਖ ਕਾਮਨਵੈਲਥ ਵਾਰ*
*ਗਰੇਵਜ਼ ਕਮਿਸ਼ਨ ਕਰਦਾ ਹੈ।*

ਇਸ ਥਾਂ ਵਿੱਚ ਕਿਸੇ ਦੀ ਰੁਚੀ ਨਹੀਂ। ਬਾਗ ਵਿੱਚ ਚਹਿਕਦੇ ਪੰਛੀਆਂ ਦੇ ਗੀਤ ਉਸਦੀ ਕਬਰ ਸੁਣਦੀ ਹੈ।

❐